*Sikh History/Biography*

**Banda Singh Bahadur-ItihasakAdhiyan**

*by*

**Dr. Sukhdial Singh**
Department of Punjab Historical Studies
Punjabi University, Patiala-147002
Ph. 98158-80539

2010
Published by Lokgeet Parkashan
S.C.O. 26-27, Sector 34 A, Chandigarh-160022
India
Ph.0172-5077427, 5077428
Punjabi Bhawan Ludhiana, 98154-71219
Type Setting & Design PCIS
Printed & bound at Unistar Books (Printing Unit)
11-A, Industrial Area, Phase-2, Chandigarh (India)
98154-71219

# ਤੱਤਕਰਾ

# ਭੂਮਿਕਾ

ਬੰਦਾ ਸਿੰਘ ਬਹਾਦਰ ਸਿੱਖ ਇਤਿਹਾਸ ਦੀ ਇਕ ਜਬਰਦਸਤ ਬੁਝਾਰਤ ਹੈ। ਨਾ ਉਸ ਜੈਸਾ ਕੋਈ ਜੰਗੀ ਜਰਨੈਲ, ਨਾ ਉਸ ਜੈਸਾ ਕੋਈ ਸ਼ਰਧਾਵਾਨ ਸਿੱਖ। ਉਹ ਜਿਧਰ ਵੀ ਗਿਆ ਇਕ ਤੂਫਾਨ ਦੀ ਤਰ੍ਹਾਂ ਗਿਆ ਸੀ। ਜਿਹੜੇ ਵੀ ਸ਼ਹਿਰ ਨੂੰ ਉਸ ਨੇ ਘੇਰਿਆ ਉਹ ਦੇਖਦਿਆਂ ਹੀ ਦੇਖਦਿਆਂ ਥੇਹ ਦਾ ਰੂਪ ਬਣ ਗਿਆ ਸੀ। ਮੁਗਲ ਸਾਮਰਾਜ ਦਾ ਸਦੀਆਂ ਤੋਂ ਸਥਾਪਤ ਸਰਹਿੰਦ ਪਰਾਂਤ ਕੱਖਾਂ, ਕਾਨਿਆਂ ਵਾਂਗ ਉਸ ਦੇ ਹਮਲੇ ਸਾਹਮਣੇ ਰੁੜ੍ਹ ਗਿਆ ਸੀ। ਉਸ ਨੇ ਤਿੰਨ ਬਾਦਸ਼ਾਹਾਂ ਨੂੰ ਵਖਤ ਪਾ ਕੇ ਰੱਖਿਆ ਸੀ। ਫਿਰ ਜਦੋਂ ਪਕੜੇ ਜਾਣ ਦੀ ਸੂਰਤ ਵਿੱਚ ਉਸ ਨੂੰ ਸ਼ਹਾਦਤ ਦੇਣ ਦੀ ਲੋੜ ਪਈ ਤਾਂ ਸ਼ਹਾਦਤ ਵੀ ਐਸੀ ਸੀ ਕਿ ਸਭ ਦੇ ਮੂੰਹਾਂ ਵਿਚ ਉਂਗਲਾਂ ਪੁਆ ਦਿੱਤੀਆਂ। ਨਾ ਦੁੱਖ ਦੀ ਪਰਵਾਹ, ਨਾ ਪਰਿਵਾਰ ਦੀ ਤੇ ਨਾ ਹੀ ਮਾਸੂਮ ਪੁੱਤਰ ਦੀ। ਜੇ ਪਰਵਾਹ ਸੀ ਤਾਂ ਕੇਵਲ ਤੇ ਕੇਵਲ ਗੁਰੂ ਦੇ ਨਾਂ ਦੀ ਅਤੇ ਆਪਣੇ ਸਿੱਖੀ ਸਿਦਕ ਦੀ।

ਪਰ ਇਤਨੇ ਮਹਾਨ ਨੇਤਾ ਦੇ ਇਤਿਹਾਸ ਬਾਰੇ ਭੁਲੇਖੇ ਵੀ ਇਤਨੇ ਹਨ ਕਿ ਗਿਣਤੀ ਹੀ ਨਹੀਂ ਹੁੰਦੀ। ਇਤਨੇ ਆਪਾ-ਵਿਰੋਧੀ ਇਤਿਹਾਸਕ ਵੇਰਵੇ ਲਿਖੇ ਗਏ ਹਨ ਕਿ ਮਨ ਦੁਬਿਧਾ ਵਿਚ ਪੈ ਜਾਂਦਾ ਹੈ। ਕੋਈ ਕਹਿੰਦਾ ਹੈ ਕਿ ਉਹ ਪਹਿਲਾਂ ਸਾਧ ਸੀ। ਕੋਈ ਕਹਿੰਦਾ ਹੈ ਕਿ ਉਹ ਜੰਤਰਾਂ-ਮੰਤਰਾਂ ਵਾਲਾ ਕੋਈ ਸਿੱਧ ਸੀ। ਕੋਈ ਕਹਿੰਦਾ ਹੈ ਕਿ ਉਹ ਗਿਆਰ੍ਹਵਾਂ ਗੁਰੂ ਬਣ ਬੈਠਾ ਸੀ ਅਤੇ ਖਾਲਸਾ ਪੰਥ ਨਾਲ ਵੈਰ ਸਹੇੜ ਬੈਠਾ ਸੀ ਪਰ ਜਦੋਂ ਇਨ੍ਹਾਂ ਗੱਲਾਂ ਨੂੰ ਬੰਦਾ ਸਿੰਘ ਦੀ ਸ਼ਹਾਦਤ ਨਾਲ ਮੇਲ ਕੇ ਦੇਖਦੇ ਹਾਂ ਤਾਂ ਇਹ ਗੱਲਾਂ ਆਪਣੇ ਆਪ ਹੀ ਰੱਦ ਹੋ ਜਾਂਦੀਆਂ ਹਨ।

ਅਸਲ ਵਿਚ ਇਤਨੇ ਮਹਾਨ ਸੂਰਮੇ ਅਤੇ ਬਲੀਦਾਨੀ ਦੇ ਸੰਬੰਧ ਵਿੱਚ ਇਤਨੇ ਭੁਲੇਖੇ ਪੈਣ ਦਾ ਕਾਰਣ ਹੈ ਸਾਡੀ ਆਪਣੀ ਬੇਸਮਝੀ। ਅਸੀਂ ਇਤਨੇ ਛੋਟੇ ਬੰਦੇ ਹਾਂ ਕਿ ਅਸੀਂ ਉਸ ਬੁਲੰਦੀ ਨੂੰ ਮਾਪ ਹੀ ਨਹੀਂ ਸਕੇ ਜਿਥੇ ਬੰਦਾ ਸਿੰਘ ਪਹੁੰਚ ਚੁੱਕਿਆ ਸੀ। ਅਸੀਂ ਉਸ ਦੀ ਹਰ ਪਰਾਪਤੀ ਨੂੰ ਕਰਾਮਾਤ ਜਾਂ ਜਾਦੂ ਬਣਾ ਦਿੱਤਾ ਹੈ। ਜਿਸ ਬੁਲੰਦੀ ਤੇ ਬੰਦਾ ਸਿੰਘ ਪਹੁੰਚ ਚੁੱਕਿਆ ਸੀ ਉਸ ਬੁਲੰਦੀ ਉਪਰ ਅਸੀਂ ਖੁਦ ਤਾਂ ਕੀ ਸਾਡੀ ਸੋਚ ਵੀ ਉਥੇ ਤਕ ਨਹੀਂ ਜਾ ਸਕਦੀ। ਜਿਸ ਬੁਲੰਦੀ ਤੇ ਅਸੀਂ ਖੁਦ ਚੜ੍ਹਨ ਤੋਂ ਅਸਮਰੱਥ ਹਾਂ ਉਸ ਉਤੇ ਪਹੁੰਚੇ ਹੋਏ ਬੰਦਾ ਸਿੰਘ ਬਹਾਦੁਰ ਨੂੰ ਅਸੀਂ ਆਨੀਂ-ਬਹਾਨੀ ਨੀਵਾਂ ਕਰ ਕੇ ਦੇਖਣਾ ਚਾਹੁੰਦੇ ਹਾਂ। ਜਦੋਂ ਸਾਡੇ ਹੀ ਲੇਖਕ ਇਹ ਕਹਿੰਦੇ ਹਨ ਕਿ ਉਹ ਇਕ ਸ਼ਰਾਰਤੀ ਤੇ ਹੰਕਾਰੀ ਸਾਧ ਸੀ ਜਾਂ ਉਸ ਨੇ ਅੰਮ੍ਰਿਤ ਨਹੀਂ ਛਕਿਆ ਸੀ ਜਾਂ ਉਸ ਨੇ ਗੁਰੂ ਅਖਵਾਉਣਾ ਸ਼ੁਰੂ ਕਰ ਦਿੱਤਾ ਸੀ, ਇਸ ਦਾ ਮਤਲਬ ਹੈ ਕਿ ਅਸੀਂ ਆਪਣੀ ਨਾਸਮਝੀ ਕਾਰਨ ਉਸ ਦੀ ਉੱਚੀ ਸ਼ਾਨ ਨੂੰ ਅਤੇ ਉਸ ਦੀਆਂ ਮਹਾਨ ਪਰਾਪਤੀਆਂ ਨੂੰ ਘਟਾ ਕੇ ਦੇਖਣਾ ਚਾਹੁੰਦੇ ਹਾਂ।

ਬੰਦਾ ਸਿੰਘ ਬਹਾਦੁਰ ਦਾ ਸਹੀ ਮੁਲੰਕਣ ਕਰਨ ਲਈ ਜਰੂਰੀ ਹੈ ਕਿ ਅਸੀਂ ਉਸ ਨੂੰ ਕੇਵਲ ਤੇ ਕੇਵਲ ਇਕ ਗੁਰੂ ਦਾ ਸਿੱਖ ਮੰਨ ਕੇ ਹੀ ਚੱਲੀਏ। ਬੰਦਾ ਸਿੰਘ ਬਹਾਦੁਰ ਜਦੋਂ ਦਾ ਅੰਮ੍ਰਿਤ ਛੱਕ ਕੇ

ਖਾਲਸਾ ਪੰਥ ਵਿਚ ਸ਼ਾਮਲ ਹੋਇਆ ਸੀ ਸਿੱਖ ਇਤਿਹਾਸ ਦਾ ਸੰਬੰਧ ਉਸ ਨਾਲ ਕੇਵਲ ਤੇ ਕੇਵਲ ਉਸੇ ਸਮੇਂ ਤੋਂ ਹੀ ਹੈ। ਖਾਲਸਾ-ਰਹਿਤ ਵਿਚ ਆਉਣ ਤੋਂ ਪਹਿਲਾਂ ਉਹ ਕੀ ਸੀ ਜਾਂ ਕੀ ਨਹੀਂ ਸੀ ਇਸ ਨਾਲ ਸਿੱਖ ਇਤਿਹਾਸ ਦਾ ਕੋਈ ਸੰਬੰਧ ਨਹੀਂ ਹੈ। ਜਿਵੇਂ ਅਸੀਂ ਗੁਰੂ ਅੰਗਦ ਦੇਵ ਜੀ ਅਤੇ ਗੁਰੂ ਅਮਰ ਦਾਸ ਜੀ ਦਾ ਜੀਵਨ-ਬਿਰਤਾਂਤ ਸਿਰਫ ਉਥੋਂ ਹੀ ਸ਼ੁਰੂ ਕਰਦੇ ਹਾਂ, ਜਿਥੋਂ ਕਿ ਉਹ ਸਿੱਖ-ਰਹਿਤ ਵਿਚ ਸ਼ਾਮਲ ਹੋਏ ਸਨ। ਕਿਸੇ ਸਿੱਖ ਨੇ ਜਾਂ ਸਿੱਖ ਜਗਤ ਨੇ ਅਜੇ ਤਕ ਉਕਤ ਗੁਰੂ ਸਾਹਿਬਾਨ ਦੀ ਕਿਸੇ ਐਸੀ ਯਾਦਗਾਰ ਨੂੰ ਸੰਭਾਲ ਕੇ ਨਹੀਂ ਰੱਖਿਆ ਜਿਹੜੀ ਉਨ੍ਹਾਂ ਦੇ ਸਿੱਖੀ-ਰਹਿਤ ਵਿਚ ਆਉਣ ਤੋਂ ਪਹਿਲਾਂ ਦੇ ਜੀਵਨ ਨਾਲ ਸੰਬੰਧਤ ਹੋਵੇ। ਸੱਜਣ ਠੱਗ ਅਤੇ ਭਾਈ ਬਿਧੀ ਚੰਦ ਜੈਸੇ ਵਿਅਕਤੀ ਵੀ ਸਿੱਖੀ-ਰਹਿਤ ਵਿਚ ਆਉਣ ਤੋਂ ਪਹਿਲਾਂ ਕਿਹੋ–ਜਿਹੇ ਸਨ ਜਾਂ ਕਿਹੋ–ਜਿਹਾ ਜੀਵਨ ਬਤੀਤ ਕਰ ਰਹੇ ਸਨ ਸਿੱਖ ਇਤਿਹਾਸ ਦਾ ਜਾਂ ਸਿੱਖ ਸਮਾਜ ਦਾ ਇਸ ਨਾਲ ਉੱਕਾ ਹੀ ਕੋਈ ਸੰਬੰਧ ਨਹੀਂ ਹੈ। ਸਿੱਖ ਇਤਿਹਾਸ ਵਿਚ ਇਨ੍ਹਾਂ ਦੀ ਥਾਂ ਕੇਵਲ ਤੇ ਕੇਵਲ ਉਦੋਂ ਬਣਨੀ ਸ਼ੁਰੂ ਹੋਈ ਸੀ ਜਦੋਂ ਤੋਂ ਉਹ ਸਿੱਖੀ-ਰਹਿਤ ਵਿਚ ਸ਼ਾਮਲ ਹੋਏ ਸਨ। ਬਿਲਕੁਲ ਇਸੇ ਤਰ੍ਹਾਂ ਬੰਦਾ ਸਿੰਘ ਬਹਾਦੁਰ ਦਾ ਜੀਵਨ ਬਿਰਤਾਂਤ ਵੀ ਸਿੱਖ ਇਤਿਹਾਸ ਵਿਚ ਉਸ ਸਮੇਂ ਤੋਂ ਹੀ ਸ਼ੁਰੂ ਹੁੰਦਾ ਹੈ ਜਿਸ ਸਮੇਂ ਤੇ ਉਹ ਖਾਲਸਾ ਰਹਿਤ-ਮਰਯਾਦਾ ਵਿਚ ਸ਼ਾਮਲ ਹੋਇਆ ਸੀ।

ਇਹ ਖਾਲਸਾ ਰਹਿਤ-ਮਰਯਾਦਾ ਦਾ ਵਿਸ਼ਵਾਸ ਭਰਿਆ ਸਿਧਾਂਤ ਹੈ ਕਿ ਅੰਮ੍ਰਿਤ ਛੱਕਣ ਤੋਂ ਬਾਅਦ ਅੰਮ੍ਰਿਤਧਾਰੀ ਵਿਅਕਤੀ ਦਾ ਪਹਿਲਾ ਜੀਵਨ ਹਰ ਪੱਖੋਂ ਖ਼ਤਮ ਹੋ ਜਾਂਦਾ ਹੈ। ਇਸ ਗੱਲ ਨੂੰ ਅਸੀਂ ਇਨ੍ਹਾਂ ਤਿੰਨਾਂ ਸ਼ਬਦਾਂ ਰਾਹੀਂ–ਕੁਲ ਨਾਸ, ਧਰਮ ਨਾਸ ਅਤੇ ਕਰਮ ਨਾਸ–ਸੰਖੇਪ ਰੂਪ ਵਿਚ ਦਰਸਾ ਸਕਦੇ ਹਾਂ। ਅੰਮ੍ਰਿਤ ਛੱਕਣ ਤੋਂ ਪਿੱਛੋਂ ਅੰਮ੍ਰਿਤਧਾਰੀ ਵਿਅਕਤੀ ਦਾ ਪੁਰਾਣਾ ਨਾਂ ਬਦਲ ਕੇ ਨਵਾਂ ਰੱਖਿਆ ਜਾਂਦਾ ਸੀ। ਇਹ ਉਸ ਦੇ ਨਵੇਂ ਜੀਵਨ ਦਾ ਪਰਤੀਕ ਸੀ। ਖਾਲਸਾ ਸਾਜੇ ਜਾਣ ਸਮੇਂ ਜਦੋਂ ਅਸੀਂ ਇਹ ਕਹਿੰਦੇ ਹਾਂ ਕਿ ਗੁਰੂ ਗੋਬਿੰਦ ਸਿੰਘ ਜੀ ਨੇ ਪੰਜ ਪਿਆਰਿਆਂ ਦੇ ਸੀਸ ਲਾਹੇ ਸਨ ਤਾਂ ਇਹ ਗੱਲ ਵੀ ਇਸੇ ਧਾਰਨਾ ਦੀ ਪਰਤੀਕ ਹੈ ਕਿ ਅੰਮ੍ਰਿਤ ਛਕਣ ਤੋਂ ਬਾਅਦ ਪੰਜ ਪਿਆਰਿਆਂ ਦਾ ਪਹਿਲਾ ਜੀਵਨ ਖਤਮ ਹੋ ਕੇ ਨਵਾਂ ਜੀਵਨ ਸ਼ੁਰੂ ਹੋਇਆ ਸੀ।

ਅੰਮ੍ਰਿਤ ਛਕਣ ਤੋਂ ਪਿੱਛੋਂ ਅੰਮ੍ਰਿਤਧਾਰੀ ਵਿਅਕਤੀ ਕਿਸੇ ਜਾਤ, ਧਰਮ ਜਾਂ ਪਰਿਵਾਰ ਨਾਲ ਸੰਬੰਧਤ ਨਹੀਂ ਰਹਿੰਦਾ ਸਗੋਂ ਉਹ ਕੇਵਲ ਤੇ ਕੇਵਲ ਗੁਰੂ ਨਾਲ ਸੰਬੰਧਤ ਹੁੰਦਾ ਹੈ। ਉਸ ਦਾ ਪਰਿਵਾਰ ਵੀ ਅਤੇ ਉਸ ਦਾ ਸਮਾਜ ਵੀ ਕੇਵਲ ਤੇ ਕੇਵਲ ਖਾਲਸਾ ਹੁੰਦਾ ਹੈ। ਉਸ ਦਾ ਪਿਤਾ ਗੁਰੂ ਗੋਬਿੰਦ ਸਿੰਘ ਅਤੇ ਉਸ ਦੀ ਮਾਤਾ, ਸਾਹਿਬ ਕੌਰ ਹੁੰਦੀ ਹੈ। ਇਹ ਸਭ ਕੁਝ ਉਸ ਦੇ ਨਵੇਂ ਜੀਵਨ ਨੂੰ ਦਰਸਾਉਣ ਵਾਲਾ ਹੈ। ਬੰਦਾ ਸਿੰਘ ਬਹਾਦੁਰ ਅੰਮ੍ਰਿਤ ਛਕਣ ਤੋਂ ਬਾਅਦ ਕੇਵਲ ਤੇ ਕੇਵਲ ਗੁਰੂ ਦਾ ਖਾਲਸਾ ਸੀ। ਉਸ ਦਾ 'ਬੰਦਾ' ਨਾਂ ਵੀ ਇਸ ਗੱਲ ਦਾ ਪਰਤੀਕ ਹੈ ਕਿ ਉਹ ਕੇਵਲ ਤੇ ਕੇਵਲ ਗੁਰੂ ਦਾ 'ਬੰਦਾ' ਸੀ। ਉਸ ਸਮੇਂ ਦੀਆਂ ਸਰਕਾਰੀ ਖ਼ਬਰਾਂ ਵਿਚ ਵੀ ਉਸ ਨੂੰ 'ਗੁਰੂ ਦਾ ਬੰਦਾ' ਕਹਿ ਕੇ ਹੀ ਸੰਬੋਧਨ ਕੀਤਾ ਜਾਂਦਾ ਸੀ। ਇਸ ਤੱਥ ਦੇ ਸਾਹਮਣੇ ਕਿਸੇ ਰਾਜਪੂਤ ਪਰਿਵਾਰ ਦੀ ਗੱਲ, ਕਿਸੇ ਸਾਧ ਬਣਨ ਦੀ ਗੱਲ, ਜਾਂ ਕਿਸੇ ਬੈਰਾਗੀ ਜਾਂ ਰਿਧੀਆਂ-ਸਿੱਧੀਆਂ ਪਰਾਪਤ ਕਰਨ ਵਾਲੇ ਹਠੀ-ਯੋਗੀ ਦੀ ਗੱਲ, ਕੋਈ ਮਾਅਨੇ ਨਹੀਂ ਰੱਖਦੀ।

ਬੰਦਾ ਸਿੰਘ ਬਹਾਦੁਰ ਦੇ ਮੁਢਲੇ ਜੀਵਨ ਬਾਰੇ ਇਕ ਗੱਲ ਇਹ ਵੀ ਹੈ ਕਿ ਇਸ ਬਾਰੇ ਜਾਣਕਾਰੀ ਕਿਸੇ ਭਰੋਸੇਯੋਗ ਲਿਖਤ ਤੋਂ ਨਹੀਂ ਮਿਲਦੀ। ਜੇਕਰ ਇਹ ਜਾਣਕਾਰੀ ਕਿਸੇ ਭਰੋਸੇਯੋਗ ਲਿਖਤ ਤੋਂ ਮਿਲਦੀ ਹੁੰਦੀ ਤਾਂ ਵੀ ਇਸ ਦੀ ਕੋਈ ਸਾਰਥਿਕਤਾ ਹੋ ਸਕਦੀ ਸੀ। ਮੁੱਢਲੇ ਜੀਵਨ ਬਾਰੇ ਜੋ ਵੀ ਜਾਣਕਾਰੀ (ਉਹ ਵੀ ਚਲੰਤ ਜਿਹੀ) ਮਿਲਦੀ ਹੈ, ਉਹ ਸਭ ਤੋਂ ਪਹਿਲਾਂ, ਸਿਰਫ਼ ਕੇਸਰ ਸਿੰਘ ਛਿੱਬਰ ਦੀ ਲਿਖਤ ਤੋਂ ਹੀ ਮਿਲਦੀ ਹੈ ਅਤੇ ਇਹ ਗੱਲਾਂ ਛਿੱਬਰ ਦੀ ਲਿਖਤ ਵਿਚ ਨਹੀਂ ਹਨ। ਛਿੱਬਰ ਦੀ ਲਿਖਤ 1769 ਈ. ਦੀ ਹੈ। ਇਸ ਤਰ੍ਹਾਂ ਇਹ ਵੀ ਸਮਕਾਲੀ ਲਿਖਤ ਨਹੀਂ ਹੈ। ਛਿੱਬਰ ਦੀ ਲਿਖਤ ਤੋਂ ਪਹਿਲਾਂ ਦੀ ਕਿਸੇ ਵੀ ਲਿਖਤ ਵਿਚ ਬੰਦਾ ਸਿੰਘ ਦੇ ਮੁੱਢਲੇ ਜੀਵਨ ਬਾਰੇ ਕੁਝ ਵੀ ਨਹੀਂ ਮਿਲਦਾ। ਜੋ ਕੁਝ ਕਰਮ ਸਿੰਘ ਹਿਸਟੋਰੀਅਨ ਅਤੇ ਡਾ. ਗੰਡਾ ਸਿੰਘ ਨੇ ਇਸ ਮਹਾਨ ਨੇਤਾ ਦੇ ਮੁੱਢਲੇ ਅਤੇ ਗੈਰ-ਸਿੱਖ ਜੀਵਨ ਬਾਰੇ ਲਿਖਿਆ ਹੈ ਉਹ ਪਤਾ ਨਹੀਂ ਕਿਥੋਂ ਲਿਆ ਗਿਆ ਹੈ। ਇਹ ਸਭ ਕੁਝ ਕਿਸੇ ਵੀ ਸਮਕਾਲੀ ਜਾਂ ਨਿਕਟ-ਸਮਕਾਲੀ ਲਿਖਤ ਵਿਚ ਨਹੀਂ ਹੈ। ਕਰਮ ਸਿੰਘ ਬਾਰੇ ਤਾਂ ਇਹ ਸੋਚਿਆ ਜਾ ਸਕਦਾ ਹੈ ਕਿ ਉਹ ਕੋਈ ਜ਼ਾਬਤੇਦਾਰ ਹਿਸਟੋਰੀਅਨ ਨਹੀਂ ਸਨ ਪਰ ਸਮਝ ਨਹੀਂ ਆਉਂਦੀ ਕਿ ਗੰਡਾ ਸਿੰਘ ਜੈਸੇ ਗੰਭੀਰ ਕਿਸਮ ਦੇ ਇਤਿਹਾਸਕਾਰ ਨੇ ਇਹ ਮਨਘੜਤ ਜਾਂ ਬੇਭਰੋਸੇਯੋਗ ਗੱਲਾਂ ਕਿਵੇਂ ਆਪਣੀ ਲਿਖਤ ਵਿਚ ਸ਼ਾਮਲ ਕਰ ਲਈਆਂ ਹਨ।

ਦੂਜੀ ਲਿਖਤ, ਜਿਸ ਤੇ ਸਾਡੇ ਲੇਖਕ ਸਭ ਤੋਂ ਵੱਧ ਨਿਰਭਰ ਕਰਦੇ ਹਨ, ਰਤਨ ਸਿੰਘ ਭੰਗੂ ਦੀ *ਪ੍ਰਾਚੀਨ ਪੰਥ ਪ੍ਰਕਾਸ਼* ਹੈ। ਇਸ ਵਿਚ ਕੋਈ ਵੀ ਸ਼ੱਕ ਨਹੀਂ ਹੈ ਕਿ ਭੰਗੂ ਨੇ ਜੋ ਕੁਝ ਵੀ ਲਿਖਿਆ ਹੈ ਉਹ ਸਭ ਕੁਝ ਅੰਗਰੇਜ਼ਾਂ ਦੇ ਕਹਿਣ ਅਤੇ ਅੰਗਰੇਜ਼ ਅਫਸਰਾਂ ਵਲੋਂ ਦਿੱਤੀ ਗਈ ਸੇਧ ਅਨੁਸਾਰ ਲਿਖਿਆ ਹੈ। ਇਸ ਦਾ ਰਚਨਾਕਾਲ 1841 ਈ. ਹੈ। ਭੰਗੂ ਦੀ ਲਿਖਤ ਵਿਚ ਬੰਦਾ ਸਿੰਘ ਬਹਾਦੁਰ ਦੀ ਸਭ ਤੋਂ ਵੱਧ ਆਚਰਣ-ਸ਼ਿਕਨੀ ਕੀਤੀ ਗਈ ਹੈ। ਲੇਖਕ ਇਕ ਸਿੱਖ ਹੋਵੇ ਤੇ ਪਹਿਲਾ ਖਾਲਸਾ ਰਾਜ ਸਥਾਪਿਤ ਕਰਨ ਵਾਲੇ ਅਤੇ ਲਾਸਾਨੀ ਸ਼ਹਾਦਤ ਦੇਣ ਵਾਲੇ ਨੇਤਾ ਦੀ ਮਿੱਟੀ ਪਲੀਤ ਕਰੇ, ਇਹ ਹੋ ਨਹੀਂ ਸਕਦਾ। ਇਸ ਪਿੱਛੇ ਜ਼ਰੂਰ ਕੋਈ ਭੇਦ ਵਾਲੀ ਗੱਲ ਹੈ। ਭੰਗੂ ਨੇ ਆਪਣੀ ਲਿਖਤ ਵਿਚ ਵੈਸੇ ਵੀ ਮਲਵਈਆਂ ਅਤੇ ਮਝੈਲਾਂ ਬਾਰੇ ਦੁਫੇੜ ਪਾਉਣ ਦੀ ਕੋਸ਼ਿਸ਼ ਕੀਤੀ ਹੈ। ਜੋ ਵੀ ਜਾਣਕਾਰੀ ਗੁਰੂ ਗੋਬਿੰਦ ਸਿੰਘ ਜੀ ਅਤੇ ਮਾਧੋਦਾਸ ਬੈਰਾਗੀ ਵਿਚਕਾਰ, ਉਸ ਦੇ ਡੇਰੇ ਵਿਚ, ਜੋ ਵੀ ਪ੍ਰਸ਼ਨ-ਉੱਤਰ ਕਰਵਾਏ ਗਏ ਸਨ ਦੇ ਸੰਬੰਧ ਵਿਚ ਲਈ ਗਈ ਹੈ ਉਹ ਸਿਰਫ ਅਹਿਮਦ ਸ਼ਾਹ ਬਟਾਲਵੀ ਦੀ ਪੁਸਤਕ *ਤਾਰੀਖ-ਏ-ਪੰਜਾਬ* ਵਿਚੋਂ ਲਈ ਗਈ ਹੈ। ਇਹ 1824–25 ਈ. ਦੀ ਲਿਖਤ ਹੈ। ਸਪੱਸ਼ਟ ਹੈ ਕਿ ਇਹ ਲਿਖਤਾਂ ਕਿਸੇ ਵੀ ਤਰ੍ਹਾਂ ਬੰਦਾ ਸਿੰਘ ਬਹਾਦੁਰ ਦੇ ਨੇੜਲੇ ਸਮੇਂ ਦੀਆਂ ਨਹੀਂ ਹਨ। ਇਨ੍ਹਾਂ ਸਭ ਲਿਖਤਾਂ ਵਿਚ ਸਿਰਫ ਕੂੜ ਹੀ ਤੋਲਿਆ ਗਿਆ ਹੈ। ਇਹ ਲੋਕ ਨਾ ਹੀ ਖੁਦ ਖਾਲਸਾ ਰਹਿਤ-ਮਰਯਾਦਾ ਦੇ ਧਾਰਨੀ ਸਨ ਅਤੇ ਨਾ ਹੀ ਇਨ੍ਹਾਂ ਨੂੰ ਇਸ ਦੀ ਸਮਝ ਹੀ ਸੀ। ਇਸ ਤੋਂ ਵੀ ਵੱਧ ਕੇ ਇਹ ਗੱਲ ਹੈ ਕਿ ਲੇਖਕਾਂ ਵਲੋਂ ਦਿੱਤੇ ਗਏ ਮੁੱਢਲੇ ਜੀਵਨ ਬਾਰੇ ਅਨੇਕਾਂ ਗੱਲਾਂ ਆਪਾ-ਵਿਰੋਧੀ ਹਨ। ਪਤਾ ਨਹੀਂ ਅਜਿਹੀ ਜਾਣਕਾਰੀ ਇਨ੍ਹਾਂ ਲੇਖਕਾਂ ਨੇ ਕਿਥੋਂ ਲਈ ਸੀ। ਮਿਸਾਲ ਦੇ ਤੌਰ ਤੇ ਕਿਹਾ ਗਿਆ ਹੈ ਕਿ ਬੰਦਾ ਸਿੰਘ ਬਹਾਦੁਰ ਦਾ ਮੁੱਢਲਾ ਨਾਂ ਲਛਮਣ ਦੇਵ ਸੀ ਅਤੇ ਉਹ ਇਕ ਗਰੀਬ ਕਿਸਾਨ ਭਾਰਦੁਆਜ ਗੋਤ ਦੇ ਰਾਜਪੂਤ ਰਾਮਦੇਵ ਦੇ ਘਰ ਪੈਦਾ ਹੋਇਆ ਸੀ। ਪਰਿਵਾਰ ਗਰੀਬ ਸੀ ਅਤੇ ਹਲ ਵਾਹ ਕੇ ਤੇ ਖੇਤੀ ਕਰਕੇ ਆਪਣਾ ਨਿਰਬਾਹ

ਕਰਦਾ ਸੀ। ਪਰ ਅਗਲੇ ਹੀ ਪਲ ਲਿਖਿਆ ਗਿਆ ਹੈ ਕਿ ਲਛਮਣ ਦੇਵ ਨੂੰ ਬਚਪਨ ਵਿਚ ਹੀ ਸਿਕਾਰ ਖੇਡਣ ਦਾ ਅਤੇ ਘੋੜ ਸਵਾਰੀ ਦਾ ਸ਼ੌਕ ਸੀ।[1] ਇਹ ਦੋ ਗੱਲਾਂ ਇਕੱਠੀਆਂ ਨਹੀਂ ਹੋ ਸਕਦੀਆਂ। ਪਹਿਲੀ ਗੱਲ ਤਾਂ ਇਹ ਕਿ ਭਾਰਦੁਆਜ ਰਾਜਪੂਤ ਨਹੀਂ ਸਗੋਂ ਬ੍ਰਾਹਮਣ ਹੁੰਦੇ ਹਨ। ਇਹ ਗੱਲ ਹੀ ਆਪਾ-ਵਿਰੋਧੀ ਹੈ। ਦੂਜੀ ਗੱਲ ਇਹ ਕਿ ਪਰਿਵਾਰ ਗਰੀਬ ਹੈ ਪਰ ਮੁੰਡਾ ਘੋੜ-ਸਵਾਰੀ ਕਰਨ ਦਾ ਅਤੇ ਸਿਕਾਰ ਖੇਡਣ ਦਾ ਸ਼ੌਕੀਨ ਹੈ। ਇਹ ਆਪਾ-ਵਿਰੋਧੀ ਗੱਲਾਂ ਹਨ। ਸ਼ਿਕਾਰ ਖੇਡਣਾ ਅਤੇ ਘੋੜ-ਸਵਾਰੀ ਕਰਨਾ ਤਾਂ ਅਮੀਰਾਂ ਦਾ ਕੰਮ ਹੈ। ਗਰੀਬ ਤਾਂ ਕੀ, ਇਹ ਕੰਮ ਮੱਧ-ਵਰਗੀ ਕਿਸਾਨ ਵੀ ਨਹੀਂ ਕਰ ਸਕਦਾ। ਹਾਂ ਹਲ ਵਾਹੁੰਦਾ ਵਾਹੁੰਦਾ ਕਿਸਾਨ ਖਰਗੋਸ਼ ਜਾਂ ਤਿੱਤਰ-ਬਟੇਰ ਜਾਂ ਜੰਗਲੀ ਸੂਰ ਆਦਿ ਜ਼ਰੂਰ ਮਾਰ ਸਕਦਾ ਹੈ। ਪਰ ਇਸ ਗੱਲ ਨੂੰ ਸ਼ਿਕਾਰ ਖੇਡਣਾ ਨਹੀਂ ਕਿਹਾ ਜਾ ਸਕਦਾ।

ਅਗਲੀ ਗੱਲ ਜੋ ਬੰਦਾ ਸਿੰਘ ਬਹਾਦੁਰ ਦੇ ਮੁੱਢਲੇ ਜੀਵਨ ਨਾਲ ਜੋੜੀ ਜਾਂਦੀ ਹੈ ਉਹ ਇਹ ਹੈ ਕਿ ਇਕ ਵਾਰ ਸ਼ਿਕਾਰ ਖੇਡਦੇ ਖੇਡਦੇ ਤੋਂ ਉਸ ਕੋਲੋਂ ਇਕ ਗਰਭਵਤੀ ਹਿਰਨੀ ਮਰ ਗਈ ਤਾਂ ਪੇਟ ਚੀਰਨ ਤੇ ਉਸ ਦੇ ਬੱਚੇ ਤੜਫਦੇ ਹੋਏ ਮਰ ਗਏ। ਇਸ ਗੱਲ ਤੋਂ ਉਸ ਦਾ ਮਨ ਬੜਾ ਉੱਚਾਟ ਹੋਇਆ। ਉੱਚਾਟ ਹੋਇਆ ਮਨ ਸਾਧ ਬਣ ਗਿਆ। ਪਰ ਅਗਲੇ ਹੀ ਪਲ ਲਿਖਿਆ ਗਿਆ ਹੈ ਕਿ ਉਹ ਛੇਤੀ ਹੀ ਰਿੱਧੀਆਂ-ਸਿੱਧੀਆਂ ਦਾ ਮਾਲਕ ਬਣ ਕੇ ਇਕ ਹੰਕਾਰੀ ਅਤੇ ਸ਼ਰਾਰਤੀ ਸਾਧ ਬਣ ਗਿਆ ਸੀ। ਉਹ ਹਰ ਇਕ ਦੀ ਬੇਇੱਜ਼ਤੀ ਕਰ ਦਿੰਦਾ ਸੀ ਪਰ ਮੱਥਾ ਟੇਕਣ ਆਉਣ ਵਾਲੇ ਲੋਕਾਂ ਦਾ ਇਕੱਠ ਬਹੁਤ ਰਹਿੰਦਾ ਸੀ।[2] ਇਹ ਸਾਰੀਆਂ ਗੱਲਾਂ ਇਕ ਦੂਜੀ ਨਾਲ ਮੇਲ ਨਹੀਂ ਖਾਂਦੀਆਂ। ਜੇ ਹਿਰਨੀ ਦੇ ਤੜਫਦੇ ਬੱਚੇ ਦੇਖ ਕੇ ਉਹ ਸਾਧ ਬਣਿਆ ਸੀ ਫਿਰ ਤਾਂ ਉਸ ਨੂੰ ਬਹੁਤ ਹੀ ਤਿਆਗ ਬਿਰਤੀ ਵਾਲਾ ਅਤੇ ਪਰਉਪਕਾਰੀ ਸਾਧ ਬਣਨਾ ਚਾਹੀਦਾ ਸੀ। ਪਰ ਬਣ ਗਿਆ ਇਕ ਹੰਕਾਰੀ ਅਤੇ ਸ਼ਰਾਰਤੀ ਸਾਧ? ਫਿਰ ਉਹ ਹਰ ਇਕ ਦੀ ਬੇਇੱਜ਼ਤੀ ਵੀ ਕਰਦਾ ਸੀ ਅਤੇ ਲੋਕਾਂ ਦਾ ਇਕੱਠ ਵੀ ਹੋਇਆ ਰਹਿੰਦਾ ਸੀ। ਇਹ ਸਭ ਕੁਝ ਐਸੀਆਂ ਆਪਾ ਵਿਰੋਧੀ ਗੱਲਾਂ ਹਨ, ਜਿਨ੍ਹਾਂ ਵਿਚ ਕੋਈ ਅਸਲੀਅਤ ਨਹੀਂ ਹੈ। ਹੈਰਾਨੀ ਇਸ ਗੱਲ ਦੀ ਹੈ ਕਿ ਡਾ. ਗੰਡਾ ਸਿੰਘ ਜੈਸੇ ਗੰਭੀਰ ਕਿਸਮ ਦੇ ਇਤਿਹਾਸਕਾਰ ਨੇ ਵੀ ਇਹ ਆਧਾਰਹੀਣ ਅਤੇ ਤਰਕ-ਰਹਿਤ ਗੱਲਾਂ ਪਤਾ ਨਹੀਂ ਕਿਉਂ ਦਿੱਤੀਆਂ ਹਨ। ਜੋ ਗੱਲਾਂ ਬੰਦਾ ਸਿੰਘ ਬਹਾਦੁਰ ਅਤੇ ਗੁਰੂ ਗੋਬਿੰਦ ਸਿੰਘ ਜੀ ਨਾਲ ਸੰਬੰਧਤ ਕਰਕੇ ਇਸ ਤਰ੍ਹਾਂ ਦੇ ਲੇਖਕਾਂ ਨੇ ਲਿਖੀਆਂ ਹਨ ਉਨ੍ਹਾਂ ਦਾ ਖੁਲਾਸਾ ਅੱਗੇ ਚੱਲ ਕੇ ਕੀਤਾ ਜਾਵੇਗਾ।

ਹਾਂ, ਬਿਨ੍ਹਾਂ ਸ਼ੱਕ ਇੱਥੇ ਇਹ ਸਵਾਲ ਪੈਦਾ ਹੁੰਦਾ ਹੈ ਕਿ ਜੇਕਰ ਉਕਤ ਗੱਲਾਂ ਸੱਚ ਨਹੀਂ ਹਨ ਤਾਂ ਸੱਚਾਈ ਕਿੱਥੇ ਹੈ? ਇਸ ਦਾ ਠੀਕ ਉੱਤਰ ਦੇਣ ਲਈ ਸਾਡੇ ਲਈ ਜਰੂਰੀ ਹੈ ਕਿ ਅਸੀਂ ਬੰਦਾ ਸਿੰਘ ਬਹਾਦੁਰ ਦਾ ਜੀਵਨ ਉਥੋਂ ਹੀ ਸ਼ੁਰੂ ਕਰੀਏ ਜਿੱਥੋਂ ਉਹ ਖਾਲਸਾ ਰਹਿਤ-ਮਰਯਾਦਾ ਵਿਚ ਸ਼ਾਮਲ ਹੋਇਆ ਸੀ ਅਤੇ ਕੇਵਲ ਤੇ ਕੇਵਲ ਉਨ੍ਹਾਂ ਹੀ ਗੱਲਾਂ ਨੂੰ ਮੰਨ ਕੇ ਚੱਲੀਏ ਜਿਹੜੀਆਂ ਪਰੰਪਰਾ, ਵਿਸ਼ਵਾਸ ਅਤੇ ਸਿਧਾਂਤਕ ਤੌਰ ਤੇ ਪੂਰੀਆਂ ਉਤਰਦੀਆਂ ਹੋਣ। ਜਿਥੇ ਕੋਈ ਭਰੋਸੇਯੋਗ ਲਿਖਤੀ ਗਵਾਹੀ ਨਹੀਂ ਮਿਲਦੀ ਉਥੇ ਤਰਕ ਤੋਂ ਕੰਮ ਲਿਆ ਜਾਣਾ ਚਾਹੀਦਾ ਹੈ। ਤਰਕ ਵੀ ਇਤਿਹਾਸ ਦਾ ਇਕ ਸਰੋਤ ਹੈ। ਇਸ ਤਰ੍ਹਾਂ ਅਸੀਂ ਬੰਦਾ ਸਿੰਘ ਬਹਾਦੁਰ ਦੇ ਮੁੱਢਲੇ ਜੀਵਨ ਬਾਰੇ ਕਾਫੀ ਕੁਝ ਠੀਕ ਠੀਕ ਅੰਦਾਜ਼ੇ ਲਗਾ ਸਕਦੇ ਹਾਂ।

ਪੁਸਤਕ ਦਾ ਪਹਿਲਾ ਅਧਿਆਇ ਬੰਦਾ ਸਿੰਘ ਬਹਾਦੁਰ ਨਾਲ ਸੰਬੰਧਤ ਲਿਖਤਾਂ ਦੀ ਪੜਚੋਲ ਦਾ ਰੱਖਿਆ ਹੈ। ਪਾਠਕਾਂ ਨੂੰ ਇਸ ਗੱਲ ਦੀ ਜਾਣਕਾਰੀ ਹੋ ਜਾਣੀ ਚਾਹੀਦੀ ਹੈ ਕਿ ਬੰਦਾ ਸਿੰਘ ਬਹਾਦੁਰ ਬਾਰੇ

ਜੋ ਕੁਝ ਹੁਣ ਤਕ, ਨਵਾਂ ਜਾਂ ਪੁਰਾਣਾ, ਲਿਖਿਆ ਗਿਆ ਹੈ ਉਸ ਦੀ ਮਹੱਤਤਾ ਕਿੰਨੀ ਕੁ ਹੈ। ਇਸ ਮਨੋਰਥ ਨਾਲ ਹੀ ਇਹ ਪਹਿਲਾ ਪਾਠ ਲਿਖਿਆ ਗਿਆ ਹੈ। ਦੂਜਾ ਅਧਿਆਇ ਬੰਦਾ ਸਿੰਘ ਬਹਾਦੁਰ ਦਾ ਗੁਰੂ ਗੋਬਿੰਦ ਸਿੰਘ ਜੀ ਨਾਲ ਮਿਲਾਪ ਅਤੇ ਉਸ ਦੀਆਂ ਮੁੱਢਲੀਆਂ ਜਿੱਤਾਂ ਦਾ ਹੈ। ਗੁਰੂ ਜੀ ਨਾਲ ਬੰਦਾ ਸਿੰਘ ਦੇ ਮਿਲਾਪ ਦੀ ਬਿਲਕੁਲ ਨਵੀਂ ਵਿਆਖਿਆ ਹੈ ਪਰ ਇਹ ਤਰਕ-ਸੰਗਤ ਹੈ। ਲਿਖਤੀ ਸਰੋਤ, ਇਸ ਤਰ੍ਹਾਂ ਦੀ ਜਾਣਕਾਰੀ ਦੇਣ ਵਾਲਾ ਭਾਵੇਂ ਕੋਈ ਨਹੀਂ ਹੈ ਫਿਰ ਵੀ ਇਸ ਬਹਿਸ ਨੂੰ ਵੱਧ ਤੋਂ ਵੱਧ ਤਰਕ-ਸੰਗਤ ਬਣਾਇਆ ਗਿਆ ਹੈ।

ਸਮਾਣੇ ਦੀ ਫਤਹਿ ਨਾਲ ਬੰਦਾ ਸਿੰਘ ਬਹਾਦੁਰ ਦੀਆਂ ਵੱਡੀਆਂ ਲੜਾਈਆਂ ਸ਼ੁਰੂ ਹੁੰਦੀਆਂ ਹਨ। ਸਮਾਣੇ ਦੀ ਜਿੱਤ ਇਕ ਵੱਖਰੇ ਪਾਠ ਵਿਚ ਦਿੱਤੀ ਗਈ ਹੈ। ਇਨ੍ਹਾਂ ਸਤਰਾਂ ਦੇ ਲੇਖਕ (ਸੁਖਦਿਆਲ ਸਿੰਘ) ਨੇ ਕੋਸ਼ਿਸ਼ ਕੀਤੀ ਹੈ ਕਿ ਲਗਦੀ ਵਾਹ ਬੰਦਾ ਸਿੰਘ ਬਹਾਦੁਰ ਨਾਲ ਸੰਬੰਧਤ ਥਾਵਾਂ ਨੂੰ ਉਥੇ ਜਾ ਕੇ ਅੱਖੀ ਦੇਖਿਆ ਜਾਵੇ ਅਤੇ ਉਥੋਂ ਦੇ ਸਥਾਨਕ ਵਾਸੀਆਂ ਨਾਲ ਗੱਲਬਾਤ ਕਰਕੇ ਜਾਣਕਾਰੀ ਇਕੱਤਰ ਕੀਤੀ ਜਾਵੇ। ਸਥਾਨਕ ਤੌਰ ਤੇ ਕੁਝ ਨਾ ਕੁਝ ਗੱਲਾਂ ਐਸੀਆਂ ਜ਼ਰੂਰ ਮਿਲਦੀਆਂ ਹਨ ਜਿਹੜੀਆਂ ਅਸਲ ਘਟਨਾ ਬਾਰੇ ਜ਼ਰੂਰ ਕੋਈ ਨਵੀਂ ਜਾਣਕਾਰੀ ਦੇ ਸਕਣ ਦੇ ਸਮਰੱਥ ਹੁੰਦੀਆਂ ਹਨ। ਘੱਟੋ ਘੱਟ ਇਸ ਗੱਲ ਦੀ ਜਾਣਕਾਰੀ ਤਾਂ ਜ਼ਰੂਰ ਮਿਲਦੀ ਹੈ ਕਿ ਸਥਾਨਕ ਲੋਕ ਉਸ ਘਟਨਾ ਨੂੰ ਕਿਵੇਂ ਯਾਦ ਕਰਦੇ ਹਨ? ਜਾਂ ਉਸ ਘਟਨਾ ਬਾਰੇ ਲੋਕਾਂ ਦਾ ਵਿਸ਼ਵਾਸ ਕਿਸ ਤਰ੍ਹਾਂ ਦਾ ਹੈ। ਆਖਰ ਅਸੀਂ ਇਤਿਹਾਸ ਵੀ ਤਾਂ ਲੋਕਾਂ ਖਾਤਰ ਹੀ ਲਿਖ ਰਹੇ ਹਾਂ। ਸਾਡਾ ਇਤਿਹਾਸ ਲੋਕ-ਪਰੰਪਰਾ ਨਾਲ ਅਤੇ ਲੋਕ-ਵਿਸ਼ਵਾਸਾਂ ਨਾਲ ਮੇਲ ਖਾਂਦਾ ਹੋਣਾ ਚਾਹੀਦਾ ਹੈ। ਜੇ ਸਾਡੀ ਲਿਖਤ ਸਾਡੀਆਂ ਪਰੰਪਰਾਵਾਂ ਅਤੇ ਸਾਡੇ ਵਿਸ਼ਵਾਸ ਤੋਂ ਉਲਟ ਹੈ ਤਾਂ ਉਹ ਲੋਕਾਂ ਵਿਚ ਆਪਣੀ ਥਾਂ ਬਣਾ ਹੀ ਨਹੀਂ ਸਕੇਗੀ।

ਜਿਨ੍ਹਾਂ ਥਾਵਾਂ ਦਾ ਅਸੀਂ ਇਤਿਹਾਸ ਲਿਖ ਰਹੇ ਹੁੰਦੇ ਹਾਂ ਉਨ੍ਹਾਂ ਥਾਵਾਂ ਦੇ ਵਰਤਮਾਨ ਸਰੂਪ ਨੂੰ ਵੀ ਜ਼ਰੂਰ ਹੀ ਸਾਹਮਣੇ ਰੱਖਣਾ ਚਾਹੀਦਾ ਹੈ। ਅਸੀਂ ਭੂਤਕਾਲ ਨੂੰ ਵਰਤਮਾਨ ਕਾਲ ਤੋਂ ਅਲੱਗ ਕਰਕੇ ਨਹੀਂ ਦੇਖ ਸਕਦੇ ਅਤੇ ਨਾ ਹੀ ਵਰਤਮਾਨ ਨੂੰ ਭੂਤਕਾਲ ਤੋਂ ਨਿਖੇੜ ਕੇ ਰੱਖ ਸਕਦੇ ਹਾਂ। ਭੂਤਕਾਲ ਬਾਰੇ ਤਾਂ ਕਿਤਾਬਾਂ ਵਿਚੋਂ ਜਾਣਕਾਰੀ ਮਿਲ ਜਾਂਦੀ ਹੈ ਪਰ ਵਰਤਮਾਨ ਬਾਰੇ ਅਸੀਂ ਸਿਰਫ ਉਸ ਥਾਂ ਦਾ ਸਰਵੇਖਣ ਕਰਕੇ ਹੀ ਜਾਣਕਾਰੀ ਪਰਾਪਤ ਕਰ ਸਕਦੇ ਹਾਂ। ਬੰਦਾ ਸਿੰਘ ਬਹਾਦੁਰ ਨਾਲ ਸਿਹਰ-ਖੰਡਾ, ਕੈਂਥਲ, ਸਮਾਣਾ, ਸਢੌਰਾ, ਬਨੂੜ, ਚੱਪੜ-ਚਿੜੀ, ਸਰਹਿੰਦ, ਕਪਾਲ ਮੋਚਨ, ਲੋਹਗੜ੍ਹ, ਕਲਾਨੌਰ, ਗੁਰਦਾਸ ਨੰਗਲ ਅਤੇ ਮਹਿਰੌਲੀ ਆਦਿ ਥਾਵਾਂ ਦਾ ਗਹਿਰਾ ਸੰਬੰਧ ਹੈ। ਇਨ੍ਹਾਂ ਥਾਵਾਂ ਬਾਰੇ ਸਹੀ ਜਾਣਕਾਰੀ ਤਾਂ ਹੀ ਦਿੱਤੀ ਜਾ ਸਕੇਗੀ ਜੇਕਰ ਅਸੀਂ ਇਨ੍ਹਾਂ ਨੂੰ ਆਪਣੇ ਅੱਖੀ ਦੇਖਿਆ ਹੋਵੇ। ਇਨ੍ਹਾਂ ਵਿੱਚੋਂ ਕੁਝ ਥਾਵਾਂ ਤਾਂ ਐਸੀਆਂ ਹਨ ਜਿਨ੍ਹਾਂ ਨੂੰ ਬੰਦਾ ਸਿੰਘ ਬਹਾਦੁਰ ਬਾਰੇ ਲਿਖਣ ਵਾਲੇ ਲੇਖਕਾਂ ਨੇ ਦੇਖਿਆ ਹੀ ਨਹੀਂ ਸੀ। ਜਿਵੇਂ ਕਿ ਲੋਹਗੜ੍ਹ ਅਤੇ ਚੱਪੜ-ਚਿੜੀ ਦੀਆਂ ਥਾਵਾਂ ਹਨ। ਜਦੋਂ ਤੱਕ ਇਨ੍ਹਾਂ ਥਾਵਾਂ ਨੂੰ ਦੇਖਿਆ ਨਹੀਂ ਜਾਂਦਾ ਕੋਈ ਵੀ ਲੇਖਕ ਉਦੋਂ ਤੱਕ ਇਨ੍ਹਾਂ ਬਾਰੇ ਸਹੀ ਜਾਣਕਾਰੀ ਦੇ ਹੀ ਨਹੀਂ ਸਕਦਾ। ਮੈਂ ਇਹ ਸਾਰੀਆਂ ਥਾਵਾਂ ਖੁਦ ਦੇਖੀਆਂ ਹਨ ਅਤੇ ਇਨ੍ਹਾਂ ਦਾ ਗੰਭੀਰ ਸਰਵੇਖਣ ਕੀਤਾ ਹੈ। ਪਾਠਕ ਇਸ ਪੁਸਤਕ ਨੂੰ ਪੜ੍ਹਦਿਆਂ ਹੋਇਆ ਮਹਿਸੂਸ ਕਰਨਗੇ ਕਿ ਅੱਖੀਂ ਦੇਖੀ ਸਥਿਤੀ ਦੀ ਸਪਸ਼ਟਤਾ ਕਿੰਨੀ ਹੁੰਦੀ ਹੈ। ਮੈਂ ਕਿਤਾਬਾਂ ਵਿਚੋਂ ਜਾਣਕਾਰੀ ਪਰਾਪਤ ਕਰਨ ਬਾਅਦ ਅਤੇ ਉਕਤ ਥਾਵਾਂ ਨੂੰ ਦੇਖਣ ਤੋਂ ਬਾਅਦ ਇਹ ਗੱਲ ਦਾਅਵੇ ਨਾਲ ਕਹਿ ਸਕਦਾ ਹਾਂ ਕਿ ਬੰਦਾ

ਸਿੰਘ ਬਹਾਦੁਰ ਬਾਰੇ ਲਿਖਣ ਵਾਲੇ ਲੇਖਕਾਂ ਨੇ ਉਕਤ ਦੱਸੀਆਂ ਥਾਵਾਂ ਵਿਚੋਂ ਬਹੁਤੀਆਂ ਨਹੀਂ ਦੇਖੀਆਂ। ਚੱਪੜ-ਚਿੜੀ ਅਤੇ ਲੋਹਗੜ੍ਹ ਤਾਂ ਉੱਕਾ ਹੀ ਨਹੀਂ ਦੇਖੀਆਂ। ਕਰਮ ਸਿੰਘ ਹਿਸਟੋਰੀਅਨ ਨੂੰ ਚੱਪੜ-ਚਿੜੀ ਦੀ ਸਥਿਤੀ ਦਾ ਬਿਲਕੁਲ ਹੀ ਪਤਾ ਨਹੀਂ ਸੀ।

ਬੰਦਾ ਸਿੰਘ ਬਹਾਦੁਰ ਦਾ ਸਮਾਂ ਹੋਏ ਨੂੰ ਅੱਜ ਤਿੰਨ ਸੌ ਸਾਲਾਂ ਦੇ ਨੇੜੇ ਦਾ ਸਮਾਂ ਹੋਣ ਵਾਲਾ ਹੈ। ਜੋ ਸਥਿਤੀ ਕਿਸੇ ਥਾਂ ਦੀ ਅੱਜ ਤੋਂ ਤਿੰਨ ਸੌ ਸਾਲ ਪਹਿਲਾਂ ਸੀ ਉਹ ਅੱਜ ਨਹੀਂ ਰਹੀ। ਮਿਸਾਲ ਦੇ ਤੌਰ ਤੇ ਚੱਪੜ-ਚਿੜੀ ਦੇ ਜੰਗ ਦੇ ਮੈਦਾਨ ਵਿਚਲਾ ਜਿਹੜਾ ਉੱਚਾ ਟਿੱਬਾ ਸੀ, ਉਹ ਅੱਜ ਨਹੀਂ ਹੈ। ਇਸੇ ਤਰ੍ਹਾਂ ਜਿਹੜੀ ਇਥੇ ਨਿਰਮਲ ਪਾਣੀ ਵਾਲੀ ਨਦੀ ਵਗਦੀ ਸੀ ਉਹ ਵੀ ਨਹੀਂ ਹੈ। ਸਮਾਣੇ, ਸਢੌਰੇ ਅਤੇ ਲੋਹਗੜ੍ਹ ਦੇ ਆਲੇ ਦੁਆਲੇ ਜਿਹੜੇ ਰੇਤਲੇ ਟਿੱਬੇ ਅਤੇ ਸੰਘਣੇ ਜੰਗਲ ਸਨ, ਉਹ ਅੱਜ ਨਹੀਂ ਹਨ। ਇਸ ਤਰ੍ਹਾਂ ਦੀ ਜਾਣਕਾਰੀ ਅਸੀਂ ਸੰਬੰਧਤ ਥਾਵਾਂ ਦਾ ਸਰਵੇਖਣ ਕਰਕੇ ਹੀ ਪਰਾਪਤ ਕਰ ਸਕਦੇ ਹਾਂ ਅਤੇ ਬੰਦਾ ਸਿੰਘ ਬਹਾਦੁਰ ਬਾਰੇ ਲਿਖਣ ਵਾਲੇ ਲੇਖਕ ਨੂੰ ਇਨ੍ਹਾਂ ਥਾਵਾਂ ਦੇ ਵਰਤਮਾਨ ਦੀ ਜਾਣਕਾਰੀ ਹੋਣੀ ਚਾਹੀਦੀ ਹੈ।

ਬੰਦਾ ਸਿੰਘ ਬਹਾਦੁਰ ਬਾਰੇ ਕੁਝ ਲੇਖਕਾਂ ਵਲੋਂ ਕੁਝ ਗੱਲਾਂ ਐਸੀਆਂ ਲਿਖੀਆਂ ਗਈਆਂ ਹਨ ਜਿਹੜੀਆਂ ਉਸ ਦੇ ਖਾਲਸਈ ਆਚਰਣ ਨੂੰ ਸੱਟ ਮਾਰਦੀਆਂ ਹਨ। ਮਸਲਨ, ਬੰਦਾ ਸਿੰਘ ਨੂੰ ਅੰਮ੍ਰਿਤ ਨਹੀਂ ਛਕਾਇਆ ਗਿਆ ਸੀ;[3] ਬੰਦਾ ਸਿੰਘ ਨੇ ਆਪਣੇ ਆਪ ਨੂੰ ਗੁਰੂ ਕਹਾਉਣਾ ਸ਼ੁਰੂ ਕਰ ਦਿੱਤਾ ਸੀ, ਅਤੇ ਬੰਦਈ ਖਾਲਸਾ ਅਤੇ ਤੱਤ ਖਾਲਸਾ ਅਲੱਗ ਅਲੱਗ ਹੋ ਗਏ ਸਨ[4] ਆਦਿ! ਆਦਿ!! ਜਦੋਂ ਅਸੀਂ ਪੂਰੀ ਗੰਭੀਰਤਾ ਨਾਲ ਬੰਦਾ ਸਿੰਘ ਦੀਆਂ ਪਰਾਪਤੀਆਂ ਨੂੰ ਉਸ ਦੀ ਸ਼ਹਾਦਤ ਨਾਲ ਤੁਲਨਾਅ ਕੇ ਦੇਖਦੇ ਹਾਂ ਤਾਂ ਉਕਤ ਸਾਰੀਆਂ ਗੱਲਾਂ ਆਪਣੇ ਆਪ ਹੀ ਰੱਦ ਹੋ ਜਾਂਦੀਆਂ ਹਨ। ਉਸ ਦੀ ਸ਼ਹਾਦਤ ਸਿੱਖ ਇਤਿਹਾਸ ਵਿਚਲੀਆਂ ਸਭ ਸ਼ਹਾਦਤਾਂ ਤੋਂ ਲਾਸਾਨੀ ਅਤੇ ਬੇਮਿਸਾਲ ਸੀ। ਉਸ ਦੀਆਂ ਸੈਨਿਕ ਪਰਾਪਤੀਆਂ ਵੀ ਸਿੱਖ ਇਤਿਹਾਸ ਵਿਚਲੀਆਂ ਸੈਨਿਕ ਪਰਾਪਤੀਆਂ ਤੋਂ ਕਿਤੇ ਵੱਡੀਆਂ ਹਨ। ਜਿਸ ਗੁਰੂ ਨੇ ਅੰਮ੍ਰਿਤ ਦੀ ਰਸਮ ਸ਼ੁਰੂ ਕਰਨ ਤੋਂ ਬਾਅਦ ਹਰ ਸਿੱਖ ਲਈ ਅੰਮ੍ਰਿਤ ਛਕਣਾ ਜ਼ਰੂਰੀ ਕਰ ਦਿੱਤਾ ਸੀ ਉਸ ਗੁਰੂ ਕੋਲੋਂ ਆਪਣੇ ਖਾਲਸੇ ਦਾ ਨੇਤਾ ਨਿਯੁਕਤ ਕਰਨ ਸਮੇਂ ਆਪਣੇ ਉਤਰਾਧਿਕਾਰੀ ਨੂੰ ਅੰਮ੍ਰਿਤ ਤੋਂ ਛੋਟ ਦੇਣ ਬਾਰੇ ਕਹਿਣਾ ਅਸਲ ਵਿਚ ਆਪਣੇ ਗੁਰੂ ਦਾ ਅਪਮਾਨ ਕਰਨ ਦੇ ਬਰਾਬਰ ਹੈ। ਅਜਿਹਾ ਕੁਝ ਲਿਖਣ ਵਾਲੇ ਲੇਖਕਾਂ ਨੂੰ ਖੁਦ ਨੂੰ ਹੀ ਖਾਲਸਾ ਰਹਿਤ-ਮਰਯਾਦਾ ਦਾ ਪਤਾ ਨਹੀਂ ਹੈ। ਅੰਮ੍ਰਿਤਧਾਰੀ ਖਾਲਸੇ ਦਾ ਗੈਰ-ਅੰਮ੍ਰਿਤਧਾਰੀ ਵਿਅਕਤੀ ਨੇਤਾ ਹੋ ਹੀ ਨਹੀਂ ਸਕਦਾ। ਨੇਤਾ ਹੋਣਾ ਤਾਂ ਦੂਰ ਦੀ ਗੱਲ ਹੈ ਗੈਰ-ਅੰਮ੍ਰਿਤਧਾਰੀ ਤਾਂ ਖਾਲਸਾ ਭਾਈਚਾਰੇ ਦਾ ਮੈਂਬਰ ਵੀ ਨਹੀਂ ਹੋ ਸਕਦਾ।

ਇਸੇ ਤਰ੍ਹਾਂ ਜਦੋਂ ਸਾਡੇ ਲੇਖਕ ਇਹ ਲਿਖਦੇ ਹਨ ਕਿ ਗੁਰੂ ਜੀ ਨੇ ਬੰਦਾ ਸਿੰਘ ਬਹਾਦੁਰ ਨੂੰ ਸ਼ਾਦੀ ਨਾ ਕਰਵਾਉਣ ਦਾ ਹੁਕਮ ਕੀਤਾ ਸੀ, ਪਰ ਬੰਦਾ ਸਿੰਘ ਨੇ ਸ਼ਾਦੀ ਕਰਵਾ ਕੇ ਗੁਰੂ ਦੇ ਹੁਕਮ ਦੀ ਉਲੰਘਣਾ ਕੀਤੀ ਸੀ। ਇਹ ਗੱਲ ਵੀ ਸਾਬਤ ਕਰਦੀ ਹੈ ਕਿ ਸਾਡੇ ਇਹ ਲੇਖਕ ਖਾਲਸਾ ਰਹਿਤ-ਮਰਯਾਦਾ ਤੋਂ ਅਣਜਾਣ ਹਨ। ਸਿੱਖ ਧਰਮ ਗ੍ਰਿਹਸਤੀ ਜੀਵਨ ਜੀਣ ਨੂੰ ਤਰਜੀਹ ਦਿੰਦਾ ਹੈ। ਜਦੋਂ ਸਿੱਖ ਧਰਮ ਵਿਚ ਗ੍ਰਿਹਸਤੀ ਜੀਵਨ ਜੀਣਾ ਜ਼ਰੂਰੀ ਹੈ ਫਿਰ ਬੰਦਾ ਸਿੰਘ ਨੂੰ ਸ਼ਾਦੀ ਕਰਵਾਉਣ ਤੋਂ ਰੋਕਣ ਦਾ ਕੀ ਮਤਲਬ? ਸਿੱਖ ਧਰਮ ਤਾਂ ਉਲਟਾ ਉਨ੍ਹਾਂ ਲੋਕਾਂ ਦੀ ਨਿੰਦਿਆ ਕਰਦਾ ਹੈ ਜਿਹੜੇ ਗ੍ਰਿਹਸਤੀ ਜੀਵਨ ਨਹੀਂ ਜਿਉਂਦੇ।

ਅਜਿਹੀਆਂ ਗੱਲਾਂ ਨਾ ਗੁਰੂ ਜੀ ਨੇ ਬੰਦਾ ਸਿੰਘ ਨੂੰ ਕਹੀਆਂ ਸਨ ਅਤੇ ਨਾ ਹੀ ਇਨ੍ਹਾਂ ਗੱਲਾਂ ਦੀ ਸਿੱਖ ਧਰਮ ਵਿਚ ਕੋਈ ਥਾਂ ਹੈ। ਇਹ ਗੱਲ ਲੇਖਕਾਂ ਦੀ ਸਿੱਖ ਧਰਮ ਬਾਰੇ ਆਪਣੀ ਅਣਜਾਣਤਾ ਨੂੰ ਦਰਸਾਉਂਦੀ ਹੈ।

ਰਹੀ ਗੱਲ ਬੰਦਾ ਸਿੰਘ ਬਹਾਦੁਰ ਵਲੋਂ ਆਪਣੇ ਆਪ ਨੂੰ ਗੁਰੂ ਅਖਵਾਉਣ ਦੀ ਅਤੇ ਖਾਲਸਾ ਮਰਯਾਦਾ ਵਿਚ ਤਬਦੀਲੀ ਕਰਨ ਦੀ। ਇਸ ਗੱਲ ਨੂੰ ਬੰਦਾ ਸਿੰਘ ਨੇ ਆਪਣੀ ਸ਼ਹਾਦਤ ਦੇ ਕੇ ਰੱਦ ਕਰ ਦਿੱਤਾ ਹੈ। ਅੰਤ, ਸਾਧਨਾ ਅਤੇ ਸ਼ਕਤੀਆਂ ਦੀ ਪਰੋੜ੍ਹਤਾ ਕਰਦਾ ਹੈ। ਜਿਹੜਾ ਵਿਅਕਤੀ ਆਪਣੇ ਗੁਰੂ ਦੀ ਸ਼ਾਨ ਲਈ, ਆਪਣੇ ਸਿੱਖੀ ਸਿਦਕ ਲਈ ਆਪਣੇ ਸਰੀਰ ਦਾ ਪੋਟਾ-ਪੋਟਾ ਕਰਵਾ ਕੇ ਵੀ ਅਤੇ ਆਪਣੇ ਮਾਸੂਮ ਪੁੱਤਰ ਨੂੰ ਆਪਣੀ ਗੋਦ ਵਿਚ ਹਲਾਲ ਹੁੰਦਾ ਦੇਖ ਕੇ ਵੀ ਬਰਦਾਸ਼ਤ ਕਰ ਸਕਦਾ ਹੈ ਉਸ ਵਿਅਕਤੀ ਬਾਰੇ ਕੋਈ ਇਹ ਕਹੇ ਕਿ ਉਹ ਖੁਦ ਨੂੰ ਗੁਰੂ ਅਖਵਾਉਣ ਲੱਗ ਪਿਆ ਸੀ, ਕਿੰਨੀ ਵਾਹਿਆਤ ਗੱਲ ਹੈ? ਅਸਲ ਵਿੱਚ ਬੰਦਾ ਸਿੰਘ ਬਹਾਦੁਰ ਬਾਰੇ ਦੋਸ਼ ਲਗਾਉਣ ਵਾਲੇ ਲੇਖਕ ਖੁਦ ਖਾਲਸਾ ਮਰਯਾਦਾ ਤੋਂ ਬਹੁਤ ਦੂਰ ਸਨ। ਜਾਂ ਤਾਂ ਉਨ੍ਹਾਂ ਨੂੰ ਸ਼ਹਾਦਤ ਦੇ ਸੰਕਲਪ ਦੀ ਸਮਝ ਹੀ ਨਹੀਂ ਸੀ ਤੇ ਜਾਂ ਉਹ ਸਭ ਕੁਝ ਕਿਸੇ ਵਿਸ਼ੇਸ਼ ਮਨੋਰਥ ਅਨੁਸਾਰ ਜਾਣ ਬੁੱਝ ਕੇ ਲਿਖ ਰਹੇ ਹਨ। ਨਾ ਕੋਈ ਭਰੋਸੇਯੋਗ ਲਿਖਤੀ ਸਰੋਤ ਇਨ੍ਹਾਂ ਗੱਲਾਂ ਦੀ ਹਾਮੀ ਭਰਦਾ ਹੈ ਅਤੇ ਨਾ ਹੀ ਬੰਦਾ ਸਿੰਘ ਬਹਾਦੁਰ ਦੀਆਂ ਪਰਾਪਤੀਆਂ ਸਾਹਮਣੇ ਇਨ੍ਹਾਂ ਗੱਲਾਂ ਦੀ ਕੋਈ ਅਹਿਮੀਅਤ ਹੀ ਰਹਿ ਜਾਂਦੀ ਹੈ। ਮਾਤਾ ਸੁੰਦਰੀ ਜੀ ਵਲੋਂ ਦਿੱਤੇ ਗਏ ਸਰਾਪ ਦੀ ਗੱਲ ਵੀ ਸਿਰਫ ਕਿਸੇ ਸ਼ਰਾਰਤੀ ਦਿਮਾਗ ਦੀ ਕਾਢ ਹੀ ਹੈ। ਇਹ ਸਭ ਕੁਝ ਉਸ ਸਮੇਂ ਦੀ ਮੁਗਲ ਸਰਕਾਰ ਦਾ ਅਤੇ ਸਰਕਾਰ ਦੇ ਏਜੰਟਾਂ ਦਾ ਦੂਰ-ਪਰਚਾਰ ਸੀ ਜਿਹੜਾ ਉਨ੍ਹਾਂ ਨੇ ਬੰਦਾ ਸਿੰਘ ਬਹਾਦੁਰ ਦੀ ਤਾਕਤ ਨੂੰ ਜਾਂ ਹਰਮਨਪਿਆਰਤਾ ਨੂੰ ਖਤਮ ਕਰਨ ਲਈ ਵਰਤਿਆ ਸੀ। ਇਸ ਦੂਰ-ਪਰਚਾਰ ਦਾ ਸ਼ਿਕਾਰ ਸਿੱਖ ਵੀ ਹੋਏ ਸਨ ਅਤੇ ਉਹ ਲੇਖਕ ਵੀ ਹੋਏ ਹਨ, ਜਿਨ੍ਹਾਂ ਨੇ ਅਜਿਹੀਆਂ ਗੱਲਾਂ ਲਿਖੀਆਂ ਹਨ। ਇਸ ਤੋਂ ਇਲਾਵਾ ਇਕ ਹੋਰ ਗੱਲ ਵਿਸ਼ੇਸ਼ ਰੂਪ ਵਿਚ ਬੰਦਾ ਸਿੰਘ ਬਹਾਦਰ ਨਾਲ, ਅਸੀਂ ਆਪਣੀ ਅਣਜਾਣਤਾ ਕਰਕੇ ਜੋੜ ਰੱਖੀ ਹੈ। ਉਹ ਹੈ ਇਕ ਜਾਦੂ-ਮੰਤਰਾਂ ਵਾਲੀ ਪੋਥੀ ਦੀ। ਤਕਰੀਬਨ ਹਰ ਸਿੱਖ ਲੇਖਕ ਨੇ ਇਸ ਪੋਥੀ ਬਾਰੇ ਲਿਖਦਿਆਂ ਕਿਹਾ ਹੈ ਕਿ ਇਹ ਪੋਥੀ ਬੰਦਾ ਸਿੰਘ ਨੂੰ ਉਸ ਦੇ ਸਾਧ ਹੋਣ ਸਮੇਂ ਹੀ ਉਸ ਦੇ ਕਿਸੇ ਵੱਡੇ ਸਾਧ ਨੇ ਦਿੱਤੀ ਸੀ। ਬੰਦਾ ਸਿੰਘ ਹਰ ਸਮੇਂ ਇਸ ਪੋਥੀ ਨੂੰ ਆਪਣੇ ਪਾਸ ਰੱਖਦਾ ਸੀ। ਉਸ ਦੇ ਪਾਸ ਕੁਝ ਬੀਰ ਵੀ ਰੱਖੇ ਹੁੰਦੇ ਸਨ। ਜਦੋਂ ਗੁਰੂ ਗੋਬਿੰਦ ਸਿੰਘ ਜੀ ਨੇ ਉਸ ਨੂੰ ਖਾਲਸੇ ਦਾ ਨੇਤਾ ਥਾਪ ਕੇ ਪੰਜਾਬ ਨੂੰ ਤੋਰਿਆ ਸੀ ਤਾਂ ਵੀ ਉਹ ਇਸ ਪੋਥੀ ਤੋਂ ਜਾਦੂ-ਮੰਤਰਾਂ ਨਾਲ ਕੰਮ ਸਾਰਦਾ ਹੁੰਦਾ ਸੀ। ਲੜਾਈ ਵਿਚ ਉਸ ਦੇ ਬੀਰ ਉਸ ਦੀ ਮਦਦ ਕਰਦੇ ਰਹਿੰਦੇ ਸਨ। ਇਹ ਗੱਲਾਂ ਰਤਨ ਸਿੰਘ ਭੰਗੂ, ਗਿਆਨ ਸਿੰਘ ਅਤੇ ਕਰਮ ਸਿੰਘ ਹਿਸਟੋਰੀਅਨ ਨੇ ਆਮ ਲਿਖੀਆਂ ਹਨ। ਹੋਰ ਤਾਂ ਹੋਰ ਇਹ ਗੱਲਾਂ ਡਾ. ਗੰਡਾ ਸਿੰਘ ਅਤੇ ਹਰੀ ਰਾਮ ਗੁਪਤਾ ਜੈਸੇ ਆਧੁਨਿਕ ਇਤਿਹਾਸਕਾਰਾਂ ਨੇ ਵੀ ਲਿਖ ਦਿੱਤੀਆਂ ਹਨ। ਕੀ ਕਦੇ ਸੋਚਿਆ ਹੈ ਕਿ ਵਿਅਕਤੀ ਅੰਮ੍ਰਿਤਧਾਰੀ ਹੋਵੇ, ਖੁਦ ਗੁਰੂ ਗੋਬਿੰਦ ਸਿੰਘ ਜੀ ਵਲੋਂ ਪੰਥ ਦਾ ਨੇਤਾ ਥਾਪਿਆ ਗਿਆ ਹੋਵੇ, ਐਸਾ ਸਿੰਘ ਫਿਰ ਵੀ ਜਾਦੂ-ਮੰਤਰਾਂ ਵਾਲੀ ਪੋਥੀ ਦਾ ਅਤੇ ਅਗੰਮੀ ਬੀਰਾਂ ਦਾ ਸਹਾਰਾ ਤੱਕੇ। ਕੀ ਇਸ ਨਾਲ ਗੁਰੂ ਗੋਬਿੰਦ ਸਿੰਘ ਜੀ ਦੀ ਅਤੇ ਅੰਮ੍ਰਿਤ ਦੀ ਬੇਅਦਬੀ ਨਹੀਂ ਹੁੰਦੀ? ਸਿੱਖ ਧਰਮ ਦਾ ਤਾਂ ਸੰਦੇਸ਼ ਹੀ ਇਹ ਹੈ ਕਿ ਇਕ ਸਿੱਖ ਨੂੰ ਸਿਵਾਏ ਦਸਾਂ ਗੁਰੂ ਸਾਹਿਬਾਨ ਦੀ ਸਿੱਖਿਆ ਤੋਂ ਅਤੇ ਗੁਰੂ ਗ੍ਰੰਥ ਸਾਹਿਬ ਤੋਂ ਹੋਰ ਕਿਸੇ ਵੀ ਕਿਸਮ ਦੇ ਦੇਵੀ-ਦੇਵਤੇ, ਵੇਦਾਂ-

ਸਾਸ਼ਤਰਾਂ ਜਾਂ ਜਾਦੂ-ਟੂਣਿਆਂ ਵਿਚ ਵਿਸ਼ਵਾਸ ਨਹੀਂ ਰੱਖਣਾ ਚਾਹੀਦਾ ਪਰ ਸਾਡੇ ਸਿੱਖ ਲੇਖਕ ਹੀ ਇਹ ਗੱਲਾਂ ਬੰਦਾ ਸਿੰਘ ਨਾਲ ਜੋੜ ਕੇ ਆਪ ਹੀ ਆਪਣੀ ਖਾਲਸਾ ਰਹਿਤ ਮਰਯਾਦਾ ਦਾ ਮਖੌਲ ਉਡਾ ਰਹੇ ਹਨ।

ਇਸ ਪੋਥੀ ਬਾਰੇ, ਸਿਵਾਏ ਜਾਦੂ-ਟੂਣਿਆਂ ਤੋਂ, ਹੋਰ ਕੋਈ ਵੀ ਗੱਲ ਵਿਚਾਰੀ ਨਹੀਂ ਜਾਂਦੀ। ਕੀ ਕਦੇ ਇਹ ਵੀ ਸੋਚਿਆ ਹੈ ਕਿ ਇਸ ਪੋਥੀ ਦਾ ਰੂਪ ਕੁਝ ਹੋਰ ਵੀ ਹੋ ਸਕਦਾ ਹੈ। ਮੁਸਲਮਾਨ ਲੇਖਕਾਂ ਨੂੰ ਤਾਂ ਭਲਾਂ ਖਾਲਸਾ ਰਹਿਤ–ਮਰਯਾਦਾ ਦਾ ਪਤਾ ਨਹੀਂ ਸੀ ਇਸ ਕਰਕੇ ਉਹ ਤਾਂ ਆਪਣੀ ਅਣਜਾਣਤਾ ਨਾਲ ਕੁਝ ਗਲਤ ਵੀ ਲਿਖ ਸਕਦੇ ਸਨ। ਪਰ ਸਿੱਖ ਲੇਖਕਾਂ ਨੂੰ ਤਾਂ ਖਾਲਸਾ ਰਹਿਤ –ਮਰਯਾਦਾ ਦਾ ਪਤਾ ਹੋਣਾ ਚਾਹੀਦਾ ਸੀ। ਅਸਲ ਵਿਚ ਇਸ ਪੋਥੀ ਦੀ ਅਸਲੀਅਤ ਗੁਰੂ ਗ੍ਰੰਥ ਸਾਹਿਬ ਨਾਲ ਜਾ ਜੁੜਦੀ ਹੈ। ਹਰ ਗੈਰ-ਸਿੱਖ ਲੇਖਕ, ਖਾਸ ਕਰ ਕੇ ਮੁਸਲਮਾਨ ਲੇਖਕ ਤਾਂ ਗੁਰੂ ਗ੍ਰੰਥ ਸਾਹਿਬ ਨੂੰ ਪੋਥੀ ਹੀ ਕਹਿੰਦੇ ਸਨ। ਵੈਸੇ ਵੀ ਗੁਰੂ ਗ੍ਰੰਥ ਸਾਹਿਬ ਨੂੰ ਪਹਿਲਾਂ-ਪਹਿਲਾਂ ਪੋਥੀ ਸਾਹਿਬ ਹੀ ਕਿਹਾ ਜਾਂਦਾ ਸੀ। ਗੁਰੂ ਗ੍ਰੰਥ ਸਾਹਿਬ ਖਾਲਸਾ ਪੰਥ ਦੀ ਜਿੰਦ-ਜਾਨ ਸੀ। ਗੁਰੂ ਗ੍ਰੰਥ ਸਾਹਿਬ ਤੋਂ ਬਿਨਾ ਖਾਲਸਾ ਪੰਥ ਵਿਚਾਰ ਹੀ ਨਹੀਂ ਸਕਦਾ ਸੀ। ਕਿਉਂਕਿ ਗੁਰੂ ਗ੍ਰੰਥ ਸਾਹਿਬ ਖਾਲਸੇ ਦਾ ਸ਼ਬਦ-ਗੁਰੂ ਸੀ। ਖਾਲਸੇ ਨੇ ਹਰ ਕੰਮ ਗੁਰੂ ਗ੍ਰੰਥ ਸਾਹਿਬ ਅੱਗੇ ਅਰਦਾਸ ਕਰ ਕੇ ਹੀ ਸ਼ੁਰੂ ਕਰਨਾ ਸੀ। ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਅੰਤਮ ਸਮੇਂ ਗੁਰੂ ਗ੍ਰੰਥ ਸਾਹਿਬ ਨੂੰ ਗੁਰਗੱਦੀ ਸੌਂਪੀ ਸੀ। ਇਹ ਉਹੀ ਬੀੜ ਸੀ ਜਿਸ ਨੂੰ ਗੁਰੂ ਜੀ ਨੇ ਤਲਵੰਡੀ ਸਾਬੋ (ਤਖ਼ਤ ਸ੍ਰੀ ਦਮਦਮਾ ਸਾਹਿਬ) ਵਿਖੇ ਭਾਈ ਮਨੀ ਸਿੰਘ ਜੀ ਪਾਸੋਂ ਲਿਖਵਾਇਆ ਸੀ। ਦੱਖਣ ਨੂੰ ਜਾਣ ਸਮੇਂ ਇਸ ਬੀੜ ਨੂੰ ਗੁਰੂ ਸਾਹਿਬ ਆਪਣੇ ਨਾਲ ਲੈ ਗਏ ਸਨ। ਗੁਰੂ ਜੀ ਦੇ ਜੋਤੀ-ਜੋਤ ਸਮਾਅ ਜਾਣ ਤੋਂ ਬਾਅਦ ਜਦੋਂ ਬੰਦਾ ਸਿੰਘ ਪੂਰੇ ਲਾਓ-ਲਸ਼ਕਰ ਨਾਲ ਨਾਂਦੇੜ ਸਾਹਿਬ ਤੋਂ ਪੰਜਾਬ ਨੂੰ ਰਵਾਨਾ ਹੋਇਆ ਸੀ ਤਾਂ ਇਹ ਬੀੜ ਬੰਦਾ ਸਿੰਘ ਬਹਾਦਰ ਪਾਸ ਸੀ। ਬੰਦਾ ਸਿੰਘ ਬਹਾਦਰ ਇਸ ਮਹਾਨ ਗ੍ਰੰਥ ਦਾ, ਜਿਸ ਨੂੰ ਸਾਰੇ ਮੁੱਢਲੇ ਭੁੱਲੜ ਸਿੱਖ ਲੇਖਕ ਜਾਦੂ-ਮੰਤਰਾਂ ਵਾਲੀ ਪੋਥੀ ਕਹਿੰਦੇ ਹਨ, ਕਦੇ ਵੀ ਵਿਸਾਹ ਨਹੀਂ ਕਰਦਾ ਸੀ। ਬੰਦਾ ਸਿੰਘ ਬਹਾਦਰ ਹਰ ਕੰਮ ਗੁਰੂ ਗ੍ਰੰਥ ਸਾਹਿਬ ਅੱਗੇ ਅਰਦਾਸ ਕਰਕੇ ਸ਼ੁਰੂ ਕਰਦਾ ਸੀ। ਉਹ ਸੌਂਦਾ ਵੀ ਗੁਰੂ ਗ੍ਰੰਥ ਸਾਹਿਬ ਦੀ ਹਜ਼ੂਰੀ ਵਿਚ ਹੀ ਸੀ। ਜਿਹੜਾ ਸਾਡੇ ਲੇਖਕਾਂ ਨੇ ਕਿਹਾ ਹੈ ਕਿ ਬੰਦਾ ਹਰ ਸਮੇਂ ਇਸ ਪੋਥੀ ਨੂੰ ਆਪਣੇ ਨਾਲ ਰੱਖਦਾ ਸੀ ਉਹ ਪੋਥੀ ਗੁਰੂ ਗ੍ਰੰਥ ਸਾਹਿਬ ਸੀ।

ਅਸਲ ਵਿਚ ਸਾਡੇ ਮੁੱਢਲੇ ਸਿੱਖ ਲੇਖਕਾਂ ਨੇ ਆਪਣੀ ਧੜੇਬੰਦੀ ਦੀ ਸਿਆਸਤ ਹੇਠ ਜਾਂ ਸੌੜੀਆਂ ਸੰਪਰਦਾਈ ਸੋਚਾਂ ਅਧੀਨ ਬੰਦਾ ਬੰਦਾ ਸਿੰਘ ਬਹਾਦਰ ਦੇ ਹਰ ਕੰਮ ਨੂੰ ਬਿਗਾੜ ਕੇ ਪੇਸ਼ ਕੀਤਾ ਹੈ। ਉਸ ਨੂੰ ਗੈਰ-ਅੰਮ੍ਰਿਤਧਾਰੀ ਦੱਸ ਕੇ ਉਸ ਦੇ ਖਾਲਸਈ ਆਚਰਣ ਨੂੰ ਬਿਗਾੜਿਆ ਹੈ। ਉਸ ਦੇ ਉਪਰ ਵਿਆਹ ਨਾ ਕਰਾਉਣ ਦੀ ਸ਼ਰਤ ਨੂੰ ਠੋਸ ਕੇ ਉਸ ਦੇ ਗ੍ਰਹਿਸਤੀ ਜੀਵਨ ਨੂੰ ਬਿਗਾੜ ਦਿੱਤਾ ਹੈ। ਜਾਦੂ-ਮੰਤਰਾਂ ਵਾਲੀ ਪੋਥੀ ਦਾ ਸਹਾਰਾ ਲੈਂਦਿਆਂ ਦਰਸਾ ਕੇ ਉਸ ਦੀ ਗੁਰੂ ਗ੍ਰੰਥ ਸਾਹਿਬ ਪਰੱਤੀ ਸ਼ਰਧਾ ਨੂੰ ਬਿਗਾੜਿਆ ਹੈ। ਮੁਗਲ ਹਕੂਮਤ ਵੱਲੋਂ ਮਰਿਆ ਹੋਇਆ ਸਮਝ ਕੇ ਜਮੁਨਾ ਦਰਿਆ ਦੀ ਬਰੇਤੀ ਉਪਰ ਸੁਟਵਾ ਕੇ ਅਤੇ ਫਿਰ ਉਸ ਅੱਧਮੋਏ ਸਰੀਰ ਵਿਚ ਜਾਨ ਪੁਆ ਕੇ ਤੇ ਪਿੱਛੋਂ ਚੁੱਪ-ਚਪੀਤਾ ਜਮੂੰ ਦੀਆਂ ਪਹਾੜੀਆਂ ਵਲ ਬੰਦਾ ਸਿੰਘ ਨੂੰ ਜਾਂਦਾ ਦਰਸਾ ਕੇ ਉਸ ਦੀ ਮਹਾਨ ਸ਼ਹਾਦਤ ਨੂੰ ਬਿਗਾੜਿਆ ਹੈ। ਇਹ ਕੁਝ ਗੱਲਾਂ ਹਨ ਜੋ ਸਾਡੇ ਮੁੱਢਲੇ ਸਿੱਖ ਲੇਖਕਾਂ ਦੀਆਂ ਲਿਖਤਾਂ ਵਿਚੋਂ ਸਾਹਮਣੇ ਆਉਂਦੀਆਂ ਹਨ।

ਬੰਦਾ ਸਿੰਘ ਬਹਾਦੁਰ ਜਿਸ ਤਰ੍ਹਾਂ ਤੂਫਾਨ ਬਣ ਕੇ ਪੰਜਾਬ ਵਿਚ ਵਿਚਰਿਆ ਸੀ, ਜਿਸ ਤਰ੍ਹਾਂ ਉਸ ਨੇ ਪੰਜਾਬ ਦੀ ਮੁਗਲ ਹਕੂਮਤ ਨੂੰ ਦੇਖਦਿਆਂ ਹੀ ਦੇਖਦਿਆਂ ਉਲਟਾ ਦਿੱਤਾ ਸੀ, ਇਸ ਤਰ੍ਹਾਂ ਦਾ ਕੰਮ ਕੋਈ ਬਹੁਤ ਹੀ ਸਿੱਖਿਆ ਪਰਾਪਤ ਜੰਗੀ ਜਰਨੈਲ ਹੀ ਕਰ ਸਕਦਾ ਹੈ ਅਤੇ ਬੰਦਾ ਸਿੰਘ ਜੈਸੀ ਸ਼ਹਾਦਤ ਕੋਈ ਪੱਕੇ ਤੋਂ ਵੀ ਪੱਕਾ ਅਤੇ ਸ਼ਰਧਾਵਾਨ ਸਿੰਘ ਹੀ ਦੇ ਸਕਦਾ ਹੈ। ਇਹ ਕੰਮ ਹਫਤੇ ਦੋ ਹਫਤਿਆਂ ਤੋਂ ਕਿਸੇ ਸਾਧ ਤੋਂ ਬਣੇ ਸਿੱਖ ਦਾ ਨਹੀਂ ਹੋ ਸਕਦਾ। ਬੰਦਾ ਸਿੰਘ ਦੀਆਂ ਸਾਰੀਆਂ ਕਾਰਵਾਈਆਂ ਆਪਣੇ ਆਪ ਦਸਦੀਆਂ ਹਨ ਕਿ ਉਸ ਨੂੰ ਜੰਗਾਂ-ਯੁੱਧਾਂ ਦੀ ਨੀਤੀ ਦਾ ਹੀ ਗਿਆਨ ਨਹੀਂ ਸੀ ਬਲਕਿ ਉਸ ਨੂੰ ਉਸ ਸਮੇਂ ਦੇ ਮੁਲਕ ਦੀ ਸਮੁੱਚੀ ਰਾਜਨੀਤੀ ਅਤੇ ਜੁਗਰਾਫੀਏ ਦੀ ਵੀ ਪੂਰੀ ਸਮਝ ਸੀ। ਉਸ ਵਲੋਂ ਲਏ ਗਏ ਰਾਜਨੀਤਿਕ ਫੈਸਲੇ ਆਪਣੇ-ਆਪ ਦਸਦੇ ਹਨ ਕਿ ਬੰਦਾ ਸਿੰਘ ਉੱਚ ਕੋਟੀ ਦਾ ਰਾਜਨੀਤੀਵਾਨ ਵੀ ਸੀ। ਅਜਿਹਾ ਕੰਮ ਕੋਈ ਸ਼ਰਾਰਤੀ ਜਾਂ ਹੰਕਾਰੀ ਸਾਧ ਨਹੀਂ ਕਰ ਸਕਦਾ ਸੀ।

ਅੰਤ ਵਿਚ, ਪਾਠਕਾਂ ਦੇ ਹੱਥਾਂ ਵਿਚ ਇਹ ਪੁਸਤਕ ਭੇਟ ਕਰਦਾ ਹੋਇਆ ਲੇਖਕ ਉਮੀਦ ਕਰਦਾ ਹੈ ਕਿ ਪਾਠਕ ਇਸ ਪੁਸਤਕ ਦਾ ਪਹਿਲੀਆਂ ਛਪੀਆਂ ਪੁਸਤਕਾਂ ਨਾਲੋਂ ਵਖਰੇਵਾਂ ਮਹਿਸੂਸ ਕਰਨਗੇ। ਬੰਦਾ ਸਿੰਘ ਬਹਾਦੁਰ ਦੀਆਂ ਮਹਾਨ ਪਰਾਪਤੀਆਂ ਅਤੇ ਉਸ ਦੀ ਲਾਸਾਨੀ ਸ਼ਹਾਦਤ ਨੂੰ ਮੇਰੀ ਇਹ ਤੁੱਛ ਜਿਹੀ ਭੇਟਾ ਹੈ।


ਸੁਖਦਿਆਲ ਸਿੰਘ
ਪੰਜਾਬ ਇਤਿਹਾਸ ਅਧਿਐਨ ਵਿਭਾਗ,
ਪੰਜਾਬੀ ਯੂਨੀਵਰਸਿਟੀ, ਪਟਿਆਲਾ।
2009, ਫੋਨ ਨੰ: 98158-80539


### ਹਵਾਲੇ ਅਤੇ ਟਿੱਪਣੀਆਂ

1. ਮਿਸਾਲ ਦੇ ਤੌਰ ਤੇ ਦੇਖੋ, ਕਰਮ ਸਿੰਘ ਹਿਸਟੋਰੀਅਨ, *ਜੀਵਨ ਬਿਰਤਾਂਤ ਬਾਬਾ ਬੰਦਾ ਸਿੰਘ ਬਹਾਦੁਰ,* ਅੰਮ੍ਰਿਤਸਰ, 1907, ਪੰਨਾ 19, ਗੰਡਾ ਸਿੰਘ, *ਬੰਦਾ ਸਿੰਘ* ਬਹਾਦੁਰ, ਪਟਿਆਲਾ, 1990, ਪੰਨਾ 1, ਅਤੇ ਗੁਰਦੇਵ ਸਿੰਘ ਦਿਉਲ, *ਬੰਦਾ ਬਹਾਦੁਰ ਇਕ ਜੀਵਨੀ,* ਪਟਿਆਲਾ, 1989, ਪੰਨਾ2.
2. ਉਕਤ ਸਾਰੀਆਂ ਲਿਖਤਾਂ ਹੀ ਦੇਖੋ। ਉਸੇ ਤਰਤੀਬ ਅਨੁਸਾਰ ਦੇਖੋ ਪੰਨੇ, 20, 21, ਪੰਨੇ 2-3 ਅਤੇ ਪੰਨੇ 6 ਅਤੇ 8
3. ਵਿਸ਼ੇਸ਼ ਕਰਕੇ ਦੇਖੋ, ਕਰਮ ਸਿੰਘ ਹਿਸਟੋਰੀਅਨ, ਪੂਰਵ ਅੰਕਤ, ਪੰਨਾ 27 ਅਤੇ ਹਰੀ ਰਾਮ ਗੁਪਤਾ, ਹਿਸਟਰੀ ਆਫ ਦਾ ਸਿੱਖਸ, ਵਾਲਿਊਮ ਦੂਜਾ, ਦਿੱਲੀ, 1978, ਪੰਨਾ 4-6.
4. ਇਨ੍ਹਾਂ ਗੱਲਾਂ ਦੇ ਮੁੱਖ ਲੇਖਕ ਹਨ, ਰਤਨ ਸਿੰਘ ਭੰਗੂ, *ਸ੍ਰੀ ਗੁਰ ਪੰਥ ਪ੍ਰਕਾਸ਼* (ਸੰਪਾਦਕ ਬਲਵੰਤ ਸਿੰਘ ਢਿੱਲੋਂ, ਸਿੰਘ ਬ੍ਰਦਰਜ਼, ਅੰਮ੍ਰਿਤਸਰ, 2004, ਪੰਨੇ 69–165). ਅਤੇ ਗਯਾਨੀ ਗਯਾਨ ਸਿੰਘ, ਤਵਾਰੀਖ ਸ਼ਮਸ਼ੇਰ ਖਾਲਸਾ (ਪੱਥਰ ਛਾਪ), ਸਿਆਲਕੋਟ, 1892.

# ਬੰਦਾ ਸਿੰਘ ਬਹਾਦਰ ਨਾਲ ਸਬੰਧਤ ਲਿਖਤਾਂ ਅਤੇ ਇਨ੍ਹਾਂ ਦਾ ਮੁੱਲਅੰਕਣ

ਬੰਦਾ ਸਿੰਘ ਬਹਾਦਰ ਨਾਲ ਸਬੰਧਤ ਲਿਖਤਾਂ (ਫਾਰਸੀ, ਪੰਜਾਬੀ ਅਤੇ ਅੰਗਰੇਜ਼ੀ) ਦਾ ਮੁੱਲਅੰਕਣ ਕਰਨ ਤੋਂ ਪਹਿਲਾਂ ਇਹ ਗੱਲ ਧਿਆਨ ਵਿੱਚ ਰੱਖਣੀ ਚਾਹੀਦੀ ਹੈ ਕਿ ਇਤਿਹਾਸਕ ਤੱਥ ਥਾਲੀ ਵਿਚ ਪਰੋਸ ਕੇ ਨਹੀਂ ਰੱਖੇ ਗਏ ਹੁੰਦੇ ਇਨ੍ਹਾਂ ਨੂੰ ਲੱਭਣਾ ਪੈਂਦਾ ਹੈ। ਲੱਭਣਾ ਵੀ ਐਸੇ ਕੂੜੇ-ਕਰਕਟ ਵਿਚੋਂ ਹੁੰਦਾ ਹੈ ਜਿਸ ਨੂੰ ਫਾਲਤੂ ਸਮਝ ਕੇ ਸੁੱਟ ਦਿੱਤਾ ਗਿਆ ਹੁੰਦਾ ਹੈ ਜਾਂ ਜਿਸ ਨੂੰ ਬੇਕਾਰ ਸਮਝ ਲਿਆ ਗਿਆ ਹੁੰਦਾ ਹੈ। ਭਾਵੇਂ ਕੋਈ ਲਿਖਤ ਕਿਤਨੀ ਵੀ ਬੇਕਾਰ, ਫਜ਼ੂਲ ਦੀ ਜਾਂ ਪੱਖਪਾਤੀ ਰਵਈਏ ਵਾਲੀ ਵੀ ਕਿਉਂ ਨਾ ਹੋਵੇ ਉਸ ਵਿਚੋਂ ਵੀ ਕੋਈ ਨਾ ਕੋਈ ਸ਼ਬਦ ਇਤਿਹਾਸਕ ਜਾਣਕਾਰੀ ਦਾ ਮਿਲ ਸਕਦਾ ਹੈ। ਇਸ ਲਈ ਇਤਿਹਾਸ ਦਾ ਖੋਜੀ ਕੂੜੇ ਵਿਚ ਪਏ ਕਾਗਜ਼ਾਂ ਨੂੰ ਵੀ ਪੜ੍ਹੇ ਬਿਨਾਂ ਨਹੀਂ ਰਹਿ ਸਕਦਾ। ਭਾਵ ਕਿ ਹਰ ਲਿਖਤ ਨੂੰ ਅਪਨਾ ਕੇ ਚਲਣਾ ਚਾਹੀਦਾ ਹੈ ਅਤੇ ਕਿਸੇ ਵੀ ਲਿਖਤ ਨੂੰ ਰੱਦ ਨਹੀਂ ਕਰਨਾ ਚਾਹੀਦਾ। ਦਾਦੇ-ਦਾਦੀ ਦੀਆਂ ਬਾਤਾਂ, ਮਿਥਿਹਾਸਕ ਕਹਾਣੀਆਂ, ਪਰਚੱਲਤ ਕਹਾਉਤਾਂ, ਲੋਕ-ਗੀਤ, ਲੋਕ-ਬੋਲੀਆਂ, ਲੋਕ-ਵਿਸ਼ਵਾਸ, ਮਕਾਨਾਂ ਦੇ ਖੰਡਰਾਤ, ਟੁੱਟੀਆਂ ਵਸਤੂਆਂ, ਪੁਰਾਤਨ ਹੱਡੀਆਂ ਆਦਿ ਸਭ ਕੁਝ ਵਿਚ ਇਤਿਹਾਸ ਦੀ ਕੋਈ ਨਾ ਕੋਈ ਚਿਣਗ ਸਮਾਈ ਹੋਈ ਹੁੰਦੀ ਹੈ। ਇਹ ਚਿਣਗ ਇਤਿਹਾਸ ਦੇ ਖੋਜੀ ਨੇ ਲੱਭਣੀ ਹੁੰਦੀ ਹੈ ਅਤੇ ਇਸ ਤਰ੍ਹਾਂ ਦੀ ਲੱਭਤ ਹੀ ਇਤਿਹਾਸਕ ਤੱਥ ਹੋ ਨਿੱਬੜਦੀ ਹੈ।

ਜਿਸ ਤਰ੍ਹਾਂ ਸੋਨਾ ਆਪਣੇ ਅਸਲ ਵਜੂਦ ਵਿਚ ਆਉਣ ਤੋਂ ਪਹਿਲਾਂ ਮਿੱਟੀ ਵਿਚੋਂ ਮਿੱਟੀ ਹੋਇਆ ਹੀ ਪਿਆ ਹੁੰਦਾ ਹੈ। ਸੋਨੇ ਨੂੰ ਮਿੱਟੀ ਵਿੱਚੋਂ ਕੱਢਣਾ ਪੈਂਦਾ ਹੈ। ਮਿੱਟੀ ਵਿਚੋਂ ਸੋਨਾ ਕੱਢਣ ਦਾ ਢੰਗ-ਤਰੀਕਾ ਭਾਵੇਂ ਲੰਮਾ, ਅਕਾਊ ਅਤੇ ਖਰਚੀਲਾ ਹੁੰਦਾ ਹੈ ਪਰ ਸਿੱਟਾ ਸੋਨੇ ਦੀ ਸ਼ੁੱਧ ਧਾਤ ਵਿਚ ਨਿੱਕਲਦਾ ਹੈ। ਬਿਲਕੁਲ ਇਸੇ ਤਰ੍ਹਾਂ ਇਤਿਹਾਸਕ ਤੱਥਾਂ ਦੀ ਲੱਭਤ ਭਾਵੇਂ ਲੰਮੇ ਸਮੇਂ ਦਾ ਕੰਮ ਹੈ, ਅਕਾਊ ਵੀ ਹੈ ਅਤੇ ਖਰਚੀਲੀ ਵੀ ਪਰ ਸ਼ੁੱਧ ਸੋਨੇ ਦੀ ਤਰ੍ਹਾਂ ਅਕੀਮਤ ਹੈ।

ਸਾਡੇ ਲਈ ਹਰ ਉਹ ਲਿਖਤ ਇਤਿਹਾਸ ਦਾ ਸਰੋਤ ਹੈ ਜਿਹੜੀ ਸਾਡੇ ਵਿਸ਼ੇ ਦੇ ਨਾਲ ਸਬੰਧਤ ਸਮੇਂ ਬਾਰੇ ਭਾਵੇਂ ਕਿਸੇ ਵੀ ਕਿਸਮ ਦੀ ਜਾਣਕਾਰੀ ਦਿੰਦੀ ਹੋਵੇ। ਭਾਵੇਂ ਇਹ ਜਾਣਕਾਰੀ, ਇਕ-ਪਾਸੜ ਹੋਵੇ, ਸੰਪਰਦਾਇਕ ਹੋਵੇ, ਮਿਥਿਹਾਸਕ ਹੋਵੇ, ਊਲ-ਜਲੂਲ ਲਿਖੇ ਸ਼ਬਦਾਂ ਵਾਲੀ ਹੋਵੇ, ਗਾਲੀ-ਗਲੋਚ ਵਾਲੀ ਹੋਵੇ। ਇਹ ਸਭ ਕੁਝ ਲੇਖਕ ਦੀ ਆਪਣੀ ਸੋਚ ਦਾ ਪਰਗਟਾਵਾ ਹੁੰਦਾ ਹੈ ਇਤਿਹਾਸ ਦਾ ਨਹੀਂ। ਅਸੀਂ ਬੰਦਾ ਸਿੰਘ ਬਹਾਦੁਰ ਬਾਰੇ ਇਤਿਹਾਸਕ ਜਾਣਕਾਰੀ ਲੱਭਣ ਦੀ ਗੱਲ ਕਰਦੇ ਹਾਂ। ਬੰਦਾ ਸਿੰਘ ਬਹਾਦੁਰ ਬਾਰੇ ਜਾਣਕਾਰੀ ਦੇਣ ਵਾਲੀਆਂ ਅਨੇਕਾਂ ਲਿਖਤਾਂ ਸਾਡੇ ਸਾਹਮਣੇ ਹਨ। ਇਹ ਫਾਰਸੀ ਦੀਆਂ ਵੀ ਹਨ, ਪੰਜਾਬੀ ਦੀਆਂ ਵੀ ਅਤੇ ਅੰਗਰੇਜ਼ੀ ਦੀਆਂ ਵੀ। ਇਹ ਸਮਕਾਲੀ ਵੀ ਹਨ, ਨਿਕਟ-ਸਮਕਾਲੀ ਵੀ ਅਤੇ ਪਿੱਛੋਂ ਦੀਆਂ ਵੀ ਹਨ। ਇਨ੍ਹਾਂ ਦੇ ਲੇਖਕ ਮੁਸਲਮਾਨ, ਹਿੰਦੂ, ਸਿੱਖ ਅਤੇ ਅੰਗਰੇਜ਼ ਹਨ। ਪਰ ਕੋਈ ਵੀ ਲਿਖਤ ਇੰਨ-ਬਿੰਨ, ਸਾਰੀ ਦੀ ਸਾਰੀ ਸੰਪੂਰਣ ਰੂਪ ਵਿੱਚ ਮੰਨਣਯੋਗ ਨਹੀਂ ਹੈ। ਹਰ ਲਿਖਤ

ਵਿਚ ਕੋਈ ਨਾ ਕੋਈ ਘਾਟ ਹੈ। ਕਿਸੇ ਵਿਚ ਕਿਸੇ ਤਰ੍ਹਾਂ ਦੀ ਘਾਟ ਹੈ ਤੇ ਕਿਸੇ ਵਿਚ ਕਿਸੇ ਹੋਰ ਤਰ੍ਹਾਂ ਦੀ। ਕਈ ਲਿਖਤਾਂ ਬੜੀ ਹੀ ਮਾੜੀ ਸ਼ਬਦਾਵਲੀ ਵਾਲੀਆਂ ਹਨ ਪਰ ਕਈ ਸ਼ਰਧਾ ਵਾਲੀਆਂ ਵੀ ਹਨ। ਕਈਆਂ ਵਿਚ ਗਾਲੀ-ਗਲੋਚ ਅਤੇ ਬਕਵਾਸ ਵੀ ਕੀਤਾ ਗਿਆ ਹੈ ਪਰ ਇਸ ਗਾਲੀ-ਗਲੋਚ ਵਿਚੋਂ ਵੀ ਕਿਸੇ ਨਾ ਕਿਸੇ ਤਰ੍ਹਾਂ ਦੀ ਜਾਣਕਾਰੀ ਜਰੂਰ ਮਿਲਦੀ ਹੈ।

ਬੌਧਿਕ ਖੇਤਰ ਵਿਚ ਜੇ ਕਿਸੇ ਮਨੁੱਖ ਨੂੰ ਕੁੱਤਾ ਲਿਖ ਦਿੱਤਾ ਗਿਆ ਹੋਵੇ ਤਾਂ ਇਸ ਤੋਂ ਵੱਡੀ ਹੋਰ ਕੋਈ ਗਾਲ੍ਹ ਨਹੀਂ ਹੈ। ਮੁਸਲਮਾਨ ਲੇਖਕਾਂ ਦੀਆਂ ਲਿਖਤਾਂ ਵਿਚ ਸਿੱਖਾਂ ਨੂੰ ਕੁੱਤੇ, ਦੋਜ਼ਖੀ ਅਤੇ ਪਾਪੀ ਆਮ ਲਿਖਿਆ ਗਿਆ ਹੈ। ਲਿਖਤਾਂ, ਸਿੱਖ ਲੇਖਕਾਂ ਦੀਆਂ ਵੀ ਪੂਰੀ ਤਰ੍ਹਾਂ ਮੰਨਣਯੋਗ ਨਹੀਂ ਹਨ। ਇਨ੍ਹਾਂ ਵਿਚ ਵੀ ਬੰਦਾ ਸਿੰਘ ਬਹਾਦੁਰ ਬਾਰੇ ਬੜਾ ਊਲ-ਜਲੂਲ ਲਿਖਿਆ ਗਿਆ ਹੈ। ਇਤਨਾ ਊਲ-ਜਲੂਲ ਕਿ ਇਹ ਘਟੀਆਪਣ ਦੀ ਹੱਦ ਤੋਂ ਵੀ ਹੇਠਾਂ ਡਿੱਗਿਆ ਹੋਇਆ ਹੈ। ਪਰ ਇਨ੍ਹਾਂ ਵਿਚ ਵੀ ਇਤਿਹਾਸ ਦੇ ਵੇਰਵੇ ਹਨ। ਜੇਕਰ ਲਿਖਤਾਂ ਦੀ ਮਾੜੀ ਭਾਸ਼ਾ ਜਾਂ ਲਿਖਤ ਦੇ ਊਲ-ਜਲੂਲ ਵਲ ਦੇਖ ਕੇ ਲਿਖਤਾਂ ਅਪਨਾਉਣੀਆਂ ਹੋਣ ਫਿਰ ਤਾਂ ਕੋਈ ਵੀ ਲਿਖਤ ਅਪਨਾਉਣਯੋਗ ਨਹੀਂ ਹੈ। ਪਰ ਇੰਜ ਕਰਨ ਨਾਲ ਸਾਡੇ ਪਾਸ ਲਿਖਤ ਰਹਿੰਦੀ ਹੀ ਕੋਈ ਨਹੀਂ। ਜਿਵੇਂ ਕਿ ਪਹਿਲਾਂ ਲਿਖਿਆ ਜਾ ਚੁੱਕਿਆ ਹੈ ਕਿ ਇਤਿਹਾਸਕ ਤੱਥਾਂ ਨੂੰ ਕੂੜੇ-ਕਰਕਟ ਵਿਚੋਂ ਹੀ ਲੱਭਿਆ ਜਾਣਾ ਹੈ। ਅਦਾਲਤਾਂ ਵਿਚ ਵੀ ਦਿਤੇ ਗਏ ਗਵਾਹੀ ਦੇ ਬਿਆਨਾਂ ਨੂੰ ਇੰਨ-ਬਿੰਨ ਸੱਚਾ ਨਹੀਂ ਮੰਨਿਆ ਜਾਂਦਾ। ਪਹਿਲਾਂ ਬਿਆਨਾਂ ਦੀ ਪੜਚੋਲ ਅਤੇ ਪਰਖ ਹੁੰਦੀ ਹੈ। ਫਿਰ ਹੀ ਦੇਖਿਆ ਜਾਂਦਾ ਹੈ ਕਿ ਦਿੱਤਾ ਗਿਆ ਬਿਆਨ ਕਿੰਨਾ ਕੁ ਸੱਚਾ ਹੈ ਤੇ ਕਿੰਨਾ ਕੁ ਝੂਠ। ਝੂਠ ਨੂੰ ਛੱਡ ਦਿੱਤਾ ਜਾਂਦਾ ਹੈ ਅਤੇ ਸੱਚ ਨੂੰ ਰੱਖ ਲਿਆ ਜਾਂਦਾ ਹੈ। ਬਿਲਕੁਲ ਇਸੇ ਤਰ੍ਹਾਂ ਇਤਿਹਾਸਕਾਰ ਨੇ ਹਰ ਲਿਖਤ ਨੂੰ ਪੜਚੋਲਣਾ ਅਤੇ ਪਰਖਣਾ ਹੁੰਦਾ ਹੈ। ਕਿਉਂਕਿ ਲੇਖਕ ਵੀ ਸਮਾਜ ਦਾ ਇਕ ਅਟੁੱਟ ਹਿੱਸਾ ਹੁੰਦਾ ਹੈ। ਸਮਾਜਿਕ ਪਰਾਣੀ ਹੋਣ ਕਰਕੇ ਲੇਖਕ ਵੀ ਉਨ੍ਹਾਂ ਸਮਾਜਕ ਕਮਜ਼ੋਰੀਆਂ ਦਾ ਸ਼ਿਕਾਰ ਹੋ ਸਕਦਾ ਹੈ ਜਿਸ ਦਾ ਸ਼ਿਕਾਰ ਇਕ ਆਮ ਵਿਅਕਤੀ ਹੁੰਦਾ ਹੈ। ਲੇਖਕ ਦੇ ਆਪਣੇ ਵੀ ਹਿਤ ਹੁੰਦੇ ਹਨ। ਉਹ ਸੰਪਰਦਾਈ ਵੀ ਹੋ ਸਕਦਾ ਹੈ ਅਤੇ ਪੱਖਪਾਤੀ ਵੀ। ਉਹ ਕਿਸੇ ਲਾਲਚ ਵਿਚ ਆ ਕੇ ਵੀ ਲਿਖ ਸਕਦਾ ਹੈ ਜਾਂ ਕਿਸੇ ਗਲਤ ਬੰਦੇ ਕੋਲੋਂ ਸੁਣ ਕੇ ਹੀ ਕੁਝ ਲਿਖ ਸਕਦਾ ਹੈ। ਲੇਖਕ ਦੀ ਸਮਾਜਕ ਅਤੇ ਆਰਥਿਕ ਸਥਿਤੀ ਵੀ ਉਸ ਦੀ ਲਿਖਤ ਉਪਰ ਪਰਭਾਵ ਪਾਉਂਦੀ ਹੈ। ਲੇਖਕ ਦੀ ਆਪਣੀ ਨਿੱਜੀ ਜ਼ਿੰਦਗੀ ਵੀ ਲਿਖਤ ਨੂੰ ਪਰਭਾਵਤ ਕਰਦੀ ਹੈ। ਜੇਕਰ ਲੇਖਕ ਪਰਿਵਾਰਕ ਪਿਛੋਕੜ ਰੱਖਣ ਵਾਲਾ ਹੈ ਅਤੇ ਉਹ ਆਪਣੀ ਪਰਿਵਾਰਕ ਜ਼ਿੰਦਗੀ ਤੋਂ ਸੰਤੁਸ਼ਟ ਹੈ ਤਾਂ ਨਿਸ਼ਚੇ ਹੀ ਉਸ ਦੀ ਲਿਖਤ ਵੀ ਉਸਾਰੂ ਰੁੱਚੀਆਂ ਵਾਲੀ ਹੋਵੇਗੀ। ਪਰ ਜੇ ਇਸ ਦੇ ਉਲਟ ਲੇਖਕ ਦੀ ਪਰਿਵਾਰਕ ਜ਼ਿੰਦਗੀ ਹੈ ਹੀ ਨਹੀਂ ਜਾਂ ਸੰਤੁਸ਼ਟੀ ਵਾਲੀ ਨਹੀਂ ਹੈ ਤਾਂ ਜ਼ਿਆਦਾ ਉਮੀਦ ਹੁੰਦੀ ਹੈ ਕਿ ਉਸ ਦੀ ਲਿਖਤ ਨਾਂਹ-ਵਾਚਕ ਹੋਵੇ। ਇਸ ਲਈ ਕਿਸੇ ਲਿਖਤ ਨੂੰ ਵਰਤਣ ਤੋਂ ਪਹਿਲਾਂ ਉਸ ਲੇਖਕ ਦੇ ਜੀਵਨ ਬਾਰੇ ਜਾਣਕਾਰੀ ਇਕੱਤਰ ਕਰਨਾ ਬਹੁਤ ਜ਼ਰੂਰੀ ਹੈ। ਇਸ ਨਾਲ ਪਤਾ ਲੱਗ ਜਾਂਦਾ ਹੈ ਕਿ ਲੇਖਕ ਨੇ ਕਿਸ ਤਰ੍ਹਾਂ ਦੀ ਸਥਿਤੀ ਵਿਚ ਰਹਿ ਕੇ ਅਤੇ ਕਿਹੜੇ ਆਸ਼ਿਆਂ ਨੂੰ ਮੁੱਖ ਰੱਖ ਕੇ ਆਪਣੀ ਲਿਖਤ ਨੂੰ ਲਿਖਿਆ ਹੈ।

ਬੰਦਾ ਸਿੰਘ ਬਹਾਦੁਰ ਦੇ ਸਬੰਧ ਵਿਚ ਲਿਖਣ ਵਾਲੇ ਲੇਖਕ ਹਰ ਕਿਸਮ ਦੇ ਹਨ। ਨਿਸ਼ਚੇ ਹੀ ਇਨ੍ਹਾਂ ਸਭ ਦਾ ਲਿਖਣ-ਢੰਗ, ਪਹੁੰਚ ਅਤੇ ਨਜ਼ਰੀਆ ਇਕ-ਦੂਜੇ ਨਾਲੋਂ ਵੱਖਰਾ ਹੈ। ਸਾਰੇ ਲੇਖਕ

ਕਦੇ ਵੀ ਇਕੋ-ਜਿਹੇ ਵਿਚਾਰਾਂ ਵਾਲੇ ਨਹੀਂ ਹੋ ਸਕਦੇ। ਮੁਸਲਮਾਨਾ ਲਈ ਬੰਦਾ ਸਿੰਘ ਜ਼ਾਲਮ ਸੀ, ਬਾਗੀ ਸੀ ਅਤੇ ਲੁਟੇਰਾ ਸੀ। ਸਿੱਖਾਂ ਲਈ ਬੰਦਾ ਸਿੰਘ ਇਕ ਨੇਤਾ ਸੀ, ਇਕ ਰਾਜ ਦਾ ਸਿਰਜਣਹਾਰ ਸੀ ਅਤੇ ਕੁਰਬਾਨੀ ਦਾ ਪੁਤਲਾ ਸੀ। ਹਿੰਦੂਆਂ ਲਈ ਉਹ ਮੁਸਲਿਮ ਹਕੂਮਤ ਨੂੰ ਉਲਟਾਉਣ ਵਾਲਾ ਸੀ ਇਸ ਲਈ ਉਹ ਰਾਸ਼ਟਰੀ ਆਜ਼ਾਦੀ ਦਾ ਮਾਰਗ-ਦਰਸ਼ਕ ਸੀ। ਯੂਰਪੀਅਨ ਲੇਖਕਾਂ ਲਈ ਉਹ ਸਿਰਫ ਇਕ ਬਾਗੀ ਅਤੇ ਰਾਜਨੀਤਕ ਨੇਤਾ ਸੀ। ਇਨ੍ਹਾਂ ਚਾਰੇ ਹੀ ਪਿਛੋਕੜਾਂ ਵਾਲੇ ਲੇਖਕਾਂ ਨੇ ਆਪਣੇ-ਆਪਣੇ ਹੀ ਅਕੀਦੇ ਅਨੁਸਾਰ ਬੰਦਾ ਸਿੰਘ ਬਾਰੇ ਲਿਖਿਆ ਹੈ।

ਇੱਥੋਂ ਤੱਕ ਕੇ ਸਿੱਖਾਂ ਵਿਚ ਹੀ ਅ ਾਂ ਕਿਸਮ ਦੇ ਲੇਖਕ ਹਨ। ਕੋਈ ਬ੍ਰਾਹਮਣਵਾਦੀ ਪਿਛੋਕੜ ਵਾਲਾ ਸਿੱਖ ਹੈ, ਜਿਵੇਂ ਕਿ ਕੇਸਰ ਸਿੰਘ ਛਿੱਬਰ। ਕੋਈ ਡੇਰਿਆਂ ਦੀ ਮਹੰਤੀ ਦੇ ਪਿਛੋਕੜ ਵਾਲਾ ਲੇਖਕ ਹੈ, ਜਿਵੇਂ ਕਿ ਸਰੂਪ ਦਾਸ ਭੱਲਾ। ਕੋਈ ਸਿਰਫ ਮਾਝੇ ਦੀ ਪਰਸੰਸਾ ਕਰਨ ਵਾਲਾ ਲੇਖਕ ਹੈ ਜਿਵੇਂ ਕਿ ਰਤਨ ਸਿੰਘ ਭੰਗੂ। ਇਸ ਨੇ ਦੱਬ ਕੇ ਮਾਲਵੇ ਦੇ ਸਿੱਖਾਂ ਦੀ ਨਿੰਦਿਆ ਕੀਤੀ ਹੈ ਅਤੇ ਮਾਝੇ ਦੀ ਲੋੜੋਂ ਵੱਧ ਪਰਸੰਸਾ। ਕੋਈ ਲੇਕ ਨਿਰਮਲਾ ਹੈ ਜਿਵੇਂ ਕਿ ਗਯਾਨੀ ਗਯਾਨ ਸਿੰਘ। ਇਹ ਕਿਉਂਕਿ ਮਾਲਵੇ ਦਾ ਸੀ ਇਸ ਲਈ ਇਸ ਨੇ ਮਾਲਵੇ ਦੇ ਸਿੱਖਾਂ ਦੀ ਹੱਦੋਂ-ਵੱਧ ਪਰਸੰਸਾ ਕਰਕੇ ਭੰਗੂ ਦਾ ਜਵਾਬ ਦਿੱਤਾ ਹੈ। ਕੋਈ ਲੇਖਕ ਕਿਸੇ ਘਰਾਣੇ ਦੇ ਕਹੇ ਤੋਂ ਲਿਖ ਰਿਹਾ ਹੈ ਜਿਵੇਂ ਕਿ ਕਰਮ ਸਿੰਘ ਹਿਸਟੋਰੀਅਨ। ਇਸ ਨੇ ਸਾਰਾ ਕੁਝ ਗੋਇੰਦਵਾਲ ਸਾਹਿਬ ਦੇ ਬਾਵਿਆਂ ਦੇ ਕਹਿਣ ਤੇ ਅਤੇ ਉਨ੍ਹਾਂ ਕੋਲੋਂ ਕੁਝ ਨਾ ਕੁਝ ਲੈ ਕੇ, ਲਿਖਿਆ ਹੈ। ਗੋਇੰਦਵਾਲ ਦੇ ਬਾਵਿਆਂ ਵਿਚ ਕ੍ਰਿਪਾਲ ਦਾਸ ਅਤੇ ਸਰੂਪ ਦਾਸ ਭੱਲਾ ਆਦਿ ਸਨ ਜਿਹੜੇ ਆਪਣੇ ਆਪ ਨੂੰ, ਗੁਰੂ ਅਮਰਦਾਸ ਜੀ ਦੇ ਖਾਨਦਾਨ ਵਿਚੋਂ ਦਰਸਾ ਕੇ, ਸਾਹਿਬਜ਼ਾਦੇ ਅਖਵਾਉਂਦੇ ਸਨ। ਡਾ. ਗੰਡਾ ਸਿੰਘ ਅਤੇ ਕਰਮ ਸਿੰਘ ਨੇ ਵੀ ਇਨ੍ਹਾਂ ਨੂੰ ਭੱਲੇ ਸਾਹਿਬਜ਼ਾਦੇ ਲਿਖਿਆ ਹੈ ਪਰ ਇਹ ਗਲਤ ਧਾਰਨਾ ਹੈ। ਇਹ ਬਾਵੇ ਸਨ। ਗੁਰੂ ਅਮਰ ਦਾਸ ਜੀ ਬਾਵੇ ਨਹੀਂ ਸਨ। ਬਾਵੇ ਬੈਰਾਗੀ ਸਾਧ ਹੁੰਦੇ ਹਨ। ਕਿਰਪਾਲ ਦਾਸ, ਸਰੂਪ ਦਾਸ, ਬਿਨੋਦ ਸਿੰਘ ਅਤੇ ਕਾਨ੍ਹ ਸਿੰਘ ਆਦਿ ਸਭ ਨਾਲ ਬਾਵਾ ਦਾ ਵਿਸ਼ੇਸ਼ਣ ਲਗਿਆ ਹੋਇਆ ਹੈ। ਇਕ ਹੋਰ ਨੁਕਤਾ ਇਹ ਕਿ ਬਾਵਾ ਕਿਰਪਾਲ ਦਾਸ ਅਤੇ ਬਾਵਾ ਸਰੂਪ ਦਾਸ, ਜਿਵੇਂ ਕਿ ਇਨ੍ਹਾਂ ਦੇ ਨਾਵਾਂ ਤੋਂ ਵੀ ਸਪਸ਼ਟ ਹੁੰਦਾ ਹੈ ਇਹ ਸਿੰਘ ਨਹੀਂ ਸਨ ਅਤੇ ਅੰਮ੍ਰਿਤਧਾਰੀ ਨਹੀਂ ਸਨ। ਇਨ੍ਹਾਂ ਦੀਆਂ ਲਿਖਤਾਂ ਵਿਚ ਇਕ ਸਪਸ਼ਟ ਨਿਖੇੜਾ ਹੈ। ਇਹ ਲੋਕ ਸਿੱਖ ਮਿਸਲਾਂ ਦੇ ਰਾਜ ਤੱਕ ਵੀ ਅੰਮ੍ਰਿਤਧਾਰੀ ਸਿੰਘ ਨਹੀਂ ਬਣੇ ਸਨ।

ਜਦੋਂ ਸਿੰਘ ਸਭਾ ਲਹਿਰ ਦਾ ਸਮਾਂ ਆਇਆ ਸੀ ਤਾਂ ਇਸ ਦੇ ਪਰਭਾਵ ਹੇਠਾਂ ਕੁਝ ਐਸੇ ਸਿੱਖ ਲੇਖਕ ਸਾਹਮਣੇ ਆਏ ਸਨ ਜਿਨ੍ਹਾਂ ਨੇ ਬੰਦਾ ਸਿੰਘ ਨੂੰ ਇਕ ਇਤਿਹਾਸਕ ਨੇਤਾ ਦੇ ਤੌਰ ਤੇ ਲਿਖਣ ਦੀ ਕੋਸ਼ਿਸ਼ ਕੀਤੀ ਸੀ। ਇਸ ਤਰ੍ਹਾਂ ਦੇ ਲੇਖਕਾਂ ਵਿਚ ਤੇਜਾ ਸਿੰਘ, ਗੰਡਾ ਸਿੰਘ ਅਤੇ ਸੋਹਣ ਸਿੰਘ ਸੀਤਲ ਆਦਿ ਸਨ। ਗੰਡਾ ਸਿੰਘ ਨੇ ਪਹਿਲੀ ਵਾਰ ਬੰਦਾ ਸਿੰਘ ਬਹਾਦੁਰ ਬਾਰੇ ਨਿਰੋਲ ਇਤਿਹਾਸਕ ਦਰਿਸ਼ਟੀਕੋਣ ਤੋਂ ਲਿਖਿਆ ਹੈ। ਇਸੇ ਗੱਲ ਦਾ ਹੀ ਨਤੀਜਾ ਹੈ ਕਿ ਅੱਜ ਬੰਦਾ ਸਿੰਘ ਦੀ ਜੋ ਤਸਵੀਰ ਸਾਡੇ ਸਾਹਮਣੇ ਹੈ ਉਹ ਸੰਪਰਦਾਈ ਅਤੇ ਧੜੇਬੰਦੀ ਦੇ ਵਿਚਾਰਾਂ ਤੋਂ ਰਹਿਤ ਹੈ। ਬੇਸ਼ੱਕ ਕਰਮ ਸਿੰਘ ਹਿਸਟੋਰੀਅਨ ਨੇ ਪਹਿਲੀ ਵਾਰ ਫਾਰਸੀ ਦੀਆਂ ਲਿਖਤਾਂ ਨੂੰ ਸਾਹਮਣੇ ਲਿਆਂਦਾ ਸੀ ਫਿਰ ਵੀ ਕਰਮ ਸਿੰਘ ਦੀ ਲਿਖਤ ਤੋਂ ਬੰਦਾ ਸਿੰਘ ਦਾ ਸਿੱਖ ਆਚਰਣ ਬਿਲਕੁਲ ਹੀ ਖ਼ਤਮ ਕਰ ਦਿੱਤਾ ਗਿਆ ਸੀ। ਜੋ ਸਾਰੀ ਖੋਜ ਦਾ ਨਤੀਜਾ

ਹੀ ਇਹ ਕੱਢਣਾ ਹੈ ਕਿ ਬੰਦਾ ਸਿੰਘ ਨੇ ਅੰਮ੍ਰਿਤ ਨਹੀਂ ਛਕਿਆ ਸੀ ਫਿਰ ਤਾਂ ਬੰਦਾ ਸਿੰਘ ਖਾਲਸਾ ਪੰਥ ਦਾ ਹਿੱਸਾ ਹੋ ਹੀ ਨਹੀਂ ਸਕਦਾ ਸੀ। ਜੇ ਉਸ ਨੂੰ ਖਾਲਸਾ ਪੰਥ ਦਾ ਹਿੱਸਾ ਹੀ ਨਹੀਂ ਮੰਨਣਾ, ਫਿਰ ਅਜਿਹੀ ਖੋਜ ਦਾ ਕੀ ਫਾਇਦਾ? ਇਹ ਕਰਮ ਸਿੰਘ ਹਿਸਟੋਰੀਅਨ ਦੀ ਖੋਜ ਹੈ।

ਅੱਗੇ, ਬੰਦਾ ਸਿੰਘ ਬਹਾਦੁਰ ਨਾਲ ਸਬੰਧਤ ਸਾਰੀਆਂ ਲਿਖਤਾਂ ਨੂੰ ਪੜਤਾਲਦੇ ਹਾਂ ਤਾਂ ਕਿ ਉਨ੍ਹਾਂ ਵਿਚਲੇ ਇਤਿਹਾਸਕ ਤੱਥਾਂ ਨੂੰ ਸਾਹਮਣੇ ਲਿਆਂਦਾ ਜਾ ਸਕੇ। ਲਿਖਤਾਂ ਵਿਚੋਂ ਪਹਿਲੇ ਨੰਬਰ ਤੇ ਪਰਸ਼ੀਅਨ ਦੀਆਂ ਲਿਖਤਾਂ ਹਨ ਕਿਉਂਕਿ ਕਾਲ-ਰਚਨਾ ਅਨੁਸਾਰ ਇਹ ਬੰਦਾ ਸਿੰਘ ਦੇ ਸਭ ਤੋਂ ਨੇੜੇ ਦੇ ਸਮੇਂ ਦੀਆਂ ਹਨ। ਫਿਰ ਪੰਜਾਬੀ ਦੀਆਂ, ਤੀਜੇ ਨੰਬਰ ਤੇ ਅੰਗਰੇਜ਼ੀ ਦੀਆਂ ਅਤੇ ਚੌਥੇ ਨੰਬਰ ਤੇ ਹਿੰਦੂ ਇਤਿਹਾਸਕਾਰਾਂ ਦੀਆਂ ਹਨ। ਪਹਿਲਾਂ ਪਰਸ਼ੀਅਨ ਦੀਆਂ ਲਿਖਤਾਂ ਨੂੰ ਵਿਚਾਰਦੇ ਹਾਂ।

**ਅਖ਼ਬਾਰ-ਏ-ਦਰਬਾਰ-ਏ-ਮੁਅੱਲਾ:** ਬੰਦਾ ਸਿੰਘ ਬਹਾਦਰ ਬਾਰੇ ਸਭ ਤੋਂ ਪਹਿਲੀ ਜਾਣਕਾਰੀ ਦੇਣ ਵਾਲੀ ਪਰਸ਼ੀਅਨ ਦੀ ਲਿਖਤ ਅਖ਼ਬਾਰਾਤ-ਏ-ਦਰਬਾਰ-ਏ-ਮੁਅੱਲਾ ਹੈ। ਅਸਲ ਵਿਚ ਬੰਦਾ ਸਿੰਘ ਬਹਾਦਰ ਦੀਆਂ ਜਿਹੜੀਆਂ ਰੋਜ਼ਾਨਾ ਦੀਆਂ ਗਤੀਵਿਧੀਆਂ ਸਨ ਉਨ੍ਹਾਂ ਨੂੰ ਖ਼ਬਰਾਂ ਦੇ ਰੂਪ ਵਿਚ ਬਾਦਸ਼ਾਹ ਦੇ ਦਰਬਾਰ ਵਿਚ ਪੇਸ਼ ਕੀਤਾ ਜਾਂਦਾ ਸੀ। ਮੁਗਲ ਹਕੂਮਤ ਦੇ ਸੂਹੀਏ ਜਿਨ੍ਹਾਂ ਨੂੰ ਅਖ਼ਬਾਰ-ਨਵੀਸ ਜਾਂ ਖ਼ਬਰ-ਨਵੀਸ ਵੀ ਕਿਹਾ ਜਾ ਸਕਦਾ ਹੈ ਹਰ ਪਰਾਂਤ ਦੇ ਪਰਮੁੱਖ ਸ਼ਹਿਰਾਂ ਵਿਚ ਤਾਇਨਾਤ ਹੁੰਦੇ ਸਨ। ਉਹ ਹਰ ਉਸ ਖ਼ਬਰ ਨੂੰ ਭੇਜਦੇ ਰਹਿੰਦੇ ਸਨ ਜਿਹੜੀ ਕਿਸੀ ਵੀ ਤਰ੍ਹਾਂ ਰਾਜਨੀਤਕ ਅਤੇ ਸਮਾਜਿਕ ਤੌਰ ਤੇ ਮਹੱਤਵਪੂਰਨ ਹੁੰਦੀ ਸੀ। ਇਹ ਗੱਲ ਖ਼ਬਰ ਦੀ ਮਹੱਤਤਾ ਤੇ ਨਿਰਭਰ ਕਰਦੀ ਸੀ ਕਿ ਖ਼ਬਰ ਇਕੋ ਦਿਨ ਦੀ ਘਟਨਾ ਬਾਰੇ ਹੈ ਜਾਂ ਹਫ਼ਤਾ ਜਾਂ ਪੰਦਰਵਾੜਾ, ਜਾਂ ਮਾਸਕ ਜਾਂ ਸਾਲਾਨਾ ਖ਼ਬਰਾਂ ਦਾ ਖੁਲਾਸਾ ਕਰਕੇ ਭੇਜੀ ਗਈ ਹੈ। ਬੰਦਾ ਸਿੰਘ ਬਹਾਦਰ ਬਾਰੇ ਜੋ ਖ਼ਬਰਾਂ ਭੇਜੀਆਂ ਜਾਂਦੀਆਂ ਸਨ ਉਹ ਵੀ ਇਸੇ ਤਰ੍ਹਾਂ ਰੋਜ਼ਾਨਾ ਦੀਆਂ ਵੀ ਹੁੰਦੀਆਂ ਸਨ ਅਤੇ ਕੁਝ ਸਮੇਂ ਦੀਆਂ ਖ਼ਬਰਾਂ ਦਾ ਖੁਲਾਸਾ ਵੀ ਹੁੰਦੀਆਂ ਸਨ। ਬੰਦਾ ਸਿੰਘ ਬਹਾਦੁਰ ਦੇ ਪਹਿਲੇ ਸਾਲ ਦੀਆਂ ਗਤੀਵਿਧੀਆਂ ਭਾਵ ਕਿ 1709 ਈ. ਦੇ ਸਾਲ ਦੀਆਂ ਗਤੀਵਿਧੀਆਂ ਦਾ ਖੁਲਾਸਾ ਕਰਕੇ ਭੇਜਿਆ ਗਿਆ ਸੀ। ਹੋ ਸਕਦਾ ਹੈ ਕਿ ਪਹਿਲਾਂ ਪਹਿਲਾਂ ਉਸ ਦੇ ਸੰਘਰਸ਼ ਵਲ ਮੁਗਲ ਹਕੂਮਤ ਦੇ ਅਧਿਕਾਰੀਆਂ ਦਾ ਇਤਨਾ ਜ਼ਿਆਦਾ ਧਿਆਨ ਨਾ ਗਿਆ ਹੋਵੇ। ਪਿੱਛੋਂ ਦੀਆਂ ਗਤੀਵਿਧੀਆਂ ਦਾ ਰੋਜ਼ਾਨਾ ਦਾ, ਹਫਤੇ ਦਾ ਜਾਂ ਮਹੀਨੇ-ਪੰਦਰਵਾੜੇ ਦੀਆਂ ਗਤੀਵਿਧੀਆਂ ਦਾ ਖੁਲਾਸਾ ਵੀ ਹੈ।

ਕਿਉਂਕਿ ਇਹ ਖ਼ਬਰਾਂ ਬਾਦਸ਼ਾਹ ਦੇ ਦਰਬਾਰ ਵਿਚ ਪੇਸ਼ ਕੀਤੀਆਂ ਜਾਂਦੀਆਂ ਸਨ ਇਸ ਲਈ ਇਨ੍ਹਾਂ ਨੂੰ ਵਿਸ਼ੇਸ਼ ਰੂਪ ਵਿਚ ਇਕੱਠਾ ਕਰਕੇ ਰੱਖਿਆ ਜਾਂਦਾ ਸੀ। ਦਰਬਾਰ ਵਿਚ ਇਸ ਮਨੋਰਥ ਲਈ ਇੱਕ ਵੱਖਰਾ ਵਿਭਾਗ ਵੀ ਸਥਾਪਤ ਕੀਤਾ ਹੋਇਆ ਸੀ। ਇਸੇ ਕਰਕੇ ਇਨ੍ਹਾਂ ਅਖ਼ਬਾਰਾਂ ਜਾਂ ਖ਼ਬਰਾਂ ਨੂੰ ਅਖ਼ਬਾਰਾਤ-ਏ-ਦਰਬਾਰ-ਏ-ਮੁਅੱਲਾ, ਭਾਵ ਕਿ ਬਾਦਸ਼ਾਹ ਦੇ ਦਰਬਾਰ ਦੇ ਅਖ਼ਬਾਰ ਕਿਹਾ ਜਾਂਦਾ ਸੀ। ਸਮੇਂ ਦੇ ਗੇੜ ਅਨੁਸਾਰ ਮੁਗਲ ਸਾਮਰਾਜ ਖ਼ਤਮ ਹੋ ਗਿਆ ਸੀ। ਅਜਿਹੇ ਰਿਕਾਰਡਾਂ ਨੂੰ ਜਾਂ ਕਾਗਜ਼ਾਂ ਦੀਆਂ ਥੱਹੀਆਂ ਨੂੰ ਪੰਡਾਂ ਵਿਚ ਬੰਨ ਕੇ ਜੈਪੁਰ (ਰਾਜਸਥਾਨ) ਦੇ ਸਟੋਰਾਂ ਵਿਚ ਸੁੱਟ ਦਿੱਤਾ ਗਿਆ ਸੀ। ਬਾਅਦ ਵਿਚ ਇਤਿਹਾਸ ਦੇ ਖੋਜੀਆਂ ਵਲੋਂ ਇਨ੍ਹਾਂ ਢੇਰਾਂ ਵਿਚੋਂ ਆਪਣੇ ਆਪਣੇ ਵਿਸ਼ਿਆਂ ਮੁਤਾਬਕ ਖ਼ਬਰਾਂ ਤਲਾਸ਼ ਲਈਆਂ ਗਈਆਂ ਸਨ। ਬੰਦਾ ਸਿੰਘ ਬਹਾਦੁਰ ਦੇ ਨਾਲ ਸਬੰਧਤ ਖ਼ਬਰਾਂ ਡਾ. ਗੰਡਾ ਸਿੰਘ ਜੀ ਨੇ

ਤਲਾਸ਼ ਕੀਤੀਆਂ ਸਨ। ਇਨ੍ਹਾਂ ਨੂੰ ਬਾਅਦ ਵਿਚ ਡਾ. ਭਗਤ ਸਿੰਘ ਜੀ ਵਲੋਂ ਅੰਗਰੇਜ਼ੀ ਵਿਚ ਤਰਜਮਾਇਆ ਗਿਆ ਸੀ। ਇਹ ਅੰਗਰੇਜ਼ੀ ਤਰਜਮਾ ਪੰਜਾਬੀ ਯੂਨੀਵਰਸਿਟੀ, ਪਟਿਆਲਾ ਦੇ ਪੰਜਾਬ ਇਤਿਹਾਸ ਅਧਿਐਨ ਵਿਭਾਗ ਦੇ ਛਿਮਾਹੀ ਮੈਗਜ਼ੀਨ **ਦ ਪੰਜਾਬ ਪਾਸਟ ਐਂਡ ਪਰੈਜ਼ੈਂਟ** *(The Panjab Past And Present)*, ਅਕਤੂਬਰ 1984 ਦੇ ਅੰਕ ਵਿਚ ਛਾਪਿਆ ਗਿਆ ਹੈ। ਇਸ ਵਿਚ ਇਸ ਲਿਖਤ ਦਾ ਟਾਈਟਲ ਅਖ਼ਬਾਰਾਤ-ਏ-ਦਰਬਾਰ-ਏ-ਮੁਅੱਲਾ ਦੀ ਥਾਂ **ਅਖਬਾਰ-ਏ-ਦਰਬਾਰ-ਏ-ਮੁਅੱਲਾ** ਦਿੱਤਾ ਗਿਆ ਹੈ।

ਇਹ ਲਿਖਤ ਇਤਨੀ ਮਹੱਤਵਪੂਰਨ ਹੈ ਕਿ ਇਸ ਤੋਂ ਬਿਨਾਂ ਬੰਦਾ ਸਿੰਘ ਬਹਾਦਰ ਦੇ ਸੰਘਰਸ਼ ਨੂੰ, ਸੰਘਰਸ਼ ਦੇ ਮਨੋਰਥਾਂ ਨੂੰ ਅਤੇ ਸੰਘਰਸ਼ ਦੀਆਂ ਪਰਾਪਤੀਆਂ ਨੂੰ ਸਮਝਿਆ ਹੀ ਨਹੀਂ ਜਾ ਸਕਦਾ। ਇਹ ਬੰਦਾ ਸਿੰਘ ਬਹਾਦਰ ਦੀਆਂ ਰੋਜ਼ਾਨਾ ਦੀਆਂ ਗਤੀਵਿਧੀਆਂ ਨੂੰ ਇਕ ਖੁਲਾਸੇ ਦੇ ਰੂਪ ਵਿਚ ਸਾਡੇ ਸਾਹਮਣੇ ਰੱਖਦੀਆਂ ਹਨ। ਦੂਜੇ ਸ਼ਬਦਾਂ ਵਿਚ ਜੇ ਇਸ ਬਾਰੇ ਇਉਂ ਵੀ ਕਹਿ ਲਿਆ ਜਾਵੇ ਕਿ ਇਹ ਲਿਖਤ ਬੰਦਾ ਸਿੰਘ ਬਹਾਦਰ ਦੀਆਂ ਗਤੀਵਿਧੀਆਂ ਦਾ ਸਰਕਾਰੀ ਵਿਰੋਧਿਆਂ ਵਲੋਂ ਲਿਖਿਆ ਗਿਆ ਰੋਜ਼ਨਾਮਚਾ ਹੀ ਹੈ, ਤਾਂ ਵੀ ਇਹ ਕੋਈ ਅਤਿਕਥਨ ਨਹੀਂ ਹੋਵੇਗੀ। ਅੰਦਾਜ਼ਾ ਲਗਾਇਆ ਜਾ ਸਕਦਾ ਹੈ ਕਿ ਬੰਦਾ ਸਿੰਘ ਬਹਾਦਰ ਦੇ ਸੰਘਰਸ਼ ਬਾਰੇ ਵਿਰੋਧੀਆਂ ਵਲੋਂ ਪੇਸ਼ ਕੀਤੇ ਗਏ ਰੋਜ਼ਨਾਮਚੇ ਦੀ ਇਤਿਹਾਸ ਵਿਚ ਕਿਤਨੀ ਜ਼ਿਆਦਾ ਮਹੱਤਤਾ ਹੋਵੇਗੀ।

ਇਕ ਹੋਰ ਤੱਥ ਜੋ ਮੈਂ ਇਤਿਹਾਸ ਦੇ ਪਾਠਕਾਂ ਸਾਹਮਣੇ ਰੱਖ ਰਿਹਾ ਹਾਂ ਇਹ ਬਹੁਤ ਹੀ ਹੈਰਾਨੀ ਅਤੇ ਦੁਖਾਂਤ ਭਾਵਨਾ ਵਾਲਾ ਹੈ। **ਅਖ਼ਬਾਰ-ਏ-ਦਰਬਾਰ-ਏ-ਮੁਅੱਲਾ** 1944-45 ਤੋਂ ਪਿੱਛੋਂ ਲੱਭਿਆ ਗਿਆ ਹੈ। ਡਾ. ਗੰਡਾ ਸਿੰਘ ਵੀ ਬੰਦਾ ਸਿੰਘ ਬਹਾਦੁਰ ਬਾਰੇ ਆਪਣੀ ਪੁਸਤਕ 1935[1] ਵਿਚ ਲਿਖ ਕੇ ਪਰਕਾਸ਼ਤ ਕਰਵਾ ਚੁੱਕੇ ਸਨ। ਹੋਰ ਵੀ ਜਿੰਨੀਆਂ ਲਿਖਤਾਂ ਬੰਦਾ ਸਿੰਘ ਬਹਾਦੁਰ ਬਾਰੇ ਪੰਜਾਬੀ ਅਤੇ ਅੰਗਰੇਜ਼ੀ ਵਿਚ ਇਸ ਤੋਂ ਪਹਿਲਾਂ ਲਿਖੀਆਂ ਗਈਆਂ ਸਨ ਉਹ ਸਾਰੀਆਂ ਦੀਆਂ ਸਾਰੀਆਂ ਹੀ **ਅਖ਼ਬਾਰ-ਏ-ਦਰਬਾਰ-ਏ-ਮੁਅੱਲਾ** ਵਿਚ ਦਿੱਤੀ ਗਈ ਜਾਣਕਾਰੀ ਨੂੰ ਪੜ੍ਹੇ ਤੋਂ ਬਿਨਾਂ ਹੀ ਲਿਖੀਆਂ ਗਈਆਂ ਹਨ। ਸਰੂਪ ਦਾਸ ਭੱਲਾ ਦੀ **ਮਹਿਮਾ ਪ੍ਰਕਾਸ਼**, ਰਤਨ ਸਿੰਘ ਭੰਗੂ ਦਾ **ਪ੍ਰਾਚੀਨ ਪੰਥ ਪ੍ਰਕਾਸ਼** ਭਾਈ ਸੰਤੋਖ ਸਿੰਘ ਦਾ **ਸ੍ਰੀ ਗੁਰੂ ਪ੍ਰਤਾਪ ਸੂਰਜ ਗ੍ਰੰਥ** ਗਯਾਨੀ ਗਯਾਨੀ ਦਾ **ਪੰਥ ਪ੍ਰਕਾਸ਼** ਤੇ **ਤਵਾਰੀਖ ਸ਼ਮਸ਼ੇਰ ਖਾਲਸਾ**, ਕਰਮ ਸਿੰਘ ਹਿਸਟੋਰੀਅਨ ਦੀ **ਬੰਦਾ ਕੌਣ ਥਾ** ? ਆਦਿ ਲਿਖਤਾਂ ਦੇ ਲੇਖਕਾਂ ਨੂੰ ਤਾਂ **ਅਖ਼ਬਾਰ-ਏ-ਦਰਬਾਰ-ਏ-ਮੁਅੱਲਾ** ਬਾਰੇ ਉੱਕਾ ਹੀ ਕੋਈ ਪਤਾ ਨਹੀਂ ਸੀ। ਇਸੇ ਕਰਕੇ ਇਨ੍ਹਾਂ ਲਿਖਤਾਂ ਵਿਚ ਬੰਦਾ ਸਿੰਘ ਬਹਾਦੁਰ ਬਾਰੇ ਜੋ ਕੁਫ਼ਰ ਤੋਲਿਆ ਗਿਆ ਹੈ ਉਹ ਇਤਨੀ ਨੀਵੀਂ ਪੱਧਰ ਦਾ ਹੈ ਕਿ ਇਹ ਕਿਸੇ ਵੀ ਤਰ੍ਹਾਂ ਇਤਿਹਾਸਕ ਲਿਖਤਾਂ ਦੀ ਸੂਚੀ ਵਿਚ ਆ ਹੀ ਨਹੀਂ ਸਕਦਾ। ਸਮਝਿਆ ਜਾ ਸਕਦਾ ਹੈ ਕਿ ਜਦੋਂ ਅਸੀਂ **ਅਖ਼ਬਾਰ-ਏ-ਦਰਬਾਰ-ਏ-ਮੁਅੱਲਾ** ਨੂੰ ਬਿਆਨਦੇ ਹੋਏ ਉਕਤ ਪੰਜਾਬੀ ਦੀਆਂ ਲਿਖਤਾਂ ਨੂੰ ਵੀ ਨਾਲ ਨਾਲ ਵਰਤਦੇ ਹਾਂ ਤਾਂ ਇਹ ਇਸ ਮਹਾਨ ਲਿਖਤ ਦੀ ਬੇਅਦਬੀ ਦੇ ਬਰਾਬਰ ਸਮਝਿਆ ਜਾਣਾ ਚਾਹੀਦਾ ਹੈ। ਇਨ੍ਹਾਂ ਪੰਜਾਬੀ ਲਿਖਤਾਂ ਵਿਚ ਬੰਦਾ ਸਿੰਘ ਬਹਾਦਰ ਦੇ ਸੰਘਰਸ਼ ਨੂੰ ਇਤਨੀ ਬੁਰੀ ਤਰ੍ਹਾਂ ਬਿਗਾੜ ਕੇ ਪੇਸ਼ ਕੀਤਾ ਗਿਆ ਹੈ ਕਿ ਬੰਦਾ ਸਿੰਘ ਬਹਾਦਰ, ਗੁਰੂ ਤੋਂ ਬੇਮੁੱਖ ਹੋਇਆ, ਹੰਕਾਰੀ ਸਾਧ, ਮਹਾਂ ਕਾਮੀ, ਅਤੇ ਪੰਥ ਦੋਖੀ ਦੇ ਤੌਰ ਤੇ ਇਕ ਵਿਰੋਧੀ ਜਿਹਾ ਬਣ ਕੇ ਸਾਡੇ ਸਾਹਮਣੇ ਖੜ ਜਾਂਦਾ ਹੈ।

**ਅਖ਼ਬਾਰ-ਏ-ਦਰਬਾਰ-ਏ-ਮੁਅੱਲਾ** ਵਿਚ ਦੱਸਿਆ ਗਿਆ ਹੈ ਕਿ ਬੰਦਾ ਸਿੰਘ ਬਹਾਦੁਰ ਨੇ ਆਪਣੀਆਂ ਗਤੀਵਿਧੀਆਂ ਜਨਵਰੀ, 1709 ਵਿਚ ਹੀ ਸ਼ੁਰੂ ਕਰ ਦਿੱਤੀਆਂ ਸਨ। ਇਸ ਵਿਚ 31 ਜਨਵਰੀ, 1709 ਤੋਂ ਲੈ ਕੇ 20 ਫਰਵਰੀ, 1710 ਤੱਕ ਦੇ ਪੂਰੇ ਇਕ ਸਾਲ ਇਕ ਮਹੀਨੇ ਦੇ ਸਮੇਂ ਦਾ ਖੁਲਾਸਾ ਕਰਕੇ ਦੱਸਿਆ ਗਿਆ ਹੈ ਕਿ ਕਿਵੇਂ ਬੰਦਾ ਸਿੰਘ ਦੇ ਆਉਣ ਤੇ ਪੰਜਾਬ ਵਿਚ ਸਿੱਖ ਜਨਤਾ ਖੜੀ ਹੋ ਗਈ ਸੀ। ਸਾਰੇ ਪੰਜਾਬ ਵਿਚ ਹੀ ਸਿੱਖ ਖੜੇ ਹੋ ਗਏ ਸਨ ਅਤੇ ਜੱਥੇ ਬਣਾ ਬਣਾ ਕੇ ਬੰਦਾ ਸਿੰਘ ਨਾਲ ਰਲਣ ਵਾਸਤੇ ਚੱਲ ਪਏ ਸਨ। ਇਸ ਦੀ ਰਿਪੋਰਟ ਅਨੁਸਾਰ ਸੇਹਰ-ਖੰਡਾ ਵਿਖੇ ਵੇਖਦਿਆਂ ਹੀ ਵੇਖਦਿਆਂ 40,000 ਸਿੱਖ ਇਕੱਠਾ ਹੋ ਗਿਆ ਸੀ। ਸਢੌਰੇ ਤਕ ਪਹੁੰਚਣ ਦੇ ਸਮੇਂ ਤਕ 70,000 ਸਿੱਖ ਇਕੱਠਾ ਹੋ ਗਿਆ ਸੀ। ਮਾਲਵੇ ਵਿਚ ਇਕ ਲੱਖ ਦੇ ਕਰੀਬ ਸਿੱਖ ਹਥਿਆਰ ਫੜ ਕੇ ਖੜੋ ਗਏ ਸਨ। ਮਾਝੇ ਵਿਚ ਹਰ ਥਾਂ ਤੇ ਸਿੱਖ ਬਗਾਵਤਾਂ ਕਰਨ ਤੇ ਉੱਤਰ ਆਏ ਸਨ। ਸਮਾਣਾ, ਸਢੌਰਾ, ਘੁੜਾਮ, ਬਨੂੜ ਕੱਖਾਂ ਕਾਨਿਆਂ ਵਾਂਗ ਸਿੱਖ ਦਲਾਂ ਅੱਗੇ ਰੁੜ੍ਹ ਗਏ ਸਨ। ਸਰਹਿੰਦ ਦੇ ਬਚਣ ਦੀ ਕੋਈ ਉਮੀਦ ਨਹੀਂ ਹੈ। ਇਹ ਸਾਰੀ ਰਿਪੋਰਟ ਬਾਦਸ਼ਾਹ ਨੂੰ ਭੇਜੀ ਗਈ ਸੀ।

ਇਸ ਵਿਚ ਇਹ ਵੀ ਦੱਸਿਆ ਗਿਆ ਹੈ ਕਿ ਸਰਹਿੰਦ ਨੂੰ ਫਤਹਿ 22 ਮਈ ਨੂੰ ਕੀਤਾ ਗਿਆ ਸੀ। ਵਜ਼ੀਰ ਖ਼ਾਨ ਦੇ ਪਰਿਵਾਰ ਦਾ ਅਤੇ ਸਕੇ-ਸੰਬੰਧੀਆਂ ਦਾ ਬਹੁਤਾ ਬੁਰਾ ਹਾਲ ਕਰ ਦਿੱਤਾ ਗਿਆ ਹੈ। ਬੰਦਾ ਸਿੰਘ ਵਲੋਂ ਆਪਣਾ ਸਿੱਕਾ ਜਾਰੀ ਕਰਨ ਬਾਰੇ ਅਤੇ ਸਿੱਕੇ ਦੀ ਇਬਾਰਤ ਬਾਰੇ ਦੱਸਿਆ ਗਿਆ ਹੈ। ਇਹ ਵੀ ਕਿ ਬੰਦਾ ਸਿੰਘ ਦੀ ਫੌਜ ਵਿਚ ਮੁਸਲਮਾਨ ਵੀ ਧੜਾਧੜ ਭਰਤੀ ਹੋ ਰਹੇ ਸਨ। ਉਨ੍ਹਾਂ ਨੂੰ ਆਪਣੀਆਂ ਧਾਰਮਿਕ ਰਸਮਾਂ ਅਦਾ ਕਰਨ ਦੀ ਪੂਰੀ ਪੂਰੀ ਖੁੱਲ ਸੀ। ਇਲਾਕੇ ਦੇ ਜ਼ਿਮੀਦਾਰ-ਜਗੀਰਦਾਰ ਬੰਦਾ ਸਿੰਘ ਨਾਲ ਮਿਲ ਰਹੇ ਸਨ ਅਤੇ ਸਿੱਖਾਂ ਨੂੰ ਪਨਾਹ ਦੇ ਰਹੇ ਸਨ। ਗੁਰਦਾਸ ਨੰਗਲ ਦੇ ਘੇਰੇ ਬਾਰੇ ਬਹੁਤ ਵਿਸਥਾਰ ਵਿਚ ਦੱਸਿਆ ਗਿਆ ਹੈ। ਇਸ ਕਿਲ੍ਹੇ ਨੂੰ ਸਰ ਕਰਨ ਵਾਸਤੇ ਤੋਪਾਂ ਮੰਗਵਾਈਆਂ ਗਈਆਂ ਸਨ। ਕਿਲ੍ਹੇ ਵਿਚ ਲੋਹੇ ਦਾ ਕਾਰਖਾਨਾ ਵੱਡੀ ਪੱਧਰ ਤੇ ਕੰਮ ਕਰ ਰਿਹਾ ਸੀ। ਅਖੀਰ ਵਿਚ ਬੰਦਾ ਸਿੰਘ ਅਤੇ ਉਸ ਦੇ ਪੁੱਤਰ ਦੀ ਸ਼ਹਾਦਤ ਬਾਰੇ ਪੂਰੀ ਸਪਸ਼ਟਤਾ ਨਾਲ ਦੱਸਿਆ ਗਿਆ ਹੈ। ਇਸ ਤਰ੍ਹਾਂ ਦੀਆਂ ਗੱਲਾਂ ਤਾਂ ਪੰਜਾਬੀ ਲਿਖਤਾਂ ਦੇ ਨੇੜੇ-ਤੇੜੇ ਵੀ ਨਹੀਂ ਪਹੁੰਚ ਸਕੀਆਂ। **ਅਖ਼ਬਾਰ-ਏ-ਦਰਬਾਰ-ਏ-ਮੁਅੱਲਾ** ਦੇ ਮੁਕਾਬਲੇ ਤੇ ਪੰਜਾਬੀ ਲਿਖਤਾਂ ਇਕਦਮ ਬੇਕਾਰ ਸਾਬਤ ਹੋ ਜਾਂਦੀਆਂ ਹਨ। ਗੱਲ ਕੀ ਇਸ ਲਿਖਤ ਦੀ ਬਹੁਤ ਹੀ ਜ਼ਿਆਦਾ ਇਤਿਹਾਸਕ ਮਹੱਤਤਾ ਹੈ ਅਤੇ ਇਸ ਤੋਂ ਬਿਨਾਂ ਬੰਦਾ ਸਿੰਘ ਬਹਾਦਰ ਦਾ ਬਿਰਤਾਂਤ ਅਧੂਰਾ ਹੈ।

ਬੇਸ਼ੱਕ ਇਸ ਲਿਖਤ ਵਿਚ ਕੁਝ ਕਮਜ਼ੋਰੀਆਂ ਵੀ ਹਨ। ਬੰਦਾ ਸਿੰਘ ਨੂੰ ਗੁਰੂ ਦੇ ਨਾਂ ਨਾਲ ਹੀ ਸੰਬੋਧਨ ਕੀਤਾ ਗਿਆ ਹੈ। ਸਿੱਖਾਂ ਮੁਤੱਲਕ ਮਾੜੀ ਸ਼ਬਦਾਵਲੀ ਵਰਤੀ ਗਈ ਹੈ ਅਤੇ ਹਰ ਥਾਂ ਤੇ ਸਿੱਖਾਂ ਨੂੰ ਫਸਾਦੀ, ਦੋਜ਼ਖੀ ਜਾਂ ਲੁਟੇਰੇ ਲਿਖਿਆ ਗਿਆ ਹੈ। ਕਈ ਥਾਈ ਬੰਦਾ ਸਿੰਘ ਨੂੰ ਮਕਾਰ ਗੁਰੂ ਵੀ ਲਿਖਿਆ ਗਿਆ ਹੈ। ਪਰ ਸਮਝਿਆ ਜਾ ਸਕਦਾ ਹੈ ਕਿ ਇਹ ਜਾਣਕਾਰੀ ਵਿਰੋਧੀਆਂ ਵਲੋਂ ਦਿੱਤੀ ਗਈ ਹੈ ਇਸ ਲਈ ਇਸ ਤਰ੍ਹਾਂ ਦੀਆਂ ਕਮਜ਼ੋਰੀਆਂ ਦਾ ਆ ਜਾਣਾ ਸੁਭਾਵਕ ਸੀ।

**ਫਤੂਹਤਨਾਮਾ-ਏ-ਸਮਦੀ:** ਇਹ ਲਿਖਤ ਪਰਸ਼ੀਅਨ ਵਿਚ ਲਿਖੀ ਗਈ ਸੀ। ਇਸ ਦਾ ਭਾਵ ਹੈ ਅਬਦੁੱਸ ਸਮੱਦ ਖਾਨ ਦੀਆਂ ਜਿੱਤਾਂ। ਇਸ ਦਾ ਲੇਖਕ ਗੁਲਾਮ ਮੁਹੱਈਉਦੀਨ ਹੈ। ਇਹ 1722-23

ਈ. ਦੀ ਲਿਖਤ ਹੈ। ਇਸ ਤਰ੍ਹਾਂ ਇਹ ਲਿਖਤ ਬੰਦਾ ਸਿੰਘ ਬਹਾਦੁਰ ਦੀ ਸਮਕਾਲੀ ਲਿਖਤ ਹੈ। ਇਹ ਲਿਖਤ ਅਜੇ ਤੱਕ ਵੀ ਅਣਛਪੀ ਹੈ ਅਤੇ ਇਸ ਦਾ ਖਰੜਾ ਲੰਡਨ ਵਿਖੇ ਬ੍ਰਿਟਿਸ਼ ਮਿਊਜ਼ੀਅਮ ਵਿਚ ਪਿਆ ਹੈ। ਇਸ ਦੀਆਂ ਫੋਟੋਸਟੈਟ ਕਾਪੀਆਂ ਭਾਵੇਂ ਪੰਜਾਬ ਯੂਨੀਵਰਸਿਟੀ, ਲਾਹੌਰ ਵਿਚ ਪਈਆਂ ਹਨ ਅਤੇ ਪ੍ਰੋਫ਼ੈਸਰ ਗੁਰਬਖ਼ਸ਼ ਸਿੰਘ, ਅੰਮ੍ਰਿਤਸਰ ਨੇ ਇਸ ਲਿਖਤ ਬਾਰੇ ਅੰਗਰੇਜ਼ੀ ਵਿਚ ਇਕ ਆਰਟੀਕਲ ਲਿਖਿਆ ਹੈ।[2] ਇਥੇ ਇਸੇ ਆਰਟੀਕਲ ਵਿਚੋਂ ਜਾਣਕਾਰੀ ਲੈ ਕੇ ਹੀ ਇਸ ਲਿਖਤ ਬਾਰੇ ਲਿਖਿਆ ਗਿਆ ਹੈ।

ਅਬਦੁੱਸ ਸਮੱਦ ਖਾਨ 1713 ਤੋਂ ਲੈ ਕੇ 1726 ਤੱਕ ਲਾਹੌਰ ਦਾ ਸੂਬੇਦਾਰ ਸੀ। ਬੰਦਾ ਸਿੰਘ ਬਹਾਦਰ ਨੂੰ ਇਸੇ ਨੇ ਹੀ ਅੰਤ ਵਿਚ ਗਰਿਫ਼ਤਾਰ ਕੀਤਾ ਸੀ। ਗੁਲਾਮ ਮੁਹੱਈਊਦੀਨ ਇਸ ਦਾ ਮੁਨਸ਼ੀ ਸੀ। ਉਹ ਬੰਦਾ ਸਿੰਘ ਬਹਾਦਰ ਦੇ ਖਿਲਾਫ਼ ਕੀਤੀਆਂ ਗਈਆਂ ਲੜਾਈਆਂ ਨੂੰ ਅੱਖੀਂ ਦੇਖਣ ਵਾਲਾ ਅਤੇ ਕੰਨੀ ਸੁਣਨ ਵਾਲਾ ਸੀ। ਉਸ ਨੇ ਆਪਣੇ ਮਾਲਕ ਦੀ ਪਰਸੰਸਾ ਵਿਚ ਉਸ ਦੀਆਂ ਜਿੱਤਾਂ ਦਾ ਕਿੱਸਾ ਬੜੀ ਹੀ ਉਪਮਾਮਈ ਅਤੇ ਕਾਵਿਕ-ਉਡਾਰੀਆਂ ਵਾਲੀ ਸ਼ੈਲੀ ਵਿਚ ਲਿਖਿਆ ਹੈ। ਬੰਦਾ ਸਿੰਘ ਬਹਾਦਰ ਅਤੇ ਉਸ ਦੇ ਸਿੰਘ-ਸਾਥੀਆਂ ਬਾਰੇ ਉਤਨਾ ਹੀ ਮਾੜੀ ਭਾਸ਼ਾ ਵਿਚ ਲਿਖਿਆ ਗਿਆ ਹੈ। ਇਸ ਲਿਖਤ ਦੇ ਕੁੱਲ 174 ਲਿਖਤੀ ਪੰਨੇ ਹਨ ਜਿਨ੍ਹਾਂ ਵਿਚੋਂ 131 ਪੰਨੇ ਮੁਗਲਾਂ ਵਿਰੁੱਧ ਬੰਦਾ ਸਿੰਘ ਬਹਾਦਰ ਵਲੋਂ ਸ਼ੁਰੂ ਕੀਤੇ ਗਏ ਸੰਘਰਸ਼ ਦਾ ਬਿਰਤਾਂਤ ਦੇਣ ਵਾਲੇ ਹਨ। ਇਹ ਬਿਰਤਾਂਤ ਬੰਦਾ ਸਿੰਘ ਦੇ ਸੰਘਰਸ਼ ਦੇ ਪਿਛਲੇ ਪੜਾਅ ਦਾ ਹੈ।

ਹੁਣ ਤਕ ਜਿਨੇ ਵੀ ਇਤਿਹਾਸਕਾਰਾਂ ਅਤੇ ਲੇਖਕਾਂ ਨੇ ਬੰਦਾ ਸਿੰਘ ਬਹਾਦਰ ਬਾਰੇ ਲਿਖਿਆ ਹੈ ਕਿਸੇ ਨੇ ਵੀ ਇਸ ਲਿਖਤ ਤੋਂ ਜਾਣਕਾਰੀ ਨਹੀਂ ਲਈ। ਇਸ ਵਿਚ ਸਿੰਘਾਂ ਬਾਰੇ ਭਾਵੇਂ ਬੜੀ ਅਪਮਾਨਜਨਕ ਅਤੇ ਨਿੰਦਕ ਭਾਸ਼ਾ ਵਰਤੀ ਗਈ ਹੈ ਪਰ ਇਸ ਦੇ ਬਾਵਜੂਦ ਇਸ ਵਿਚ ਸਿੰਘਾਂ ਦੇ ਮੁਤੱਲਕ ਐਸੇ ਬਿਆਨ ਦਰਜ ਹਨ ਕਿ ਉਹ ਸਿੱਖ ਇਤਿਹਾਸ ਲਈ ਬੜੇ ਹੀ ਨਿਰਣਾਇਕ ਸਾਬਤ ਹੁੰਦੇ ਹਨ। **ਫਤੂਹਤਨਾਮਾ-ਏ-ਸਮਦੀ** ਵਿਚ ਦੱਸਿਆ ਗਿਆ ਹੈ ਕਿ ਪੰਜਾਬ ਅਤੇ ਇਸ ਦੇ ਲਾਗਲੇ ਪਰਾਂਤਾਂ ਵਿਚੋਂ, ਜਿਵੇਂ ਪਹਾੜੀ ਇਲਾਕੇ, ਜੰਮੂ ਅਤੇ ਦਿੱਲੀ ਦੇ ਲਾਗਲੇ ਇਲਾਕਿਆਂ ਵਿਚੋਂ ਬੜੀ ਵੱਡੀ ਗਿਣਤੀ ਵਿਚ ਉਥੋਂ ਦੇ ਗਰੀਬ ਹਿੰਦੂ ਬੰਦਾ ਸਿੰਘ ਬਹਾਦਰ ਪਾਸ ਆਉਂਦੇ ਸਨ ਤੇ ਸਿੰਘ ਸਜ ਕੇ ਖਾਲਸਾ ਫੌਜ ਵਿਚ ਭਰਤੀ ਹੋ ਜਾਂਦੇ ਸਨ। ਇਹ ਵੀ ਕਿ ਬੰਦਾ ਸਿੰਘ ਬਹਾਦਰ ਵਲੋਂ ਸ਼ੁਰੂ ਕੀਤੇ ਗਏ ਸੰਘਰਸ਼ ਦੀਆਂ ਖਬਰਾਂ ਇਰਾਨ, ਤੁਰਾਨ, ਕੰਧਾਰ ਅਤੇ ਮੁਲਤਾਨ ਤਕ ਫੈਲ ਗਈਆਂ ਸਨ। ਇਸ ਦਾ ਮਤਲਬ ਹੈ ਕਿ ਬੰਦਾ ਸਿੰਘ ਬਹਾਦਰ ਦਾ ਸੰਘਰਸ਼ ਰਾਸ਼ਟਰੀ ਅਤੇ ਅੰਤਰ-ਰਾਸ਼ਟਰੀ ਪੱਧਰ ਤੱਕ ਫੈਲ ਗਿਆ ਸੀ।

ਦੂਜੀ ਗੱਲ ਇਸ ਲਿਖਤ ਵਿਚੋਂ ਇਹ ਉਭਰਦੀ ਹੈ ਕਿ ਭਾਵੇਂ ਮੁੱਢਲੇ ਤੌਰ ਤੇ ਸਿੱਖ ਹਿਰਦਿਆਂ ਵਿਚ ਗੁੱਸਾ ਸਰਹਿੰਦ ਦੇ ਸੂਬੇਦਾਰ ਵਜ਼ੀਰ ਖਾਨ ਦੇ ਖਿਲਾਫ਼ ਹੀ ਸੀ ਪਰ ਸਿੱਖ ਸੰਘਰਸ਼ ਸਰਹਿੰਦ ਨੂੰ ਉਜਾੜਨ ਤੋਂ ਪਿੱਛੋਂ ਛੇਤੀ ਹੀ ਰਾਸ਼ਟਰੀ ਰੂਪ ਅਖ਼ਤਿਆਰ ਕਰ ਗਿਆ ਸੀ। ਸਿੰਘਾਂ ਨੇ ਸਰਹਿੰਦ ਤੋਂ ਇਲਾਵਾ, ਮੁਗਲ ਹਕੂਮਤ ਦੇ ਹੋਰ ਕਿਲ੍ਹਿਆਂ ਅਤੇ ਥਾਣਿਆਂ ਨੂੰ ਵੀ ਜਿੱਤ ਲਿਆ ਸੀ ਅਤੇ ਉਨ੍ਹਾਂ ਸਭ ਵਿਚੋਂ ਮੁਗਲ ਅਧਿਕਾਰੀਆਂ ਨੂੰ ਕੱਢ ਕੇ ਸਿੰਘਾਂ ਨੇ ਆਪਣੇ ਅਧਿਕਾਰੀ ਤਾਇਨਾਤ ਕਰ ਦਿੱਤੇ ਸਨ। **ਫਤੂਹਤਨਾਮਾ** ਵਿਚ ਲਿਖਿਆ ਗਿਆ ਹੈ:

"ਉਨ੍ਹਾਂ (ਸਿੰਘਾਂ) ਨੇ ਵਜ਼ੀਰ ਖਾਨ ਤੋਂ ਬਦਲਾ ਲੈਣ ਲਈ ਆਪਣਾ ਸਿਰ ਚੁੱਕਿਆ। ਇਸ ਨੇ ਉਨ੍ਹਾਂ ਦੇ ਪਹਿਲੇ ਗੁਰੂ ਨੂੰ ਉਜਾੜ ਦਿੱਤਾ ਸੀ। ਇਸ ਗੱਲ ਦਾ ਗੁੱਸਾ ਉਨ੍ਹਾਂ ਦੇ ਹਿਰਦਿਆਂ ਵਿਚ ਜ਼ਖ਼ਮ

ਕਰ ਰਿਹਾ ਸੀ। ਉਨ੍ਹਾਂ ਨੇ ਸਮੁੱਚੇ ਸਰਹਿੰਦ ਦੇਸ ਵਿਚੋਂ ਵਜ਼ੀਰ ਖਾਨ ਦੇ ਅਧਿਕਾਰੀਆਂ ਨੂੰ ਹਟਾ ਦਿੱਤਾ ਸੀ। ਸਾਰਾ ਦੇਸ਼ ਆਪਣੇ ਅਧਿਕਾਰ ਹੇਠ ਕਰ ਲਿਆ ਸੀ। ਸਰਹਿੰਦ ਤੋਂ ਬਾਅਦ ਉਨ੍ਹਾਂ ਨੇ ਸਾਰੇ ਦੇਸ ਵਿਚ ਹੀ ਗੜਬੜ ਫੈਲਾ ਦਿੱਤੀ ਅਤੇ ਛੇਤੀ ਹੀ ਸਾਰੀਆਂ ਮੁਸ਼ਕਲਾਂ ਨੂੰ ਦੂਰ ਕਰਕੇ ਇਕ ਬਹੁਤ ਵੱਡੀ ਸ਼ਕਤੀ ਬਣ ਗਏ ਸਨ।"

ਗੁਲਾਮ ਮੁਹੱਈਉੱਦੀਨ ਦੇ ਅਨੁਸਾਰ ਸਿੰਘਾਂ ਨੇ ਇਕ ਹੋਰ ਗੱਲ ਕਰਕੇ ਆਪਣੀ ਹੈਂਕੜ ਦਾ ਪਰਗਟਾਵਾ ਕੀਤਾ ਸੀ। ਲੇਖਕ ਜਿਸ ਗੱਲ ਨੂੰ ਸਿੰਘਾਂ ਦੀ ਹੈਂਕੜ ਲਿਖ ਰਿਹਾ ਹੈ ਉਹ ਉਨ੍ਹਾਂ ਵਲੋਂ ਬਾਦਸ਼ਾਹ ਨੂੰ ਦਿੱਤੀ ਗਈ ਲਲਕਾਰ ਸੀ। ਇਸ ਲਿਖਤ ਵਿਚ ਇਹ ਗੱਲ ਬੜੀ ਹੀ ਸਪਸ਼ਟਤਾ ਨਾਲ ਅਤੇ ਵਿਸਥਾਰ ਨਾਲ ਲਿਖੀ ਗਈ ਹੈ। **ਫਤੂਹਤਨਾਮਾ** ਅਨੁਸਾਰ ਬੰਦਾ ਸਿੰਘ ਬਹਾਦਰ ਨੇ ਥਾਨੇਸਰ (ਕੁਰਕਸ਼ੇਤਰ) ਤੱਕ ਆਪਣੇ ਰਾਜ ਦੀ ਪੂਰਬੀ ਸੀਮਾ ਨੀਅਤ ਕਰ ਦਿੱਤੀ ਸੀ ਅਤੇ ਥਾਨੇਸਰ ਦੇ ਉਸ ਮੈਦਾਨ ਵਿਚ, ਜਿਥੋਂ ਦੀ ਦਿੱਲੀ ਨੂੰ ਮੁੱਖ ਰਸਤਾ ਜਾਂਦਾ ਸੀ, ਲੱਕੜ ਦਾ ਇੱਕ ਮੋਟਾ ਸਤੰਭ ਗਡਵਾ ਦਿੱਤਾ ਸੀ। ਇਸ ਸਤੰਭ ਉਪਰ ਲਿਖਿਆ ਹੋਇਆ ਸੀ "ਬਾਦਸ਼ਾਹ ਖਬਰਦਾਰ! ਇਸ ਤੋਂ ਅੱਗੇ ਖਾਲਸੇ ਦਾ ਰਾਜ ਹੈ। ਇਥੇ ਪਹੁੰਚ ਕੇ ਤੈਨੂੰ ਆਪਣੀਆਂ ਜੇਤੂ ਫੌਜਾਂ ਨੂੰ ਰੋਕਣ ਦੇ ਹੁਕਮ ਦੇਣੇ ਪੈਣਗੇ।" ਫਤੂਹਤਨਾਮੇ ਦਾ ਕਰਤਾ ਲਿਖਦਾ ਹੈ ਕਿ ਮੁਗਲ ਸ਼ਹਿਨਸ਼ਾਹੀ ਵਿਚ ਇਹ ਪਹਿਲਾ ਮੌਕਾ ਸੀ ਜਦੋਂ ਕਿਸੇ ਬਾਗੀ ਨੇ ਇਉਂ ਸਤੰਭ ਗੱਡ ਕੇ ਮੁਗਲ ਬਾਦਸ਼ਾਹ ਨੂੰ ਆਪਣੇ ਰਾਜ ਦੀ ਹੋਂਦ ਜਤਾਈ ਹੋਵੇ।

ਇਸ ਲਿਖਤ ਦੇ ਲੇਖਕ ਨੇ ਆਪਣਾ ਸਿੱਖ ਵਿਰੋਧੀ ਝੁਕਾਅ ਰੱਖਣ ਦੇ ਬਾਵਜੂਦ ਵੀ ਸਿੱਖ ਦੇ ਧਾਰਮਿਕ ਚਰਿੱਤਰ ਦੀ ਵਿਆਖਿਆ ਕੀਤੀ ਹੈ। ਸਿੱਖੀ ਚਰਿੱਤਰ ਦੀ ਵਿਆਖਿਆ ਕਰਦਾ ਹੋਇਆ ਲੇਖਕ ਲਿਖਦਾ ਹੈ: "ਹਰ ਸਿੱਖ ਆਪਣੇ ਸਿਰ ਅਤੇ ਚੇਹਰੇ ਉਪਰ ਸੰਘਣੇ ਵਾਲ (ਦਾੜ੍ਹੀ-ਮੁੱਛਾਂ) ਹੋਣ ਕਰਕੇ ਇਕ ਰਿੱਛ ਦੀ ਤਰ੍ਹਾਂ ਲੱਗਦਾ ਹੈ। ਉਹ ਆਪਣੇ ਚੇਹਰਿਆਂ ਤੇ ਕਦੇ ਵੀ ਉਸਤਰਾ ਨਹੀਂ ਫੇਰਦੇ ਸੀ। ਉਨ੍ਹਾਂ ਦੇ ਦਾੜ੍ਹੇ ਇਤਨੇ ਲੰਮੇ ਅਤੇ ਚੌੜੇ ਹੁੰਦੇ ਹਨ ਕਿ ਉਹ ਆਪਣੇ ਪਿੱਛੇ ਸਾਰੇ ਸਰੀਰ ਨੂੰ ਛੁਪਾ ਲੈਂਦੇ ਹਨ। ਜਦੋਂ ਉਹ ਆਪਣੇ ਸਿਰਾਂ ਦੇ ਲੰਮੇ ਤੇ ਸੰਘਣੇ ਵਾਲਾਂ ਨੂੰ ਪਿੱਛੇ ਵਲ ਖਿਲਾਰ ਕੇ ਸਿੱਟਦੇ ਹਨ ਤਾਂ ਉਹ ਇਕ ਚੌਰ ਦੀ ਤਰ੍ਹਾਂ ਲੱਗਦੇ ਹਨ। ਹੋਰ ਕਾਫ਼ਰ ਤਾਂ ਆਪਣੇ ਸਰੀਰ ਤੇ ਜਨੇਊ ਪਹਿਨਦੇ ਹਨ ਪਰ ਇਹ ਇਕੱਲੇ ਹੀ ਆਪਣੇ ਮੋਢਿਆਂ ਉਤੋਂ ਦੀ (ਗਾਤਰੇ) ਲੋਹੇ ਦੀਆਂ ਜੰਜੀਰਾਂ (ਕਮਰਬੰਦ) ਪਹਿਨਦੇ ਹਨ। ਇਹ ਕਦੇ ਵੀ ਆਪਣੀਆਂ ਕੱਛਾਂ ਅਤੇ ਨਾਸਾਂ ਵਿਚੋਂ ਵੀ ਆਪਣੇ ਵਾਲ ਨਹੀਂ ਕਟਵਾਉਂਦੇ।" ਇਹ ਇਕ ਵਿਰੋਧੀ ਦੀ ਕਲਮ ਦੁਆਰਾ ਉਕਰਿਆ ਹੋਇਆ ਸਿੱਖੀ ਸਰੂਪ ਦਾ ਚਿੱਤਰ ਹੈ ਜਿਹੜਾ ਆਪਣੇ-ਆਪ ਵਿਚ ਇਤਿਹਾਸਕ ਤੌਰ ਤੇ ਬਹੁਤ ਹੀ ਮਹੱਤਵਪੂਰਨ ਹੈ।

ਇਸ ਤੋਂ ਇਲਾਵਾ, ਫਤੂਹਤਨਾਮੇ ਦਾ ਲਿਖਾਰੀ ਸਿੱਖਾਂ ਬਾਰੇ ਵਰਤੀ ਜਾਂਦੀ ਆਪਣੀ ਮਾੜੀ ਅਤੇ ਨਿੰਦਣਯੋਗ ਸ਼ਬਦਾਵਲੀ ਵਿਚ ਸਿੱਖਾਂ ਦੇ ਇਕ ਐਸੇ ਗੁਣ ਦੀ ਤਾਰੀਫ਼ ਕਰ ਜਾਂਦਾ ਹੈ ਜਿਹੜਾ ਕਿ ਉਨ੍ਹਾਂ ਦਿਨਾਂ ਵਿਚ ਕਿਸੇ ਵੀ ਸੈਨਿਕ ਵਿਚ ਨਹੀਂ ਹੁੰਦਾ ਸੀ। ਇਹ ਗੁਣ ਹੈ ਸਿੱਖਾਂ ਦੇ ਉੱਚ-ਆਚਰਣਕ ਜੀਵਨ ਦਾ। ਫਤੂਹਤਨਾਮੇ ਵਿਚ ਲਿਖਿਆ ਗਿਆ ਹੈ: "ਇਹ (ਸਿੰਘ) ਬੜੇ ਹੀ ਗੰਦੇ, ਕਿਸਮਤ ਦੇ ਮਾਰੇ ਅਤੇ ਰਾਖਸ਼ਸ਼ਾਂ ਦੀ ਤਰ੍ਹਾਂ ਜਾਪਣ ਵਾਲੇ ਜਿਹੜੇ ਕਿ ਇਉਂ ਲੱਗਦੇ ਹਨ ਜਿਵੇਂ ਕਿ ਸਵਰਗਾਂ ਵਿਚੋਂ ਸਾਰਾ ਗੰਦ ਹੂੰਝ ਕੇ ਰੱਬ ਨੇ ਇਨ੍ਹਾਂ ਨੂੰ ਧਰਤੀ ਤੇ ਸੁੱਟ ਦਿੱਤਾ ਹੋਵੇ। ਪਰ ਇਹ ਕਿਸੇ ਪਰਾਈ ਔਰਤ ਨੂੰ ਛੇੜਦੇ ਤੱਕ ਨਹੀਂ ਹਨ।"

ਅਸਲ ਵਿਚ ਖਾਲਸਾ ਰਹਿਤ-ਮਰਯਾਦਾ ਇਤਨੀ ਮਜ਼ਬੂਤੀ ਨਾਲ ਸਮੁੱਚੇ ਖਾਲਸਾ ਪੰਥ ਵਿਚ ਪਰਚੱਲਤ ਕੀਤੀ ਗਈ ਸੀ ਕਿ ਖਾਲਸੇ ਵਿਚ ਕੋਈ ਆਚਰਣ ਦਾ ਕੱਚਾ-ਪਿੱਲਾ ਵਿਅਕਤੀ ਰਹਿ ਹੀ ਨਹੀਂ ਸਕਦਾ ਸੀ। ਬੰਦਾ ਸਿੰਘ ਬਹਾਦਰ ਖੁਦ ਅਜਿਹੀਆਂ ਗੱਲਾਂ ਨੂੰ ਲਾਗੂ ਕਰਨ ਵਿਚ ਬਹੁਤ ਸਖ਼ਤ ਸੀ। ਆਚਰਣ ਦੇ ਪੱਕੇ ਹੋਏ ਬਿਨਾ ਨਾ ਹੀ ਤਾਂ ਲੋਭ-ਲਾਲਚ ਤੋਂ ਉਪਰ ਉੱਠਿਆ ਜਾ ਸਕਦਾ ਹੈ, ਨਾ ਹੀ ਨਿਰਭਉ ਅਤੇ ਨਿਰਵੈਰ ਹੋਇਆ ਜਾ ਸਕਦਾ ਹੈ ਅਤੇ ਨਾ ਹੀ ਸ਼ਹੀਦ ਹੋਇਆ ਜਾ ਸਕਦਾ ਹੈ। ਬੰਦਾ ਸਿੰਘ ਬਹਾਦੁਰ ਖੁਦ ਆਚਰਣ ਦਾ ਪੱਕਾ ਸੀ ਅਤੇ ਇਸੇ ਕਰਕੇ ਉਸ ਦਾ ਹਰ ਸਾਥੀ ਵੀ ਆਚਰਣ ਦਾ ਪੱਕਾ ਸੀ। ਫਤੂਹਤਨਾਮਾ ਅਨੁਸਾਰ ਬੰਦਾ ਸਿੰਘ ਪਾਸ ਨੀਚ-ਜਾਤੀਆਂ ਦੇ ਲੋਕ ਬੜੀ ਵੱਡੀ ਗਿਣਤੀ ਵਿਚ ਆ ਰਹੇ ਸਨ। ਫਤੂਹਤਨਾਮਾ ਵਿਚ ਇਨ੍ਹਾਂ ਲੋਕਾਂ ਨੂੰ 'ਖਾਸ਼-ਓ-ਖ਼ਾਸ਼ਕ-ਏ-ਹਨੂਦ-ਏ-ਜਹੱਨਮੀ ਵਾਜੂਦ' ਕਿਹਾ ਗਿਆ ਹੈ। ਇਸ ਦਾ ਭਾਵ ਹੈ ਨਰਕਾਂ ਦੇ ਭੋਗੀ ਹਿੰਦੂ ਸਮਾਜ ਦਾ ਗੰਦਾ ਹਿੱਸਾ। ਨਾਲ ਇਹ ਵੀ ਲਿਖਿਆ ਗਿਆ ਹੈ ਕਿ ਇਹ ਸਿੰਘ ਬਣ ਜਾਣ ਉਪਰੰਤ ਇਤਨੇ ਨਿਰਭੈ ਅਤੇ ਦਲੇਰ ਬਣ ਜਾਂਦੇ ਹਨ ਕਿ ਇਨ੍ਹਾਂ ਨੂੰ 'ਆਫ਼ਤ-ਏ-ਅਸਮਾਨੀ' ਸਮਝਿਆ ਜਾਣ ਲੱਗ ਜਾਂਦਾ ਸੀ। ਇਸ ਲਿਖਤ ਅਨੁਸਾਰ ਬਾਦਸ਼ਾਹੀ ਫੌਜਾਂ ਵਿਚ ਇਤਨਾ ਦਮ ਨਹੀਂ ਸੀ ਕਿ ਉਹ ਇਸ 'ਆਫ਼ਤ-ਏ-ਅਸਮਾਨੀ' ਦਾ ਮੁਕਾਬਲਾ ਕਰ ਸਕਦੀਆਂ (ਤਾਕਤ-ਏ-ਇਨਸਾਨੀ ਬਾ ਆਫ਼ਤ-ਏ-ਅਸਮਾਨੀ ਕੁਜਾਅ ਹਮ ਪੰਜਾ ਸ਼ਵਦ।)

ਲਿਖਤ ਦੇ ਅਖੀਰ ਵਿਚ ਭਾਵੇਂ ਲੇਖਕ ਸਿੰਘਾਂ ਵਲੋਂ ਮੁਸਲਮਾਨਾਂ ਦੇ ਕੀਤੇ ਗਏ ਕਤਲੇਆਮ ਦੀ ਗੱਲ ਕਰਦਾ ਹੈ ਪਰ ਇਹ ਗੱਲ ਕਰਦਾ ਕਰਦਾ ਉਹ ਮੁਗਲ ਸੈਨਿਕਾਂ ਦੀਆਂ ਕਾਤਲਾਨਾ ਕਾਰਵਾਈਆਂ ਦਾ ਇਹ ਕਹਿ ਕੇ ਪਰਗਟਾਵਾ ਕਰ ਜਾਂਦਾ ਹੈ ਕਿ ਮੁਗਲ ਸਿਪਾਹੀ ਜੋ ਕੁਝ ਕਰਦੇ ਸਨ ਉਹ ਆਪਣੀ ਸ਼ਰਾ ਦੇ ਮੁਤਾਬਕ ਕਰਦੇ ਸਨ। ਸ਼ਰਾ ਦੇ ਮੁਤਾਬਕ ਕੀ ਕਰਦੇ ਸਨ? ਸ਼ਰਾ ਦੇ ਅਨੁਸਾਰ ਕੋਈ ਮੁਸਲਮਾਨ ਸਿਪਾਹੀ ਡਿੱਗੇ ਪਏ ਦੁਸ਼ਮਣ ਉਪਰ ਵਾਰ ਨਹੀਂ ਕਰ ਸਕਦਾ ਸੀ। ਸ਼ਰਾ ਦੀ ਇਸ ਪਾਬੰਦੀ ਤੋਂ ਬਚਣ ਲਈ ਮੁਗਲ ਸਿਪਾਹੀ ਅਕਸਰ ਇਹ ਕਰਦੇ ਸਨ ਕਿ ਉਹ ਡਿਗੇ ਪਏ ਦੁਸ਼ਮਣ ਨੂੰ ਜੇਕਰ ਜਿਉਂਦਾ ਦੇਖਦੇ ਸਨ ਤਾਂ ਉਸ ਨੂੰ ਡਿੱਗੇ ਪਏ ਹੋਏ ਨੂੰ ਹੀ ਮਾਰਨ ਦੀ ਵਜਾਏ ਆਪਣੇ ਬਰਛਿਆਂ ਦੀਆਂ ਤਿੱਖੀਆਂ ਨੋਕਾਂ ਨਾਲ ਖੜ੍ਹਾ ਕਰ ਲੈਂਦੇ ਸਨ। ਖੜ੍ਹਾ ਕਰ ਕੇ ਬਰਛਿਆਂ ਦੀਆਂ ਨੋਕਾਂ ਉਸ ਸਮੇਂ ਤਕ ਉਸ ਦੇ ਸਰੀਰ ਵਿਚ ਖਭੋ ਕੇ ਰੱਖਦੇ ਸਨ ਜਦੋਂ ਤੱਕ ਉਹ ਮਰ ਨਹੀਂ ਜਾਂਦਾ ਸੀ। ਲੇਖਕ ਆਪਣੀ ਜਾਣ ਵਿਚ ਤਾਂ ਇਸ ਤਰ੍ਹਾਂ ਲਿਖ ਕੇ ਭਾਵੇਂ ਮੁਗਲ ਸੈਨਿਕਾਂ ਨੂੰ ਸ਼ਰੱਈ ਜ਼ਾਬਤੇ ਦੇ ਪੂਰੇ ਅਤੇ ਅਸੂਲਾਂ ਦੇ ਪੱਕੇ ਦਰਸਾ ਰਿਹਾ ਹੈ ਪਰ ਇਹ ਤਰੀਕਾ ਬਹੁਤ ਹੀ ਜ਼ਾਲਮਾਨਾ ਅਤੇ ਨਿਰਦਈ ਸੀ।

ਅਖੀਰ ਵਿਚ ਇਸ ਲਿਖਤ ਬਾਰੇ ਕਿਹਾ ਜਾ ਸਕਦਾ ਹੈ ਕਿ ਇਹ ਬੰਦਾ ਸਿੰਘ ਬਹਾਦਰ ਦੀ ਸਮਕਾਲੀ ਲਿਖਤ ਹੈ। ਇਸ ਦੀ ਇਤਿਹਾਸਕ ਮਹੱਤਤਾ ਬਹੁਤ ਜ਼ਿਆਦਾ ਹੈ। ਇਸ ਲਿਖਤ ਤੋਂ ਬੰਦਾ ਸਿੰਘ ਬਹਾਦਰ ਦੇ ਸੰਘਰਸ਼ ਦੀ ਰੂਪ-ਰੇਖਾ, ਖਾਲਸਈ ਫੌਜਾਂ ਦਾ ਸੰਗਠਨ, ਸਿੱਖੀ ਸਰੂਪ ਦੀ ਵਿਆਖਿਆ ਅਤੇ ਖਾਲਸੇ ਦੇ ਸਮਾਜਿਕ ਮਿਸ਼ਨ ਦਾ ਕਾਫੀ ਹੱਦ ਤੱਕ ਨਿਰਣਈ ਰੂਪ ਵਿਚ ਪਤਾ ਲਗਦਾ ਹੈ।

**ਅਸਰਾਰਿ ਸਮਦੀ:** ਅਸਰਾਰਿ ਸਮਦੀ 1728-29 ਈ. ਦੀ ਲਿਖਤ ਹੈ। ਭਾਵੇਂ ਲਿਖਤ ਵਿਚ ਲੇਖਕ ਦਾ ਨਾਂ ਨਹੀਂ ਦਿੱਤਾ ਗਿਆ ਪਰ ਆਮ ਤੌਰ ਤੇ ਇਸ ਦੇ ਲੇਖਕ ਦਾ ਨਾਂ ਜੋਤ ਪਰਕਾਸ਼ ਮੰਨਿਆ ਗਿਆ ਹੈ। ਇਹ ਲਾਹੌਰ ਦੇ ਗਵਰਨਰ (ਸੂਬੇਦਾਰ) ਨਵਾਬ ਅਬਦੁੱਸ ਸਮੱਦ ਖਾਨ ਦਾ ਮੁਨਸ਼ੀ ਸੀ।

ਜੋਤ ਪਰਕਾਸ਼ ਉਸ ਦੇ ਸਭ ਤੋਂ ਵੱਧ ਵਿਸ਼ਵਾਸ ਪਾਤਰ ਕਰਮਚਾਰੀਆਂ ਵਿਚੋਂ ਸੀ। ਉਹ ਹਰ ਸਮੇਂ ਸਮੱਦ ਖਾਨ ਦੇ ਨਾਲ ਰਹਿੰਦਾ ਸੀ। 1713 ਵਿਚ ਬੰਦਾ ਸਿੰਘ ਬਹਾਦੁਰ ਦਾ ਪੰਜਾਬ ਦੀ ਧਰਤੀ ਉਪਰ ਸਾਰੇ ਪਾਸੇ ਦਬਦਬਾ ਫੈਲਿਆ ਹੋਇਆ ਸੀ। ਜੋ ਮੁਹਿੰਮਾਂ ਨਵਾਬ ਸਾਹਿਬ ਨੇ ਬੰਦਾ ਸਿੰਘ ਬਹਾਦਰ ਦੇ ਖਿਲਾਫ਼ ਭੇਜੀਆਂ ਸਨ ਉਨ੍ਹਾਂ ਸਭ ਵਿਚ ਅਸਰਾਰਿ ਸਮਦੀ ਦਾ ਲੇਖਕ (ਜੋਤ ਪਰਕਾਸ਼) ਸ਼ਾਮਲ ਹੁੰਦਾ ਸੀ। ਇਸ ਲਈ ਉਸ ਨੇ ਆਪਣੀ ਲਿਖਤ ਵਿਚ ਜੋ ਕੁਝ ਵੀ ਲਿਖਿਆ ਹੈ ਉਹ ਅੱਖੀ ਦੇਖਿਆ ਅਤੇ ਕੰਨੀ ਸੁਣਿਆ ਬਿਰਤਾਂਤ ਹੀ ਲਿਖਿਆ ਹੈ। ਅਸਰਾਰਿ ਸਮਦੀ ਦਾ ਵਿਸ਼ਾ ਭਾਵੇਂ ਬੰਦਾ ਸਿੰਘ ਬਹਾਦੁਰ ਦੇ ਸੰਘਰਸ਼ ਤੋਂ ਇਲਾਵਾ ਤਿਹਾਰਾ ਦੇ ਈਸਾ ਖਾਨ ਮੰਝ, ਕਸੂਰ ਦੇ ਹੁਸੈਨ ਖਾਨ ਅਫ਼ਗਾਨ ਦੇ ਖਿਲਾਫ਼, ਕਸ਼ਮੀਰ ਦੇ ਸ਼ੇਖ਼ ਸਰਫੁੱਦੀਨ ਦੇ ਵਿਰੁੱਧ ਕੀਤੀ ਕਾਰਵਾਈ ਅਤੇ ਜੰਮੂ ਦੇ ਧਰਿਪ ਦੇਵ ਅਤੇ ਆਨੰਦ ਦੇਵ ਦੇ ਖਿਲਾਫ਼ ਕੀਤੀਆਂ ਗਈਆਂ ਕਾਰਵਾਈਆਂ ਬਾਰੇ ਵੀ ਲਿਖਿਆ ਹੈ। ਸਾਡਾ ਸੰਬੰਧ ਸਿਰਫ ਬੰਦਾ ਸਿੰਘ ਬਹਾਦੁਰ ਦੇ ਸੰਘਰਸ਼ ਨਾਲ ਸਬੰਧਤ ਜਾਣਕਾਰੀ ਤੋਂ ਹੈ। ਲਿਖਤ ਦਾ ਤਕਰੀਬਨ ਛੇਵਾਂ ਕੁ ਹਿੱਸਾ ਹੀ ਬੰਦਾ ਸਿੰਘ ਬਹਾਦੁਰ ਨਾਲ ਸਬੰਧਤ ਹੈ ਪਰ ਇਹ ਜਿੰਨਾ ਵੀ ਹੈ ਉਹ ਇਤਿਹਾਸਕ ਤੌਰ ਤੇ ਬੜਾ ਹੀ ਮਹੱਤਵਪੂਰਨ ਹੈ ਕਿਉਂਕਿ ਇਹ ਸਮਕਾਲੀ ਗਵਾਹੀ ਹੈ।

ਭਾਵੇਂ ਲੇਖਕ ਨੇ ਇਕ ਪਾਸੜ ਜਾਣਕਾਰੀ ਹੀ ਦਿੱਤੀ ਹੈ ਅਤੇ ਆਪਣੇ ਅੰਨਦਾਤਾ ਅਬਦੁੱਸ ਸਮੱਦ ਖਾਨ ਦੀ ਲੋੜ ਤੋਂ ਬਹੁਤ ਜ਼ਿਆਦਾ ਤਾਰੀਫ਼ ਕੀਤੀ ਹੈ ਅਤੇ ਸਿੰਘਾਂ ਦੇ ਮੁੱਤਲਕ ਕਿੱਤੇ ਜ਼ਿਆਦਾ ਨਫ਼ਰਤ ਪਰਗਟ ਕੀਤੀ ਹੈ। ਫਿਰ ਵੀ ਸਿੰਘਾਂ ਪਰੱਤੀ ਉਸ ਨੇ ਐਸੇ ਵੇਰਵੇ ਦਿੱਤੇ ਹਨ ਜਿਹੜੇ ਇਤਿਹਾਸਕ ਤੌਰ ਤੇ ਬਹੁਤ ਮਹੱਤਤਾ ਰੱਖਦੇ ਹਨ। ਦੁਸ਼ਮਣ ਦੀਆਂ ਸੌ ਗਾਲਾਂ ਵਿਚੋਂ ਜੇ ਇਕ ਸ਼ਬਦ ਵੀ ਸਿੰਘਾਂ ਦੀ ਪਰਸ਼ੰਸਾ ਵਿਚ ਨਿੱਕਲ ਜਾਵੇ ਤਾਂ ਸਮਝਣਾ ਚਾਹੀਦਾ ਹੈ ਕਿ ਇਹ ਪਰਸੰਸਾ ਸੌ ਗਾਲ੍ਹਾਂ ਨਾਲੋਂ ਕਿਤੇ ਜ਼ਿਆਦਾ ਮਹੱਤਵਪੂਰਨ ਹੈ। ਇਥੇ ਇਸ ਲਿਖਤ ਦਾ ਪੰਜਾਬੀ ਤਰਜਮਾ ਦਿੱਤਾ ਜਾ ਰਿਹਾ ਹੈ। ਸਿਰਫ ਇਤਿਹਾਸਕ ਤੌਰ ਤੇ ਵਰਤੋਂ ਕਰਨਯੋਗ ਕਥਨ ਹੀ ਇਥੇ ਦਿੱਤੇ ਜਾ ਰਹੇ ਹਨ। ਫਜ਼ੂਲ ਦੀਆਂ ਉਹ ਕਵਿਤਾਵਾਂ ਜਾਂ ਸ਼ੇਅਰ ਜਿਨ੍ਹਾਂ ਦਾ ਇਤਿਹਾਸਕ ਤੌਰ ਤੇ ਕੋਈ ਅਰਥ ਨਹੀਂ ਬਣਦਾ ਉਹ ਛੱਡੇ ਜਾ ਰਹੇ ਹਨ। ਪਾਠਕ ਦੇਖਣਗੇ ਕਿ ਲੇਖਕ ਹੱਦੋਂ ਵੱਧ ਉਲਾਰ ਹੋਇਆ ਸਿੰਘਾਂ ਨੂੰ ਗਾਲ੍ਹਾਂ ਕੱਢਦਾ ਕੱਢਦਾ ਕਿਵੇਂ ਉਨ੍ਹਾਂ ਦੇ ਆਚਰਣ ਦੀ ਅਤੇ ਬਹਾਦੁਰੀ ਦੀ ਪਰਸੰਸਾ ਕਰ ਜਾਂਦਾ ਹੈ। ਅਸਰਾਰਿ ਸਮਦੀ ਦਾ ਲੇਖਕ ਲਿਖਦਾ ਹੈ:

"ਇਸ ਤੋਂ ਮਗਰੋਂ ਇਹ ਪਾਪੀ (ਲੇਖਕ) ਸ਼ੁਭਾਸਣ ਤੋਂ ਸੱਖਣਾ, ਸੱਭਿਆਚਾਰ ਦੇ ਸਾਰੇ ਦੇ ਸਾਰੇ ਘਾਟਿਆਂ ਦਾ ਧਾਰਨੀ, ਕਲਾਨੌਰ ਦੇ ਇਲਾਕੇ ਦਾ ਵਾਸੀ ਅਤੇ ਕਲਾਨੌਰ ਇਕ ਅਜਿਹਾ ਕਸਬਾ ਹੈ, ਜੋ ਪ੍ਰਕਾਸ਼ਮਾਨ ਦ੍ਰਿਸ਼ਾਂ, ਪ੍ਰਸੰਨਤਾ ਤੇ ਖ਼ੁਸ਼ੀ ਵਾਲਿਆਂ ਦੀ ਸੁੰਦਰਤਾ ਦਾ ਪਰਗਟਾਊ ਹੈ, ਉਸ ਦਾ ਆਲਾ-ਦੁਆਲਾ ਸਵੇਰ ਦੀ ਸਫੈਦੀ ਦੀ ਤਰ੍ਹਾਂ ਵਿਸ਼ਾਲ ਵਾਯੂ-ਮੰਡਲ ਵਾਲਾ, ਉਸ ਦੀ ਧਰਤੀ 'ਸਖੁਨ' (ਕਥਨ) ਦੀ ਜ਼ਮੀਨ ਦੀ ਤਰ੍ਹਾਂ ਦਿਲ ਨੂੰ ਖਿੜਾਉਣ ਵਾਲੀ ਹੈ?

ਸੁੰਦਰਤਾ ਉਸ ਦੇ ਆਲੇ-ਦੁਆਲੇ ਦੀ ਮਿੱਟੀ ਦੀ ਆਸ਼ਕ ਹੈ।
ਨਜ਼ਰਾਂ ਉਥੋਂ ਦੇ ਜੰਮੇਂ ਪਲਿਆਂ ਦੀਆਂ ਦਾਸ ਹੋ ਗਈਆਂ।
ਉਸ ਦੇ ਦੁਆਲੇ ਦਿਲਾਂ ਨੂੰ ਪਰਸੰਨਤਾ ਦੇਣ ਵਾਲੀ ਨਦੀ ਦਜਲਾ ਦਰਿਆ ਨਹੀਂ।
ਇਹ ਤਾਂ ਉਸ ਦੇ ਦੁਆਲੇ ਅੰਮ੍ਰਿਤ ਵਹਿ ਰਿਹਾ ਹੈ।

ਦਿੱਲੀ ਉਸ ਦੇ ਅੱਗੇ ਆ ਕੇ ਝੁੱਕਦੀ ਹੈ।
ਕਿਉਂਕਿ ਇਹ ਸੁਭਾਗੀ ਥਾਂ ਅਕਬਰ ਦੀ ਪਵਿੱਤਰ ਰਾਜਧਾਨੀ ਬਣੀ ਸੀ।
ਮੈਂ ਉਸ ਦੀ ਪਰਸੰਸਾ ਵਿਚ ਇਸ ਤੋਂ ਵੱਧ ਕੀ ਲਿਖਾਂ ?
ਕਿ ਉਹ ਨੂਰ ਦੇ ਅਤੁੱਟ ਖਜ਼ਾਨੇ ਦੀ ਮਾਲਕ ਹੈ।

"ਪਰਮਾਰਥਕ ਗੁਰੂ ਦੀ ਅਗਵਾਈ ਵਿਚ ਸੰਪੂਰਣ ਵਿਦਿਆ ਪਰਾਪਤ ਕਰਨ ਲਈ ਕਲਮ ਦੀ ਤਰ੍ਹਾਂ ਕਥਨ ਦੇ ਸ਼ਬਦਾਂ ਅਤੇ ਅਰਥਾਂ ਤੋਂ ਜਾਣੂ ਹੋ ਕੇ, ਚਿੱਠੀ-ਪੱਤਰ ਲਿਖਣ ਤੇ ਮੁਨਸ਼ੀਪੁਣੇ ਦੀ ਸੰਪੂਰਨਤਾ ਦੁਆਰਾ ਮੁਨਸ਼ੀਗਿਰੀ ਵਿਚ ਮਸ਼ਹੂਰ ਤੇ ਪਰਸਿੱਧ ਹੋ ਗਿਆ। ਅਸਲੀਅਤ ਵੱਲ ਰੁਚਿਤ ਹੋਏ ਬਹੁਤ ਸਾਰਿਆਂ ਦੀ ਇਹ ਰਾਏ ਸੀ ਕਿ ਭਾਵੇਂ ਸਮੇਂ ਦੀ ਯਾਦਗਾਰ ਤੇ ਆਧਾਰਤ ਕਰ ਕੇ ਸੋਚ-ਵਿਚਾਰ ਦੀ ਹਵਾ ਦੀ ਤਰ੍ਹਾਂ ਦੌੜਨ ਵਾਲੇ ਘੋੜੇ ਨੇ ਕਵਿਤਾ ਦੇ ਮੈਦਾਨ ਵਿਚ ਬਿਜਲੀ ਦੀ ਤਰ੍ਹਾਂ ਦੌੜਾਂ ਕੀਤੀਆਂ ਪਰ ਵਾਰਤਕ ਦੇ ਖੇਤਰ ਵਿਚ ਲੇਖਕ ਦੇ ਤੌਰ ਤੇ ਨਾਂ ਕਾਇਮ ਰੱਖਣ ਲਈ ਮੁਨਸ਼ੀਗਿਰੀ ਵਿਚ ਨਾਂ ਪੈਦਾ ਕਰਨਾ ਜ਼ਰੂਰੀ ਹੈ। ... ਅੱਚਣਚੇਤੀ ਗੈਬੀ ਆਵਾਜ਼ ਨੇ ਇਸ਼ਾਰਾ ਕੀਤਾ ਕਿ ਹੇ ਸਚਾਈ ਤੋਂ ਅਣਜਾਣ ਤੇ ਸੁਆਰਥੀ, ਤੇਰੇ ਤਜੱਰਬਾਕਾਰ ਦਿਮਾਗ ਉਤੇ ਅਫਸੋਸ ਹੁੰਦਾ ਹੈ। ਜਿਸ ਨੇ ਬਹੁਤ ਸਮੇਂ ਤੋਂ ਪਰਸਿੱਧ ਨਵਾਬ ਦੇ ਰਾਜ ਦੀ ਛਾਂ ਹੇਠ, ਜੋ ਪਰਮਾਤਮਾ ਦੇ ਪਰਕਾਸ਼ ਤੇ ਪਰਗਟ ਹੋਣ ਦੀ ਥਾਂ ਹੈ ਅਤੇ ਸੁਤੰਤਰਤਾ ਦੇ ਮੈਦਾਨ ਦਾ ਘੋੜਸਵਾਰ, ਤਲਵਾਰ ਚਲਾਉਣ ਤੇ ਦਲੇਰੀ ਦੀ ਲੜਾਈ ਦਾ ਸ਼ਾਹ-ਸਵਾਰ... ਅਤੇ ਸੁੱਚੇ ਇਰਾਦੇ ਵਾਲੇ ਅਬਦੁੱਸ ਸਮੱਦ ਖਾਨ ਬਹਾਦੁਰ, ਸੈਫਉਦ-ਦੌਲਾ, ਦਲੇਰ ਜੰਗ, ਪਰਮਾਤਮਾ ਉਸ ਦੀ ਪਦਵੀ ਤੇ ਪਰਤਾਪ ਨੂੰ ਵਧਾਵੇ।

"ਇਸ ਹਾਲਤ ਵਿਚ ਮੈਂ ਸ਼ੁਭ ਵਿਚਾਰਾਂ ਵਾਲੀ ਬੁੱਧੀ ਤੇ ਸੱਤਿਆਵਾਦੀ ਸੁਭਾਓ ਤੋਂ ਆਗਿਆ ਪਰਾਪਤ ਕਰ ਕੇ... ਉਨ੍ਹਾਂ ਲੇਖਾਂ ਨੂੰ ਸ਼ਾਮਲ ਕਰ ਦਿੱਤਾ ਜੋ ਸਚਾਈ ਤੇ ਸਫਾਈ ਨਾਲ ਲਿਖੇ ਗਏ ਅਤੇ ਜੋ ਧੋਖੇ ਅਤੇ ਕੁਟਲਤਾ ਤੋਂ ਸੱਖਣੇ ਹਨ ਅਤੇ ਸ਼ਿਕਸਤਿਆਂ ਵਿਚ ਲਿਖੀ, ਯੋਗ ਰਚਨਾ ਹਨ ਅਤੇ ਜਿਨ੍ਹਾਂ ਅੰਦਰ ਵਾਰਤਕ ਤੇ ਕਵਿਤਾ ਦੀ ਵਰਤੋਂ ਕੀਤੀ ਗਈ ਹੈ। ... ਇਸ ਨੂੰ ਸੰਪੂਰਣ ਕਰ ਕੇ ਇਸ ਦਾ ਨਾਂ 'ਅਸਰਾਰਿ ਸਮਦੀ' ਰੱਖਿਆ ਗਿਆ ਹੈ। .. ਜਦ ਮੈਂ ਇਸ ਦਾ ਸਿਰਲੇਖ ਲਿਖਣ ਦਾ ਵਿਚਾਰ ਬਣਾਇਆ ਤਾਂ ਗੈਬੀ ਆਵਾਜ਼ ਨੇ ਇਸ ਦੇ ਲਿਖਣਸਾਲ ਦੀ ਮਿਤੀ ਬਾਰੇ ਇਉਂ ਕਿਹਾ ਹੈ ਕਿ ਇਸ ਦਾ ਨਾਂ "ਅਹਿਰਾਰ-ਓ-ਅਸਰਾਰਿ ਸਮਦੀ" ਰੱਖੋ" ਇਸ ਦਾ ਮਤਲਬ ਹੈ ਲਿਖਣਕਾਲ 1141 ਹਿਜਰੀ-1728-29 ਈ.।

"ਸਭ ਤੋਂ ਪਹਿਲੀ ਗੜਬੜ, ਜਿਸ ਨੇ ਇਸ ਦੇਸ਼ ਵਿਚ ਵਿਘਨ ਪਾਇਆ, ਉਸ ਧਿਕਾਰੇ ਹੋਏ (ਬੰਦਾ ਸਿੰਘ) ਨੇ ਆਰੰਭੀ, ਜਿਸ ਨੇ ਧੋਖੇਬਾਜ਼ੀ ਨਾਲ ਆਪਣੇ ਆਪ ਨੂੰ ਨਾਨਕ-ਪੰਥੀ ਸੰਪਰਦਾ ਦਾ ਆਗੂ ਥਾਪਿਆ ਅਤੇ ਇਸੇ ਮਸ਼ਹੂਰੀ ਕਾਰਣ ਵਿਹਲੜ ਤੇ ਨਿਕੰਮੇ ਆਦਮੀਆਂ ਨੂੰ, ਜੋ ਗੁਲਾਮੀ ਦੇ ਪੜਦੇ ਪਿੱਛੇ ਲੁਕੇ ਹੋਏ ਸਨ, ਫੇਰ ਆਪਣੇ ਅਸਲੀ ਰੂਪ ਵਿਚ ਲੈ ਆਂਦਾ ਅਤੇ ਉਸ ਸ਼ਾਂਤੀ ਸੁਭਾਉ ਵਾਲੀ ਭਲੀ ਤੇ ਵਿਚਾਰੀ ਸੰਪਰਦਾ ਤੇ ਬਹੁਤ ਸਾਰੇ ਨਿਕੰਮੇ ਆਦਮੀਆਂ ਨੂੰ ਇਕੱਠੇ ਕਰਕੇ ਧੋਖੇ ਤੇ ਫਰੇਬ ਨਾਲ ਉਨ੍ਹਾਂ ਦੇ ਪਹਿਰਾਵੇ ਨੂੰ ਬਦਲਿਆ ਅਤੇ ਹਿੰਦੁਸਤਾਨ ਦੇ ਦੇਸ਼ ਵਿਚ ਝਗੜੇ ਫਸਾਦ ਦੀ ਅੱਗ ਭੜਕਾ ਦਿੱਤੀ ਅਤੇ ਜਨਤਾ ਦੇ ਖਲਵਾੜੇ ਨੂੰ ਅਤਿਆਚਾਰ ਦੇ ਚੰਗਿਆੜੇ ਨਾਲ ਭਸਮ ਕਰ ਦਿੱਤਾ। ਸਾਰੇ ਸੰਸਾਰ ਨੂੰ ਜ਼ੁਲਮ

ਦੀ ਤਲਵਾਰ ਨਾਲ ਮਿੱਟੀ ਵਿਚ ਮਿਲਾ ਦਿੱਤਾ ਅਤੇ ਆਮ ਤੇ ਖਾਸ ਆਦਮੀਆਂ ਦੇ ਸੁੱਖ ਵਿਚ ਪੂਰਨ ਵਿਘਨ ਪਾ ਦਿੱਤਾ।

"ਸਾਰੇ ਸੰਸਾਰ ਵਿਚ ਗੜਬੜ ਮਚ ਗਈ। ਇਸ ਦੀਆਂ ਖ਼ਬਰਾਂ ਰੂਮ ਅਤੇ ਸ਼ਾਮ (ਭਾਵ ਯੂਰਪ ਅਤੇ ਏਸ਼ੀਆਂ) ਤਕ ਪਹੁੰਚ ਗਈਆਂ। ਉਸ (ਬੰਦਾ ਸਿੰਘ) ਨੇ ਫਸਾਦ ਦੁਆਰਾ ਸੰਸਾਰ ਨੂੰ ਇਤਨਾ ਖ਼ਰਾਬ ਕਰ ਦਿੱਤਾ ਕਿ ਧਰਤੀ ਵਿਚਲਾ ਸ਼ੇਸ਼ਨਾਗ ਵੀ ਵਿਆਕੁਲ ਹੋ ਉੱਠਿਆ। ਹਿੰਦੁਸਤਾਨ ਵਿਚ ਇਕ ਵੀ ਅਜਿਹਾ ਅਮੀਰ (ਮੁਗਲ ਅਧਿਕਾਰੀ) ਨਹੀਂ ਸੀ ਜਿਸ ਦੇ ਚੇਹਰੇ ਉੱਤੇ ਉਸ (ਬੰਦਾ ਸਿੰਘ) ਨੇ ਤਲਵਾਰ ਨਾ ਮਾਰੀ ਹੋਵੇ। ਉਸ ਨੇ ਗੜਬੜ ਦਾ ਐਸਾ ਝੱਖੜ ਝੁਲਾਇਆ ਕਿ ਬਿਮਾਰ ਵਿਅਕਤੀ ਵੀ ਉਸ ਦੀ ਮਾਰ ਤੋਂ ਬਚ ਨਾ ਸਕੇ। ਕਿਸੇ ਨੂੰ ਉਸ ਦੇ ਪੰਜੇ ਤੋਂ ਛੁਟਕਾਰਾ ਪਰਾਪਤ ਨਾ ਹੋਇਆ। ਸੰਸਾਰ ਵਿਚ ਮਹਾਂ-ਪਰਲੋ ਦੀਆਂ ਨਿਸ਼ਾਨੀਆਂ ਪਰਗਟ ਹੋ ਗਈਆਂ। ਭਾਵੇਂ ਉਸ ਦੁਰਭਾਗੇ ਨੇ ਆਪਣਾ ਉਪਨਾਮ ਬੰਦਾ ਰੱਖਿਆ ਪਰ ਉਸ ਨੇ ਬੰਦਗੀ ਦੇ ਸਥਾਨਾਂ ਨੂੰ ਗੰਦਾ ਕਰ ਦਿੱਤਾ।

"ਇਸ ਤੋਂ ਪਿੱਛੋਂ ਜਦ ਮਹਾਨ ਸ਼ਕਤੀਵਾਨ ਹਜ਼ੂਰ ਦੇ ਉੱਚੇ ਝੰਡੇ ਸ਼ਾਹਜਹਾਨਾਬਾਦ ਤੋਂ ਉਸ ਭੈੜੇ ਅੰਤ ਵਾਲੇ ਧਿਕਾਰੇ ਤੇ ਫਿਟਕਾਰੇ ਹੋਏ ਦੀ ਜੜ੍ਹ ਪੁੱਟਣ ਵੱਲ ਰੁੱਚਿਤ ਹੋਏ ਤਾਂ ਉਹ (ਬੰਦਾ ਸਿੰਘ) ਬਾਦਸ਼ਾਹਾਂ ਨਾਲ ਟਾਕਰਾ ਕਰਨਾ ਕਠਨ ਸਮਝ ਕੇ ਲੁਕ ਗਿਆ ਅਤੇ ਅੱਚਣਚੇਤ ਉਸ ਨੇ ਉੱਤਰੀ ਪਹਾੜ ਦੀ ਤਰਾਈ ਵਿਚ (ਜਲੰਧਰ-ਦੁਆਬ ਅਤੇ ਗੁਰਦਾਸਪੁਰ ਦਾ ਖੇਤਰ) ਸਿਰ ਆ ਕੱਢਿਆ ਅਤੇ ਕਸੂਰ ਦੇ ਨਵਾਬ ਬਾਯਜ਼ੀਦ ਖਾਨ ਤੇ ਉਸ ਦੇ ਭਤੀਜੇ ਸ਼ੱਮਨ ਖਾਨ ਜੋ ਪਰਤਾਪੀ ਅਮੀਰਾਂ ਵਿਚੋਂ ਸਨ, ਨੂੰ ਮਾਰਨ ਉਪਰੰਤ ਗੁਰਦਾਸ ਨੰਗਲ ਦੇ ਕਿਲ੍ਹੇ ਵਿਚ, ਜੋ ਕਲਾਨੌਰ ਦੇ ਕਸਬੇ ਅਤੇ ਪਹਾੜਾਂ ਦੀਆਂ ਹੱਦਾਂ ਦੇ ਵਿਚਕਾਰਲੇ ਪੱਧਰੇ ਮੈਦਾਨ ਵਿਚ ਸਥਿਤ ਹੈ, ਆਪਣੀ ਓਟ ਅਤੇ ਠਿਕਾਣੇ ਨੂੰ ਪੱਕਾ ਕੀਤਾ।

"ਜੰਮੂ ਦੇ ਪਰਗਣੇ ਦੇ ਫੌਜਦਾਰ ਬਾਯਜ਼ੀਦ ਖਾਨ ਅਫ਼ਗਾਨ ਅਤੇ ਉਸ ਦੇ ਭਤੀਜੇ ਸ਼ੱਮਸ ਖਾਨ, ਜੋ ਦੁਆਬੇ ਦੀ ਫੌਜਦਾਰੀ ਉਤੇ ਨਿਯੁਕਤ ਸੀ, ਦੇ ਕਤਲ ਦੇ ਵਰਣਨ ਨੂੰ ਇਸ ਵਿਸਥਾਰ ਨਾਲ ਬਿਆਨਣ ਦਾ ਮਨੋਰਥ ਬਣਿਆ। ਉਹ ਧਿਕਾਰਿਆ ਹੋਇਆ ਜਮੂੰ ਦੀਆਂ ਪਹਾੜੀਆਂ ਵਿਚ ਪਹੁੰਚ ਕੇ ਪਰਸਿੱਧੀ ਪਰਾਪਤ ਕਰਨ ਲਗ ਪਿਆ ਸੀ। ਉਕਤ ਦੋਵੇਂ ਖਾਨ, ਪਰਕਾਸ਼ਮਾਨ ਹਜ਼ੂਰ ਵੱਲੋਂ ਉਸ ਫਸਾਦ ਦੇ ਪੁੰਜ ਅਤੇ ਧੋਖੇਬਾਜ਼ (ਬੰਦਾ ਸਿੰਘ) ਦਾ ਪਿੱਛਾ ਕਰਨ ਲਈ ਨਿਯੁਕਤ ਹੋਏ ਸਨ। ਉਨ੍ਹਾਂ ਨੇ ਦੁਆਬੇ ਦੇ ਰਾਹੋਂ ਆਦਿ ਕਸਬਿਆਂ ਨੂੰ ਤਬਾਹ ਤੇ ਬਰਬਾਦ ਕਰਨ ਅਤੇ ਉਥੋਂ ਦੇ ਲੋਕਾਂ ਦੀ ਇੱਜ਼ਤ-ਆਬਰੂ ਲੁੱਟਣ ਮਗਰੋਂ ਇਹ ਖ਼ਬਰ ਸੁਣੀ ਤਾਂ ਤੁਰੰਤ ਬੜੀ ਤੇਜ਼ੀ ਨਾਲ ਉਸ ਜਿਲ੍ਹੇ ਤੋਂ ਪਹਾੜਾਂ ਵਲ ਚਾਲੇ ਪਾ ਦਿੱਤੇ। ਕਿਉਂਕਿ ਅਜੇ ਤਕ ਉਨ੍ਹਾਂ ਖਾਨਾਂ ਨੂੰ ਉਸ ਨਿਥਾਵੇਂ (ਬੰਦਾ ਸਿੰਘ) ਦੇ ਟਿਕਾਣੇ ਦਾ ਪਤਾ ਨਹੀਂ ਲੱਭਾ ਸੀ ਅਤੇ ਉਹ ਇਹ ਹੀ ਸਮਝੀ ਬੈਠੇ ਸਨ ਕਿ ਇਕ ਵੱਡੇ ਪੈਂਡੇ ਬਾਅਦ ਹੀ ਉਸ ਦਾ ਟਾਕਰਾ ਹੋਵੇਗਾ। ਇਸ ਲਈ ਉਹ ਬਿਨਾ ਸੋਚੇ ਸਮਝੇ, ਬੇਤਰਤੀਬੀ ਫੌਜ ਅਤੇ ਭਾਰੀ ਲਸ਼ਕਰ (ਲੋਕਾਂ ਦਾ ਇਕੱਠ) ਨੂੰ ਨਾਲ ਲੈ ਕੇ ਪਹਾੜੀਆਂ ਦੀਆਂ ਮੰਜ਼ਲਾਂ ਤੈਅ ਕਰਨ ਲਗ ਪਏ ਕਿ ਅੱਚਣਚੇਤ ਅਗਾਊਂ ਕੈਂਪ ਦੇ ਆਦਮੀਆਂ ਨੂੰ ਵੈਰੀ ਦੀ ਫੌਜ, ਜਿਹੜੀ ਪਹਾੜੀਆਂ ਵਿਚੋਂ ਨਿਕਲ ਕੇ ਪੰਜਾਬ ਦੇ ਸ਼ਹਿਰਾਂ ਨੂੰ ਬਰਬਾਦ ਕਰਨ ਲਈ ਦੁਰਭਾਗ ਦੇ ਰਾਹ ਪਈ ਹੋਈ ਸੀ, ਠੱਠੀਆਂ ਦੇ ਜ਼ਿਲ੍ਹੇ ਵਿਚ, ਜਿਹੜਾ ਪਹਾੜ ਦੀ ਤਰਾਈ ਦੇ ਜ਼ਿਲ੍ਹਿਆਂ ਵਿਚ ਹੈ, ਨਾਲ ਟਾਕਰੇ ਦਾ ਮੌਕਾ ਮਿਲਿਆ ਅਤੇ ਉਨ੍ਹਾਂ ਦੀ ਆਪਸ ਵਿਚ ਤਲਵਾਰ ਦੀ ਲੜਾਈ ਹੋਈ। ਕਿਉਂਕਿ ਉਹ

(ਖਾਨ) ਗਿਣਤੀ ਵਿੱਚ ਘੱਟ ਸਨ ਇਸ ਲਈ ਉਹ ਉਸ ਕਹਿਰਵਾਨ ਵੱਡੀ ਫ਼ੌਜ ਦੇ ਅਜ਼ਗਰ ਦੇ ਮੂੰਹ ਦੀ ਬੁਰਕੀ ਬਣ ਗਏ। ਇਸ ਨਾਲ ਇਕ ਬਹੁਤ ਵੱਡੀ ਹੋਰ ਗੜਬੜ ਆਰੰਭ ਹੋ ਗਈ। ਬਾਦਸ਼ਾਹੀ ਫ਼ੌਜ ਦੇ ਨਿਪੁੰਨ ਘੋੜਸਵਾਰ ਇਸ ਮਨੋਰਥ ਨੂੰ ਮਾਲੂਮ ਕਰਕੇ, ਜਿਸ ਤੋਂ ਵੱਧ ਕੇ ਉਹ ਹੋਰ ਕੋਈ ਖੁਸ਼-ਖ਼ਬਰੀ ਨਹੀਂ ਸਨ ਸਮਝਦੇ, ਲੜਾਈ ਦੇ ਇਰਾਦੇ ਨਾਲ ਬੜੀ ਛੇਤੀ ਛੇਤੀ ਉਨ੍ਹਾਂ ਭਗਦੜ ਦੇ ਰਾਹ ਪਿਆ ਉਤੇ ਇਸ ਤਰ੍ਹਾਂ ਜਾ ਪਏ ਜਿਵੇਂ ਉਨ੍ਹਾਂ ਨੂੰ ਮੈਦਾਨ ਵਿਚ ਕੋਈ ਸੈਹਾ ਲਭ ਪਿਆ ਹੋਵੇ। ਮੁਕਾਬਲੇ ਸਮੇਂ ਲੜਾਈ ਤੇ ਯੁੱਧ ਦੀ ਅੱਗ ਦੀਆਂ ਲਾਟਾਂ ਭੜਕ ਉੱਠੀਆਂ ਅਤੇ ਲੜਾਈ ਤੋਪ ਤੇ ਬੰਦੂਕ ਤਕ ਹੀ ਸੀਮਤ ਨਾ ਰਹੀ। ਇਕ ਵਾਰ ਛੋਟੇ ਹਥਿਆਰਾਂ (ਹੱਥੋਂ-ਹੱਥ) ਦੀ ਲੜਾਈ ਦਾ ਮੌਕਾ ਬਣਿਆ ਤੇ ਅਣਗਿਣਤ ਆਦਮੀ ਮਾਰ ਕੇ ਮਿੱਟੀ ਵਿਚ ਮਿਲ ਗਏ। ਜੁਆਨ ਅਫ਼ਗਾਨਾਂ ਨੇ ਜਾਨਾਂ ਵਾਰਨ ਵਿਚ ਕੋਈ ਕਸਰ ਨਾ ਛੱਡੀ ਅਤੇ ਧਿਕਾਰੇ ਹੋਏ ਸਿੰਘਾਂ ਨੇ, ਇਸ ਦੇ ਬਾਵਜੂਦ ਕਿ ਉਨ੍ਹਾਂ ਦੇ ਪੈਰ ਛਾਲਿਆਂ ਨਾਲ ਭਰੇ ਹੋਏ ਸਨ, ਨਾ ਉਨ੍ਹਾਂ ਪਾਸ ਰਾਸ਼ਨ ਸੀ ਤੇ ਨਾ ਘੋੜੇ, ਫਿਰ ਵੀ ਉਹ ਕਿਹੜੀਆਂ ਦਲੇਰੀਆਂ ਸਨ ਜੋ ਉਨ੍ਹਾਂ (ਸਿੰਘਾਂ) ਨੇ ਨਾ ਕਰ ਦਿਖਾਈਆਂ ਹੋਣ। ਉਹ ਕਿਹੜੀਆਂ ਨਿਡਰਤਾਵਾਂ ਸਨ ਜੋ ਉਨ੍ਹਾਂ ਨੇ ਅਮਲ ਵਿਚ ਨਾ ਲਿਆਂਦੀਆਂ ਹੋਣ।

"ਉਹ ਹਾਥੀਆਂ ਉਤੇ ਸ਼ੇਰਾਂ ਦੀ ਤਰ੍ਹਾਂ ਕੁੱਦ ਕੇ ਚੜ੍ਹਦੇ।
ਅਤੇ ਹੌਦਿਆਂ ਵਿਚ ਬੈਠੇ ਅਧਿਕਾਰੀਆਂ ਨੂੰ ਚੁੱਕ ਕੇ ਹੇਠਾਂ ਸੁੱਟ ਦਿੰਦੇ।
ਜਿਥੇ ਤੋਸਨ ਘੋੜੇ ਵੀ ਪਹੁੰਚਣ ਵਿਚ ਦੇਰ ਕਰ ਦਿੰਦੇ ਸਨ,
ਉਥੇ ਇਹ (ਸਿੰਘ) ਚਿੱਤਿਆਂ ਦੀ ਤਰ੍ਹਾਂ ਛਲਾਂਗਾਂ ਮਾਰ ਕੇ ਜਾ ਪੁੱਜਦੇ ਸਨ।"

"ਅਫ਼ਗਾਨ ਸਰਦਾਰ, ਜਿਹੜੇ ਕਿ ਅੰਨ ਤੇ ਕੱਖ-ਪੱਠਿਆਂ ਤੋਂ ਸੱਖਣੇ, ਦੁਆਬੇ ਦੇ ਨਿਰਧਨਾਂ ਨੂੰ ਲੁੱਟ ਕੇ ਆਪਣੇ ਭੈੜੇ ਦਿਨਾਂ ਦੀ ਯਾਦ ਦਿਲਾਉਂਦੇ, ਧਰਮ ਦੇ ਗਾਜ਼ੀ ਬਣੇ ਹੋਏ ਸਨ ਉਨ੍ਹਾਂ ਨਿਰਧਨ ਤੇ ਦੁਖੀ ਲੋਕਾਂ ਦੇ ਹੌਕਿਆਂ ਦੀ ਮਾਰ ਦਾ ਇਨ੍ਹਾਂ ਨੂੰ ਸਰਾਪ ਲਗ ਗਿਆ ਸੀ। ਜਿਹੜੀ ਵੀ ਲੜਾਈ ਉਹ (ਅਫ਼ਗਾਨ) ਕਰਦੇ ਉਸ ਵਿਚ ਹੀ ਪਿੱਛੇ ਹਟਦੇ ਅਤੇ ਜਿਹੜਾ ਜੰਗ ਉਹ ਲੜਦੇ ਉਸ ਵਿਚੋਂ ਆਪਣੇ ਵੱਲ ਪਿੱਛੇ ਹੀ ਮੁੜਦੇ ਸਨ। ਬਹੁਤ ਸਮਾਂ ਨਾ ਲਗਾ ਕਿ ਉਸ ਧਿਕਾਰੇ ਦੇ ਹੱਥੋਂ ਉਨ੍ਹਾਂ ਨੇ ਸ਼ਹੀਦੀ ਪਰਾਪਤ ਕੀਤੀ ਅਤੇ ਪਿੱਠ ਪਿੱਛੇ ਹੋਈਆਂ ਲੋਕਾਂ ਦੀਆਂ ਪਰਾਥਨਾਵਾਂ ਨੂੰ ਆਪਣੇ ਸਾਹਮਣੇ ਸਾਕਾਰ ਹੁੰਦਾ ਦੇਖਿਆ।

"ਕਹੋ ਕਿ ਉਹ ਸ਼ੋਕ ਮਨਾਉਣ।
ਕਿਉਂਕਿ ਆਦਿ ਤੋਂ ਹੀ ਦੇਗ ਤੇ ਤੇਗ ਜੋੜੇ ਪੈਦਾ ਹੋਏ ਹਨ।
ਅਤਿਆਚਾਰੀ ਦਾ ਹੱਥ ਜਿੱਤ ਤੋਂ ਵੰਚਿਤ ਰਹਿ ਜਾਂਦਾ ਹੈ।
ਕ੍ਰਿਪਾ ਦੀ ਤਲਵਾਰ ਨਾਲ ਜਿੱਤ ਗੁਣ ਹੋ ਜਾਂਦੀ ਹੈ।

"ਸ਼ਹਿਰਾਂ ਦੇ ਵਾਸੀ ਉਨ੍ਹਾਂ ਭੈੜੇ ਸੁਭਾਉ ਵਾਲਿਆਂ ਦੇ ਜ਼ੁਲਮ ਤੋਂ ਤੰਗ ਆ ਕੇ ਆਪਣੇ ਦੇਸ਼ ਨੂੰ ਛੱਡ ਗਏ ਅਤੇ ਆਲੇ-ਦੁਆਲੇ ਦੇ ਕਸਬੇ ਕੁਕਰਮੀ ਅਤਿਆਚਾਰੀ ਦੇ ਘਰ ਦੀ ਤਰ੍ਹਾਂ ਉੱਜੜ-ਪੁੱਜੜ ਗਏ। ਭਾਵੇਂ ਜਵਾਨਾਂ ਵਰਗੀ ਹਿੰਮਤ ਵਾਲਾ ਨਵਾਬ ਉਸ ਜ਼ਿਲ੍ਹੇ ਦੇ ਭੱਟੀ, ਖਰਲ ਤੇ ਡੋਗਰ ਕੌਮ ਦੇ ਸੁਧਾਰ ਲਈ ਉਸ ਸਰਾਪੀ ਹੋਈ ਗੜ੍ਹੀ (ਗੁਰਦਾਸ ਨੰਗਲ) ਤੋਂ ਸਤਰ-ਅੱਸੀ ਕੋਹਾਂ ਦੀ ਦੂਰੀ ਤੇ ਸੀ ਪਰ ਇਸ ਗੜਬੜ ਪੈਦਾ ਕਰਨ ਵਾਲੀ ਘਟਨਾ ਦੇ ਵਾਪਰਦਿਆਂ ਸਾਰ ਉਸ ਨੇ ਤੀਹ ਤੇ ਚਾਲੀ ਕੋਹਾਂ ਦੇ ਪੰਧ ਨੂੰ

ਵਰਖਾ ਤੇ ਹਵਾਂ ਦੀ ਤੇਜ਼ੀ ਨਾਲ ਅੱਧੇ ਦਿਨ ਵਿਚ ਮੁਕਾ ਕੇ ਲਾਹੌਰ ਦੇ ਪੂਰਨ ਆਨੰਦ ਭਰਪੂਰ ਸਥਾਨ ਤੇ ਪਹੁੰਚ ਗਿਆ।

"ਉਹ ਚਨਾਰ ਦੇ ਬਣੇ ਤੀਰ ਤੋਂ ਵੀ ਤੇਜ਼ ਇਸ ਤਰ੍ਹਾਂ ਰਵਾਨਾ ਹੋਇਆ,
ਜਿਵੇਂ ਸੈਂਕੜੇ ਮਗਰਮੱਛਾਂ ਨਾਲ ਭਰਿਆ ਤੂਫ਼ਾਨੀ ਦਰਿਆ ਵਹਿੰਦਾ ਹੈ।
ਉਹ ਇਸ ਬਲ ਨਾਲ ਤੁਰਿਆ, ਜਿਵੇਂ ਅਜ਼ਗਰ ਖੱਡ ਵਿਚੋਂ ਨਿਕਲਦਾ ਹੈ।
ਅਤੇ ਅਜਿਹੇ ਖੜਕਾਰ ਨਾਲ ਤੁਰਿਆ ਜਿਵੇਂ ਬਿਜਲੀ ਅਸਮਾਨ ਉਤੇ ਕੜਕਦੀ ਹੈ।

"ਉਥੋਂ ਉਸ ਨੇ ਕਿਤੇ ਰੁਕੇ ਜਾਂ ਢਿੱਲ-ਮੱਠ ਕੀਤੇ ਬਿਨਾਂ ਬਿਜਲੀ ਦੀ ਤਰ੍ਹਾਂ ਪੂਰੀ ਤੇਜ਼ੀ ਨਾਲ ਉਨ੍ਹਾਂ ਦੁਰਭਾਗ ਦੇ ਸਾੜੇ ਹੋਏ ਖਲਵਾੜੇ ਵਾਲਿਆਂ ਤੇ ਹੱਲਾ ਕੀਤਾ।

"ਪਹਿਲੇ ਦਿਨ ਮੁਕਾਬਲੇ ਦੇ ਸਮੇਂ ਦੋਹਾਂ ਧਿਰਾਂ ਵਿਚ ਤਲਵਾਰ ਦੀ ਸਖ਼ਤ ਲੜਾਈ ਹੋਈ ਅਤੇ ਬੀਰ ਬਹਾਦਰ ਜੋਧੇ ਤੁਰੰਤ ਹੀ ਮਗਰਮੱਛ ਜਿਹੇ ਇਰਾਦੇ ਨਾਲ ਯੁੱਧ ਵਿਚ ਕੁੱਦ ਪਏ।

ਬੱਬਰ ਸ਼ੇਰ ਤਲਵਾਰ, ਬੰਦੂਕ, ਤੀਰ ਤੇ ਤੁਪਕ ਨਾਲ,
ਯੁੱਧ ਕਰਨ ਲਈ ਆਪਸ ਵਿਚ ਉਲਝ ਪਏ।
ਦੋਵੇਂ ਫ਼ੌਜਾਂ ਇਸ ਤਰ੍ਹਾਂ ਗੁੱਥਮ-ਗੁੱਥਾ ਹੋ ਗਈਆਂ,
ਜਿਵੇਂ ਵਰਖਾ ਸਮੁੰਦਰ ਵਿਚ ਡਿੱਗ ਕੇ ਮਿਲ ਜਾਂਦੀ ਹੈ।
ਉੱਚੇ ਘਰਾਣੇ ਦੇ ਲਹੂ-ਲੁਹਾਣ ਕਰ ਦੇਣ ਵਾਲੇ ਬਹਾਦਰਾਂ ਦੇ ਕਾਰਨ,
ਸਾਰੇ ਪਾਸੇ ਲਹੂ ਦੇ ਦਰਿਆ ਵਗਣ ਲਗ ਪਏ।
ਉਸ ਭੈੜੀ ਕੌਮ ਦੇ ਕੇਸਾਂ ਵਾਲੇ ਸਿਰਾਂ ਕਾਰਨ ਲਹਿਰਾਂ ਅਤੇ ਬੁਲਬਲਿਆਂ
ਭਰਿਆ ਲਹੂ ਦਾ ਦਰਿਆ ਚੱਲ ਪਿਆ।
ਇਸ ਮੁੱਠ-ਭੇੜ ਵਿਚ ਤਲਵਾਰਾਂ ਲਹਿਰਾਂ ਦੀ ਤਰ੍ਹਾਂ ਏਨੀਆਂ ਹੋ ਗਈਆਂ,
ਕਿ ਤਲਵਾਰ ਦੀ ਆਬ ਨਾਲ ਫ਼ੌਜਾਂ ਦੇ ਦੁਆਲੇ ਚਿੱਕੜ ਹੋ ਗਿਆ।
ਲੜਾਈ ਤੋਂ ਤਲਵਾਰ ਦੇ ਜੌਹਰ ਇਸ ਤਰ੍ਹਾਂ ਪਰਗਟ ਹੋ ਰਹੇ ਸਨ।
ਜਿਵੇਂ ਘੱਟੇ ਉਤੇ ਸੰਧੂਰ ਨਾਲ ਅੱਖਰ ਲਿਖੇ ਗਏ ਹੋਣ।
ਲਹੂ ਵਗਾਉਣ ਵਾਲੇ ਸੂਰਬੀਰਾਂ ਤੋਂ ਧਰਤੀ ਦੀ ਲਾੜ੍ਹੀ ਨੇ ਆਪਣੀ
ਤਲੀ ਤੇ ਮਹਿੰਦੀ ਲਾਈ। ਉਸ ਫੌਜ ਨੇ ਏਨੀਆਂ ਲਾਸ਼ਾਂ ਉਤੇ ਲਾਸ਼ਾਂ ਸੁੱਟੀਆਂ,
ਕਿ ਰਣ-ਖੇਤਰ ਈਦ ਗਾਹ ਦਾ ਮੈਦਾਨ ਬਣ ਗਿਆ।
ਏਨੀਆਂ ਚਿੱਟੀਆਂ ਅੱਖਾਂ ਖੁੱਲ੍ਹੀਆਂ ਰਹਿ ਗਈਆਂ
ਕਿ ਹਰ ਪਾਸੇ ਨਰਗਸ ਹੀ ਉੱਗਿਆ ਦਿਖ ਰਿਹਾ ਸੀ।

"ਆਖਰ ਉਹ (ਬੰਦਾ ਸਿੰਘ) ਹਾਰ ਕੇ ਕਿਲ੍ਹੇ (ਗੁਰਦਾਸ ਨੰਗਲ) ਵਿਚ ਬੰਦ ਹੋ ਗਿਆ। ਉਸ ਦੀ ਹਾਲਤ ਇੰਨੀ ਪਤਲੀ ਹੋ ਗਈ (ਜਿਵੇਂ) ਕਿ ਉਸ ਨੇ ਗਰੀਬੀ ਦੇ ਕੋਨੇ ਵਿਚ ਸੌ ਚਲੀਹੇ ਕੱਟੇ ਹੋਣ। ... ਜੇਤੂ ਫੌਜ ਜਿੱਤ ਦੇ ਯੁੱਧ ਵਿਚ ਮਸਤ ਹਾਥੀ ਦੀ ਤਰ੍ਹਾਂ ਪੈਰ ਜਮਾ ਕੇ ਆਪਣੀ ਥਾਂ ਤੇ ਡਟੀ ਰਹੀ ਅਤੇ ਮੋਰਚਿਆਂ ਰਾਹੀਂ ਜਿੱਤ ਦੇ ਨੇੜੇ ਹੋ ਗਈ। ਉਹ ਨਿਤਾ-ਪਰੱਤੀ ਯੁੱਧ ਅਤੇ ਲੜਾਈ ਦੀ ਅੱਗ

ਭੜਕਾਉਣ ਲਗੀ ਅਤੇ ਹਰ ਸਵੇਰ ਲੜਾਈ ਦਾ ਤੂਫਾਨ ਮੱਗਰਮੱਛ ਦੇ ਰੌਲੇ ਦੀ ਤਰ੍ਹਾਂ ਉੱਚਾ ਹੋ ਗਿਆ। ਅਜ਼ਗਰ ਜਿਹੀ ਭਿਆਨਕ ਤੋਪ ਦੀ ਉੱਚੀ ਗਰਜ ਪਹਾੜ ਵਿਚ ਭੁਚਾਲ ਲਿਆਉਂਦੀ ਸੀ ਅਤੇ ਨਾਗ ਦੇ ਫੁੰਕਾਰੇ ਵਾਲੀ ਰਹਿਕਲਾ (ਛੋਟੀ ਤੋਪ) ਭੈ-ਭੀਤ ਕਰਨ ਵਾਲੀ ਆਵਾਜ਼ ਨਾਲ ਧਰਤੀ ਨੂੰ ਤੰਗ ਕਰ ਦਿੰਦੀ ਸੀ। ਗੜਬੜਹਾਟ ਦੀਆਂ ਪੁੰਜ ਵੱਡੀਆਂ ਬੰਦੂਕਾਂ ਜੁਆਨਾਂ ਦੀ ਡਰਾਉਣੀ ਆਵਾਜ਼ ਨਾਲ ਮਿਲ ਕੇ ਰਾਹ ਨੂੰ ਗਰਮ ਕਰਦੀਆਂ ਸਨ।

"ਜਦ ਅਜ਼ਗਰ ਦੀ ਤਰ੍ਹਾਂ ਤੋਪ ਫੁੰਕਾਰਾ ਮਾਰਦੀ ਸੀ।
ਤਾਂ ਉਹ ਧਰਤੀ ਤੇ ਪਹਾੜਾਂ ਵਿਚ ਭੁਚਾਲ ਲੈ ਆਉਂਦੀ।
ਵੱਡੀਆਂ ਬੰਦੂਕਾਂ ਅਤੇ ਛੋਟੀਆਂ ਤੋਪਾਂ ਦੀ ਗੜਗੜਾਹਟ ਨਾਲ
ਦਿਲ-ਦਿਮਾਗ ਤੇ ਭੈ ਛਾ ਗਿਆ।"

"ਉਸ ਪਰੇਸ਼ਾਨ ਕੌਮ ਵਿਚੋਂ ਜਿਹੜਾ ਜੱਥਾ ਦਾਣਾ-ਪਾਣੀ ਪਰਾਪਤ ਕਰਨ ਲਈ ਮੌਕਾ ਪਾ ਕੇ ਉਸ ਪਾਸੇ ਦੇ ਪਿੰਡਾਂ ਨੂੰ ਲੁੱਟਣ ਲਈ ਗੜ੍ਹੀ ਵਿਚੋਂ ਬਾਹਰ ਆਉਂਦਾ ਸੀ, ਉਨ੍ਹਾਂ ਵਿਚੋਂ ਇਕ ਟੋਲਾ ਤਲਵਾਰ ਦੀ ਧਾਰ ਨਾਲ ਕੰਠ ਦੀ ਤਰੇਹ ਬੁਝਾਉਂਦਾ ਸੀ ਅਤੇ ਕਈ ਵਾਰ ਉਹ ਟੋਲਾ ਆਪਣੇ ਸਿਰ ਦੇ ਮੂਲ ਨੂੰ ਹੀ ਦਾਣੇ ਦੀ ਥਾਂ ਅੰਦਰ ਨਿਗਲ ਜਾਂਦਾ ਸੀ।

ਉਸ ਨੇ ਬਾਗੀ ਵੈਰੀ ਉਤੇ ਇਸ ਤਰ੍ਹਾਂ ਤਲਵਾਰ ਚਲਾਈ,
ਕਿ ਸਿਰਾਂ ਦੇ ਅੰਬਾਰ ਲਗ ਗਏ। ਉਨ੍ਹਾਂ ਦੇ ਬਾਗੀ ਸਿਰ
ਮਿੱਟੀ ਉਪਰ ਇਸ ਤਰ੍ਹਾਂ ਡਿੱਗੇ ਪਏ ਸਨ ਜਿਵੇਂ ਕਿ
ਧਰਤੀ ਨਾਰੀਅਲਾਂ ਨਾਲ ਢਕੀ ਪਈ ਹੋਵੇ।
ਜੇ ਬਾਦਸ਼ਾਹ ਇਸ ਥਾਂ ਨੂੰ ਦੇਖਦਾ ਤਾਂ ਉਹ ਦਿਲੋਂ ਪਰਸ਼ੰਸਾ ਕਰਦਾ,
ਕਿ ਇਹ ਤਾਂ ਰਣ-ਖੇਤਰ ਵਿਚ ਹਨ ਪਰ ਬਾਦਸ਼ਾਹ ਸੁਰੱਖਿਅਤ ਹੈ।

"ਘੇਰੇ ਦੀਆਂ ਖਾਈਆਂ ਪਾਣੀ ਦੇ ਭੰਡਾਰ ਦੀ ਤਰ੍ਹਾਂ ਗੜ੍ਹੀ ਦੇ ਦੁਆਲੇ ਐਨੀਆਂ ਡੂੰਘੀਆਂ ਖੁਦਵਾਈਆਂ ਕਿ ਪਾਣੀ ਨਿਕਲ ਆਇਆ। ਮੋਰਚਿਆਂ ਦੇ ਬੁਰਜਾਂ ਨੂੰ ਏਨਾ ਉੱਚਾ ਉਸਾਰਿਆ ਕਿ ਜੇ ਰੋੜਾ ਮਾਰਦੇ ਤਾਂ ਤੀਰ ਦਾ ਕੰਮ ਕਰਦਾ ਸੀ। ਹੌਲੀ-ਹੌਲੀ ਉਸ ਨੇ ਹਰ ਪੀਰ ਤੇ ਸੰਤ ਦੀ ਸਹਾਇਤਾ ਤੇ ਕਿਰਿਆਤਮਕ ਬੁੱਧੀ ਨਾਲ ਦਾਇਰੇ ਨੂੰ ਏਨਾ ਤਕੜਾ ਕੀਤਾ ਕਿ ਉਨ੍ਹਾਂ ਖੋਟੇ ਸੁਭਾਉ ਵਾਲੇ ਕੁਕਰਮੀਆਂ ਦੇ,ਜੋ ਦੁਰਭਾਗ ਤੇ ਅਧੋਗਤਾ ਦੇ ਕਾਰਨ ਇਕ ਲਖ਼ਤ ਬਦਬਖ਼ਤੀ ਦੇ ਕਬਜ਼ੇ ਵਿਚ ਫਸ ਗਏ ਸਨ, ਨਿਕਲਣ ਲਈ ਤਲਵਾਰ ਦੀ ਧਾਰ ਜਿੰਨੀ ਥਾਂ ਵੀ ਨਾ ਰਹੀ। ਥੋੜ੍ਹੇ ਸਮੇਂ ਵਿਚ ਅਨਾਜ ਦੇ ਜ਼ਖੀਰੇ ਪੂਰੀ ਤਰ੍ਹਾਂ ਕਬਜ਼ੇ ਵਿਚ ਆ ਗਏ ਅਤੇ ਪਾਣੀ ਦੇ ਸੋਮਿਆਂ ਵਿਚ ਸਿਰਫ ਗਾਰਾ ਹੀ ਰਹਿ ਗਿਆ ਸੀ। ਅਨਾਜ ਦਾ ਦਾਣਾ ਮੋਤੀ ਦੇ ਦਾਣੇ ਦੇ ਤੁੱਲ ਮਹਿੰਗਾ ਹੋ ਗਿਆ ਅਤੇ ਪਾਣੀ ਦੀ ਬੂੰਦ ਆਦਮੀਆਂ ਦੇ ਚੇਹਰੇ ਦੀ ਰੌਣਕ ਦੀ ਤਰ੍ਹਾਂ ਲੋਪ ਹੋ ਗਈ। ਉਹ ਦਰੱਖਤਾਂ ਦੀ ਛਿੱਲ ਨੂੰ ਪੰਛੀ ਦੇ ਮਾਸ ਜਿਹੀ ਅਮੁੱਲੀ ਸਮਝਦੇ ਸਨ ਅਤੇ ਬਿਰਛਾਂ ਦੇ ਪੱਤਿਆਂ ਤੇ ਛਿੱਲਾਂ ਨੂੰ ਸੁਆਦੀ ਭੋਜਨ ਨਾਲੋਂ ਚੰਗਾ ਜਾਣਦੇ ਸਨ। ਉਨ੍ਹਾਂ ਦੇ ਚੇਹਰਿਆਂ ਤੇ ਰੌਣਕ ਨਾ ਰਹੀ ਅਤੇ ਉਹ ਕਣਕਵੰਨੇ ਵੀ ਨਾ ਰਹੇ।

ਉਹ ਤਬਾਹੀ ਦੇ ਵਿਚ ਇਸ ਤਰ੍ਹਾਂ ਫਸ ਗਏ ਕਿ ਉਹ
ਭੁੱਖ ਦੇ ਮਾਰੇ ਏਕਮ ਦੇ ਚੰਦ ਦੀ ਤਰ੍ਹਾਂ ਕੁੱਬੇ ਹੋ ਗਏ।
ਜੇ ਉਹ ਸੂਰਜ ਦੀ ਟਿੱਕੀ ਵੇਖਦੇ ਸਨ ਤਾਂ ਉਹ ਉਸ ਨੂੰ ਖਾਣ ਲਈ ਮੂੰਹ ਖੋਲ੍ਹ ਲੈਂਦੇ।
ਰੁੱਖਾਂ ਦੇ ਪੱਤਿਆਂ ਤੇ ਫਲਾਂ ਦਾ ਨਾਂ ਨਿਸ਼ਾਨ ਤਕ ਨਾ ਰਿਹਾ,
ਕਿਉਂਕਿ ਉਹ ਧਰਤੀ ਦੀ ਮਿੱਟੀ ਨੂੰ ਇਉਂ ਚਟਮ ਕਰ ਗਏ ਜਿਵੇਂ ਕਿ ਉਹ ਖੰਡ ਹੋਵੇ।
ਪਿਆਸ ਦੇ ਮਾਰੇ ਉਹ ਆਪ ਹੀ ਜਾਲ ਵਿਚ ਫਸ ਗਏ।
ਤਾਂ ਜੋ ਕੋਈ ਤਲਵਾਰ ਦਾ ਪਾਣੀ ਉਨ੍ਹਾਂ ਦੇ ਸੰਘ ਵਿਚ ਟਪਕਾਏ।

"ਜਿੱਤ ਦੇ ਨਗਾਰੇ ਦੀ ਆਵਾਜ਼ ਉੱਚੀ ਹੋਈ ਅਤੇ ਉਸ (ਬੰਦਾ ਸਿੰਘ) ਦੇ ਫੜੇ ਜਾਣ ਦੀ ਖ਼ੁਸ਼ਖਬਰੀ ਜੋ ਰੁਸਤਮ ਦੇ ਕਾਰਨਾਮੇ ਸਮਾਨ ਹੈ, ਹਰ ਮੁਸਾਫਰ ਤੇ ਪਰਦੇਸੀ ਦੇ ਕੰਨਾਂ ਵਿਚ ਜਾ ਪਹੁੰਚੀ। ਦੇਵਤਾ ਸਿਫਤ ਨਵਾਬ ਦੇ ਲੋਕ-ਪਰਲੋਕ ਦੇ ਸੁੱਖ ਤੇ ਭਲਾਈ ਲਈ, ਹਰ ਅਮੀਰ ਤੇ ਗਰੀਬ ਨੇ ਪਰਾਰਥਨਾ ਕੀਤੀ। ਉਹ ਲੋਕ ਜਿਹੜੇ ਆਪਣੇ ਘਰਾਂ ਨੂੰ ਛੱਡ ਕੇ ਬੇਘਰ ਹੋ ਗਏ ਸਨ ਇਸ ਖ਼ੁਸ਼ਖਬਰੀ ਦੇ ਸੁਣਦੇ ਸਾਰ, ਜੋ ਅੱਚਣਚੇਤੀ ਦਾਤ ਸੀ, ਆਪਣੇ ਦੇਸ਼ਾਂ ਨੂੰ ਸਿਰਤੋੜ ਭੱਜ ਕੇ ਮੁੜ ਆਏ।

"ਜਦੋਂ ਸਾਰਾ ਕੰਮ ਪੂਰਾ ਹੋ ਗਿਆ ਤਾਂ ਉਸ (ਬੰਦਾ ਸਿੰਘ) ਦੇ ਪੈਰਾਂ ਵਿਚ ਬੇੜੀਆਂ ਪਾ ਕੇ ਹਾਥੀ ਉੱਤੇ ਬਿਠਾ ਦਿੱਤਾ ਅਤੇ ਇਕ ਹਾਥੀ ਜੈਸੇ ਹੀ ਬਲਵਾਨ ਜੁਆਨ ਨੂੰ ਉਸ ਦੇ ਕੋਲ ਖੜ੍ਹਾ ਕਰ ਦਿੱਤਾ ਤਾਂ ਕਿ ਉਹ ਹਰ ਸਮੇਂ ਉਸ (ਬੰਦਾ ਸਿੰਘ) ਦੀ ਕਿਸੇ ਸ਼ਰਾਰਤੀ ਕਾਰਵਾਈ ਉਪਰ ਲਗਾਤਾਰ ਨਿਗਾਹ ਰੱਖ ਸਕੇ।

"ਉਹ ਜਿਸ ਪੜਾਉ ਉਤੇ ਠਹਿਰਦੇ ਅਤੇ ਜਿਸ ਸਥਾਨ ਉਤੇ ਡੇਰਾ ਲਾਉਂਦੇ, ਉਥੇ ਮੀਲਾਂ ਤੋਂ ਬਹੁਤ ਸਾਰੇ ਆਦਮੀ ਤੇ ਦੂਰ-ਦੁਰਾਡੇ ਤੋਂ ਅਣਗਿਣਤ ਬੰਦੇ ਉਸ ਮੰਦਭਾਗੇ (ਬੰਦਾ ਸਿੰਘ) ਵਿਅਕਤੀ ਦੀ ਲਾਸਾਨੀ ਸੁੰਦਰਤਾ ਨੂੰ ਦੇਖਣ ਲਈ ਆਉਂਦੇ ਜਿਸ ਨੇ ਦੇਸ਼ ਨੂੰ ਤਬਾਹ ਕਰਕੇ ਆਪਣੇ ਆਪ ਨੂੰ ਵਿਪਤਾ ਵਿਚ ਫਸਾਇਆ ਸੀ।

ਉਹ (ਸਮੱਦ ਖਾਨ) ਆਪਣੇ ਬਾਦਸ਼ਾਹ ਵਲ ਤੁਰ ਪਿਆ।
ਬਾਦਸ਼ਾਹ ਦੀ ਸੁਗਾਤ (ਬੰਦਾ ਸਿੰਘ) ਉਸ ਦੇ ਨਾਲ ਸੀ।
ਬੜੇ ਸਨਮਾਨ, ਸ਼ਾਨ, ਸੁਭਾਗ ਤੇ ਪਦਵੀ ਨਾਲ
ਨੇਕਨਾਮੀ ਅਤੇ ਰਸਤੇ ਉਤੇ ਫੁੱਲ ਵਰਸਾਉਂਦਾ ਹੋਇਆ ਉਹ ਤੁਰ ਪਿਆ।
ਸੁਭਾਗੀ ਹਾਲਤ ਅਤੇ ਕ੍ਰਿਪਾਲੂ ਸੁਭਾਅ ਦੇ ਕਾਰਣ
ਹਰ ਪਾਸੇ ਉਸ ਦੀ ਬਹਾਦਰੀ ਦੀ ਵਡਿਆਈ ਹੋ ਰਹੀ ਸੀ।
ਉਹ ਬਾਦਸ਼ਾਹ ਨੂੰ ਭੇਟ ਕਰਨ ਲਈ ਅਸਚਰਜ ਸੁਗਾਤ ਲਈਂ ਜਾ ਰਿਹਾ ਸੀ।
ਜਿਸ ਨੂੰ ਫੜਨ ਨਾਲ ਸੰਸਾਰ ਨੂੰ ਸੁਖ ਦਾ ਸਾਹ ਮਿਲਿਆ।

"ਜਦ ਇਹ ਜੇਤੂ ਫੌਜ ਮੰਜ਼ਲ ਮਾਰਨ ਉਪਰੰਤ ਦਿੱਲੀ ਦੇ ਗੁਆਂਢ ਵਿਚ ਪਹੁੰਚੀ ਤਾਂ ਪਵਿੱਤਰ ਹੁਕਮ ਜਾਰੀ ਹੋਇਆ ਕਿ ਫਿਟਕਾਰ ਨੂੰ ਭਾਲਣ ਵਾਲੇ ਉਸ ਟੋਲੇ ਨੂੰ ਉਨ੍ਹਾਂ ਦੇ ਲੇਖਾਂ ਸੜੇ ਸਰਦਾਰ (ਬੰਦਾ ਸਿੰਘ) ਸਹਿਤ ਊਠਾਂ ਉਤੇ ਸਵਾਰ ਕਰਕੇ ਅਤੇ ਉਨ੍ਹਾਂ ਦੇ ਚੇਹਰਿਆਂ ਨੂੰ ਕਾਲਾ ਕਰਕੇ ਸ਼ਹਿਰ ਵਿਚ ਦਾਖ਼ਲ ਕਰਨ ਤਾਂ ਜੋ ਇਹ ਗੱਲ ਦੂਜੇ ਜ਼ਾਲਮਾਂ ਲਈ ਤਾੜਨਾ ਬਣ ਜਾਏ। ਹੁਕਮ ਦੀ ਪਾਲਣਾ ਹੋਈ ਅਤੇ

ਨਵਾਬ ਸਾਹਿਬ (ਸਮੱਦ ਖ਼ਾਨ) ਨੇ ਸਤਿਕਾਰਯੋਗ ਸ਼ਰਨ-ਸਥਾਨ ਬਾਦਸ਼ਾਹ ਨੂੰ ਪਰਿਣਾਮ ਕਰਕੇ ਸਮੇਂ ਦੀ ਉਸ ਅਜੀਬ ਸੁਗਾਤ ਨੂੰ, ਜੋ ਬਹੁਤ ਹੀ ਅਸਚਰਜ ਸੀ, ਦਰਿਸ਼ਟੀਗੋਚਰ ਕੀਤਾ। ਅਮੁੱਕ ਪਰਸੰਸਾ ਪਰਾਪਤ ਕੀਤੀ ਅਤੇ ਬੇਹੱਦ ਸ਼ਾਬਾਸ ਹਾਸਲ ਕੀਤੀ। ਉਸ ਮਹਾਨ ਕੰਮ ਦੇ ਇਨਾਮ ਵਿਚ, ਜਿਸ ਦੀ ਨਾ ਕੋਈ ਹੱਦ ਨਿਸ਼ਚਤ ਕੀਤੀ ਜਾ ਸਕਦੀ ਸੀ ਅਤੇ ਨਾ ਹੀ ਜਿਸ ਦਾ ਵਰਨਣ ਹੋ ਸਕਦਾ ਸੀ, ਨਵਾਬ ਦੇ ਅਹੁਦਾ ਅਤੇ ਖ਼ਿਤਾਬ, ਜਿਹੜੇ ਉਸ ਉੱਚ-ਪਦ, ਸਫਲ ਅਮੀਰ ਲਈ ਯੋਗ ਸਨ, ਹਾਸਲ ਕਰਕੇ ਪਰਮੁੱਖਤਾ ਦਾ ਸਥਾਨ ਪਰਾਪਤ ਕੀਤਾ।

"ਇਸ ਤੋਂ ਮਗਰੋਂ ਉਸ ਨੇ ਉਸ ਸਰਾਪੇ ਹੋਏ, ਅੱਲਾ-ਤਾਲਾ ਦੇ ਕਰੋਧ ਅਧੀਨ ਆਏ ਮਜ਼ਬੂਰ ਧਿਕਾਰੇ ਹੋਏ (ਬੰਦਾ ਸਿੰਘ) ਨੂੰ ਅਤਿਅੰਤ ਅਜਿਹੇ ਭੈੜੇ ਤੋਂ ਭੈੜੇ ਦੰਡ ਅਤੇ ਕਰੜੇ ਤੋਂ ਕਰੜੇ ਕਸ਼ਟ ਦਿੱਤੇ ਕਿ ਇਸ ਤੋਂ ਵੱਧ ਹੋਰ ਕਸ਼ਟ ਉਸ ਨੂੰ ਦਿੱਤੇ ਨਹੀਂ ਜਾ ਸਕਦੇ ਸਨ। ਉਸ ਦੇ ਪੰਜ-ਛੇ ਸਾਲ ਦੇ ਇੱਕੋ–ਇੱਕ ਪੁੱਤਰ, ਪਤਨੀ ਅਤੇ ਹੋਰ ਨਰਕ ਦੇ ਭਾਗੀ ਸਾਥੀਆਂ ਵਿਚੋਂ ਇਕ ਟੋਲੇ ਨੂੰ ਦੁੱਖਾਂ ਦੇ ਘਰ, ਨਰਕ ਵਿਚ ਭੇਜ ਦਿੱਤਾ ਅਤੇ ਉੱਚੇ ਲਕਬ ਵਾਲਾ ਨਵਾਬ ਵਿਦਾਇਗੀ ਪਰਾਪਤ ਕਰਕੇ ਆਪਣੇ ਪਿਆਰੇ ਦੇਸ਼ ਨੂੰ ਰਵਾਨਾ ਹੋ ਗਿਆ। ਉਸ ਨੇ ਵਾਪਸ ਆ ਕੇ ਲਾਹੌਰ ਦੇ ਇਲਾਕੇ ਨੂੰ ਨੂਰ ਦਾ ਸਾਖਿਆਤ ਪਰਕਾਸ਼ ਬਣਾ ਦਿੱਤਾ।"

ਇਹ ਸੰਖੇਪ ਬਿਰਤਾਂਤ ਹੈ ਜਿਹੜਾ ਬੰਦਾ ਸਿੰਘ ਬਹਾਦਰ ਦੇ ਸੰਘਰਸ਼ ਦੇ ਪਿਛਲੇ ਸਮੇਂ ਬਾਰੇ ਅਸਰਾਰਿ-ਸਮਦੀ ਵਿਚ ਦਿੱਤਾ ਗਿਆ ਹੈ। ਇਸ ਸੰਖੇਪ ਬਿਰਤਾਂਤ ਦਾ ਹਰ ਸ਼ਬਦ ਇਤਿਹਾਸਕ ਅਰਥ ਅਤੇ ਮਹੱਤਤਾ ਰੱਖਦਾ ਹੈ। ਇਹ ਸਮਕਾਲੀ ਲਿਖਤ ਹੈ ਅਤੇ ਉਸੇ ਇਲਾਕੇ (ਕਲਾਨੌਰ) ਦੇ ਵਸਨੀਕ ਲਿਖਾਰੀ ਦੀ ਲਿਖੀ ਹੋਈ ਹੈ ਜਿਸ ਇਲਾਕੇ ਵਿਚ ਬੰਦਾ ਸਿੰਘ ਬਹਾਦੁਰ ਨੇ ਆਪਣਾ ਰਾਜ-ਭਾਗ ਸਥਾਪਤ ਕੀਤਾ ਸੀ।

**ਇਬਤਾਰਨਾਮਾ:** ਮਿਰਜ਼ਾ ਮੁਹੰਮਦ ਹਾਰਿਸੀ ਦਾ ਇਬਰਤਨਾਮਾ ਜਿਸ ਨੂੰ ਤਜ਼ਕਿਰਾ-ਏ-ਹਾਰਿਸੀ ਵੀ ਕਿਹਾ ਜਾਂਦਾ ਹੈ, 1718-19 ਈ. ਦੀ ਲਿਖਤ ਹੈ। ਜਦੋਂ ਬੰਦਾ ਸਿੰਘ ਬਹਾਦੁਰ ਅਤੇ ਉਸ ਦੇ ਸੂਰਬੀਰ ਸਾਥੀ ਸਿੰਘਾਂ ਨੂੰ ਦਿੱਲੀ ਦੇ ਬਾਜ਼ਾਰਾਂ ਵਿਚੋਂ ਦੀ ਜਲੂਸ ਦੀ ਸ਼ਕਲ ਵਿਚ ਲਿਜਾਇਆ ਜਾ ਰਿਹਾ ਸੀ ਤਾਂ ਮੁਹੰਮਦ ਹਾਰਿਸੀ ਦਿੱਲੀ ਵਿਖੇ ਜਾਲੂਸ ਨੂੰ ਦੇਖਣ ਵਾਲਿਆਂ ਵਿਚ ਸ਼ਾਮਲ ਸੀ। ਇਹ ਲੇਖਕ ਦਿੱਲੀ ਦੀ ਨਮਕ ਮੰਡੀ ਤੋਂ ਲੈ ਕੇ ਲਾਲ ਕਿਲ੍ਹੇ ਤਕ ਸਿੰਘਾਂ ਦੇ ਜਲੂਸ ਦੇ ਨਾਲ ਨਾਲ ਗਿਆ ਸੀ। ਇਹ ਲੇਖਕ ਸਿੰਘਾਂ ਦੇ ਇਸ ਜਲੂਸ ਨੂੰ ਇਕ 'ਤਮਾਸ਼ਾ' ਦਸਦਾ ਹੈ। ਇਸ ਨੇ ਉਥੇ ਸਿੰਘਾਂ ਨਾਲ ਵਾਪਰਦੀ ਜੋ ਵੀ ਕੋਈ ਗੱਲ ਸੁਣੀ ਸੀ ਜਾਂ ਦੇਖੀ ਸੀ ਉਸ ਨੂੰ ਇਸ ਨੇ ਲਿਖ ਲਿਆ ਸੀ। ਇਹ ਲਿਖਤ ਇਸ ਦੀ ਪੁਸਤਕ **ਇਬਰਤਨਾਮਾ** ਦਾ ਹਿੱਸਾ ਹੈ। ਭਾਵੇਂ ਇਸ ਲੇਖਕ ਦੇ ਕਥਨ ਬਹੁਤ ਸੰਖੇਪ ਹਨ ਪਰ ਇਹ ਸ਼ਬਦ ਕੁੱਜੇ ਵਿਚ ਸਮੁੰਦਰ ਸਮਾਉਣ ਦੇ ਸਮਾਨ ਹਨ। ਇਸ ਦੀ ਸੰਖੇਪ ਲਿਖਤ ਇਸ ਗੱਲ ਦੀ ਪਰਤੱਖ ਪਰਮਾਣ ਹੈ ਕਿ ਸਿੰਘ ਚੜ੍ਹਦੀ ਕਲ੍ਹਾ ਵਿਚ ਸਨ, ਉਹ ਗੁਰਬਾਣੀ ਪੜ੍ਹਦੇ ਜਾ ਰਹੇ ਹਨ। ਉਹ ਲੋਕਾਂ ਵਲੋਂ ਪੁੱਛੀ ਗਈ ਹਰ ਗੱਲ ਦਾ ਜਵਾਬ ਪੂਰੇ ਹੌਂਸਲੇ ਨਾਲ ਦਿੰਦੇ ਸਨ। ਇਹ ਸੰਖੇਪ ਅਤੇ ਭਾਵਪੂਰਤ ਲਿਖਤ ਇਸ ਪਰਕਾਰ ਹੈ:

"ਮੈਂ ਇਸ ਦਿਨ ਇਹ ਤਮਾਸ਼ਾ ਦੇਖਣ ਲਈ ਨਮਕ ਮੰਡੀ ਤਕ ਗਿਆ ਸੀ ਅਤੇ ਉਥੋਂ ਕਿਲ੍ਹਾ

ਮੁਬਾਰਕ ਤਕ ਜਲੂਸ ਦੇ ਨਾਲ ਨਾਲ ਸਾਂ। ਸ਼ਹਿਰ ਦਾ ਸ਼ਾਇਦ ਹੀ ਕੋਈ ਬੰਦਾ ਹੋਵੇ ਜੋ ਤਮਾਸ਼ਾ ਤੱਕਣ ਅਤੇ ਇਨ੍ਹਾਂ ਲਾਹਣਤੀਆਂ (ਸਿੰਘਾਂ) ਦਾ ਖ਼ਾਤਮਾ ਦੇਖਣ ਲਈ ਬਾਹਰ ਨਾ ਆਇਆ ਹੋਵੇ। ਬਜ਼ਾਰਾਂ ਅਤੇ ਗਲੀਆਂ ਵਿਚ ਅਜਿਹੀ ਭੀੜ ਕਦੀ ਘੱਟ ਹੀ ਦੇਖੀ ਗਈ ਸੀ। ਮੁਸਲਮਾਨ ਖੁਸ਼ੀ ਵਿਚ ਫੁੱਲੇ ਨਹੀਂ ਸਮਾ ਰਹੇ ਸਨ। ਪਰ ਉਹ ਮੰਦਭਾਗੇ ਸਿੱਖ ਜੋ ਇਸ ਅੰਤਮ ਦਸ਼ਾ ਨੂੰ ਪੁਜੇ ਹੋਏ ਸਨ, ਬੜੇ ਪਰਸੰਨ ਅਤੇ ਆਪਣੀ ਕਿਸਮਤ ਉੱਤੇ ਰਾਜ਼ੀ ਸਨ। ਉਨ੍ਹਾਂ ਦੇ ਚਿਹਰਿਆਂ ਉਤੇ ਉਦਾਸੀ ਜਾਂ ਅਧੀਨਤਾ ਦਾ ਕੋਈ ਮਾਮੂਲੀ ਨਿਸ਼ਾਨ ਜਾਂ ਪਰਭਾਵ ਵੀ ਨਹੀਂ ਸੀ ਦਿਸ ਰਿਹਾ। ਬਲਕਿ ਉਹ ਬਹੁਤ ਸਾਰੇ ਉਠਾਂ ਉਤੇ ਸ਼ਬਦ ਪੜ੍ਹਨ ਵਿਚ ਮਗਨ ਸਨ ਅਤੇ ਬਜ਼ਾਰਾਂ ਜਾਂ ਗਲੀਆਂ ਵਿਚੋਂ ਉਨ੍ਹਾਂ ਨੂੰ ਜੇ ਕੋਈ ਕਹਿੰਦਾ ਸੀ ਕਿ ਹੁਣ ਤੁਹਾਨੂੰ ਕਤਲ ਕਰ ਦਿੱਤਾ ਜਾਵੇਗਾ ਤਾਂ ਉਹ ਜਵਾਬ ਦਿੰਦੇ ਸਨ "ਕਰ ਦਿਓ ਕਤਲ। ਅਸੀਂ ਕਤਲ ਹੋਣ ਤੋਂ ਕਦੋਂ ਡਰੇ ਹਾਂ। ਜੇ ਡਰਦੇ ਹੁੰਦੇ ਤਾਂ ਤੁਹਾਡੇ ਨਾਲ ਇਸ ਤਰ੍ਹਾਂ ਜੰਗ ਨਾ ਕਰਦੇ। ਸਾਨੂੰ ਤਾਂ ਕੇਵਲ ਭੁਖ ਅਤੇ ਖਾਣੇ-ਦਾਣੇ ਦੇ ਘਾਟੇ ਨੇ ਤੁਹਾਡੇ ਹੱਥਾਂ ਵਿਚ ਫਸਾ ਦਿੱਤਾ ਹੈ ਨਹੀਂ ਤਾਂ ਸਾਡੀ ਬਹਾਦੁਰੀ ਦੇ ਕਾਰਨਾਮੇ ਤੁਹਾਨੂੰ ਪਤਾ ਹੀ ਹਨ।"

ਇਸੇ ਤਰ੍ਹਾਂ ਇੱਕਾ-ਦੁੱਕਾ ਵੇਰਵਿਆਂ ਵਾਲੇ ਅਨੇਕਾਂ ਸਮਕਾਲੀ ਕਥਨ ਸਾਡੇ ਸਾਹਮਣੇ ਉਪਲਭਦ ਹਨ ਜਿਹੜੇ ਅੱਖੀ ਦੇਖੇ ਅਤੇ ਕੰਨੀ ਸੁਣੇ ਹਾਲਾਤ ਬਾਰੇ ਜਾਣਕਾਰੀ ਮੁਹੱਈਆ ਕਰਦੇ ਹਨ। ਜਿਵੇਂ ਕਿ ਨਵਾਬ ਅਮੀਨ-ਉਲ-ਦੌਲਾ (ਦਸਤੂਰ-ਉਲ-ਨਿਸ਼ਾ) ਦੇ ਰੁੱਕਾਤ ਹਨ। ਇਹ 1710 ਦੇ ਲਿਖੇ ਹੋਏ ਹਨ। ਇਨ੍ਹਾਂ ਵਿਚ ਦੱਸਿਆ ਗਿਆ ਹੈ ਕਿ ਬੰਦਾ ਸਿੰਘ ਦੇ ਸ਼ਬਦਾਂ ਵਿੱਚ ਮਨ ਨੂੰ ਮੋਹ ਲੈਣ ਵਾਲੀ ਤਾਕਤ ਹੁੰਦੀ ਸੀ। ਉਹ ਆਪਣੇ ਪਾਸ ਆਏ ਹਰ ਹਿੰਦੂ ਅਤੇ ਮੁਸਲਮਾਨ ਨੂੰ ਇਸ ਤਰ੍ਹਾਂ ਕੀਲ ਲੈਂਦਾ ਸੀ ਜਿਵੇਂ ਕਿ ਉਹ ਮੁੱਦਤਾਂ ਤੋਂ ਉਸ ਦਾ ਦੋਸਤ ਹੁੰਦਾ ਹੋਵੇ। ਇਸ ਕਰਕੇ ਅਨੇਕਾਂ ਮੁਸਲਮਾਨ ਉਸ ਦੀ ਫੌਜ ਵਿਚ ਭਰਤੀ ਹੋ ਗਏ ਸਨ ਅਤੇ ਅਨੇਕਾਂ ਸਿੰਘ ਸਜ ਗਏ ਸਨ।

ਇਕ ਹੋਰ ਸਮਕਾਲੀ ਲੇਖਕ ਇਰਾਦਤ ਖਾਨ ਦੀ ਲਿਖਤ ਤਜ਼ਕਿਰਾ ਏ-ਇਰਾਦਤ ਖਾਨ ਵਿਚ ਉਹ ਵੇਰਵੇ ਹਨ ਜੋ ਹਨ ਤਾਂ ਭਾਵੇਂ ਬਹੁਤ ਸੰਖੇਪ ਪਰ ਇਨ੍ਹਾਂ ਸੰਖੇਪ ਵੇਰਵਿਆਂ ਵਿਚ ਸਾਗਰ ਭਰਿਆ ਪਿਆ ਹੈ। ਜੇ ਮੌਕੇ ਦੀ ਗਵਾਹੀ ਦੇ ਇਕੋ ਵਾਕ ਵਿਚ ਸਿੰਘਾਂ ਦੇ ਕਿਰਦਾਰ ਦੀ ਅਤੇ ਸੂਰਮਗਤੀ ਦੀ ਪਰੰਸਸਾ ਕੀਤੀ ਗਈ ਹੈ ਤਾਂ ਸਾਡੇ ਲਈ ਉਹ ਇਕੋ ਲਾਈਨ ਰਤਨ ਸਿੰਘ ਭੰਗੂ ਅਤੇ ਕਰਮ ਸਿੰਘ ਹਿਸਟੋਰੀਅਨ ਦੇ ਸੈਂਕੜੇ ਕਾਲੇ ਕੀਤੇ ਪੰਨਿਆਂ ਤੋਂ ਵੀ ਕਿਤੇ ਜ਼ਿਆਦਾ ਮਹੱਤਵਪੂਰਨ ਹੈ। ਇਸੇ ਤਰ੍ਹਾਂ ਮੁਹੰਮਦ ਕਾਸਿਮ ਲਾਹੌਰੀ ਦਾ ਇਬਰਤਨਾਮਾ ਹੈ। ਇਹ ਵੀ ਸਮਕਾਲੀ ਲਿਖਤ ਹੈ। ਇਹ ਉਸ ਸਮੇਂ ਲਾਹੌਰ ਵਿਚ ਸੀ ਅਤੇ ਇਸ ਨੇ ਬੰਦਾ ਸਿੰਘ ਬਹਾਦੁਰ ਨਾਲ ਹੋਈਆਂ ਲੜਾਈਆਂ ਬਾਰੇ ਕਾਫੀ ਕੁਝ ਖੁਦ ਦੇਖਿਆ ਸੀ। ਖੁਸ਼ਹਾਲ ਚੰਦ ਦੀ ਤਵਾਰੀਖ਼-ਏ-ਮੁਹੰਮਦ ਸ਼ਾਹ ਨਾਦਰ ਜਮਨੀ ਵੀ ਇਸ ਸਮੇਂ ਬਾਰੇ ਅੱਛੀ ਜਾਣਕਾਰੀ ਮੁਹੱਈਆ ਕਰਨ ਵਾਲੀ ਲਿਖਤ ਹੈ।

ਖ਼ਾਫ਼ੀ ਖਾਨ ਅਤੇ ਮੁਨਸ਼ੀ ਗੁਲਾਮ ਹੁਸੈਨ ਦੀਆਂ ਲਿਖਤਾਂ ਤਰਤੀਬ ਅਨੁਸਾਰ **ਮੁੰਤਖਾਬ-ਉਲ-ਲੁਬਾਬ** ਅਤੇ **ਸਿਅਰ-ਉਲ-ਮੁਤਾਖ਼ਰੀਨ**, ਸਮਕਾਲੀ ਲਿਖਤਾਂ ਹਨ ਪਰ ਇਨ੍ਹਾਂ ਵਿਚ ਪਹਿਲੀਆਂ ਲਿਖਤਾਂ ਨਾਲੋਂ ਜ਼ਿਆਦਾ ਫਿਰਕੂ ਝੁਕਾਅ ਦਰਸਾਇਆ ਗਿਆ ਹੈ। ਨਿਰਸੰਦੇਹ ਇਹ ਲਿਖਤਾਂ ਮਾੜੀ ਭਾਸ਼ਾ ਵਿਚ ਵੀ ਹੁੰਦੀਆਂ ਹੋਈਆਂ ਬੰਦਾ ਸਿੰਘ ਬਹਾਦਰ ਅਤੇ ਸਿੰਘਾਂ ਦੀ ਸੂਰਮਗਤੀ ਅਤੇ ਸਿੱਖੀ-ਸਿਦਕ ਬਾਰੇ ਬੜਾ

ਕੁਝ ਦੱਸ ਗਈਆਂ ਹਨ। ਕਰਮ ਸਿੰਘ ਹਿਸਟੋਰੀਅਨ ਵਰਗੇ ਗੁਮਰਾਹ ਹੋਏ ਲੇਖਕ ਇਨ੍ਹਾਂ ਲਿਖਤਾਂ ਨੂੰ ਜ਼ਹਿਰੀਲੀ ਦਵਾਈ ਕਹਿ ਕੇ ਭੰਡਦੇ ਰਹੇ ਸਨ ਪਰ ਆਪ ਖੁਦ ਬੰਦਾ ਸਿੰਘ ਬਹਾਦੁਰ ਬਾਰੇ ਜੋ ਕੁਫਰ ਅਤੇ ਬਕਵਾਸ ਲਿਖ ਕੇ ਗਏ ਹਨ ਉਨ੍ਹਾਂ ਦੇ ਖੋਖਲੇਪਣ ਦਾ ਉਨ੍ਹਾਂ ਨੂੰ ਭੋਰਾਭਰ ਵੀ ਅਹਿਸਾਸ ਨਹੀਂ ਹੈ।

ਖਾਫ਼ੀ ਖਾਨ ਦੀ ਲਿਖਤ ਵਿਚ ਲੋਹਗੜ੍ਹ ਦੇ ਘੇਰੇ ਦਾ ਅਤੇ ਗੁਰਦਾਸ ਨੰਗਲ ਦੇ ਘੇਰੇ ਦਾ ਬੜੇ ਭਾਵਪੂਰਤ ਸ਼ਬਦਾਂ ਵਿਚ ਵਰਨਣ ਕੀਤਾ ਗਿਆ ਹੈ। ਖਾਫ਼ੀ ਖ਼ਾਨ ਦਸਦਾ ਹੈ ਫੌਜਾਂ ਨੂੰ ਅੰਨਾਜ ਆਦਿ ਮੁਹੱਈਆ ਕਰਨ ਵਾਲੇ ਵਣਜਾਰੇ ਕਈ ਵਾਰ ਚੋਰੀ-ਛੁਪੇ ਖਾਲਸੇ ਨੂੰ ਵੀ ਅਨਾਜ ਵਗੈਰਾ ਦੇ ਜਾਂਦੇ ਸਨ। ਉਹ ਸਿੰਘਾਂ ਕੋਲੋਂ ਅਨਾਜ ਦੀ ਕੀਮਤ ਵੀ ਨਹੀਂ ਲੈਂਦੇ ਸਨ। ਇਹ ਖਾਫ਼ੀ ਖਾਨ ਹੀ ਹੈ ਜਿਸ ਨੇ ਦੱਸਿਆ ਹੈ ਕਿ ਕਿਵੇਂ ਇਕ ਬੁੱਢੀ ਮਾਂ ਜਦੋਂ ਆਪਣੇ ਪੁੱਤਰ ਦੀ ਰਿਹਾਈ ਦੇ ਹੁਕਮ ਲੈ ਕੇ ਪਹੁੰਚੀ ਸੀ ਤਾਂ ਉਸ ਦੇ ਪੁੱਤਰ ਨੇ ਆਪਣੀ ਮਾਂ ਦਾ ਕਹਿਣਾ ਮੰਨ ਕੇ ਰਿਹਾਅ ਹੋਣ ਦੀ ਥਾਂ ਸ਼ਹੀਦ ਹੋਣ ਨੂੰ ਤਰਜੀਹ ਦਿੱਤੀ ਸੀ। ਐਸੀਆਂ ਗੱਲਾਂ ਜੇਕਰ ਮੁਸਲਿਮ ਲਿਖਾਰੀ ਸਿੱਖਾਂ ਨੂੰ ਗਾਲ੍ਹਾਂ ਕੱਢਦੇ ਹੋਏ ਵੀ ਲਿਖ ਜਾਂਦੇ ਹਨ ਤਾਂ ਇਸ ਦਾ ਭਾਵ ਹੈ ਕਿ ਸਿੰਘਾਂ ਦੀ ਸ਼ਹਾਦਤ ਨੇ ਆਪਣੇ ਦੁਸ਼ਮਣਾ ਨੂੰ ਵੀ ਅਸਲੀਅਤ ਦੱਸਣ ਤੇ ਮਜ਼ਬੂਰ ਕਰ ਦਿੱਤਾ ਸੀ।

ਸਾਡੀਆਂ ਪੰਜਾਬੀ ਦੀਆਂ ਲਿਖਤਾਂ ਜਿਹੜੀਆਂ ਰਤਨ ਸਿੰਘ ਭੰਗੂ ਅਤੇ ਕਰਮ ਸਿੰਘ ਹਿਸਟੋਰੀਅਨ ਦੀਆਂ ਹਨ ਉਨ੍ਹਾਂ ਨਾਲੋਂ ਪਰਸ਼ੀਅਨ ਦੀਆਂ ਲਿਖਤਾਂ ਲੱਖ ਦਰਜੇ ਚੰਗੀਆਂ ਹਨ। ਗੁਰਮੁਖੀ ਦੀਆਂ ਲਿਖਤਾਂ ਤਾਂ ਖੁਦ ਸਿੱਖਾਂ ਨੇ ਲਿਖੀਆਂ ਸਨ ਪਰ ਇਨ੍ਹਾਂ ਵਿਚ ਬੰਦਾ ਸਿੰਘ ਬਹਾਦਰ ਦੀ ਮਿੱਟੀ ਪੂਰੀ ਤਰ੍ਹਾਂ ਪਲੀਤ ਕੀਤੀ ਗਈ ਹੈ ਜਦੋਂ ਕਿ ਪਰਸ਼ੀਅਨ ਦੀਆਂ ਲਿਖਤਾਂ ਬੰਦਾ ਸਿੰਘ ਬਹਾਦੁਰ ਬਾਰੇ ਬਹੁਤ ਹੀ ਅੱਛੀ ਸਮਕਾਲੀ ਜਾਣਕਾਰੀ ਦੇਣ ਵਾਲੀਆਂ ਲਿਖਤਾਂ ਹਨ। ਸਿਰਫ ਇਹੋ ਹੀ ਭਰੋਸੇਯੋਗ ਲਿਖਤਾਂ ਹਨ ਜਿਹੜੀਆਂ ਇਤਿਹਾਸਕ ਪੱਧਰ ਦੀ ਜਾਣਕਾਰੀ ਦਿੰਦੀਆਂ ਹਨ। ਇਨ੍ਹਾਂ ਵਿਚ ਪੂਰਾ ਮਿਤੀ-ਬੱਧ ਵੇਰਵਾ ਹੈ, ਅਧਿਕਾਰੀਆਂ ਦੇ ਨਾਂ ਹਨ, ਘਟਨਾਵਾਂ ਦਾ ਅੱਖੀਂ ਦੇਖਿਆ ਬਿਰਤਾਂਤ ਹੈ। ਬੇਸ਼ੱਕ ਇਨ੍ਹਾਂ ਵਿਚ ਸਿੰਘਾਂ ਦੇ ਸਬੰਧ ਵਿਚ ਵਰਤੀ ਗਈ ਭਾਸ਼ਾ ਕਾਫੀ ਮਾੜੀ ਹੈ ਪਰ ਇਤਿਹਾਸ ਦੇ ਵਿਦਿਆਰਥੀ ਦਾ ਭਾਸ਼ਾ ਦੇ ਸ਼ਬਦਾਂ ਨਾਲ ਜ਼ਿਆਦਾ ਸਬੰਧ ਨਹੀਂ ਹੁੰਦਾ ਬਲਕਿ ਇਤਿਹਾਸਕ ਗਵਾਹੀਆਂ ਨਾਲ ਜ਼ਿਆਦਾ ਹੁੰਦਾ ਹੈ। ਬਹਾਦਰੀ ਦੀ ਪਰਸੰਸਾ ਮਾੜੇ ਸ਼ਬਦਾਂ ਵਿਚ ਕੀਤੀ ਹੋਈ ਵੀ ਮਹੱਤਵਪੂਰਨ ਹੁੰਦੀ ਹੈ। ਨਿੰਦਿਆ ਚੰਗੇ ਸ਼ਬਦਾਂ ਦੀ ਵੀ ਮਾੜੀ ਹੁੰਦੀ ਹੈ। ਗੁਰਮੁਖੀ ਦੀਆਂ ਲਿਖਤਾਂ ਵਿਚ ਸਿੱਖ ਲੇਖਕਾਂ (ਰਤਨ ਸਿੰਘ ਭੰਗੂ ਅਤੇ ਕਰਮ ਸਿੰਘ ਹਿਸਟੋਰੀਅਨ) ਨੇ ਚੰਗੀ ਸ਼ਬਦਾਵਲੀ ਵਰਤ ਕੇ ਬੰਦਾ ਸਿੰਘ ਬਹਾਦੁਰ ਦੀ ਜਿਸ ਤਰ੍ਹਾਂ ਦੀ ਆਚਰਣਸ਼ਿਕਨੀ ਕੀਤੀ ਹੈ ਉਸ ਤਰ੍ਹਾਂ ਦੀ ਆਚਰਣਸ਼ਿਕਨੀ ਪਰਸ਼ੀਅਨ ਲਿਖਤਾਂ ਦੀ ਮਾੜੀ ਸ਼ਬਦਾਵਲੀ ਵਿਚ ਉੱਕਾ ਹੀ ਨਹੀਂ ਕੀਤੀ ਗਈ।

ਗੁਰਮੁਖੀ ਦੀਆਂ ਲਿਖਤਾਂ ਵਿਚੋਂ ਕੋਈ ਵੀ ਲਿਖਤ ਬੰਦਾ ਸਿੰਘ ਬਹਾਦੁਰ ਦੀ ਸਮਕਾਲੀ ਲਿਖਤ ਨਹੀਂ ਹੈ। ਇਸ ਤੋਂ ਇਲਾਵਾ ਗੁਰਮੁਖੀ ਦੀ ਕਿਸੇ ਵੀ ਲਿਖਤ ਵਿਚ ਦਿੱਤੀ ਗਈ ਜਾਣਕਾਰੀ ਇੰਨ-ਬਿੰਨ ਮੰਨਣਯੋਗ ਨਹੀਂ ਹੈ। ਆਮ ਤੌਰ ਤੇ ਪਰਸ਼ੀਅਨ ਦੀਆਂ ਲਿਖਤਾਂ ਨੂੰ ਇਸ ਕਰਕੇ ਭੰਡਿਆ ਜਾਂਦਾ ਹੈ ਕਿਉਂਕਿ ਇਨ੍ਹਾਂ ਵਿਚ ਸਿੱਖਾਂ ਪਰੱਤੀ ਮਾੜੀ ਭਾਸ਼ਾ ਵਰਤੀ ਗਈ ਹੈ ਪਰ ਮਾੜੀ ਭਾਸ਼ਾ ਵਾਲਾ ਝੁਕਾਅ ਅਤੇ ਫਿਰਕੂ ਨਜ਼ਰੀਆ ਗੁਰਮੁਖੀ ਲਿਖਤਾਂ ਵਿਚ ਪਰਸ਼ੀਅਨ ਦੀਆਂ ਲਿਖਤਾਂ ਨਾਲੋਂ ਕਿਤੇ ਜ਼ਿਆਦਾ ਹੈ।

ਗੁਰਮੁਖੀ ਦੀਆਂ ਲਿਖਤਾਂ ਵਿਚ ਬੰਦਾ ਸਿੰਘ ਬਹਾਦੁਰ ਦੇ ਸੰਘਰਸ਼ ਨੂੰ ਮੁਸਲਮਾਨਾਂ ਅਤੇ ਇਸਲਾਮ ਦੇ ਖਿਲਾਫ਼ ਦਿਖਾਇਆ ਗਿਆ ਹੈ ਅਤੇ ਮੁਸਲਮਾਨਾ ਪਰਤੀ ਬਹੁਤ ਕੁਝ ਮਾੜਾ ਲਿਖਿਆ ਗਿਆ ਹੈ। ਇਹ ਸਭ ਕੁਝ ਸੱਚ ਵੀ ਨਹੀਂ ਹੈ। ਇਸ ਤਰ੍ਹਾਂ ਬੰਦਾ ਸਿੰਘ ਬਹਾਦੁਰ ਦੇ ਸਮੁੱਚੇ ਸੰਘਰਸ਼ ਨੂੰ ਹੀ ਬਿਗਾੜ ਕੇ ਪੇਸ਼ ਕੀਤਾ ਗਿਆ ਹੈ। ਰਾਜ-ਭਾਗ ਦੀ ਪਰਾਪਤੀ ਦੀ ਗੱਲ ਤਾਂ ਗੁਰਮੁਖੀ ਦੀਆਂ ਲਿਖਤਾਂ ਦੇ ਲੇਖਕਾਂ ਦੇ ਨੇੜੇ-ਤੇੜੇ ਹੀ ਨਹੀਂ ਹੈ। ਅਸਲ ਵਿਚ ਸਿੱਖ ਲੇਖਕਾਂ ਨੂੰ ਇਸ ਗੱਲ ਦਾ ਅਹਿਸਾਸ ਹੀ ਨਹੀਂ ਸੀ ਕਿ ਪ੍ਰਭੁੱਸਤਾ ਦੀ ਪਰਾਪਤੀ ਲਈ ਵਿੱਢੇ ਗਏ ਸੰਘਰਸ਼ ਦਾ ਅਰਥ ਕੀ ਹੁੰਦਾ ਹੈ। ਉਹ ਇਸ ਸਾਰੇ ਸੰਘਰਸ਼ ਨੂੰ ਸਿਰਫ ਬਦਲੇ ਲੈਣ ਦੀ ਕਾਰਵਾਈ ਨਾਲ ਜੋੜ ਕੇ ਦੇਖਦੇ ਹਨ। ਇਨ੍ਹਾਂ ਦੀ ਸੋਚਣੀ ਅਨੁਸਾਰ ਗੁਰੂ ਗੋਬਿੰਦ ਸਿੰਘ ਜੀ ਦੇ ਦੋ ਛੋਟੇ ਸਾਹਿਬਜ਼ਾਦਿਆਂ ਦੀ ਸ਼ਹਾਦਤ ਦਾ ਬਦਲਾ ਲੈਣ ਲਈ ਹੀ ਬੰਦਾ ਸਿੰਘ ਬਹਾਦੁਰ ਨੂੰ ਭੇਜਿਆ ਗਿਆ ਸੀ ਅਤੇ ਜਦੋਂ ਸਰਹਿੰਦ ਨੂੰ ਉਜਾੜ ਕੇ ਅਤੇ ਵਜ਼ੀਰ ਖਾਨ ਨੂੰ ਮਾਰ ਕੇ ਬਦਲਾ ਲੈ ਲਿਆ ਗਿਆ ਸੀ ਤਾਂ ਇਸ ਤੋਂ ਪਿੱਛੋਂ ਬੰਦਾ ਸਿੰਘ ਬਹਾਦੁਰ ਨੂੰ ਹੋਰ ਲੜਾਈਆਂ ਕਰਨ ਦੀ ਲੋੜ ਨਹੀਂ ਸੀ ਅਤੇ ਇਉਂ ਉਸ ਨੂੰ ਆਰਾਮ ਨਾਲ ਬੈਠ ਜਾਣਾ ਚਾਹੀਦਾ ਸੀ। ਰਤਨ ਸਿੰਘ ਭੰਗੂ ਵਲੋਂ ਦਰਸਾਏ ਗਏ ਤੱਤ ਖਾਲਸਾ ਦਾ ਵਿਰੋਧ ਸਿਰਫ ਇਸੇ ਗੱਲ ਤੇ ਹੀ ਕੇਂਦਰ ਕੀਤਾ ਹੋਇਆ ਹੈ। ਸਿੱਟੇ ਵਜੋਂ ਕਿਹਾ ਜਾ ਸਕਦਾ ਹੈ ਕਿ ਗੁਰਮੁਖੀ ਦੀਆਂ ਲਿਖਤਾਂ ਵਿਚ ਗੰਭੀਰਤਾ ਹੈ ਹੀ ਨਹੀਂ। ਉਹ ਇਸ ਸਾਰੀ ਖੇਡ ਨੂੰ ਚਮਤਕਾਰਾਂ ਦੇ ਬਲ ਨਾਲ ਅਤੇ ਜਾਦੂ ਦੀਆਂ ਪੋਥੀਆਂ ਜਾਂ ਜਾਦੂ ਭਰੇ ਤੀਰਾਂ ਨਾਲ ਖੇਡੀ ਗਈ ਦਸਦੇ ਹਨ। ਗੁਰਮੁਖੀ ਲਿਖਤਾਂ ਵਿਚ ਬੰਦਾ ਸਿੰਘ ਬਹਾਦੁਰ ਦੇ ਕੁਝ ਹੁਕਮਨਾਮੇ ਦਿੱਤੇ ਹੋਏ ਹਨ। ਇਹ ਪਹਿਲੀ ਵਾਰ ਡਾ. ਗੰਡਾ ਸਿੰਘ ਨੇ ਆਪਣੀ ਕਿਤਾਬ ਹੁਕਮਨਾਮੇ[3] ਵਿਚ ਦਿੱਤੇ ਹਨ। ਸਮਝ ਨਹੀਂ ਆਉਂਦੀ ਕਿ ਡਾ. ਗੰਡਾ ਸਿੰਘ ਜੈਸੇ ਮਹਾਨ ਇਤਿਹਾਸਕਾਰ ਨੂੰ ਇਹ ਚਿੱਠੀਆਂ ਹੁਕਮਨਾਮਿਆਂ ਦੇ ਨਾਂ ਹੇਠ ਦੇਣ ਦੀ ਕਿਉਂ ਲੋੜ ਪਈ ਸੀ? ਹੁਕਮਨਾਮੇ ਸਿਰਫ਼ ਇਕ ਸ਼ਰਧਾ ਦੇ ਤੌਰ ਤੇ ਸਿਰਫ ਗੁਰੂ ਸਾਹਿਬਾਨ ਦੀਆਂ ਚਿੱਠੀਆਂ ਜਾਂ ਪੱਤਰਾਂ ਨੂੰ ਹੀ ਕਿਹਾ ਜਾਂਦਾ ਹੈ ਤੇ ਜਾਂ ਫਿਰ ਸਿਰੀ ਅਕਾਲ ਤਖ਼ਤ ਸਾਹਿਬ ਤੋਂ ਜਾਂ ਕਿਸੇ ਹੋਰ ਤਖ਼ਤ ਤੋਂ ਜਾਰੀ ਹੋਏ ਹੁਕਮਾਂ ਨੂੰ ਹੁਕਮਨਾਮਾ ਕਿਹਾ ਜਾਂਦਾ ਹੈ। ਬੰਦਾ ਸਿੰਘ ਬਹਾਦੁਰ ਨਾ ਹੀ ਤਾਂ ਗੁਰੂ ਸੀ ਤੇ ਨਾ ਹੀ ਕੋਈ ਧਾਰਮਿਕ ਨੇਤਾ ਸੀ। ਉਹ ਸਿਰਫ ਜੱਥੇਦਾਰ ਸੀ ਅਤੇ ਰਾਜਨੀਤਕ ਨੇਤਾ ਸੀ। ਉਸ ਦੀਆਂ ਚਿੱਠੀਆਂ ਜਾਂ ਪੱਤਰਾਂ ਨੂੰ ਹੁਕਮਨਾਮੇ ਨਹੀਂ ਕਿਹਾ ਜਾ ਸਕਦਾ। ਸਭ ਤੋਂ ਵੱਡੀ ਗੱਲ ਇਹ ਹੈ ਕਿ ਇਨ੍ਹਾਂ ਚਿੱਠੀਆਂ ਦੀ ਕੋਈ ਵੀ ਪਰਮਾਣੀਕਤਾ ਨਹੀਂ ਹੈ। ਇਹ ਚਿੱਠੀਆਂ ਅਸਲੀ ਹਨ ਜਾਂ ਪਿੱਛੋਂ ਕਿਸੇ ਸ਼ਰਾਰਤੀ ਦਿਮਾਗ ਦੀਆਂ ਤਿਆਰ ਕੀਤੀਆਂ ਹੋਈਆਂ ਹਨ ਇਸ ਬਾਰੇ ਕੀ ਪਰਮਾਣ ਹੈ? ਬੰਦਾ ਸਿੰਘ ਬਹਾਦੁਰ ਵੱਲੋਂ ਜੋ ਸਿੱਕੇ ਅਤੇ ਮੋਹਰਾਂ ਉਪਰ ਇਬਾਰਤ ਲਿਖੀ ਹੋਈ ਹੈ ਉਨ੍ਹਾਂ ਉਪਰ ਕਿਸੇ ਵਿਚ ਵੀ 'ਫਤਹਿ ਦਰਸ਼ਨ' ਨਹੀਂ ਲਿਖਿਆ ਹੋਇਆ। ਇਹ ਸਿੱਕੇ ਅਤੇ ਮੋਹਰਾਂ ਦੀ ਇਬਾਰਤ ਇਤਿਹਾਸਕ ਤੌਰ ਤੇ ਪੂਰੀ ਤਰ੍ਹਾਂ ਪਰਵਾਣਤ ਹੈ। **ਅਖ਼ਬਾਰ-ਏ-ਦਰਬਾਰ-ਏ-ਮੁਅੱਲਾ** ਵਿਚ ਇਸ ਇਬਾਰਤ ਬਾਰੇ ਲਿਖਿਆ ਗਿਆ ਹੈ। ਡਾ. ਗੰਡਾ ਸਿੰਘ ਨੇ ਇਹ ਚਿੱਠੀਆਂ ਦੇ ਕੇ ਸਗੋਂ ਬੰਦਾ ਸਿੰਘ ਬਹਾਦੁਰ ਦੇ ਖਾਲਸਈ ਆਚਰਣ ਨੂੰ ਸੱਟ ਹੀ ਮਾਰੀ ਹੈ। ਇਹ ਚਿੱਠੀਆਂ ਰਿਆਸੀ ਦੇ ਡੇਰੇ ਵਾਲਿਆਂ ਨੇ ਆਪਣੀ ਪਰਮਾਣੀਕਤਾ ਸਥਾਪਤ ਕਰਨ ਲਈ ਤਿਆਰ ਕਰਵਾਈਆਂ ਸਨ। ਇਤਿਹਾਸਕ ਤੌਰ ਤੇ ਇਕ ਵੀ ਐਸਾ ਦਸਤਾਵੇਜ਼ ਨਹੀਂ ਹੈ ਜਿਸ ਵਿਚ ਬੰਦਾ ਸਿੰਘ ਬਹਾਦੁਰ ਵਲੋਂ 'ਫਤਹਿ ਦਰਸ਼ਨ' ਲਿਖਿਆ ਗਿਆ ਹੋਵੇ।

ਰਿਆਸੀ ਡੇਰੇ ਵਾਲਿਆਂ ਨੇ ਆਪਣੇ ਆਪ ਨੂੰ ਬੰਦਾ ਸਿੰਘ ਦੀ ਔਲਾਦ ਸਾਬਤ ਕਰਨ ਲਈ ਇਤਿਹਾਸ ਨੂੰ ਬੜਾ ਹੀ ਤੋੜਿਆ-ਮਰੋੜਿਆ ਹੈ ਅਤੇ ਗੰਧਲਾ ਕੀਤਾ ਹੈ। ਬੰਦਾ ਸਿੰਘ ਦਾ ਇਕੋ ਹੀ ਵਿਆਹ ਸੀ, ਉਹ ਸੀ ਚੰਬੇ ਦੀ ਰਾਜਕੁਮਾਰੀ ਨਾਲ। ਇਕੋ ਪੁੱਤਰ ਸੀ ਅਤੇ ਇਸ ਦਾ ਨਾਂ ਅਜੈ ਸਿੰਘ ਸੀ। ਇਸ ਅਜੈ ਸਿੰਘ ਨੂੰ ਬੰਦਾ ਸਿੰਘ ਬਹਾਦੁਰ ਦੇ ਨਾਲ ਹੀ 9 ਜੂਨ, 1716 ਨੂੰ ਸ਼ਹੀਦ ਕਰ ਦਿੱਤਾ ਗਿਆ ਸੀ। ਬੰਦਾ ਸਿੰਘ ਬਹਾਦਰ ਦਾ ਨਾਂ ਕੋਈ ਦੂਸਰਾ ਵਿਆਹ ਸੀ ਅਤੇ ਨਾ ਹੀ ਕੋਈ ਦੂਸਰਾ ਪੁੱਤਰ ਸੀ। ਜਿਸ ਤਰੀਕੇ ਨਾਲ ਇਸ ਰਿਆਸੀ ਵਾਲੇ ਡੇਰੇਦਾਰਾਂ ਨੇ ਆਪਣੇ ਆਪ ਨੂੰ ਬੰਦਾ ਸਿੰਘ ਦੀ ਔਲਾਦ ਸਾਬਤ ਕੀਤਾ ਹੈ ਇਹ ਬੜਾ ਹੀ ਗਲਤ ਤਰੀਕਾ ਹੈ ਅਤੇ ਇਸ ਨਾਲ ਉਨ੍ਹਾਂ ਨੇ ਬੰਦਾ ਸਿੰਘ ਦੀ ਸ਼ਹਾਦਤ ਨੂੰ ਵੀ ਰੋਲ ਦਿੱਤਾ ਹੈ ਅਤੇ ਉਸ ਦੇ ਖਾਲਸਈ ਆਚਰਣ ਨੂੰ ਵੀ ਸੱਟ ਮਾਰੀ ਹੈ। ਇਹ ਸਾਰੀ ਕਹਾਣੀ ਨੂੰ ਪਹਿਲਾਂ ਰਤਨ ਸਿੰਘ ਭੰਗੂ ਨੇ ਆਪਣੇ ਪ੍ਰਾਚੀਨ ਪੰਥ ਪ੍ਰਕਾਸ਼ ਵਿਚ ਦਿੱਤਾ ਹੈ। ਫਿਰ ਇਸੇ ਕਹਾਣੀ ਨੂੰ ਗਯਾਨੀ ਗਯਾਨ ਸਿੰਘ ਅਤੇ ਕਰਮ ਸਿੰਘ ਹਿਸਟੋਰੀਅਨ ਨੇ ਆਪਣੀਆਂ ਲਿਖਤਾਂ ਵਿਚ ਦਿਤਾ ਹੈ। ਪਿੱਛੋਂ ਇਸੇ ਕਹਾਣੀ ਨੂੰ ਡਾ. ਗੰਡਾ ਸਿੰਘ ਨੇ ਆਪਣੀ ਕਿਤਾਬ ਵਿਚ ਹੂ-ਬ-ਹੂ ਦੇ ਦਿੱਤਾ ਹੈ। ਬੰਦਾ ਸਿੰਘ ਬਹਾਦਰ ਦੇ ਇਹ ਹੁਕਮਨਾਮੇ ਇਕ ਦਮ ਨਕਲੀ ਹਨ। ਇਨ੍ਹਾਂ ਦਾ ਬੰਦਾ ਸਿੰਘ ਬਹਾਦਰ ਨਾਲ ਕੋਈ ਸਬੰਧ ਨਹੀਂ। ਇਨ੍ਹਾਂ ਦੀ ਕੋਈ ਇਤਿਹਾਸਕ ਪਰਮਾਣੀਕਤਾ ਨਹੀਂ ਹੈ।

ਇਕ ਚਿੱਠੀ ਦੀ ਲਿਖਤ ਮੇਰੇ ਪਾਸ ਹੈ ਜਿਹੜੀ ਗਯਾਨੀ ਗਯਾਨ ਸਿੰਘ ਦੇ ਸ੍ਰੀ ਗੁਰੂ ਪੰਥ ਪ੍ਰਕਾਸ਼ (ਪੱਥਰ ਛਾਪ, ਦੂਜੀ) ਅੰਮ੍ਰਿਤਸਰ 1889 ਵਾਲੀ ਐਡੀਸਨ ਦੇ ਬਿਲਕੁਲ ਅਖੀਰਲੇ ਪੰਨੇ (ਅਸਤਰ) ਨਾਲ ਲਿਖ ਕੇ ਚਿਪਕਾਈ ਹੋਈ ਹੈ। ਸਪਸ਼ਟ ਹੈ ਕਿ ਇਸ ਅਸਲ ਚਿੱਠੀ ਦਾ ਵਿਸ਼ਾ-ਵਸਤੂ ਦਰਸਾਉਂਦਾ ਹੈ ਕਿ ਇਹ ਗੁਰਦਾਸ ਨੰਗਲ ਦੇ ਘੇਰੇ ਵਿਚੋਂ ਭਾਈ ਮਨੀ ਸਿੰਘ ਜੀ ਨੂੰ ਭੇਜੀ ਗਈ ਸੀ। ਭਾਈ ਸਾਹਿਬ ਉਸ ਸਮੇਂ ਸਿਰੀ ਅਕਾਲ ਤਖਤ ਸਾਹਿਬ ਦੇ ਜੱਥੇਦਾਰ ਸਨ। ਇਹ ਚਿੱਠੀ ਇਸ ਤਰ੍ਹਾਂ ਹੈ:

> ਗੁਰੂ ਫਤਹ। । ਮਾਣਯੋਗ ਭਾਈ ਜੀਓ
> ਵੈਰੀ ਨੇ ਬੜਾ ਜਬਰਦਸਤ ਘੇਰਾ ਘਤਿਓਸੁ। ।
> ਅਨਾਜ ਪਾਣੀ ਦੀ ਕੋਈ ਆਮਦ ਨਾਹੀ। । ਪਰਿਵਾਰ
> ਬਹੁਤ ਮੁਸ਼ਕਲ ਮੇਂ ਹੈਣ। । ਨਿਆਣੇ ਰੋਇ ਜਾਤਿ ਹੈ। ।
> ਸਿੱਖ ਸੰਗਤਾਂ ਨੋ ਸਿਤਾਬੀ ਹਥਯਾਰ ਦੇਕਰ ਭੇਜਣਾ। ।
> ਕਿਸੀ ਵਕਤ ਕਾ ਭਰੋਸਾ ਨਾਹੀ। । ਬੁੰਗੇ ਸਾਹਿਬ ਅਰਦਾਸ
> ਕਰਨੁ। । ਖਾਲਸੇ ਦੀ ਫਤਹਿ ਹੋਗੁ। ।
> ਅਸਾਂ ਅੰਤਮ ਸਮੇਂ ਤੀਕ ਜੂਜਣੇ ਕਾ ਨੇਮ ਕੀਤੋਸੁ। ।

ਪਰਮਾਣੀਕਤਾ ਤਾਂ ਇਸ ਚਿੱਠੀ ਦੀ ਵੀ ਕੋਈ ਨਹੀਂ ਹੈ ਪਰ ਇਸ ਦਾ ਵਿਸ਼ਾ ਹੀ ਇਸ ਦੀ ਮਹੱਤਤਾ ਨੂੰ ਦਰਸਾ ਰਿਹਾ ਹੈ। ਬਾਕੀ ਦੀਆਂ ਗੁਰਮੁੱਖੀ ਦੀਆਂ ਲਿਖਤਾਂ ਵਿਚੋਂ ਕੋਈ ਵੀ ਲਿਖਤ ਬੰਦਾ ਸਿੰਘ ਬਹਾਦੁਰ ਦੀ ਸਮਕਾਲੀ ਲਿਖਤ ਨਹੀਂ ਹੈ। ਕੇਸਰ ਸਿੰਘ ਛਿੱਬਰ ਦੀ 'ਬੰਸਾਵਲੀਨਾਮਾ ਦਸਾਂ ਪਾਤਸਾਹੀਆਂ ਕਾ' ਹੀ ਸਿਰਫ ਇਕ ਐਸੀ ਲਿਖਤ ਹੈ ਜਿਸ ਨੂੰ ਬੰਦਾ ਸਿੰਘ ਦੇ ਸਮੇਂ ਦੇ ਕੁਝ ਨੇੜੇ ਦੀ ਲਿਖਤ ਕਿਹਾ ਜਾ ਸਕਦਾ ਹੈ। ਇਸ ਵਿਚ ਬੰਦਾ ਸਿੰਘ ਦੇ ਮਿਸ਼ਨ ਨੂੰ ਬੜੀ ਅੱਛੀ ਤਰ੍ਹਾਂ ਬਿਆਨਿਆ ਗਿਆ ਹੈ। ਬਾਕੀ

ਦੀਆਂ ਗੁਰਮੁੱਖੀ ਦੀਆਂ ਲਿਖਤਾਂ ਵਿਚੋਂ ਕਿਸੇ ਇਕ ਵਿਚ ਵੀ ਬੰਦਾ ਸਿੰਘ ਦੀਆਂ ਪਰਾਪਤੀਆਂ ਨੂੰ ਨਹੀਂ ਦਰਸਾਇਆ ਗਿਆ ਸਗੋਂ ਜਿੱਥੋਂ ਤੱਕ ਸੰਭਵ ਹੋ ਸਕਿਆ ਹੈ ਉਥੋਂ ਤੱਕ ਉਨ੍ਹਾਂ ਨੇ ਇਸ ਮਹਾਨ ਨੇਤਾ ਦੀ ਆਚਰਣ-ਸਿਕਨੀ ਹੀ ਕੀਤੀ ਹੈ।

ਕੇਸਰ ਸਿੰਘ ਛਿੱਬਰ ਦੀ ਲਿਖਤ 1769 ਈ. ਦੀ ਹੈ ਅਤੇ ਇਸ ਹਿਸਾਬ ਨਾਲ ਇਹ ਲੇਖਕ ਬੰਦਾ ਸਿੰਘ ਦੀ ਸ਼ਹਾਦਤ ਵੇਲੇ 17-18 ਸਾਲਾਂ ਦੀ ਉਮਰ ਦਾ ਨੌਜੁਆਨ ਸੀ। ਇਸ ਹਿਸਾਬ ਨਾਲ ਕੇਸਰ ਸਿੰਘ ਛਿੱਬਰ ਬੰਦਾ ਸਿੰਘ ਦਾ ਨਿਕਟ-ਸਮਕਾਲੀ ਲੇਖਕ ਬਣ ਜਾਂਦਾ ਹੈ। ਭਾਵੇਂ ਸਿੱਖ ਗੁਰੂ ਸਾਹਿਬਾਨ ਬਾਰੇ ਇਸ ਲੇਖਕ ਦੇ ਵੇਰਵੇ ਮੰਨਣਯੋਗ ਨਹੀਂ ਹਨ ਪਰ ਜਿਥੋਂ ਤੱਕ ਬੰਦਾ ਸਿੰਘ ਬਹਾਦੁਰ ਦੇ ਨਾਲ ਸੰਬੰਧਤ ਵੇਰਵਿਆਂ ਦਾ ਸੰਬੰਧ ਹੈ, ਇਹ ਇਤਿਹਾਸ ਲਈ ਬੜੇ ਹੀ ਨਿਰਣਾਇਕ ਸਾਬਤ ਹੋ ਚੁੱਕੇ ਹਨ। ਮਿਸਾਲ ਦੇ ਤੌਰ ਤੇ, "ਜਦੋਂ ਬੰਦਾ ਸਿੰਘ ਦੱਖਣ ਤੋਂ ਚੱਲ ਕੇ ਪੰਜਾਬ ਵੱਲ ਆਉਂਦਾ ਹੈ ਤਾਂ ਰਸਤੇ ਵਿਚ ਉਸ ਨੂੰ ਲੁਬਾਣੇ ਸਿੱਖ ਵਪਾਰੀਆਂ ਦਾ ਇਕ ਸਮੂਹ ਮਿਲਦਾ ਹੈ। ਬੰਦਾ ਸਿੰਘ ਵਲੋਂ ਪੁੱਛ-ਗਿੱਛ ਕਰਨ ਤੇ, ਪਹਿਲਾਂ ਤਾਂ ਇਹ ਲੁਬਾਣੇ ਵਪਾਰੀ ਆਪਣੀ ਪਛਾਣ ਚੰਗੀ ਤਰ੍ਹਾਂ ਨਹੀਂ ਦਿੰਦੇ ਪਰ ਜਰਾ ਸਖਤਾਈ ਨਾਲ ਪੁੱਛਣ ਤੇ ਉਨ੍ਹਾਂ ਨੇ ਦੱਸਿਆ ਕਿ ਉਹ ਵੀ ਗੁਰੂ ਦੇ ਸਿੱਖ ਹੀ ਹਨ। ਫਿਰ ਬੰਦਾ ਸਿੰਘ ਕਹਿੰਦਾ ਹੈ ਕਿ ਉਹ ਕਾਹਦੇ ਸਿੱਖ ਹੋਏ ਜਦੋਂ ਕਿ ਉਹ ਆਪਣੇ ਗੁਰੂ ਦਾ ਬਦਲਾ ਹੀ ਨਹੀਂ ਲੈ ਸਕਦੇ। ਲੁਬਾਣਿਆਂ ਨੇ ਉਤਰ ਦਿੱਤਾ ਕਿ ਮੁਗਲ ਹਕੂਮਤ ਬਹੁਤ ਸ਼ਕਤੀਸ਼ਾਲੀ ਹੈ ਜਦੋਂ ਕਿ ਉਹ ਬਹੁਤ ਨਿਤਾਣੇ ਹਨ। ਫਿਰ ਬੰਦਾ ਸਿੰਘ ਕਹਿੰਦਾ ਹੈ "ਮੈਂ ਤੁਹਾਡੇ ਨਾਲ ਹਾਂ, ਆਓ ਆਪਾਂ ਰਲ ਕੇ ਮੁਕਾਬਲਾ ਕਰੀਏ। ਜਾਓ ਆਪਣਾ ਮਾਲ ਅਸਬਾਬ ਵੇਚ ਕੇ ਹਥਿਆਰ ਖਰੀਦੋ ਅਤੇ ਮੇਰੇ ਪਾਸ ਆ ਜਾਓ। ਲੁਬਾਣੇ ਵਪਾਰੀ ਇਨ੍ਹਾਂ ਹਦਾਇਤਾਂ ਮੁਤਾਬਕ ਮਾਲਵੇ ਵਿੱਚੋਂ ਹਥਿਆਰਬੰਦ ਹੋ ਕੇ ਬੰਦਾ ਸਿੰਘ ਨਾਲ ਆ ਰਲੇ।"[4] ਇਸ ਤੋਂ ਸਾਬਤ ਹੁੰਦਾ ਹੈ ਕਿ ਬੰਦਾ ਸਿੰਘ ਨੇ ਲੁਬਾਣੇ ਵਪਾਰੀਆਂ ਨੂੰ ਵੀ ਜੰਗੀ ਯੋਧੇ ਬਣਾ ਦਿੱਤਾ ਸੀ।

ਇਕ ਹੋਰ ਵੇਰਵੇ ਰਾਹੀਂ ਕੇਸਰ ਸਿੰਘ ਛਿੱਬਰ ਨੇ ਬੰਦਾ ਸਿੰਘ ਬਹਾਦੁਰ ਦੀ ਰਾਜਨੀਤਕ ਵਿਚਾਰਧਾਰਾ ਨੂੰ ਬਿਆਨਦਿਆਂ ਲਿਖਿਆ ਹੈ ਬੰਦਾ ਸਿੰਘ ਸਿੱਖਾਂ ਨੂੰ ਇਹ ਹੀ ਉਪਦੇਸ਼ ਦਿੰਦਾ ਸੀ ਕਿ "ਸਭ ਸੱਚ ਦੇ ਲੜ ਲਗੋ, ਕੋਈ ਵੀ ਬੁਰਾ ਕੰਮ ਨਾ ਕਰੋ। ਜੇ ਕੋਈ ਬੁਰਾ ਕੰਮ ਕਰੇਗਾ ਉਸ ਨੂੰ ਗੁਰੂ ਮਾਰੇਗਾ। ਸਭ ਨੂੰ ਗਰੀਬ ਦੀ ਰੱਖਿਆ ਕਰਨੀ ਚਾਹੀਦੀ ਹੈ। ਕੋਈ ਵੀ ਗੱਭਰੂ ਫੌਜ ਤੋਂ ਬਾਹਰ ਨਾ ਰਹੇ। ਪਾਪ ਦੀ ਕਮਾਈ ਛੱਡੋ। ਧਰਮ ਅਨੁਸਾਰ ਰਾਜ ਕਰੋ। ਪਾਪ ਨੂੰ ਛੱਡ ਕੇ ਸੱਚ ਦੀ ਕਿਰਤ ਕਰੋਗੇ ਤਾਂ ਵਾਧਾ ਹੋਵੇਗਾ। ਮਾਸ ਮੱਛੀ ਨਾ ਖਾਵੋ। ਉਸ ਨੂੰ ਗੁਰੂ ਕਾ ਹੁਕਮ ਹੈ ਕਿ ਤੁਹਾਨੂੰ ਧਰਮ ਨਾਲ ਜੋੜਿਆ ਜਾਵੇ"[5] ਕੇਸਰ ਸਿੰਘ ਛਿੱਬਰ ਵਲੋਂ ਦਿੱਤੇ ਗਏ ਇਨ੍ਹਾਂ ਵੇਰਵਿਆਂ ਦੀ ਬੜੀ ਹੀ ਮਹੱਤਤਾ ਹੈ।

ਤੀਜੀ ਇਹ ਕਿ ਕੇਸਰ ਸਿੰਘ ਛਿੱਬਰ ਐਸੀ ਗੱਲ ਵੱਲ ਧਿਆਨ ਦਿਵਾਉਂਦਾ ਹੈ ਜਿਸ ਦਾ ਅਜੇ ਤੱਕ ਅਸੀਂ ਉਲਟਾ ਪਰਭਾਵ ਧਾਰਨ ਕੀਤਾ ਹੋਇਆ ਹੈ। ਕੇਸਰ ਸਿੰਘ ਛਿੱਬਰ ਦੱਸਦਾ ਹੈ ਕਿ "ਜਦੋਂ ਬੰਦਾ ਸਿੰਘ ਨੇ ਰਾਜ ਸਥਾਪਤ ਕਰ ਲਿਆ ਸੀ ਤਾਂ ਪੰਥ, ਕੰਟਰੋਲ ਤੋਂ ਬਾਹਰ ਹੋਣ ਲੱਗਾ (ਬੇਸਿਰ)। ਉਧਰ ਬਾਦਸ਼ਾਹ ਇਨ੍ਹਾਂ ਦੇ ਪਿੱਛੇ ਪਿਆ ਹੋਇਆ ਸੀ, ਇਧਰ ਪੰਥ ਦੇ ਸਰਦਾਰ ਇਕ ਦੂਜੇ ਦੀਆਂ ਚੁਗਲੀਆਂ ਕਰਦੇ ਸਨ (ਪਾਇ ਚੁਗਲੀ ਪਾਪ ਕਰਤਾ ਭਇਆ) ਬੰਦਾ ਸਿੰਘ ਇਸ ਸਭ ਕੁੱਛ ਤੋਂ ਨਿਰਲੇਪ ਸੀ। ਉਸ ਦਾ ਇਕੋ ਹੀ ਕਹਿਣਾ ਸੀ ਕਿ ਉਸ ਨੇ ਤਾਂ ਗੁਰੂ ਦੇ ਕਹੇ ਤੋਂ ਹੀ ਇਹ ਜਿੰਮੇਵਾਰੀ ਦੀ ਪੰਡ ਚੁੱਕੀ

ਹੈ ਪਰ ਇਹ ਲੋਕ ਕਾਬੂ ਤੋਂ ਬਾਹਰ ਹੋ ਕੇ ਬੁਰਿਆਈ ਕਰਨ ਲੱਗੇ ਹਨ। ਬੁਰਿਆਈ ਦਾ ਬੁਰਾ ਫਲ ਹੀ ਲੱਗਣਾ ਹੈ। ਬੰਦਾ ਸਿੰਘ ਸਭ ਨੂੰ ਪੁਕਾਰ ਕੇ ਕਹਿ ਰਿਹਾ ਸੀ ਕਿ ਸੱਚ ਦੀ ਹੀ ਕਿਰਤ ਕਰੋ ਪਾਪ ਦੀ ਕਮਾਈ ਨਾ ਕਰੋ।"[6] ਇਨ੍ਹਾਂ ਗੱਲਾਂ ਤੋਂ ਸਾਬਤ ਹੁੰਦਾ ਹੈ ਕਿ ਰਾਜ ਭਾਗ ਪਰਾਪਤ ਕਰਨ ਪਿੱਛੋਂ ਸਿੱਖ ਸਰਦਾਰ ਪਾਪ ਦੀ ਕਮਾਈ ਕਰਨ ਲੱਗ ਪਏ ਸੀ ਅਤੇ ਬੰਦੇ ਦੇ ਹੁਕਮਾਂ ਦੀ ਉਲੰਘਣਾ ਕਰਨ ਲੱਗ ਪਏ ਸਨ। ਜੇ ਕਿਤੇ ਰਤਨ ਸਿੰਘ ਭੰਗੂ ਅਤੇ ਗਯਾਨੀ ਗਯਾਨ ਸਿੰਘ ਦੀਆਂ ਲਿਖਤਾਂ ਨੂੰ ਗਹੁ ਨਾਲ ਪੜ੍ਹਿਆ ਜਾਵੇ ਤਾਂ ਉਨ੍ਹਾਂ ਦੀਆਂ ਲਿਖਤਾਂ ਤੋਂ ਇਸ ਗੱਲ ਦੀ ਜਾਣਕਾਰੀ ਮਿਲਦੀ ਹੈ ਕਿ ਬੰਦਾ ਸਿੰਘ ਬਹਾਦੁਰ ਦੇ ਸਮੇਂ ਹੀ ਬਾਵਾ ਬਿਨੋਦ ਸਿੰਘ ਅਤੇ ਬਾਵਾ ਕਾਨ੍ਹ ਸਿੰਘ, ਜਿਹੜੇ ਕਿ ਬੰਦਾ ਸਿੰਘ ਦੇ ਪੰਜ ਮੁੱਖੀ ਸਰਦਾਰਾਂ ਵਿਚੋਂ ਸਨ, ਬੰਦਾ ਸਿੰਘ ਤੋਂ ਚੋਰੀ ਮੁਗਲ ਹਕੂਮਤ ਨਾਲ ਮਿਲਵਰਤਨ ਕਰਨ ਲੱਗ ਪਏ ਸਨ। ਬਾਵਾ ਕਾਨ੍ਹ ਸਿੰਘ ਨੂੰ ਤਾਂ ਲਾਹੌਰ ਦੇ ਸੂਬੇਦਾਰ ਦੇ ਅਧੀਨ ਪੰਜ ਸੌ ਘੋੜ-ਸੁਆਰਾਂ ਦਾ ਜਰਨੈਲ ਵੀ ਨਿਯੁਕਤ ਕੀਤਾ ਗਿਆ ਸੀ[7] ਅਤੇ ਸਿਰੀ ਦਰਬਾਰ ਸਾਹਿਬ ਦਾ ਪਰਬੰਧ, ਇਕ ਗੋਦ ਲਏ ਸਾਹਿਬਜ਼ਾਦਾ ਅਜੀਤ ਸਿੰਘ ਨੂੰ ਦਿੱਤਾ ਗਿਆ ਸੀ।[8] ਇਸ ਅਜੀਤ ਸਿੰਘ ਨੂੰ ਮਾਤਾ ਸੁੰਦਰੀ ਜੀ ਨੇ ਗੋਦ ਲਿਆ ਸੀ ਪਰ ਇਹ ਜਦੋਂ ਆਪਹੁਦਰੀਆਂ ਗੱਲਾਂ ਕਰਨ ਲੱਗ ਪਿਆ ਸੀ ਤਾਂ ਮਾਤਾ ਜੀ ਨੇ ਇਸ ਨੂੰ ਤਿਆਗ ਦਿੱਤਾ ਸੀ।[9] ਇਸ ਲਈ ਇਨ੍ਹਾਂ ਗੱਲਾਂ ਨੂੰ ਕੇਸਰ ਸਿੰਘ ਛਿੱਬਰ ਦੀਆਂ ਗੱਲਾਂ ਨਾਲ ਮਿਲਾ ਕੇ ਦੇਖਣਾ ਚਾਹਦਾ ਹੈ।

ਛਿੱਬਰ, ਬੰਦਾ ਸਿੰਘ ਦੇ ਉਸ ਇਨਸਾਫ ਦੀ ਵੀ ਗੱਲ ਕਰਦਾ ਹੈ ਜਿਹੜਾ ਇਕ ਔਰਤ ਦੀ ਸ਼ਕਾਇਤ ਕਰਨ ਤੇ ਉਸ ਦੇ ਸਾਹਮਣੇ ਲਿਆਂਦਾ ਗਿਆ ਸੀ।[10] ਛਿੱਬਰ ਦੱਸਦਾ ਹੈ ਕਿ ਬੰਦਾ ਸਿੰਘ ਦਾ ਸਿੰਘਾਂ ਨੂੰ ਹਮੇਸ਼ਾਂ ਇਹੀ ਉਪਦੇਸ਼ ਹੁੰਦਾ ਸੀ ਕਿ "ਜੇ ਕੋਈ ਹਾਕਮ ਨਿਆਇ ਨਹੀਂ ਕਰਦਾ ਤਾਂ ਉਹ ਨਰਕਾਂ ਨੂੰ ਜਾਂਦਾ ਹੈ। ਰਾਜੇ ਨੂੰ ਨਿਆਇ ਹੀ ਕਰਨਾ ਚਾਹੀਦਾ ਹੈ। ਉਸ ਨੂੰ ਗੁਰੂ ਦਾ ਹੁਕਮ ਹੋਇਆ ਹੈ ਕਿ ਮੈਂ ਪਾਪੀਆਂ ਨੂੰ ਮਾਰ ਕੇ ਗੁਰੂ ਦਾ ਬਦਲਾ ਲਵਾਂ। ਜੇ ਤੁਸੀਂ ਵੀ ਉਸ ਗੁਰੂ ਦੇ ਸਿੱਖ ਅਖਵਾਉਂਦੇ ਹੋ ਤਾਂ ਪਾਪ, ਅਧਰਮ ਅਤੇ ਅਨਿਆਇ ਦੀ ਗੱਲ ਨਾ ਕਰੋ। ਸਿੱਖਾਂ ਨੂੰ ਉਭਾਰੋ ਅਤੇ ਅਸਿੱਖਾਂ ਨੂੰ ਖਤਮ ਕਰੋ। ਗੁਰੂ ਦਾ ਦੱਸਿਆ ਉਪਦੇਸ਼ ਆਪਣੇ ਮਨ ਵਿਚ ਧਾਰ ਕੇ ਰੱਖੋ। ਜੇ ਕਿਤੇ ਅਸਿੱਖ, ਭੇਖੀ, ਪਾਖੰਡੀ ਅਤੇ ਪਾਪੀ ਨੂੰ ਦੇਖ ਲਵੋ ਤਾਂ ਉਸ ਨੂੰ ਮਾਰ ਦਿਓ। ਜੋ ਸਿੱਖ ਹੈ ਉਸ ਨੂੰ ਗੁਰੂ ਵੱਲ ਆਉਣਾ ਚਾਹੀਦਾ ਹੈ ਅਤੇ ਜਿਹੜਾ ਅਸਿੱਖ ਹੈ ਉਸ ਨੂੰ ਇਨਸਾਫ ਦੀ ਅਦਾਲਤ ਵਿਚ ਪਕੜ ਕੇ ਲੈ ਆਵੋ। ਤੁਸੀਂ ਲੋਕਾਂ ਨੇ ਅਧਰਮ ਅਤੇ ਪਾਪ ਦੀ ਰੀਤ ਤੋਰ ਰੱਖੀ ਹੈ ਮੈਂ ਤੁਹਾਨੂੰ ਸਭ ਨੂੰ ਕੁਠਾਲੀ ਵਿਚ ਪਾਉਣ ਦੀ ਤਰ੍ਹਾਂ ਸ਼ੁੱਧ ਕਰ ਦਿਆਂਗਾ। ਗੁਰੂ ਦੇ ਘਰ ਸਿਰਫ ਇਨਸਾਫ ਦੀ ਹੀ ਗੱਲ ਹੋਣੀ ਹੈ। ਉਸ ਨੇ ਇਕ ਦਿਨ, ਕੀਤੇ ਕਰਮਾਂ ਦਾ ਲੇਖਾ ਲੈਣਾ ਹੈ। ਮੈਂ ਹੁਕਮ ਮੰਨ ਕੇ ਹੀ ਤੁਸਾਂ ਨੂੰ ਰਾਜ-ਭਾਗ ਦਾ ਅਧਿਕਾਰੀ ਬਣਾਇਆ ਹੈ ਪਰ ਤੁਸੀਂ ਅਨੀਤੀ ਵਾਲੇ ਕੰਮ ਕਰ ਰਹੇ ਹੋ ਜੋ ਨਾ ਹੀ ਗੁਰੂ ਨੂੰ ਭਾਉਂਦੇ ਹਨ ਅਤੇ ਨਾ ਹੀ ਮੈਨੂੰ ਚੰਗੇ ਲੱਗਦੇ ਹਨ।[11]

ਛਿੱਬਰ ਦਸਦਾ ਹੈ ਕਿ ਬਾਦਸ਼ਾਹ ਫਰੁਖਸੀਅਰ ਵਲੋਂ ਭੇਜੀ ਗਈ ਫੌਜ ਦੀ ਬੰਦਾ ਸਿੰਘ ਵਲੋਂ ਬਹੁਤ ਤਬਾਹੀ ਕੀਤੀ ਗਈ ਸੀ। ਪਰ ਫੌਜ ਦਾ ਜ਼ਿਆਦਾ ਜ਼ੋਰ ਪੈ ਜਾਣ ਕਰਕੇ ਸਿੰਘ ਇਕ ਥਾਂ ਟਿਕ ਨਹੀਂ ਸਕੇ। ਪਿੱਛੇ ਹਟਦੇ ਹਟਦੇ ਉਹ ਗੁਰਦਾਸਪੁਰ ਵਾਲੇ ਇਲਾਕੇ ਵਿਚ ਆ ਗਏ, ਇਨ੍ਹਾਂ ਨੂੰ ਸ਼ਾਹੀ ਫੌਜਾਂ ਵਲੋਂ ਘੇਰਾ ਪਾ ਲਿਆ ਗਿਆ। ਹਕੂਮਤ ਨੇ ਇਰਦ-ਗਿਰਦ ਦੇ ਸਭ ਲੋਕਾਂ ਨੂੰ ਘੇਰੇ ਵਿਚ ਸ਼ਾਮਲ ਹੋਣ

ਲਈ ਕਿਹਾ। ਘੇਰਾ ਹਰ ਰੋਜ਼ ਤੰਗ ਹੁੰਦਾ ਜਾਂਦਾ ਸੀ। ਅੰਦਰ ਅੰਨ, ਪਾਣੀ ਅਤੇ ਲੱਕੜ ਕੁਝ ਵੀ ਨਹੀਂ ਜਾਣ ਦਿੱਤਾ ਜਾਂਦਾ ਸੀ। ਸਿੰਘਾਂ ਨੇ ਭੁੱਖੇ ਮਰਦਿਆਂ ਨੇ ਆਪਣੇ ਘੋੜਿਆਂ ਨੂੰ ਵੀ ਛੱਡ ਦਿੱਤਾ ਸੀ, ਜਿਨ੍ਹਾਂ ਨੂੰ ਫੌਜ ਨੇ ਪਕੜ ਲਿਆ ਸੀ। ਗੁਰਦਾਸਪੁਰ ਨੰਗਲ ਸਿੰਘਾਂ ਲਈ ਕੁਠਾਲੀ ਬਣ ਗਿਆ ਸੀ।[12]

ਛਿੱਬਰ ਇਸ ਅੰਤਮ ਘੇਰੇ ਦੀ ਅਤੇ ਸਿੰਘਾਂ ਦੀਆਂ ਦੁੱਖ ਤਕਲੀਫਾਂ ਦੀ ਇੱਕ ਵੱਖਰੀ ਹੀ ਸੋਚ ਨਾਲ ਤੁਲਨਾ ਕਰਦਾ ਹੈ। ਉਹ ਲਿਖਦਾ ਹੈ ਕਿ ਕੋਈ ਅਕਲ ਗੁਆ ਚੁਕਿਆ ਹਾਕਮ ਹੀ ਰਾਜ-ਭਾਗ ਪਰਾਪਤ ਕਰਕੇ ਬੁਰੇ ਕੰਮ ਕਰਦਾ ਹੈ। ਬੰਦਾ ਸਿੰਘ ਨੇ ਵੀ ਕਿਉਂਕਿ ਰਾਜ-ਧਨ ਖਾਧਾ ਸੀ ਇਸ ਕਰਕੇ ਬੰਦਾ ਸਿੰਘ ਜਾਣ ਬੁੱਝ ਕੇ ਇਸ ਰਾਜ-ਧਨ ਖਾਧੇ ਦਾ ਬਦਲਾ ਚੁਕਵਾਉਣ ਲਈ, ਦੁੱਖ ਝੱਲਣ ਵਾਸਤੇ ਤਿਆਰ ਹੋਇਆ। ਨਹੀਂ ਤਾਂ ਸਭ ਕੁੱਝ ਉਸ ਦੇ ਵੱਸ ਵਿਚ ਹੀ ਸੀ। ਜੇ ਉਹ ਚਾਹੁੰਦਾ ਤਾਂ ਉਹ ਨੱਸ ਕੇ ਵੀ ਜਾ ਸਕਦਾ ਸੀ।[13]

ਛਿੱਬਰ ਅਨੁਸਾਰ ਸੱਤ ਸੌ ਗੱਡਾ ਸਿੰਘਾਂ ਦੇ ਸਿਰਾਂ ਨਾਲ ਭਰ ਕੇ ਦਿੱਲੀ ਪਹੁੰਚਾਇਆ ਗਿਆ ਸੀ। ਦਿੱਲੀ ਅਤੇ ਲਾਹੌਰ ਦੇ ਵਿਚਕਾਰ ਰਸਤਿਆਂ ਉਪਰ ਸਿੰਘਾਂ ਦੇ ਸਿਰਾਂ ਦੇ ਮੀਨਾਰ ਚਿਣਵਾਏ ਗਏ ਸਨ। ਇਨ੍ਹਾਂ ਸਭ ਸਿੰਘਾਂ ਨੇ, ਜੋ ਪਕੜੇ ਗਏ ਸਨ, ਆਪਣਾ ਸਿੱਖੀ ਸਿਦਕ ਕਾਇਮ ਰੱਖਿਆ ਸੀ ਅਤੇ ਆਪਣੇ ਸੀਸ ਦੇ ਦਿੱਤੇ ਸਨ। ਛਿੱਬਰ ਦਾ ਵਿਸ਼ਵਾਸ ਹੈ ਕਿ ਇਨ੍ਹਾਂ ਸਿੰਘਾਂ ਦੀਆਂ ਸ਼ਹਾਦਤਾਂ ਕਰਕੇ ਹੀ ਮਿਸਲਾਂ ਦਾ ਰਾਜ ਸਥਾਪਤ ਹੋਇਆ ਸੀ। "ਸਿਦਕ ਸਬੂਤ ਜਿਨ੍ਹਾਂ ਰਖਿਆ ਅਤੇ ਸੀਸ ਗਵਾਏ। ਸੋਈ ਸਿੱਖ ਹੁਣ ਰਾਜ ਪਾਇ ਰਾਜੇ ਬਣ ਆਇ।" ਛਿੱਬਰ ਲਿਖਦਾ ਹੈ ਕਿ ਬੰਦਾ ਸਾਹਿਬ ਨੇ ਆਪਣਾ ਸੀਸ ਦੇ ਕੇ ਧਰਮ ਨੂੰ ਕਾਇਮ ਰੱਖਿਆ ਸੀ। "ਬੰਦੇ ਸਾਹਿਬ ਸੀਸ ਦਿੱਤਾ ਧਰਮ ਰਖਿ ਲੀਤੋ ਈ।" ਕੇਸਰ ਸਿੰਘ ਛਿੱਬਰ ਨੇ ਜਦੋਂ ਆਪਣੀ ਇਹ ਪੁਸਤਕ ਲਿਖੀ ਸੀ ਉਸ ਸਮੇਂ ਉਸ ਦੀ ਉਮਰ 70 ਸਾਲਾਂ ਦੀ ਸੀ। ਇਸ ਹਿਸਾਬ ਨਾਲ ਉਹ ਬੰਦਾ ਸਿੰਘ ਦਾ ਨਿਕਟ ਸਮਕਾਲੀ ਲੇਖਕ ਬਣ ਜਾਂਦਾ ਹੈ। ਛਿੱਬਰ ਦੀਆਂ ਉਕਤ ਵਰਨਣ ਕੀਤੀਆਂ ਗੱਲਾਂ ਹੋਰ ਸਰੋਤਾਂ ਤੋਂ ਵੀ ਸਹੀ ਸਾਬਤ ਹੋ ਜਾਂਦੀਆਂ ਹਨ ਅਤੇ ਇਹ ਗੁਰਮਤਿ ਮਰਯਾਦਾ ਦੇ ਵੀ ਅਨੁਕੂਲ ਹਨ। ਕੇਸਰ ਸਿੰਘ ਦੀਆਂ ਕੁਝ ਗੱਲਾਂ ਗਲਤ ਵੀ ਹਨ। ਮਿਸਾਲ ਦੇ ਤੌਰ ਤੇ ਉਸ ਵਲੋਂ ਦਿੱਤੀਆਂ ਗਈਆਂ ਮਿਤੀਆਂ ਠੀਕ ਨਹੀਂ ਹਨ। ਇਹ ਵੀ ਬਾਕੀ ਦੇ ਗੁਰਮੁੱਖੀ ਲੇਖਕਾਂ ਵਾਂਗ ਮੁਸਲਮਾਨਾਂ ਦਾ ਖੁੱਲ੍ਹਾ ਕਤਲੇਆਮ ਹੋਇਆ ਦਸਦਾ ਹੈ ਜਿਹੜਾ ਕਿ ਇਤਿਹਾਸਿਕ ਗਵਾਹੀਆਂ ਦੇ ਸਾਹਮਣੇ ਠੀਕ ਸਾਬਤ ਨਹੀਂ ਹੁੰਦਾ।

ਅਗਲੀ ਲਿਖਤ ਸਰੂਪ ਦਾਸ ਭੱਲਾ ਦੀ **ਮਹਿਮਾ ਪ੍ਰਕਾਸ਼,** ਭਾਗ ਦੂਜਾ ਹੈ। ਇਸ ਵਿਚ ਥੋੜ੍ਹਾ ਜਿਹਾ ਜ਼ਿਕਰ ਹੀ ਬੰਦਾ ਸਿੰਘ ਬਹਾਦੁਰ ਦਾ ਹੈ। ਇਹ 1776 ਈ. ਦੀ ਲਿਖਤ ਹੈ। ਭਾਵੇਂ ਸਰੂਪ ਦਾਸ ਭੱਲਾ ਵਲੋਂ ਦਿੱਤੇ ਗਏ ਵੇਰਵੇ ਵੀ ਇਤਿਹਾਸਕ ਤੌਰ ਤੇ ਠੀਕ ਸਾਬਤ ਨਹੀਂ ਹੁੰਦੇ ਪਰ ਇਕ ਦੋ ਗੱਲਾ ਦੀ ਐਸੀ ਜਾਣਕਾਰੀ ਜਰੂਰ ਮਿਲਦੀ ਹੈ ਜਿਹੜੀਆਂ ਪਹਿਲਾ ਕਿਸੇ ਹੋਰ ਲੇਖਕ ਵਲੋਂ ਨਹੀਂ ਦਿੱਤੀਆਂ ਗਈਆਂ। ਸਰੂਪ ਦਾਸ ਭੱਲਾ ਲਿਖਦਾ ਹੈ ਕਿ ਬੰਦੇ ਨੇ ਕਿਉਂਕਿ ਵਿਆਹ ਕਰਵਾ ਲਿਆ ਸੀ ਇਸ ਲਈ ਉਸ ਨੇ ਰਹਿਤ ਭੰਗ ਕੀਤੀ ਸੀ ਜਦੋਂ ਕਿ ਗੁਰੂ ਜੀ ਨੇ ਉਸ ਨੂੰ ਲੰਗੋਟ ਦਾ ਪੱਕਾ ਰਹਿਣ ਲਈ ਕਿਹਾ ਸੀ।[14] ਇਹ ਗੱਲ ਪਹਿਲੀ ਵਾਰ ਸਿਰਫ ਸਰੂਪ ਦਾਸ ਨੇ ਹੀ ਸਪੱਸ਼ਟ ਰੂਪ ਵਿਚ ਲਿਖੀ ਹੈ ਕਿ ਬੰਦੇ ਨੇ ਕਿਹੜੀ ਰਹਿਤ ਭੰਗ ਕੀਤੀ ਸੀ। ਇਸ ਤੋਂ ਪਿੱਛੋਂ ਦੇ ਗੁਰਮੁਖੀ ਲੇਖਕਾ[15] ਨੇ ਵੀ ਇਸੇ ਗੱਲ ਨੂੰ

ਅਪਣਾਇਆ ਹੈ ਕਿ ਬੰਦੇ ਨੇ ਵਿਆਹ ਕਰਵਾ ਕੇ ਗੁਰੂ ਜੀ ਦੇ ਹੁਕਮ ਦੀ ਉਲੰਘਣਾ ਕੀਤੀ ਸੀ।

ਵਿਚਾਰਨ ਵਾਲੀ ਗੱਲ ਹੈ ਕਿ ਕੀ ਵਿਆਹ ਕਰਵਾਉਣ ਨਾਲ ਖਾਲਸਈ ਰਹਿਤ ਭੰਗ ਹੁੰਦੀ ਹੈ? ਕੀ ਸਿੱਖ ਧਰਮ ਵਿਚ ਵਿਆਹ ਕਰਵਾਉਣਾ ਬੱਜਰ ਕੁਰਹਿਤ ਹੈ? ਕੀ ਗੁਰੂ ਜੀ ਬੰਦੇ ਨੂੰ ਐਸਾ ਹੁਕਮ ਦੇ ਸਕਦੇ ਸਨ ਕਿ ਉਹ ਵਿਆਹ ਨਾ ਕਰਵਾਏ? ਇਹ ਸਭ ਕੁਝ ਇਨ੍ਹਾਂ ਲੇਖਕਾਂ ਦੀ ਆਪਣੀ ਸੂਝ-ਬੂਝ ਦੇ ਦੀਵਾਲੀਏਪਣ ਦੀ ਸੂਚਕ ਹੈ। ਸਿੱਖ ਧਰਮ ਵਿਚ ਐਸੀਆਂ ਮਿਸਾਲਾਂ ਤਾਂ ਮਿਲ ਸਕਦੀਆਂ ਹਨ ਜਿਨ੍ਹਾਂ ਤੋਂ ਇਹ ਸਪਸ਼ਟ ਹੁੰਦਾ ਹੈ ਕਿ ਗੁਰੂ ਸਾਹਿਬਾਨ ਨੇ ਗ੍ਰਹਿਸਤ ਤੋਂ ਉਦਾਸ ਹੋਏ ਵਿਅਕਤੀ ਨੂੰ ਸਿੱਖ ਧਰਮ ਦੀ ਜਿੰਮੇਵਾਰੀ ਦੇਣ ਤੋਂ ਇਨਕਾਰ ਕੀਤਾ ਹੋਵੇ ਜਿਵੇਂ ਕਿ ਬਾਬਾ ਸਿਰੀ ਚੰਦ ਜੀ ਦੀ ਉਦਾਹਰਣ ਹੈ ਪਰ ਐਸੀ ਮਿਸਾਲ ਕੋਈ ਨਹੀਂ ਹੈ ਕਿ ਕਿਸੇ ਗੁਰੂ ਸਾਹਿਬ ਨੇ ਕਿਸੇ ਸਿੱਖ ਉਪਰ ਗ੍ਰਹਿਸਤੀ ਜੀਵਨ ਵਿਚ ਪੈਣ ਦੀ ਮਨਾਹੀ ਕੀਤੀ ਹੋਵੇ।

ਸਭ ਤੋਂ ਵੱਡੀ ਦੇਖਣ ਵਾਲੀ ਗੱਲ ਇਹ ਹੈ ਕਿ ਲੰਗੋਟ ਸ਼ਬਦ ਦੀ ਸਿੱਖੀ ਬੋਲਚਾਲ ਵਿਚ ਕਿੰਨੀ ਕੁ ਮਾਣਤਾ ਹੈ। ਕਛਹਿਰੇ ਦਾ ਪੱਕਾ ਹੋਣਾ ਜਾਂ ਨਾਲੇ ਦਾ ਪੱਕਾ ਹੋਣ ਦੀ ਗੱਲ ਤਾਂ ਕਹੀ ਜਾ ਸਕਦੀ ਹੈ ਪਰ ਲੰਗੋਟ ਨਾ ਖੋਹਲੀਂ, ਜਿਵੇਂ ਕਿ ਸਰੂਪ ਦਾਸ ਅਤੇ ਹੋਰ ਲੇਖਕਾਂ ਨੇ ਲਿਖਿਆ ਹੈ ਸਿੱਖੀ ਦਾਇਰੇ ਵਿਚ ਇਸ ਦੀ ਕੋਈ ਪਰਮਾਣੀਕਤਾ ਨਹੀਂ। ਲੰਗੋਟ ਆਪਣੇ ਆਪ ਵਿਚ ਹੀ ਸਿੱਖਾਂ ਲਈ ਇਕ ਓਪਰਾ, ਗੈਰ-ਖਾਲਸਈ ਅਤੇ ਗੈਰ-ਰਵਾਇਤੀ ਸ਼ਬਦ ਹੈ। ਇਸ ਤੋਂ ਅੰਦਾਜ਼ਾ ਲਗਾਇਆ ਜਾ ਸਕਦਾ ਹੈ ਕਿ ਅਜਿਹੀ ਸ਼ਬਦਾਵਲੀ ਲਿਖਣ ਵਾਲੇ ਆਪ ਕਿੰਨੇ ਕੁ ਖਾਲਸਈ ਮਰਯਾਦਾ ਤੋਂ ਜਾਣੂ ਹੋਣਗੇ ਅਤੇ ਬੰਦਾ ਸਿੰਘ ਵਲੋਂ ਭੰਗ ਕੀਤੀ ਰਹਿਤ ਦੇ ਕਿੰਨੇ ਕੁ ਵਿਆਖਿਆਕਾਰ ਹੋਣਗੇ।

ਇਸ ਤਰ੍ਹਾਂ ਹੀ ਬੰਦਾ ਸਿੰਘ ਦੇ ਬਾਵਾ ਬਿਨੋਦ ਸਿੰਘ ਨਾਲ ਹੋਏ ਝਗੜੇ ਦੇ ਐਸੇ ਥੋਥੇ ਕਾਰਨ ਦੱਸੇ ਹਨ ਜਿਨ੍ਹਾਂ ਨੂੰ ਪੜ੍ਹ ਕੇ ਇਨ੍ਹਾਂ ਲੇਖਕਾਂ ਤੇ ਹੀ ਤਰਸ ਆਉਣ ਲੱਗ ਜਾਂਦਾ ਹੈ। ਸਰੂਪ ਦਾਸ ਦਸਦਾ ਹੈ ਕਿ ਪਹਿਲਾ ਕਾਰਨ ਇਹ ਸੀ ਕਿ ਬਾਵਾ ਬਿਨੋਦ ਸਿੰਘ ਬਾਕੀ ਸਿੰਘਾਂ ਨਾਲ ਵੰਡ ਕੇ ਖਾਣਾ ਨਹੀਂ ਸੀ ਖਾਂਦਾ ਅਤੇ ਦੂਜਾ ਇਹ ਕਿ ਬੰਦਾ ਸਿੰਘ ਘੇਰੇ ਵਿਚ ਘਿਰਿਆ ਹੋਇਆ ਇਕ ਹੋਰ ਵਿਆਹ ਕਰਵਾਉਣ ਦੀ ਇੱਛਾ ਪਰਗਟ ਕਰ ਰਿਹਾ ਸੀ।[16] ਸਿੰਘ ਤਾਂ ਘੇਰੇ ਵਿਚ ਘਿਰੇ ਹੋਏ ਆਪਣੀਆਂ ਅੰਤਿਮ ਘੜੀਆਂ ਗਿਣ ਰਹੇ ਸਨ ਪਰ ਇਹ ਸਰੂਪ ਦਾਸ ਭੱਲਾ ਇਸ ਸਮੇਂ ਵੰਡ ਕੇ ਨਾ ਛੱਕਣ ਦੀਆਂ ਅਤੇ ਨਵਾਂ ਵਿਆਹ ਕਰਵਾਉਣ ਦੀਆਂ ਫਜ਼ੂਲ ਜਿਹੀਆਂ ਗੱਲਾਂ ਨਾਲ ਕਾਗਜ਼ ਕਾਲੇ ਕਰ ਰਿਹਾ ਹੈ।

ਇਕ ਹੋਰ ਗੱਲ ਨੇ, ਜੋ ਸਰੂਪ ਦਾਸ ਭੱਲਾ ਨੇ ਲਿਖੀ ਹੈ, ਇਸ ਲੇਖਕ ਦੀ ਲਿਖਤ ਦਾ ਬਿਲਕੁਲ ਹੀ ਦੀਵਾਲਾ ਕੱਢ ਕੇ ਰੱਖ ਦਿੱਤਾ ਹੈ। ਇਹ ਲਿਖਦਾ ਹੈ ਕਿ ਜਦੋਂ ਦਿੱਲੀ ਵਿਚ ਬੰਦਾ ਸਿੰਘ ਅਤੇ ਉਸ ਦੇ ਸਾਥੀ ਸਿੰਘਾਂ ਨੂੰ ਵਾਰੀ ਵਾਰੀ ਹਰ ਰੋਜ਼ ਕਤਲ ਕੀਤਾ ਜਾਂਦਾ ਸੀ ਤਾਂ ਜਿਸ ਦਿਨ ਬਾਵਾ ਕਾਨ੍ਹ ਸਿੰਘ ਦੀ ਵਾਰੀ ਆਈ ਤਾਂ ਉਹ ਧੋਖੇ ਨਾਲ ਕਿਸੇ ਹੋਰ ਗਰੀਬ ਜਿਹੇ ਵਿਅਕਤੀ ਨੂੰ ਆਪਣੀ ਥਾਂ ਬਿਠਾ ਕੇ ਆਪ ਉਥੋਂ ਭੱਜ ਗਿਆ ਸੀ।[17] ਦੇਖਿਆ ਜਾਵੇ ਤਾਂ ਇਸ ਕਥਨ ਵਿਚ ਕਿੰਨੀ ਕੁ ਸਚਾਈ ਹੋ ਸਕਦੀ ਹੈ ਅਤੇ ਉਕਤ ਬਿਆਨ ਨਾਲ ਉਹ ਬਾਵਾ ਬਿਨੋਦ ਸਿੰਘ ਅਤੇ ਬਾਵਾ ਕਾਨ੍ਹ ਸਿੰਘ ਦੇ ਖਾਨਦਾਨ ਦੀ ਕਿੰਨੀ ਕੁ ਇੱਜ਼ਤ ਵਧਾ ਰਿਹਾ ਹੈ? ਹੁਣ ਤੱਕ ਹਰ ਇਕ ਇਤਿਹਾਸਕਾਰ ਨੇ, ਭਾਵੇਂ ਕਿ ਉਹ ਮੁਸਲਮਾਨ ਹੈ ਜਾਂ ਅੰਗਰੇਜ਼, ਇਹ ਗੱਲ ਬਿਨਾਂ ਕਿਸੇ ਝਿਜਕ ਦੇ ਮੰਨੀ ਹੈ ਕਿ ਬੰਦਾ ਸਿੰਘ ਦੇ ਸਾਥੀ ਸਿੰਘਾਂ ਵਿਚੋਂ ਕਿਸੇ ਇਕ ਨੇ ਵੀ ਈਨ

ਨਹੀਂ ਮੰਨੀ ਪਰ ਇਹ ਸਰੂਪ ਦਾਸ ਭੱਲਾ ਹੈ ਜਿਹੜਾ ਦੱਸ ਰਿਹਾ ਹੈ ਕਿ ਬਾਵਾ ਕਾਨ੍ਹ ਸਿੰਘ ਮਰਨ ਤੋਂ ਡਰਦਾ ਆਪਣੀ ਥਾਂ ਤੇ ਕਿਸੇ ਹੋਰ ਵਿਅਕਤੀ ਨੂੰ ਮੌਤ ਦੇ ਮੂੰਹ ਵਿਚ ਫਸਾ ਕੇ ਆਪ ਭੱਜ ਆਇਆ ਸੀ। ਇਹੋ ਜਿਹੀਆਂ ਬੇਸਿਰ-ਪੈਰ ਗੱਲਾਂ ਲਿਖਣ ਵਾਲੇ ਲੇਖਕ ਬੰਦਾ ਸਿੰਘ ਬਹਾਦੁਰ ਜੈਸੇ ਮਹਾਨ ਇਨਕਲਾਬੀ ਅਤੇ ਖਾਲਸਾ ਰਾਜ ਦੇ ਉਸਰੱਈਏ ਬਾਰੇ ਰਹਿਤ ਭੰਗ ਕਰਨ ਦੇ ਦੋਸ਼ ਲਗਾਉਂਦੇ ਹਨ।

ਕੋਇਰ ਸਿੰਘ ਦੀ **ਗੁਰੂ ਬਿਲਾਸ ਪਾਤਸ਼ਾਹੀ ਦਸਵੀਂ** 1843 ਈ. ਦੀ ਲਿਖਤ ਹੈ। ਇਸ ਤਰ੍ਹਾਂ ਇਹ ਬੰਦਾ ਸਿੰਘ ਦੇ ਸ਼ਮੇਂ ਤੋਂ ਤਕਰੀਬਨ 127 ਸਾਲ ਪਿੱਛੋਂ ਦੀ ਹੈ। ਇਸ ਵਿਚ ਸਿਰਫ 12 ਲਾਈਨਾਂ ਹੀ ਬੰਦਾ ਸਿੰਘ ਨਾਲ ਸੰਬੰਧਤ ਹਨ। ਸਿਤਮ ਦੀ ਗੱਲ ਇਹ ਹੈ ਕਿ ਇਨ੍ਹਾਂ ਬਾਰਾਂ ਲਾਈਨਾਂ ਵਿਚ ਹੀ ਬੰਦਾ ਸਿੰਘ ਬਹਾਦੁਰ ਬਾਰੇ ਇਤਨੇ ਭੁਲੇਖੇ ਪਾ ਦਿੱਤੇ ਹਨ ਜਿਨ੍ਹਾਂ ਨੂੰ ਨਵਿਰਤ ਕਰਨ ਲਈ ਕਈ ਕਈ ਪੰਨੇ ਲਿਖਣੇ ਪੈਂਦੇ ਹਨ। ਪੰਜ ਲਾਈਨਾਂ ਤਾਂ ਗੁਰਮਤਿ ਨਾਲ ਹੀ ਮੇਲ ਨਹੀਂ ਖਾਂਦੀਆਂ। ਬਾਕੀ ਸੱਤ ਸਿਰਫ ਸਧਾਰਨ ਜਿਹੀ ਜਾਣਕਾਰੀ ਹੀ ਦਿੰਦੀਆਂ ਹਨ।[18] ਇਥੇ ਵੰਨਗੀ ਮਾਤਰ ਕੋਇਰ ਸਿੰਘ ਦੀਆਂ ਸਿਰਫ ਦੋ ਲਾਈਨਾਂ ਨੂੰ ਹੀ ਦਿੱਤਾ ਜਾ ਰਿਹਾ ਹੈ। ਉਹ ਲਿਖਦਾ ਹੈ: "ਕਛੁਕ ਮਾਨ ਭਯੋ ਤਾਂ ਮੰਨ ਮਾਹੀ। ਰਹਤ ਭੰਗ ਕਛ ਕਰੀ ਤਹਾਂ ਹੀ।" ਇਥੇ ਸਿੱਧਾ ਸਵਾਲ ਇਹ ਹੈ ਕਿ ਉਹ ਕਿਹੜੀ ਰਹਿਤ ਸੀ ਜਿਹੜੀ ਬੰਦਾ ਸਿੰਘ ਨੇ ਭੰਗ ਕਰ ਦਿੱਤੀ ਸੀ? ਕੋਇਰ ਸਿੰਘ ਜਿਹੜੀ ਰਹਿਤ ਦੀ ਖੁਦ ਗੱਲ ਕਰ ਰਿਹਾ ਹੈ, ਉਹ ਤਾਂ ਗੁਰਮਤਿ ਵਿਚ ਵੈਸੇ ਵੀ ਪਰਵਾਨ ਨਹੀਂ ਹੈ। ਕੋਇਰ ਸਿੰਘ ਪਹਿਲਾਂ ਤਾਂ ਖਾਲਸੇ ਦੀ ਸਾਜਨਾ ਲਈ ਗੁਰੂ ਗੋਬਿੰਦ ਸਿੰਘ ਜੀ ਤੋਂ ਦੇਵੀ ਦੀ ਪੂਜਾ ਕਰਵਾਉਂਦਾ ਹੈ[19] ਅਤੇ ਫਿਰ ਗੁਰੂ ਜੀ ਦੇ ਮੂੰਹੋਂ ਵਾਰ ਵਾਰ ਇਹ ਅਖਵਾ ਰਿਹਾ ਹੈ ਕਿ ਉਨ੍ਹਾਂ ਨੇ ਖਾਲਸੇ ਨੂੰ ਦੇਵੀ ਦੀ ਗੋਦ ਵਿਚ ਜਾਂ ਦੇਵੀ ਦੇ ਚਰਨਾਂ ਵਿਚ ਬਿਠਾ ਦਿੱਤਾ ਹੈ।

ਆਪ ਨਿਆਰੇ ਹੋਇ ਕੇ ਧਰ ਦੇਵੀ ਸਿਰ ਭਾਰ।
ਪੰਥ ਖਾਲਸਾ ਮਾਤ ਪਦ ਡਾਰਾ ਐਸ ਪ੍ਰਕਾਰ।

....................................

ਬਿਨਾ ਵਾਹਿਗੁਰੂ ਨਾਹ ਮੁਖ ਭੋਜ ਧਾਰੈ।
ਧਰਾ ਚੰਡਿਕਾ ਗੋਦ ਮੈਂ ਤੋਹਿ ਪਯਾਰੇ

ਉਕਤ ਟੂਕਾਂ ਤੋਂ ਕੀ ਸਮਝਿਆ ਜਾਵੇ? ਕੀ ਇਨ੍ਹਾਂ ਨਾਲ ਕੋਈ ਗੁਰਮਤਿ ਦਾ ਧਾਰਨੀ ਸਹਿਮਤ ਹੋ ਸਕਦਾ ਹੈ? ਕੋਇਰ ਸਿੰਘ ਜਿਹੜਾ ਮੂਲੋਂ ਹੀ ਗਲਤ ਰਹਿਤ ਦੀ ਗੱਲ ਕਰ ਰਿਹਾ ਹੈ ਉਹ ਬੰਦਾ ਸਿੰਘ ਦੀ ਰਹਿਤ ਬਾਰੇ ਕਿਵੇਂ ਠੀਕ ਬਿਆਨ ਕਰ ਸਕਦਾ ਹੈ? ਕਿਤੇ ਇਹ ਤਾਂ ਨਹੀਂ ਸੀ ਕਿ ਬੰਦਾ ਸਿੰਘ ਨੇ ਖਾਲਸੇ ਨੂੰ ਦੇਵੀ ਪੂਜਣ ਦੇ ਭੁਲੇਖਿਆਂ ਵਿਚੋਂ ਬਾਹਰ ਕੱਢਣ ਦੀ ਕੋਸ਼ਿਸ਼ ਕੀਤੀ ਹੋਵੇ ਅਤੇ ਕੋਇਰ ਸਿੰਘ ਨੇ ਇਸੇ ਨੂੰ ਹੀ ਰਹਿਤ ਭੰਗ ਕਰਨ ਦੀ ਗੱਲ ਕਹਿ ਦਿੱਤੀ ਹੋਵੇ?

ਸਮੇਂ ਦੇ ਹਿਸਾਬ ਅਨੁਸਾਰ ਅਗਲੀ ਲਿਖਤ ਰਤਨ ਸਿੰਘ ਭੰਗੂ ਦੀ **ਸ੍ਰੀ ਗੁਰੂ ਪੰਥ ਪ੍ਰਕਾਸ਼** ਹੈ। ਇਸ ਪੁਸਤਕ ਦਾ ਇਕ ਹੋਰ ਨਾਂ *ਪ੍ਰਾਚੀਨ ਪੰਥ ਪ੍ਰਕਾਸ਼* ਹੈ। ਇਹ 1841 ਈ. ਦੀ ਲਿਖਤ ਹੈ। ਇਸ ਤਰ੍ਹਾਂ ਇਹ ਬੰਦਾ ਸਿੰਘ ਬਹਾਦਰ ਦੀ ਸ਼ਹਾਦਤ ਦੇ 125 ਸਾਲ ਪਿੱਛੋਂ ਲਿਖੀ ਗਈ ਲਿਖਤ ਹੈ। ਇਸ ਤਰ੍ਹਾਂ ਭੰਗੂ, ਬੰਦਾ ਸਿੰਘ ਬਹਾਦਰ ਦਾ ਨਾ ਹੀ ਸਮਕਾਲੀ ਹੈ ਅਤੇ ਨਾ ਹੀ ਨਿਕਟ-ਸਮਕਾਲੀ। ਇਹ ਬਹੁਤ

ਪਿੱਛੋਂ ਦਾ ਲੇਖਕ ਹੈ ਅਤੇ ਇਸ ਨੇ ਸੁਣੀਆਂ-ਸੁਣਾਈਆਂ ਗੱਲਾਂ ਦੇ ਅਨੁਸਾਰ ਹੀ, ਇਕ ਬਹੁਤ ਹੀ ਪੱਖਪਾਤੀ ਰਵੱਈਏ ਅਨੁਸਾਰ ਬੰਦਾ ਸਿੰਘ ਬਹਾਦਰ ਬਾਰੇ ਲਿਖਿਆ ਹੈ। ਭੰਗੂ ਤੋਂ ਪਹਿਲਾਂ ਫਾਰਸੀ, ਅੰਗਰੇਜ਼ੀ ਅਤੇ ਪੰਜਾਬੀ ਵਿਚ ਬੰਦਾ ਸਿੰਘ ਬਹਾਦਰ ਬਾਰੇ ਜੋ ਕੁਝ ਲਿਖਿਆ ਗਿਆ ਉਨ੍ਹਾਂ ਲਿਖਤਾਂ ਤੋਂ ਬਿਲਕੁਲ ਹੀ ਕੋਈ ਜਾਣਕਾਰੀ ਨਹੀਂ ਲਈ। ਦੂਜਾ, ਭੰਗੂ ਨੇ ਬੰਦਾ ਸਿੰਘ ਬਹਾਦਰ ਬਾਰੇ ਜੋ ਵੀ ਜਾਣਕਾਰੀ ਇਕੱਤਰ ਕੀਤੀ ਸੀ ਉਹ ਸਿੱਖਾਂ ਦੇ ਉਸ ਧੜੇ ਕੋਲੋਂ ਕੀਤੀ ਗਈ ਲਗਦੀ ਹੈ ਜਿਹੜਾ ਬੰਦਾ ਸਿੰਘ ਬਹਾਦਰ ਦੇ ਵਿਰੁੱਧ ਸੀ ਕਿਉਂਕਿ ਮੁੱਢ ਤੋਂ ਲੈ ਕੇ ਅਖੀਰ ਤਕ ਭੰਗੂ, ਬੰਦਾ ਸਿੰਘ ਨੂੰ ਇਕ ਓਪਰਾ ਜਿਹਾ ਅਤੇ ਬੇਇਤਬਾਰਾ ਜਿਹਾ ਨੇਤਾ ਮੰਨ ਕੇ ਚੱਲ ਰਿਹਾ ਹੈ। ਅਸਲ ਵਿਚ ਭੰਗੂ ਦੇ ਵੱਡੇ-ਵਡੇਰੇ ਬੰਦਾ ਸਿੰਘ ਬਹਾਦਰ ਦੇ ਖਿਲਾਫ ਬਣਾਏ ਗਏ ਧੜੇ ਤੱਤ ਖਾਲਸਾ ਵਿਚ ਸ਼ਾਮਲ ਸਨ। ਇਹੀ ਕਾਰਨ ਹੈ ਕਿ ਆਪਣੀ ਲਿਖਤ ਵਿਚ ਭੰਗੂ ਨੇ ਪੰਥ ਖਾਲਸਾ ਨੂੰ ਅਤੇ ਬੰਦਾ ਸਿੰਘ ਨੂੰ ਇਕ ਦੂਜੇ ਵਲ ਬੇਵਿਸ਼ਵਾਸੀ ਜਿਹੀ ਰੱਖਦੇ ਹੋਏ ਅਤੇ ਇਕ-ਦੂਜੇ ਤੋਂ ਅਲੱਗ ਅਲੱਗ ਹੋ ਕੇ ਖੜੇ ਦਿਖਾਇਆ ਹੈ। ਭੰਗੂ ਦੀ ਲਿਖਤ ਪੜ੍ਹ ਕੇ ਪਤਾ ਲਗਦਾ ਹੈ ਕਿ ਨਾਂ ਬੰਦਾ ਸਿੰਘ ਨੂੰ ਖਾਲਸੇ ਉਪਰ ਵਿਸ਼ਵਾਸ ਸੀ ਅਤੇ ਨਾ ਹੀ ਖਾਲਸੇ ਨੂੰ ਬੰਦਾ ਸਿੰਘ ਉਪਰ। ਖਾਲਸਾ, ਬੰਦਾ ਸਿੰਘ ਦੇ ਹੁਕਮ ਕਰਕੇ ਨਹੀਂ ਲੜਦਾ ਸੀ ਸਗੋਂ ਉਹ ਗੁਰੂ ਜੀ ਦੇ ਪੁੱਤਰਾਂ ਦਾ ਬਦਲਾ ਲੈਣ ਲਈ ਆਪਣੇ ਤੌਰ ਤੇ ਲੜਦਾ ਸੀ। ਅਸਲ ਵਿਚ ਭੰਗੂ ਬੰਦਾ ਸਿੰਘ ਨੂੰ ਸਿੱਖ ਨੇਤਾ ਮੰਨ ਕੇ ਹੀ ਨਹੀਂ ਚੱਲ ਰਿਹਾ। ਭੰਗੂ ਬੰਦਾ ਸਿੰਘ ਨੂੰ ਅੰਮ੍ਰਿਤਧਾਰੀ ਨਹੀਂ ਮੰਨ ਰਿਹਾ। ਜੇਕਰ ਗੁਰੂ ਗੋਬਿੰਦ ਸਿੰਘ ਨੇ ਬੰਦਾ ਸਿੰਘ ਨੂੰ ਆਪਣਾ ਖੰਡਾ ਬਖ਼ਸ਼ ਦਿੱਤਾ ਸੀ ਤਾਂ ਭੰਗੂ ਅਨੁਸਾਰ ਖਾਲਸਾ ਪੰਥ ਨੇ ਇਸ ਖੰਡੇ ਨੂੰ ਖੋਹ ਲਿਆ ਸੀ। ਜਦੋਂ ਬੰਦਾ ਸਿੰਘ ਸਰਹਿੰਦ ਦੀ ਲੜਾਈ ਲੜ ਰਿਹਾ ਹੁੰਦਾ ਹੈ ਤਾਂ ਭੰਗੂ ਵਾਰ ਵਾਰ ਇਹ ਲਿਖ ਰਿਹਾ ਹੈ ਕਿ ਖਾਲਸਾ ਬੰਦਾ ਸਿੰਘ ਨੂੰ ਵਾਰ ਵਾਰ ਜਾ ਕੇ ਕਹਿ ਰਿਹਾ ਸੀ ਕਿ ਉਹ ਖੁਦ ਚੱਲ ਕੇ ਅੱਗੇ ਹੋ ਕੇ ਲੜੇ ਐਵੇਂ ਇੱਥੇ ਵਿਹਲਾ ਨਾ ਬੈਠੇ। ਬਿਲਕੁਲ ਇਸੇ ਤਰ੍ਹਾਂ ਜਦੋਂ ਗੁਰੂ ਜੀ ਕੋਲੋਂ ਥਾਪਨਾ ਲੈ ਕੇ ਬੰਦਾ ਸਿੰਘ, ਸਿੰਘਾਂ ਸਮੇਤ ਪੰਜਾਬ ਨੂੰ ਆ ਰਿਹਾ ਸੀ ਤਾਂ ਭੰਗੂ ਦੇ ਅਨੁਸਾਰ ਬੰਦਾ ਸਿੰਘ ਦੇ ਮਨ ਵਿਚ ਵਾਰ ਵਾਰ ਇਹ ਸ਼ੱਕ ਖੜਾ ਹੋ ਰਿਹਾ ਸੀ ਕਿ ਕੀ ਗੁਰੂ ਸਚਮੁੱਚ ਹੀ ਪੰਜ ਪਿਆਰਿਆਂ ਦੀ ਅਰਦਾਸ ਵਿਚ ਸ਼ਾਮਲ ਹੋਵੇਗਾ? ਇਸ ਗੱਲ ਦੀ ਪਰਖ ਕਰਨ ਲਈ ਬੰਦਾ ਸਿੰਘ ਇਕ ਘਣੇ ਜੰਗਲ ਵਿਚ ਪਹੁੰਚ ਕੇ ਪੰਜ ਪਿਆਰਿਆਂ ਨੂੰ ਅਰਦਾਸ ਕਰਨ ਲਈ ਕਹਿੰਦਾ ਹੈ। ਅਰਦਾਸ ਵਿਚ ਲੰਗਰ ਲਈ ਰਸਦ ਪਾਣੀ ਮੰਗੀ ਗਈ ਸੀ। ਬੰਦਾ ਸਿੰਘ ਦੀ ਹੈਰਾਨੀ ਦੀ ਕੋਈ ਹੱਦ ਨਾ ਰਹੀ ਕਿ ਅਰਦਾਸ ਕਰਦੇ ਕਰਦੇ ਹੀ ਵਣਜਾਰਿਆਂ ਦਾ ਇਕ ਕਾਫਲਾ ਲੰਗਰ ਦੀ ਰਸਦ ਲੈ ਕੇ ਪਹੁੰਚ ਗਿਆ ਸੀ। ਭਾਵ ਕਿ ਭੰਗੂ ਦੀ ਲਿਖਤ ਅਨੁਸਾਰ ਬੰਦਾ ਜਦੋਂ ਵੀ ਸ਼ੰਕਾਵਾਨ ਹੋ ਕੇ ਗੁਰੂ ਦੀ ਪਰਖ ਲਈ ਪੰਜ-ਪਿਆਰਿਆਂ ਤੋਂ ਅਰਦਾਸ ਕਰਵਾਉਂਦਾ ਸੀ ਤਾਂ ਗੁਰੂ ਮੂੰਹ-ਮੰਗੀ ਵਸਤੂ ਭੇਜ ਦਿੰਦਾ ਸੀ।

ਭੰਗੂ ਦੇ ਇਤਿਹਾਸ ਦਾ ਸੰਕਲਪ ਸਿਰਫ ਜਾਦੂ-ਟੂਣਿਆਂ ਉਪਰ ਹੀ ਆਧਾਰਤ ਹੈ। ਸਰਹਿੰਦ ਦੀ ਲੜਾਈ ਸਿਰਫ ਗੁਰੂ ਦਾ ਇਕ ਕਰਾਮਾਤੀ ਤੀਰ ਚਲਾਉਣ ਨਾਲ ਹੀ ਜਿੱਤੀ ਗਈ ਸੀ। ਸਾਰੇ ਪਹਾੜੀ ਰਾਜੇ ਸਿਰਫ ਜੰਤਰ-ਮੰਤਰ ਪੜ੍ਹ ਕੇ ਹੀ ਜਿੱਤ ਲਏ ਗਏ ਸਨ। ਬੰਦਾ ਸਿੰਘ ਪਾਸ ਇਕ ਜਾਦੂ-ਟੂਣਿਆਂ ਵਾਲੀ ਪੋਥੀ ਸੀ ਅਤੇ ਜਦੋਂ ਤਕ ਇਹ ਪੋਥੀ ਉਸ ਪਾਸ ਰਹੀ ਤਾਂ ਬੰਦਾ ਸਿੰਘ ਹਰ ਪਾਸੇ ਫਤਹਿ ਪਰਾਪਤ ਕਰਦਾ ਰਿਹਾ। ਭਾਵ ਕਿ ਭੰਗੂ ਅਨੁਸਾਰ ਬੰਦਾ ਸਿੰਘ ਅੰਮ੍ਰਿਤ ਦੀ ਸ਼ਕਤੀ ਕਰ ਕੇ ਜਾਂ ਗੁਰੂ ਦੀ ਮਿਹਰ

ਕਰਕੇ ਨਹੀਂ ਜਿੱਤਦਾ ਸੀ ਸਗੋਂ ਜਾਦੂ-ਟੂਣਿਆਂ ਦੀ ਪੋਥੀ ਕਰਕੇ ਹੀ ਜਿੱਤਦਾ ਸੀ। ਜਦੋਂ ਇਹ ਪੋਥੀ ਮੰਡੀ ਦੇ ਰਾਜੇ ਨੇ ਚੋਰੀ ਕਰ ਲਈ ਤਾਂ ਬੰਦਾ ਸਿੰਘ ਦੀ ਤਾਕਤ ਵੀ ਘਟ ਗਈ ਸੀ ਅਤੇ ਉਹ ਹਰ ਵਾਰ ਹਾਰਦਾ ਵੀ ਰਿਹਾ ਸੀ। ਭੰਗੂ ਦੀ ਸਾਰੀ ਵਿਆਖਿਆ ਫਿਰਕੂ ਰੰਗਤ ਵਾਲੀ ਹੈ। ਉਹ ਬੰਦਾ ਸਿੰਘ ਦੇ ਸੰਘਰਸ਼ ਨੂੰ ਮੁਸਲਮਾਨਾਂ ਦੇ ਖਿਲਾਫ ਅਤੇ ਹਿੰਦੂਆਂ ਦੀ ਰੱਖਿਆ ਲਈ ਸਮਝਦਾ ਹੈ। ਉਹ ਹਰ ਥਾਂ ਮੁਸਲਮਾਨਾਂ ਦਾ ਕਤਲ ਹੁੰਦਾ ਦਿਖਾਉਂਦਾ ਹੈ ਅਤੇ ਮੁਸਲਮਾਨਾਂ ਦੀਆਂ ਕਬਰਾਂ ਪੁੱਟ ਕੇ ਮੁਰਦੇ ਸਾੜਦੇ ਹੋਏ ਦੱਸਦਾ ਹੈ।

ਭੰਗੂ ਨੂੰ ਹੀ ਨਾ ਹੀ ਰਾਜਸੀ ਸੰਘਰਸ਼ ਦਾ ਪਤਾ ਹੈ ਅਤੇ ਨਾ ਹੀ ਇਸ ਗੱਲ ਦਾ ਕਿ ਰਾਜਸੀ ਮਨੋਰਥ ਕੀ ਹੁੰਦੇ ਹਨ। ਉਸ ਨੂੰ ਇਹ ਵੀ ਪਤਾ ਨਹੀਂ ਹੈ ਕਿ ਗੁਰੂ ਵਲੋਂ ਥਾਪੇ ਗਏ ਆਪਣੇ ਉਤਰਅਧਿਕਾਰੀ ਦਾ ਮਤਲਬ ਕੀ ਹੁੰਦਾ ਹੈ। ਭੰਗੂ ਅਨੁਸਾਰ ਗੁਰੂ ਗੋਬਿੰਦ ਸਿੰਘ ਜੀ ਨੇ ਬੰਦਾ ਸਿੰਘ ਨੂੰ ਸਿਰਫ ਆਪਣੇ ਪੁੱਤਰਾਂ, ਮਾਤਾ ਅਤੇ ਪਿਤਾ ਦੀ ਸ਼ਹਾਦਤ ਦਾ ਬਦਲਾ ਲੈਣ ਲਈ ਪੰਜਾਬ ਵਿਚ ਭੇਜਿਆ ਸੀ। ਇਹ ਬਦਲਾ ਸਮਾਣਾ ਅਤੇ ਸਰਹਿੰਦ ਨੂੰ ਮਾਰ ਕੇ ਲੈ ਲਿਆ ਗਿਆ ਸੀ। ਰਾਜ-ਭਾਗ ਸਥਾਪਤ ਕਰਨ ਲਈ ਬੰਦਾ ਸਿੰਘ ਨੂੰ ਨਹੀਂ ਭੇਜਿਆ ਗਿਆ ਸੀ।

ਭੰਗੂ ਅਨੁਸਾਰ ਬੰਦਾ ਸਿੰਘ ਗੁਰੂ ਦਾ ਸੱਚਾ ਸਿੱਖ ਸਿਰਫ ਤਾਂ ਹੀ ਸਾਬਤ ਹੁੰਦਾ ਸੀ ਜੇਕਰ ਉਹ ਕੋਈ ਕਰਾਮਾਤ ਵਿਖਾਉਂਦਾ ਸੀ। ਜਦ ਤਕ ਬੰਦਾ ਸਿੰਘ ਗੁਰੂ ਦਾ ਸੱਚਾ ਸਿੰਘ ਰਿਹਾ ਸੀ ਉਦੋਂ ਤਕ ਉਹ ਹਰ ਮਾਈ ਨੂੰ ਪੁੱਤ ਤੇ ਦੁੱਧ ਵੀ ਬਖਸ਼ਦਾ ਰਿਹਾ ਸੀ, ਹਰ ਗਰੀਬ ਨੂੰ ਮੁੱਠੀਆਂ ਭਰ ਭਰ ਮੋਹਰਾਂ ਵੀ ਦਿੰਦਾ ਰਿਹਾ ਸੀ, ਦੀਪ ਸਿੰਘ ਨੂੰ ਦਾਣੇ ਖਾਣ ਨੂੰ ਦੰਦ ਤੇ ਜਾੜ੍ਹਾਂ ਵੀ ਬਖਸ਼ਦਾ ਰਿਹਾ ਸੀ। ਜਦੋਂ ਵੀ ਕੋਈ ਸਿੱਖ ਕੁਝ ਖਾਣ ਨੂੰ ਮੰਗਦਾ ਸੀ ਤਾਂ ਬੰਦਾ ਸਿੰਘ ਉਸੇ ਸਮੇਂ ਉਹੀ ਵਸਤੂ ਦੇ ਦਿੰਦਾ ਸੀ ਆਦਿ ਆਦਿ। ਪਰ ਜਦੋਂ ਉਹ ਗੁਰੂ ਤੋਂ ਬੇਮੁਖ ਹੋ ਗਿਆ ਸੀ ਤਾਂ ਉਸ ਤੋਂ ਕੋਈ ਕਰਾਮਾਤ ਨਹੀਂ ਦਿਖਾਈ ਗਈ। ਭਾਵ ਕਿ ਭੰਗੂ ਕਰਾਮਾਤਾਂ ਦੇ ਦਿਖਾਵੇ ਨੂੰ ਹੀ ਸੱਚੇ ਸਿੱਖ ਦੀ ਨਿਸ਼ਾਨੀ ਸਮਝਦਾ ਹੈ।

ਭੰਗੂ ਆਪਣੀ ਲਿਖਤ ਨੂੰ ਮਿਥਿਹਾਸ ਅਤੇ ਕਲਪਨਾ ਦੀ ਸਿਖਰ ਤੇ ਉਸ ਸਮੇਂ ਲੈ ਜਾਂਦਾ ਹੈ ਜਦੋਂ ਉਹ ਬੰਦਾ ਸਿੰਘ ਨੂੰ ਪਹਿਲਾਂ ਮਾਤਾ ਸੁੰਦਰੀ ਜੀ ਨਾਲ ਤੇ ਫਿਰ ਖਾਲਸੇ ਨਾਲ ਲੜਾ ਕੇ ਅਲੱਗ ਅਲੱਗ ਕਰ ਦਿੰਦਾ ਹੈ। ਮਾਤਾ ਸੁੰਦਰੀ ਜੀ ਤੋਂ ਸਰਾਪ ਦਿਵਾ ਦਿੰਦਾ ਹੈ ਤੇ ਪੰਥ (ਤੱਤ ਖਾਲਸੇ) ਤੋਂ ਅਖਵਾ ਦਿੰਦਾ ਹੈ ਕਿ ਉਸ ਨੂੰ ਗੁਰੂ ਦੇ ਪੁੱਤਰਾਂ ਦਾ ਬਦਲਾ ਲੈਣ ਲਈ ਭੇਜਿਆ ਗਿਆ ਸੀ ਅਤੇ ਇਹ ਬਦਲਾ ਕਿਉਂਕਿ ਹੁਣ ਲਿਆ ਜਾ ਚੁੱਕਾ ਹੈ ਇਸ ਲਈ ਉਸ ਨੂੰ ਪੰਥ ਖਾਲਸੇ ਦਾ ਖਹਿੜਾ ਛੱਡ ਕੇ ਫਿਰ ਤੋਂ ਬੈਰਾਗੀ ਸਾਧਾਂ ਵਿਚ ਚਲੇ ਜਾਣਾ ਚਾਹੀਦਾ ਹੈ। ਇਸ ਸਭ ਗੱਲਾਂ ਬਿਨਾਂ ਸਿਰ ਪੈਰ ਦੇ ਹਨ ਅਤੇ ਭੰਗੂ ਦੀ ਸਾਰੀ ਲਿਖਤ ਵਿਚ ਇਨ੍ਹਾਂ ਦੀ ਭਰਮਾਰ ਹੈ। ਇਨ੍ਹਾਂ ਕੁਝ ਹੋਣ ਦੇ ਬਾਵਜੂਦ ਕੁਝ ਐਸੇ ਵੇਰਵੇ ਭੰਗੂ ਦੀ ਲਿਖਤ ਵਿਚੋਂ ਮਿਲਦੇ ਹਨ ਜਿਹੜੇ ਉਸ ਤੋਂ ਪਹਿਲਾਂ ਕਿਸੇ ਲਿਖਤ ਵਿਚ ਨਹੀਂ ਆ ਸਕੇ।

ਭੰਗੂ ਨੇ ਬੰਦਾ ਸਿੰਘ ਵਲੋਂ ਪਹਿਲਾ ਠਹਿਰਾਅ ਸੋਨੀਪਤ ਅਤੇ ਰੋਹਤਕ ਦੇ ਵਿਚਕਾਰ ਸੇਹਰ-ਖੰਡੇ ਪਿੰਡਾਂ ਦੇ ਪਾਸ ਕੀਤਾ ਗਿਆ ਦੱਸਿਆ ਹੈ। ਇਥੋਂ ਸਾਰੇ ਪੰਜਾਬ, ਕਾਬਲ ਅਤੇ ਹੋਰ ਦੂਰ ਦੂਰ ਦੀਆਂ ਥਾਵਾਂ ਤੇ ਸਿੰਘਾਂ ਦੇ ਨਾਂ ਚਿੱਠੀ-ਪੱਤਰ ਭੇਜੇ ਗਏ ਜਿਸ ਕਰਕੇ ਹਜ਼ਾਰਾਂ ਦੀ ਗਿਣਤੀ ਵਿਚ ਸਿੰਘ ਬੰਦਾ ਸਿੰਘ ਕੋਲ ਆ ਇਕੱਤਰ ਹੋਏ ਸਨ। ਇੱਥੋਂ ਫਿਰ ਕੈਥਲ, ਕੁੰਜਪੁਰਾ ਅਤੇ ਸਮਾਣੇ ਉਪਰ ਚੜ੍ਹਾਈ ਕੀਤੀ ਗਈ।

ਸਢੌਰਾ ਅਤੇ ਬਨੂੜ ਦੀ ਲੜਾਈ ਬਾਰੇ ਵੀ ਭੰਗੂ ਨੇ ਅੱਛੀ ਜਾਣਕਾਰੀ ਦਿੱਤੀ ਹੈ। ਸਰਹਿੰਦ ਦੀ ਜਿੱਤ ਬਾਰੇ ਭੰਗੂ ਨੂੰ ਜ਼ਿਆਦਾ ਜਾਣਕਾਰੀ ਨਹੀਂ ਹੈ। ਪਰ ਸਤਲੁਜ ਤੇ ਬਿਆਸ ਦਾ ਦੁਆਬੇ ਦਾ ਇਲਾਕਾ ਜਿੱਤਣ ਦੀ ਜਾਣਕਾਰੀ ਅੱਛੀ ਦਿੱਤੀ ਗਈ ਹੈ। ਇਹ ਜਾਣਕਾਰੀ ਇਸ ਤੋਂ ਪਹਿਲਾਂ ਦੇ ਕਿਸੇ ਹੋਰ ਸਰੋਤ ਤੋਂ ਪਰਾਪਤ ਨਹੀਂ ਹੁੰਦੀ।

ਗੁਰਦਾਸ ਨੰਗਲ ਦਾ ਘੇਰਾ ਵੀ ਭੰਗੂ ਦੀਆਂ ਅਤਕਥਨੀਆਂ ਅਤੇ ਕਲਪਨਾਵਾਂ ਨਾਲ ਭਰਪੂਰ ਹੈ। ਭੰਗੂ, ਬੰਦਾ ਸਿੰਘ ਕੋਲੋਂ ਗੁਰਦਾਸ ਨੰਗਲ ਦੇ ਘੇਰੇ ਵਿਚ ਦੇਵੀ ਦੀ ਪੂਜਾ ਕਰਵਾ ਰਿਹਾ ਹੈ ਅਤੇ ਦੇਵੀ ਨੂੰ ਸਵਾ ਲੱਖ ਸਿਰਾਂ ਦੀ ਭੇਟਾ ਚੜ੍ਹਾਉਣ ਵਜੋਂ ਮੱਖੀਆਂ ਮਰਵਾ ਕੇ ਸਿਰਾਂ ਦੀ ਗਿਣਤੀ ਪੂਰੀ ਕਰਵਾ ਰਿਹਾ ਹੈ। ਇਹ ਭੰਗੂ ਦੀਆਂ ਕਲਪਨਾਵਾਂ ਦੀ ਹੱਦ ਹੈ। ਇਹ ਸਭ ਕੁਝ ਇਸ ਲਈ ਲਿਖਿਆ ਹੈ ਪਾਠਕ ਜਾਣ ਸਕਣ ਕੇ ਜੇਕਰ ਮੁਸਲਮਾਨ ਲਿਖਾਰੀਆਂ ਦੀਆਂ ਲਿਖਤਾਂ ਫਿਰਕੂ ਭਾਵਨਾਵਾਂ ਨਾਲ ਭਰਪੂਰ ਹਨ ਤਾਂ ਉਥੇ ਸਿੱਖ ਕਹੇ ਜਾਂਦੇ ਲੇਖਕਾਂ ਦੀਆਂ ਲਿਖਤਾਂ ਉਨ੍ਹਾਂ ਤੋਂ ਵੀ ਜ਼ਿਆਦਾ ਗਈਆਂ-ਗੁਜ਼ਰੀਆਂ ਹਨ। ਭੰਗੂ ਨੇ ਇਕ ਵਾਰ ਵੀ ਬੰਦੇ ਦੇ ਨਾਂ ਨਾਲ ਸਿੰਘ ਨਹੀਂ ਲਗਾਇਆ ਸਗੋਂ ਉਹ ਬੰਦਾ ਸ਼ਬਦ ਨੂੰ ਵੀ ਬੰਦੋ ਅਤੇ ਬੰਦੇ ਦੇ ਰੂਪ ਵਿਚ ਬਿਗਾੜ ਕੇ ਪੇਸ਼ ਕਰ ਰਿਹਾ ਹੈ। ਭੰਗੂ ਦੀ ਲਿਖਤ ਵਿਚ ਇਤਿਹਾਸਕ ਤੱਥ ਬਹੁਤ ਥੋੜ੍ਹੇ ਹਨ ਅਤੇ ਕਾਲਪਨਿਕ ਅਤੇ ਜਾਤੀ ਰੰਜਸ਼ ਵਾਲੇ ਬਹੁਤੇ ਹਨ। ਜਾਪਦਾ ਹੈ ਕਿ ਜਾਂ ਤਾਂ ਅੰਗਰੇਜ਼ਾਂ ਨੇ ਭੰਗੂ ਕੋਲੋ ਜਾਣ ਬੁੱਝ ਕੇ ਇਸ ਤਰ੍ਹਾਂ ਲਿਖਵਾਇਆ ਹੈ ਤੇ ਜਾਂ ਫਿਰ ਭੰਗੂ ਦੀ ਆਪਣੀ ਸਮਝ-ਸੋਚ ਹੀ ਇੰਨੀ ਕੁ ਹੀ ਸੀ। ਉਸ ਦੀ ਲਿਖਤ ਤੋਂ ਪਤਾ ਲਗਦਾ ਹੈ ਕਿ ਉਹ ਆਪਣੀ ਹਰ ਲਿਖਤ ਅੰਗਰੇਜ਼ ਅਧਿਕਾਰੀ ਮਰੇ ਨੂੰ ਦਿਖਾਉਂਦਾ ਸੀ। ਭਾਵੇਂ ਉਸ ਨੇ ਬੂਟੇ ਸ਼ਾਹ ਦੀ ਲਿਖਤ ਦੇ ਪ੍ਰਤੀਕਰਮ ਵਿਚ ਆਪਣੀ ਲਿਖਤ ਲਿਖੀ ਸੀ ਪਰ ਬੂਟੇ ਸ਼ਾਹ ਦੀ ਲਿਖਤ ਭੰਗੂ ਦੀ ਲਿਖਤ ਨਾਲੋਂ ਇਤਿਹਾਸਕ ਤੌਰ ਤੇ ਕਿਤੇ ਜ਼ਿਆਦਾ ਮਹੱਤਵਪੂਰਨ ਹੈ।

ਬੂਟੇ ਸ਼ਾਹ ਨੂੰ ਭੰਗੂ ਨੇ ਨਿੰਦਿਆ ਹੈ ਕਿ ਇਹ ਇਕ ਮੁਸਲਮਾਨ ਹੋਣ ਕਰਕੇ ਸਿੱਖ ਤਵਾਰੀਖ ਦੀ ਅਸਲੀਅਤ ਨੂੰ ਕਿਵੇਂ ਬਿਆਨ ਕਰ ਸਕਦਾ ਹੈ।

> ਉਸੀ ਕਚਹਿਰੀ ਹਮ ਥੇ ਗਏ। ਸੁਨ ਯਹ ਬਾਤ ਸੁ ਚਿੰਤਤ ਭਏ।
> ਯਹਿ ਮੌਲਵੀ ਹੈ ਮੁਸਲਮਾਨ। ਕਬ ਸਿੱਖਨ ਜਸ ਕਰੈ ਬਖਾਨ। 20। ਪੰਨਾ 41

ਪਾਠਕਾਂ ਦੀ ਸਹੂਲਤ ਲਈ ਇਥੇ ਬੰਦਾ ਸਿੰਘ ਬਹਾਦਰ ਬਾਰੇ ਬੂਟੇ ਸ਼ਾਹ ਮੌਲਵੀ ਦੇ ਬਿਆਨ ਦਿੱਤੇ ਜਾ ਰਹੇ ਹਨ "ਜਦੋਂ ਗੁਰੂ ਗੋਬਿੰਦ ਸਿੰਘ ਨਾਂਦੇੜ ਗਏ ਸਨ ਤਾਂ ਉਹ ਸ਼ਖ਼ਸ "ਜਿਸ ਦਾ ਨਾਉਂ ਬੰਦਾ ਸੀ ਤੇ ਜਿਹੜਾ ਇਕ ਜੋਧਾ ਸੀ। ਉਸ ਨੇ ਆਪਣੇ ਆਪ ਨੂੰ ਉਨ੍ਹਾਂ ਦੇ ਅਧੀਨ ਕਰ ਲਿਆ ਅਤੇ ਗੁਰੂ ਸਾਹਿਬ ਨੇ ਉਸ ਨੂੰ ਆਪਣਾ ਉਤਰਅਧਿਕਾਰੀ ਨਿਯੁਕਤ ਕਰ ਲਿਆ। ... ਗੁਰੂ ਸਾਹਿਬ ਨੇ ਉਸ ਨੂੰ ਕਿਹਾ ਕਿ ਮੈਂ ਇੱਥੇ ਤੈਨੂੰ ਆਪਣਾ ਸਿੱਖ ਬਣਾਉਣ ਲਈ ਆਇਆ ਹਾਂ। ਬੰਦੇ ਨੇ ਕਿਹਾ ਕਿ ਮੈਂ ਪਰਵਾਨ ਕਰਦਾ ਹਾਂ। ਬੱਸ ਉਸੇ ਵੇਲੇ ਗੁਰੂ ਨੇ ਉਸ ਨੂੰ ਪਾਹੁਲ ਦੇ ਦਿਤੀ ਤੇ ਉਸ ਨੂੰ ਸਿੱਖ ਸਾਜ ਲਿਆ ਅਤੇ ਆਪਣੇ ਨਾਲ ਉਸ ਨੂੰ ਡੇਰੇ ਲੈ ਗਏ।[20] ਕੁਝ ਦਿਨਾਂ ਪਿੱਛੋਂ ਗੁਰੂ ਨੇ ਬੰਦੇ ਨੂੰ ਆਪਣੇ ਨੇੜੇ ਬਿਠਾਇਆ ਅਤੇ ਸਿੱਖਿਆ ਦਿੱਤੀ ਤੇ ਕਿਹਾ ਕਿ ਮੈਂ ਇਨ੍ਹਾਂ ਸਾਰਿਆਂ ਸਿੰਘਾਂ ਨੂੰ ਤੇਰੇ ਸਪੁਰਦ ਕਰ ਦਿੱਤਾ ਹੈ। ਜੇ ਤੂੰ ਇਹ ਕੰਮ ਕਰਦਾ ਮਰ ਵੀ ਜਾਵੇ ਤਾਂ ਵੀ ਕੋਈ ਡਰ ਨਹੀਂ। ਆਪਣੇ ਭੱਥੇ ਵਿਚੋਂ ਪੰਜ ਤੀਰ ਦਿੰਦਿਆਂ ਕਿਹਾ

ਕਿ ਤੂੰ ਆਪਣੇ ਆਪ ਨੂੰ ਇਸਤਰੀਆਂ ਤੋਂ ਬਚਾ ਕੇ ਰੱਖੀ। ਇਸਤਰੀਆਂ ਵਿਚ ਮਸਤ ਹੋ ਕੇ ਆਦਮੀ ਮਾਰਿਆ ਜਾਂਦਾ ਹੈ।[21] ਬੰਦੇ ਨੇ ਇਹ ਗੱਲਾਂ ਪਰਵਾਨ ਕਰ ਲਈਆਂ। ਗੁਰੂ ਨੇ ਆਪਣੀ ਸਾਰੀ ਫੌਜ ਉਸ ਦੇ ਸਪੁਰਦ ਕਰ ਦਿੱਤੀ। ਜਦੋਂ ਗੁਰੂ ਸਾਹਿਬ ਸਵਰਗਵਾਸ ਹੋ ਗਏ ਤਾਂ ਬੰਦਾ ਪੰਜਾਬ ਵੱਲ ਆਉਣ ਦੀ ਤਿਆਰੀ ਕਰਨ ਲੱਗਾ। ਇੱਥੋਂ ਤੱਕ ਕਿ ਬਹੁਤ ਸਾਰੇ ਆਦਮੀ ਉਸ ਕੋਲ ਇਕੱਠੇ ਹੋ ਗਏ ਅਤੇ ਬਹੁਤ ਸਾਰਾ ਅਸਬਾਬ ਜਿਵੇਂ ਘੋੜੇ, ਕੱਪੜੇ ਤੇ ਜੰਗੀ ਸਾਮਾਨ ਤਿਆਰ ਹੋ ਗਿਆ। ਉਕਤ (ਬੰਦਾ ਸਿੰਘ) ਗੁਰੂ ਕੋਲ ਲੋਕਾਂ ਦੀ ਇਕ ਭਾਰੀ ਫੌਜ ਇਕੱਠੀ ਹੋ ਗਈ। ਪਹਿਲਾਂ ਗੁਰੂ ਬੰਦੇ ਨੇ ਸਰਹੰਦ ਦੀ ਰਿਆਇਆ ਨੂੰ ਸੰਦੇਸ਼ ਭੇਜਿਆ ਕਿ ਉਹ ਆਗਿਆਕਾਰੀ ਮੰਨ ਲੈਣ। ਇਸ ਤੋਂ ਮਗਰੋਂ ਉਨ੍ਹਾਂ ਨੇ ਮੁਸਾਫਰਾਂ ਤੇ ਆਉਣ ਜਾਣ ਵਾਲਿਆਂ ਦੇ ਮਾਲ ਉਤੇ ਹੱਥ ਪਾਉਣਾ ਸ਼ੁਰੂ ਕਰ ਦਿੱਤਾ ਅਤੇ ਕੁੱਝ ਹੋਰ ਧੱਕੇ ਦੀਆਂ ਵਾਰਦਾਤਾਂ ਵੀ ਕੀਤੀਆਂ। ਜਦ ਸਰਹੰਦ ਦੇ ਨਾਜ਼ਮ ਵਜ਼ੀਰ ਖਾਂ ਨੂੰ ਇਸ ਗੱਲ ਦਾ ਪਤਾ ਲਗਾ ਤਾਂ ਉਹ ਜੰਗ ਲਈ ਤਿਆਰ ਬਰ ਤਿਆਰ ਹੋ ਗਿਆ। ਆਪਣੇ ਨਾਲ ਫੌਜ ਲੈ ਕੇ ਨਿਕਲਿਆ ਅਤੇ ਸਰਹਿੰਦ ਤੋਂ ਬਾਰਾਂ ਕੋਹ ਜੰਗ ਦੀ ਅੱਗ ਭੜਕ ਉੱਠੀ। ਇਸਲਾਮ ਦੀ ਫੌਜ ਦੇ ਬਹੁਤ ਸਾਰੇ ਜੁਆਨਾਂ ਦਾ ਤਾਲੂ ਸ਼ਹੀਦੀ ਦੇ ਸ਼ਰਬਤ ਨਾਲ ਮਿੱਠਾ ਹੋ ਗਿਆ। ਖਾਸ ਕਰਕੇ ਮਾਲੇਰ ਕੋਟਲੇ ਦੇ ਅਫਗਾਨ ਸ਼ੇਰ ਮੁਹੰਮਦ ਖਾਂ, ਖਵਾਜਾ ਖਾਂ ਤੇ ਹੋਰ ਅਫਗਾਨਾਂ ਨੇ ਮਰਦਾਨਾ ਧਾਵਾ ਤੇ ਦਿਲੇਰਾਨਾ ਲੜਾਈਆਂ ਕੀਤੀਆਂ ਅਤੇ ਉਨ੍ਹਾਂ ਨੇ ਆਪਣੀ ਜਿੰਦ ਜਾਨ ਦੇ ਕਰਤੇ ਨੂੰ ਸੌਂਪ ਦਿੱਤੀ ਅਤੇ ਪਰਸਿੱਧਤਾ ਪਰਾਪਤ ਕੀਤੀ। ਇਸ ਸਬੰਧ ਵਿਚ ਕਿ ਇਸਲਾਮ ਦੇ ਰਈਸ ਸਦੀਵੀ ਸੰਸਾਰ ਦੇ ਰਾਹੀਂ ਹੋਏ, ਵਜ਼ੀਰ ਖਾਂ ਵੱਡੀ ਉਮਰ ਤੋਂ ਸਰੀਰਕ ਨਿਰਬਲਤਾ ਦੇ ਕਾਰਨ ਲੜਾਈ ਦੇ ਮੈਦਾਨ ਵਿਚ ਦ੍ਰਿੜ੍ਹਤਾ ਦਿਖਾ ਕੇ ਆਪਣਿਆਂ ਮਿੱਤਰਾਂ ਦੀ ਦਿਲਦਾਰੀ ਲਈ ਉਪਰਾਲਾ ਕਰਦਾ ਰਿਹਾ, ਪਰ ਅੰਤ ਨੂੰ ਗੁਰੂ ਬੰਦੇ ਦੀ ਫੌਜ ਦੇ ਹੱਥੋਂ ਭੱਜਣ ਦੀ ਕੋਸ਼ਿਸ਼ ਕੀਤੀ। ਏਸੇ ਹੀ ਲੜਾਈ ਵਿਚ ਉਸ ਦੇ ਸਰੀਰ ਉਤੇ ਬੜੇ ਜ਼ਖ਼ਮ ਲੱਗੇ ਅਤੇ ਉਸ ਦੀ ਰੂਹ ਉਸ ਦੇ ਤੱਤਾਂ ਦੇ ਸਰੀਰ ਦੇ ਪਿੰਜਰੇ ਵਿਚੋਂ ਉਡ ਗਈ।

"ਗੁਰੂ ਬੰਦਾ ਸਰਹੰਦ ਵਿਚ ਦਾਖਲ ਹੋ ਗਿਆ ਅਤੇ ਉਸ ਨੇ ਸ਼ਹਿਰ ਦਿਆਂ ਵਸਨੀਕਾਂ ਦੇ ਮਾਲ ਉੱਤੇ ਲੁੱਟ ਦਾ ਹੱਥ ਵਧਾਇਆ। ਬੰਦੇ ਨੇ ਵਜ਼ੀਰ ਖਾਂ ਦੇ ਨਾਇਬ ਸੁੱਚਾ ਨੰਦ ਨੂੰ, ਜਿਹੜਾ ਕਿ ਗੁਰੂ ਗੋਬਿੰਦ ਸਿੰਘ ਦਿਆਂ ਸਾਹਿਬਜ਼ਾਦਿਆਂ ਨਾਲ ਅਯੋਗ ਵੈਰ ਕਰਨ ਦਾ ਸੋਮਾ ਸੀ, ਬੜੀ ਭਾਰੀ ਖਵਾਰੀ ਨਾਲ ਮਾਰ ਦਿੱਤਾ। ਗਲ ਕੀ ਗੁਰੂ ਬੰਦੇ ਨੇ ਕਰਨਾਲ ਤੋਂ ਦਰਿਆ ਸਤਲੁਜ ਦਿਆਂ ਕੰਢਿਆਂ ਤੱਕ ਆਪਣਾ ਅਧਿਕਾਰ ਜਮਾ ਲਿਆ। ਉਕਤ ਗੁਰੂ ਨੇ ਆਪ ਮੁਖਲਿਸਪੁਰੇ ਦੇ ਕਿਲ੍ਹੇ ਵਿਚ ਜਿਹੜਾ ਕਿ ਸਢੌਰੇ ਦੇ ਨੇੜੇ ਹੈ ਤੇ ਸਰਹੰਦ ਤੋਂ ਚਾਲੀ ਕੋਹ ਹੈ ਜ਼ਮੀਨ ਦਾ ਇਕ ਟੁਕੜਾ ਸੈਰ ਕਰਨ ਤੇ ਸ਼ਿਕਾਰ ਖੇਡਣ ਲਈ ਨੀਅਤ ਕਰ ਲਿਆ ਹੈ ਅਤੇ ਸਿੰਘਾਂ ਦੇ ਨੇੜੇ ਤੇੜੇ ਦੇ ਇਲਾਕੇ ਨੂੰ ਖਰਾਬ ਕਰਨ, ਮਸੀਤਾਂ ਤੇ ਸਮਾਧਾਂ ਢਾਹੁਣ ਵਿਚ ਬੜਾ ਭਾਰੀ ਉਪਰਾਲਾ ਪਰਗਟ ਕੀਤਾ। ਜਦ ਬਹਾਦਰ ਸ਼ਾਹ ਆਪਣੇ ਭਾਈ ਕਾਮ ਬਖਸ਼ ਦੀ ਮੁਹਿੰਮ ਦਾ ਪਰਬੰਧ ਕਰਨ ਉਪਰੰਤ ਦੱਖਣ ਦੇ ਇਲਾਕੇ ਤੋਂ ਵਾਪਸ ਆਇਆ, ਤਾਂ ਇਸ ਖਬਰ ਦੇ ਪਹੁੰਚਣ ਉਤੇ ਉਹ ਅਜਮੇਰ ਪਹੁੰਚ ਗਿਆ ਅਤੇ ਸਰਹੰਦ ਤੇ ਥਾਨੇਸਰ ਦੀ ਰਿਆਇਆ ਖਾਸ ਕਰਕੇ ਸਰਹੰਦ ਤੇ ਸਢੌਰੇ ਦਿਆਂ ਪੀਰਾਂ ਦਿਆਂ ਪੁਤਰਾਂ ਨੇ ਜਿਨ੍ਹਾਂ ਨੇ ਬਹੁਤ ਅਤਿਆਚਾਰ ਸਹੇ ਸਨ, ਬਾਦਸ਼ਾਹ ਦੇ ਹਜ਼ੂਰ ਰੋਂਦਿਆ ਰੋਂਦਿਆਂ ਨੇ ਫਰਿਆਦ ਕੀਤੀ। ਭਾਵੇਂ ਭੈੜੇ ਅੰਤ ਵਾਲੇ ਨੂੰ ਡਾਂਟ-ਡਪਟ ਕਰਨੀ ਪਵਿਤਰ ਬਾਦਸ਼ਾਹ ਦਾ

ਨਜ਼ਰੀਆ ਸੀ, ਪਰ ਉਸ ਨੇ ਮੌਕੇ ਦੀ ਲੋੜ ਨੂੰ ਮੁਖ ਰਖ ਕੇ ਡਾਂਟ-ਡਪਟ ਕਿਸੇ ਦੂਜੇ ਸਮੇਂ ਲਈ ਛੱਡ ਦਿੱਤੀ ਅਤੇ ਪੰਜਾਬ ਦੇਸ ਵੱਲ ਚਲ ਪਿਆ ਅਤੇ ਸ਼ਾਹਜਹਾਂਬਾਦ ਵਿਚ ਵੀ ਦਾਖਲ ਹੋ ਗਿਆ। ਦਿੱਲੀ ਤੋਂ ਦਸ ਪੰਦਰਾਂ ਕੋਹ ਦੇ ਫਾਸਲੇ ਉਤੇ ਸ਼ਾਹੀ ਸਵਾਰੀ ਦਰਿਆ ਜਮਨਾ ਨੂੰ ਪਾਰ ਕਰਕੇ ਉੱਥੇ ਠਹਿਰ ਗਈ ਅਤੇ ਸਾਰੀ ਫੌਜ ਵਿਚ ਮੁਨਾਦੀ ਕਰਵਾ ਦਿੱਤੀ ਕਿ ਸ਼ਾਹੀ ਫੌਜ ਵਿਚੋਂ ਕੋਈ ਵੀ ਦਿੱਲੀ ਨਾ ਪਹੁੰਚੇ। ਸਾਢੌਰਾ ਤੇ ਮੁਖਲਿਸਪੁਰ ਵੱਲ ਬੜੀ ਰੋਣਕ ਪਰਗਟ ਹੋ ਗਈ। ਬਾਦਸ਼ਾਹ ਨੇ ਕਿਲ੍ਹੇ ਨੂੰ ਸਰ ਕਰਨ ਲਈ ਸ਼ਾਹਜ਼ਾਦਿਆਂ ਦੀਆਂ ਫੌਜਾਂ ਨਿਯੁਕਤ ਕੀਤੀਆਂ। ਚੁਸਤ ਚਲਾਕ ਜੁਆਨਾਂ ਨੇ ਆਪਣੀ ਸੱਤਾ ਤੇ ਤਾਣ ਅਨੁਸਾਰ ਬਹਾਦਰੀ ਤੇ ਵਰਿਆਮਤਾ ਪਰਗਟ ਕੀਤੀ।

"ਪਹਾੜ ਦੀ ਤਰਾਈ ਵਿਚ ਵਰਖਾ ਅਤੇ ਹੜ੍ਹਾਂ ਕਾਰਨ ਦਰਿਆ ਦੀ ਬਾੜ੍ਹ ਨੇ ਸਰਦੀ ਦੇ ਤਿਖੇਪਣ ਨੂੰ ਵਧਾ ਦਿੱਤਾ। ਇਸ ਨੇ ਆਦਮੀਆਂ ਤੇ ਜਾਨਵਰਾਂ ਨੂੰ ਨਕਾਰਾ ਤੇ ਬੇਕਾਰ ਬਣਾ ਦਿੱਤਾ ਸੀ। ਲਗਪਗ ਦੋ ਮਹੀਨੇ ਕਿਲ੍ਹੇ ਦਾ ਘੇਰਾ ਪਿਆ ਰਿਹਾ। ਇੱਥੋਂ ਤੱਕ ਕਿ ਗੁਰੂ ਬੰਦਾ ਆਪਣੀ ਜਾਨ ਤੇ ਮਾਲ ਨੂੰ ਸੁਰੱਖਿਆ ਸਹਿਤ ਲੈ ਕੇ ਕਿਲ੍ਹੇ ਤੋਂ ਬਾਹਰ ਨਿਕਲ ਗਿਆ ਅਤੇ ਉਹ ਭੱਜਣ ਵੇਲੇ ਨਾਲ ਲੈ ਜਾਣ ਵਾਲਾ ਸਾਮਾਨ ਮੁਸ਼ਕਿਲ ਨਾਲ ਪਾਰ ਹੋਣ ਵਾਲਿਆਂ ਪਹਾੜਾਂ ਵੱਲ ਲੈ ਗਿਆ। ਤੰਗ ਆ ਕੇ ਮੁਹੰਮਦ ਅਮੀਨ ਖਾਂ ਤੇ ਰੁਸਤਮ ਦਿਲ ਖਾਂ ਉਸ (ਬੰਦੇ) ਦਾ ਪਿਛਾ ਕਰਨੋਂ ਮੁੜ ਆਏ ਅਤੇ ਬਾਦਸ਼ਾਹ ਦੇ ਸਾਹਮਣੇ ਵਾਪਸ ਆ ਗਏ। ਜਦ ਇਸ ਗੱਲ ਨੂੰ ਕਾਫੀ ਸਮਾਂ ਗੁਜ਼ਰ ਗਿਆ ਤਾਂ ਬਹਾਦਰ ਸ਼ਾਹ ਲਾਹੌਰ ਵਿਚ ਮਰ ਗਿਆ। ਸ਼ਾਹਜ਼ਾਦੇ ਆਪਸ ਵਿਚ ਲੜਦੇ ਰਹੇ। ਉਨ੍ਹਾਂ ਵਿਚੋਂ ਇਕ ਨੇ ਦੂਜੇ ਨੂੰ ਮਾਰ ਦਿੱਤਾ। ਬਹਾਦਰ ਸ਼ਾਹ ਦਾ ਪੋਤਾ ਫ਼ਾਰੂਖ਼ਸ਼ੀਅਰ ਚੰਗੇ ਭਾਗਾਂ ਕਰਕੇ ਹਿੰਦੁਸਤਾਨ ਦੇ ਰਾਜ ਦੇ ਤਖਤ ਤੇ ਬੈਠ ਗਿਆ। ਉਹ ਐਸ਼ ਤੇ ਮੌਜ ਮੇਲੇ ਵਿਚ ਰੁਝ ਗਿਆ। ਇਸ ਦਾ ਹਾਲ ਦੂਜੇ ਦਫਤਰ ਵਿਚ ਸੰਖਿਪਤ ਤੌਰ ਤੇ ਆਇਆ ਹੈ। ਗੁਰੂ ਬੰਦਾ, ਜਿਹੜਾ ਕਿ, ਸਖ਼ਤ ਰਾਹਾਂ ਵਾਲਿਆਂ ਪਹਾੜਾਂ ਵਿਚ ਸੀ ਅਤੇ ਸੁਲਤਾਨੀ ਫੌਜ ਦੇ ਡਰ ਤੋਂ ਲੁਕ ਗਿਆ ਸੀ, ਇਨ੍ਹਾਂ ਦਿਨਾਂ ਵਿਚ ਇਸਲਾਮ ਦੇ ਬਾਦਸ਼ਾਹ ਵੱਲੋਂ ਆਪਣਿਆਂ ਕੰਮਾਂ ਵਿਚ ਅਣਗਹਿਲੀ ਤੇ ਬੇ-ਪਰਵਾਹੀ ਹੋਣੀ ਮਲੂਮ ਕਰਕੇ ਫਿਰ ਫੌਜ ਇਕੱਠੀ ਕਰਨ ਵਿਚ ਲਗ ਗਿਆ ਤੇ ਪਹਾੜੀ ਅਸਥਾਨਾਂ ਉਤੇ, ਜਿਹੜੇ ਕਿ ਬਾਦਸ਼ਾਹ ਦੇ ਕਬਜ਼ੇ ਵਿਚ ਸਨ, ਹਮਲਾ ਕਰਨ ਤੇ ਉਨ੍ਹਾਂ ਨੂੰ ਲੁੱਟਣ ਲਗ ਪਿਆ। ਬਹੁਤ ਸਾਰੇ ਅਸਬਾਬ ਜਿਵੇਂ ਕਿ ਘੋੜੇ ਅਤੇ ਕਾਰਖਾਨਿਆਂ ਉਤੇ ਕਬਜ਼ਾ ਕਰ ਲਿਆ। ਜਦ ਦੇਸ਼ ਦੀ ਸਾਰੀ ਖਰਾਬੀ ਦਾ ਹਾਲ ਪੰਜਾਬ ਦਿਆਂ ਪੱਤਰਕਾਰਾਂ ਦੀਆਂ ਅਰਜ਼ੀਆਂ[22] ਰਾਹੀਂ ਮੁਹੰਮਦ ਫ਼ਾਰੂਖ਼ਸ਼ੀਅਰ ਦਿਆਂ ਕੰਨਾਂ ਵਿਚ ਪਿਆ ਤਾਂ ਉਸ (ਫ਼ਾਰੂਖ਼ਸ਼ੀਅਰ) ਨੇ ਸੱਯਦ ਮੁਹੰਮਦ ਅਮੀਨ ਖਾਂ ਤੇ ਅਬਦੁੱਸ ਸਮੱਦ ਖਾਂ ਦਲੇਰ ਜੰਗ ਨੂੰ ਲਾਹੌਰ ਦੀ ਸੂਬੇਦਾਰੀ ਉਤੇ ਨਿਯੁਕਤ ਕਰ ਕੇ ਗੁਰੂ ਬੰਦੇ ਦੇ ਮੁਕਾਬਲੇ ਲਈ ਨੀਅਤ ਤੇ ਨਿਯੁਕਤ ਕੀਤਾ। ਗੁਰੂ ਬੰਦਾ ਬਾਦਸ਼ਾਹੀ ਫੌਜ ਦੇ ਆਉਣ ਦੀ ਖਬਰ ਸੁਣ ਕੇ ਪਹਾੜਾਂ ਵਿਚ ਲੁਕ ਗਿਆ। ਜਿਥੋਂ ਦੀ ਲੰਘਣਾ ਸੌਖਾ ਸੀ। ਮੁਹੰਮਦ ਅਮੀਨ ਖਾਂ ਸ਼ਾਹਜਹਾਬਾਦ ਪਹੁੰਚ ਕੇ ਬਾਦਸ਼ਾਹ ਦੀ ਸੇਵਾ ਵਿਚ ਹਾਜ਼ਰ ਹੋਇਆ। ਅਬਦੁੱਸ ਸਮੱਦ ਖਾਂ ਲਾਹੌਰ ਦੀ ਰਾਜਧਾਨੀ ਵਿਚ ਠਹਿਰ ਗਿਆ। ਇਕ ਸਾਲ ਮਗਰੋਂ ਦੂਜੀ ਵਾਰ ਪੰਜਾਬ ਵਿਚ ਬੜੀ ਗੜਬੜ ਪੈਦਾ ਹੋ ਗਈ। ਗੁਰੂ ਬੰਦੇ ਨੇ ਸ਼ਾਹੀ ਕਾਰਦਾਰਾਂ ਤੇ ਥਾਣੇਦਾਰਾਂ ਨੂੰ ਕਲਾਨੌਰ ਆਦਿ ਥਾਵਾਂ ਵਿਚੋਂ ਬਾਹਰ ਕੱਢ ਦਿੱਤਾ। ਬਟਾਲੇ ਦੇ ਕਾਨੂੰਗੋ ਸੰਤੋਖ ਰਾਏ ਨੇ ਪੈਦਲ ਤੇ ਸਵਾਰਾਂ ਨਾਲ ਆਪਣੀ ਸੁਰੱਖਿਆ ਤੇ ਬਚਾਉ ਲਈ ਆਪ ਆਪਣੀ ਦੇਖਭਾਲ ਕੀਤੀ। ਬਟਾਲੇ

ਦਾ ਫੌਜਦਾਰ ਸ਼ੇਖ ਮੁਹੰਮਦ ਦਾਇਮ ਦੋ ਘੜੀ ਤੱਕ ਜੰਗ ਵਿਚ ਰੁਝਿਆ ਰਿਹਾ ਅਤੇ ਨੇਕ ਖਾਨਦਾਨ ਵਿਚੋਂ ਬਹੁਤ ਸਾਰੇ ਬੰਦੇ ਮੌਤ ਦੇ ਬਿਸਤਰ ਉਤੇ ਸੌ ਗਏ। ਅੰਤ ਨੂੰ ਮੁਹੰਮਦ ਦਾਇਮ ਨੇ ਬੜੀ ਭਾਰੀ ਹਾਰ ਖਾਧੀ ਅਤੇ ਆਪਣੀ ਪਰਸਿੱਧੀ ਗੁਆ ਬੈਠਾ। ਦੂਰ ਨੇੜੇ ਦੇ ਬੰਦੇ, ਹਦ ਤੋਂ ਵੱਧ ਭੈੜੀ ਅਵਸਥਾ ਵਿਚ, ਵੀਰਾਨ ਤੇ ਤਬਾਹ ਹੋਏ ਲਾਹੌਰ ਪਹੁੰਚ ਗਏ। ਕੁਝ ਆਦਮੀ ਚੰਬਾ ਤੋਂ ਦਸੂਹਾ ਦਿਆਂ ਪਹਾੜਾਂ ਵੱਲ ਪਰੇਸ਼ਾਨਗੀ ਦੇ ਜੰਗਲ ਵਿਚ ਆਵਾਰਾ ਫਿਰਨ ਲਗ ਪਏ। ਇੱਥੋਂ ਤਕ ਕਿ ਬਾਦਸ਼ਾਹ ਦੇ ਹੁਕਮ ਅਨੁਸਾਰ ਗੁਜਰਾਤ ਦੇ ਫੌਜਦਾਰ ਮੀਰ ਅਹਿਮਦ ਖਾਂ, ਏਮਨਾਬਾਦ ਦੇ ਫੌਜਦਾਰ ਇਰਾਦਤਮੰਦ ਖਾਂ, ਔਰੰਗਾਬਾਦ ਤੇ ਪਸਰੂਰ ਵਾਲਾ ਨੂਰ ਮਹੁੰਮਦ ਖਾਂ, ਉਕਤ ਮੁਹੰਮਦ ਦਾਇਮ, ਹਸਤਪੁਰੀਏ ਅਲੀ ਖਾਂ, ਕਲਾਨੌਰ ਤੋਂ ਸੱਯਦ, ਰਾਜਾ ਭੀਮ ਸਿੰਘ ਕਨੋਜ ਅਤੇ ਜਸਰੋਟੇ ਤੇ ਧਰਸਾ ਤੋਂ ਬਹੁਤ ਆਦਮੀ ਇਕੱਠੇ ਹੋ ਗਏ। ਲਾਹੌਰ ਸੂਬੇ ਦੇ ਨਾਇਬ ਨਾਜ਼ਮ ਆਰਫ ਬੇਗ ਖਾਂ ਨੇ ਸ਼ਾਹ ਗੰਜ ਕੋਲ ਡੇਰਾ ਕਰ ਲਿਆ।

"ਗੁਰੂ ਬੰਦਾ ਆਪਣੀਆਂ ਫੌਜਾਂ ਸਹਿਤ ਕੋਟ ਮਿਰਜ਼ਾ ਖਾਂ ਵਿਚ ਕਾਇਮ ਹੋਇਆ ਤੇ ਪੱਕੀ ਤਰਾਂ ਡਟ ਗਿਆ। ਇੱਥੋਂ ਤੱਕ ਨਵਾਬ ਦਿਲੇਰ ਜੰਗ ਅਬਦੁੱਸ ਸਮੱਦ ਖਾਂ ਵੀ ਛੇਤੀ ਤੋਂ ਛੇਤੀ ਇਸਲਾਮ ਦੀ ਫੌਜ ਨਾਲ ਮਿਲ ਗਿਆ। ਉਹ ਇਥੇ ਤਕ ਪਹੁੰਚ ਗਏ ਜਿਥੇ ਕਿ ਬੰਦਾ ਆਪਣੀ ਫੌਜ ਲੈ ਕੇ ਆਇਆ ਹੋਇਆ ਸੀ ਅਤੇ ਜੰਗ ਜੁੱਧ ਕਰਨ ਵਿੱਚ ਜੁਟ ਗਏ। ਇਹ ਜੰਗ ਜੰਮੂ ਦੇ ਆਲੇ ਦੁਆਲੇ ਪਹਾੜ ਦੀ ਤਰਾਈ ਵਿਚ ਸੀ। ਕਿਉਂਕਿ ਬੰਦੇ ਦੀ ਫੌਜ ਦੇ ਸਿਪਾਹੀ ਕੰਮ ਵਿਚ ਤਜਰਬੇਕਾਰ ਨਹੀਂ ਸਨ, ਉਨ੍ਹਾਂ ਵਿਚੋਂ ਬਹੁਤ ਸਾਰੇ ਅਬਦੁੱਸ ਸਮੱਦ ਖਾਂ ਦੇ ਸਾਹਮਣਿਉਂ ਭੱਜ ਗਏ ਅਤੇ ਬੰਦਾ ਲੜਦਾ ਭਿੜਦਾ ਦਰਿਆ ਰਾਵੀ ਨੂੰ ਪਾਰ ਕਰ ਗਿਆ ਅਤੇ ਅਦੀਨਾ ਨਗਰ ਦੇ ਆਲੇ ਦੁਆਲੇ ਵਿਚ ਉਤਰ ਆਇਆ ਅਤੇ ਗੁਰਦਾਸਪੁਰ ਦੇ ਨੇੜੇ ਬਿਲਕੁਲ ਨਵਾਂ ਕਿਲ੍ਹਾ ਉਸਾਰ ਕੇ ਉਸ ਵਿਚ ਇਕ ਸਮੂਹ ਸਹਿਤ, ਜਿਸ ਵਿਚ ਕਿ ਲਗਪਗ ਪੱਚੀ ਹਜ਼ਾਰ ਬੰਦੇ ਸਨ, ਕਿਲ੍ਹਾ ਬੰਦ ਹੋ ਗਿਆ। ਕਿਲ੍ਹੇਦਾਰੀ ਦਾ ਅਸਬਾਬ ਜਿਵੇਂ ਕਿ ਗੋਲੇ, ਬਰੂਦ, ਅਨਾਜ ਅਤੇ ਗਧੇ ਆਦਿ, ਤਿਆਰ ਕਰ ਲਿਆ। ਅਬਦੁੱਸ ਸਮੱਦ ਖਾਂ ਨੇ ਇਹ ਸਭ ਜਾਣ ਕੇ ਇਕ ਨਵੀਂ ਫੌਜ, ਬੰਦੇ ਨਾਲ ਜੰਗ ਕਰਨ ਲਈ ਨਾਮਜਦ ਕਰ ਦਿੱਤੀ। ਕੁਝ ਕਹਿੰਦੇ ਹਨ ਕਿ ਅਬਦੁੱਸ ਸਮੱਦ ਖਾਂ ਆਪ ਆਇਆ ਤੇ ਉਸ ਨੇ ਬੰਦੇ ਨੂੰ ਘੇਰ ਲਿਆ ਅਤੇ ਇਸ ਤਰ੍ਹਾਂ ਕਾਫੀ ਸਮਾਂ ਲੰਘ ਗਿਆ। ਜਦ ਖਾਸ ਖਾਦ-ਖੁਰਾਕ ਮੁਕਣ ਲਗੀ ਅਤੇ ਕਿਲ੍ਹੇ ਤੋਂ ਬਾਹਰ ਕੋਈ ਨਹੀਂ ਸੀ ਆ ਸਕਦਾ ਤਾਂ ਤੰਗ ਆ ਕੇ ਇਕ-ਇਕ ਦੋ-ਦੋ ਸਿੰਘ ਕਿਲ੍ਹੇ ਤੋਂ ਬਾਹਰ ਆ ਜਾਂਦੇ ਤੇ ਜੰਗਲਾਂ ਤੇ ਪਿੰਡਾਂ ਵਿਚ ਠਹਿਰ ਜਾਂਦੇ। ਉਹ ਮਾਝਾ ਤੇ ਕਾਹਨੂਵਾਨ ਵਿਚ ਲੁਕੇ ਰਹਿੰਦੇ। ਬੰਦੇ ਕੋਲ ਕੁਝ ਆਦਮੀਆਂ ਤੋਂ ਛੁੱਟ ਕੋਈ ਨਾ ਰਿਹਾ। ਮੁਗਲਾਂ ਦੀ ਫੌਜ ਹਰ ਪਾਸੇ ਤੋਂ ਹਮਲਾ ਕਰਕੇ ਕਿਲ੍ਹੇ ਦੇ ਅੰਦਰ ਆ ਗਈ ਅਤੇ ਤਲਵਾਰ ਵਾਹੀ ਅਤੇ ਬਹੁਤ ਸਾਰਿਆਂ ਸਿੰਘਾਂ ਨੂੰ ਮੌਤ ਦੇ ਘਾਟ ਉਤਾਰ ਦਿੱਤਾ ਅਤੇ ਬੰਦੇ ਨੂੰ ਉਸ ਦੇ ਕੁੱਝ ਆਦਮੀਆਂ ਸਮੇਤ ਫੜ ਕੇ ਅਬਦੁਸ ਸਮੱਦ ਖਾਂ ਦੇ ਸਾਹਮਣੇ ਲੈ ਆਏ। ਉਹ ਚਾਹੁੰਦਾ ਸੀ ਕਿ ਉਸ ਨੂੰ ਦਿੱਲੀ ਭੇਜਿਆ ਜਾਵੇ। ਲੋਕਾਂ ਨੇ ਕਿਹਾ ਕਿ ਉਹ ਜਾਦੂ ਟੂਣੇ ਬਹੁਤ ਜਾਣਦਾ ਹੈ ਇਸ ਕਰਕੇ ਉਹ ਉਡ ਜਾਵੇਗਾ। ਮੁਗਲਾਂ ਵਿਚੋਂ ਇਕ ਆਦਮੀ ਉਠਿਆ ਤੇ ਉਸ ਨੇ ਕਿਹਾ ਕਿ ਮੈਨੂੰ ਉਸ ਨਾਲ ਇਕ ਜ਼ੰਜੀਰ ਨਾਲ ਜਕੜ ਦਿਓ ਅਤੇ ਹਾਥੀ ਉਤੇ ਚੜ੍ਹਾ ਕੇ ਦਿੱਲੀ ਭੇਜ ਦਿਓ। ਜੇ ਉਹ ਉਡੇਗਾ ਉਸੇ ਸਮੇਂ ਮੈਂ ਵਾਯੂਮੰਡਲ ਵਿਚ ਉਸ ਦੇ ਢਿੱਡ ਵਿਚ ਖੰਜਰ ਮਾਰ ਕੇ, ਪਾਰ ਬੁਲਾਵਾਂਗਾ। ਉਨ੍ਹਾਂ ਨੇ ਬੰਦੇ ਨੂੰ ਫੜ ਕੇ ਹਾਥੀ ਉਤੇ ਚੜ੍ਹਾ ਕੇ ਦਿੱਲੀ ਭੇਜ ਦਿੱਤਾ ਅਤੇ ਉਸ ਨੂੰ ਉਥੇ ਮਾਰ ਦਿੱਤਾ। ਮੁਫਤੀ

ਖੈਰ ਦੀਨ ਦੀ ਪੁਸਤਕ ਵਿਚ ਅੰਕਿਤ ਹੈ ਕਿ ਗੁਰੂ ਬੰਦਾ ਗੁਰੂ ਗੋਬਿੰਦ ਸਿੰਘ ਜੀ ਦੀ ਸਿੱਖਿਆ ਅਨੁਸਾਰ ਰਾਜ ਪਰਾਪਤ ਕਰਨ ਦੀ ਲਾਲਸਾ ਆਪਣੇ ਦਿਲ ਵਿਚ ਰੱਖਦਾ ਸੀ ਅਤੇ ਆਪਣੇ ਜੀਵਨ ਦਾ ਬੜਾ ਸਮਾਂ ਰਾਜ ਪਰਾਪਤ ਕਰਨ ਲਈ ਅਸਬਾਬ ਤਿਆਰ ਕਰਨ ਵਿਚ ਲਾਉਂਦਾ ਸੀ। "

ਪਾਠਕ ਦੇਖ ਸਕਦੇ ਹਨ ਕਿ ਬੂਟੇ ਸਾਹ ਦੀ ਲਿਖਤ ਇਕ ਤਾਰੀਖ਼ਦਾਨ ਦੀ ਲਿਖੀ ਹੋਈ ਲਗਦੀ ਹੈ ਪਰ ਭੰਗੂ ਦੀ ਲਿਖਤ ਵਿਚੋਂ ਇਤਿਹਾਸ ਜਾਂ ਇਤਿਹਾਸਕਾਰ ਕਿਧਰੇ ਨਜ਼ਰ ਹੀ ਨਹੀਂ ਆਉਂਦਾ। ਬੂਟੇ ਸ਼ਾਹ ਦੀ ਇਹ ਲਿਖਤ ਅਜੇ ਤੱਕ ਅਣਪਰਕਾਸ਼ਤ ਹੈ। ਇਸ ਦਾ ਖਰੜਾ (ਪੰਜਾਬੀ ਤਰਜਮਾ) ਪੰਜਾਬ ਇਤਿਹਾਸ ਅਧਿਐਨ ਵਿਭਾਗ ਦੀ ਲਾਇਬਰੇਰੀ ਵਿਚ ਪਿਆ ਹੈ।

**ਗਯਾਨ ਸਿੰਘ:** ਗਯਾਨੀ ਗਯਾਨ ਸਿੰਘ ਦਾ ਆਪਣਾ ਸਮਾਂ 1822 ਤੋਂ ਲੈ ਕੇ 1921 ਈ. ਤੱਕ ਦਾ ਸੀ। ਭਾਵੇਂ ਉਹ ਮਾਲਵੇ ਦੇ ਸਭ ਤੋਂ ਵੱਡੇ ਜੱਟ-ਸਿੱਖਾਂ ਦੀ ਆਬਾਦੀ ਵਾਲੇ ਪਿੰਡ ਲੌਂਗੋਵਾਲ ਦਾ ਦੁੱਲਟ ਜੱਟ ਸੀ ਪਰ ਉਹ ਪਰੋੜ੍ਹ ਉਮਰ ਵਿਚ ਪਹੁੰਚ ਕੇ ਨਿਰਮਲਾ ਸੰਤ ਬਣ ਗਿਆ ਸੀ। ਪਹਿਲਾਂ ਉਹ ਕੰਵਰ ਨੌਨਿਹਾਲ ਸਿੰਘ ਅਤੇ ਫਿਰ ਮਹਾਰਾਜਾ ਪਟਿਆਲਾ ਦੀ ਫੌਜ ਵਿਚ ਵੀ ਰਹਿ ਚੁੱਕਿਆ ਸੀ। ਇਸ ਤਰ੍ਹਾਂ ਉਸ ਦੇ ਜੱਟ ਖ਼ੂਨ ਵਿਚ ਸਿਪਾਹੀ ਅਤੇ ਸੰਤ ਦੇ ਗੁਣ ਵੀ ਭਰੇ ਗਏ ਸਨ। ਇਨ੍ਹਾਂ ਸੰਤ-ਸਿਪਾਹੀ ਵਾਲੇ ਗੁਣਾ ਨੇ ਹੀ ਉਸ ਨੂੰ ਵਿਸ਼ਾਲ ਸਿੱਖ ਇਤਿਹਾਸ ਦਾ ਲੇਖਕ ਬਣਾਇਆ ਸੀ।

ਬੰਦਾ ਸਿੰਘ ਬਹਾਦੁਰ ਬਾਰੇ ਉਸ ਦੀ ਪਰਮਾਣਿਕ ਲਿਖਤ **ਸ਼ਮਸ਼ੇਰ ਖਾਲਸਾ** (ਤਵਾਰੀਖ਼ ਗੁਰੂ ਖਾਲਸਾ ਦਾ ਦੂਜਾ ਭਾਗ) ਵਿਚ ਦਰਜ ਹੈ। ਇਹ ਪਹਿਲੀ ਵਾਰ ਪੱਥਰ ਛਾਪ ਵਿਚ ਸਿਆਲਕੋਟ ਤੋਂ 1892 ਈ. ਵਿਚ ਛਪਵਾਈ ਗਈ ਸੀ। ਪਹੁੰਚ ਸਾਰੀ ਗਯਾਨੀ ਗਯਾਨ ਸਿੰਘ ਦੀ ਰਤਨ ਸਿੰਘ ਭੰਗੂ ਵਾਲੀ ਹੀ ਹੈ ਪਰ ਭੰਗੂ ਦੀ ਲਿਖਤ ਨਾਲੋਂ ਉਸ ਦੀ ਲਿਖਤ ਦਾ ਫ਼ਰਕ ਇਹ ਹੈ ਕਿ ਗਯਾਨ ਸਿੰਘ ਨੇ ਆਪਣੀ ਲਿਖਤ ਨੂੰ ਇਤਿਹਾਸਕ ਰੰਗ ਜ਼ਿਆਦਾ ਦਿੱਤਾ ਹੈ। ਜਦੋਂ ਕਿ ਭੰਗੂ ਦੀ ਲਿਖਤ ਇਤਿਹਾਸਕ ਨਾ ਹੋ ਕੇ ਇਕ ਕਾਲਪਨਿਕ ਕਿਸਮ ਦੀ ਹੈ। ਗਯਾਨ ਸਿੰਘ ਸਾਰੀ ਲਿਖਤ ਵਿਚ ਇਹ ਮਹਿਸੂਸ ਨਹੀਂ ਹੋਣ ਦਿੰਦਾ ਕਿ ਉਹ ਕਿਸੇ ਪੱਖਪਾਤੀ ਰਵੱਈਏ ਅਨੁਸਾਰ ਲਿਖ ਰਿਹਾ ਹੈ। ਉਹ ਵਾਰ ਵਾਰ ਆਪਣੇ ਤੋਂ ਪਹਿਲੇ ਲੇਖਕਾਂ ਦੀਆਂ ਲਿਖਤਾਂ ਨੂੰ ਪਾਠਕਾਂ ਸਾਹਮਣੇ ਰੱਖ ਕੇ ਬਹਿਸ ਕਰਦਾ ਹੈ। ਮਾਲਵੇ ਵਿਚੋਂ ਕਿਹੜੇ-ਕਿਹੜੇ ਸਿੱਖ ਸਰਦਾਰ ਆਪੋ-ਆਪਣੇ ਜੱਥੇ ਲੈ ਕੇ ਬੰਦਾ ਸਿੰਘ ਬਹਾਦੁਰ ਨਾਲ ਜਾ ਕੇ ਮਿਲੇ ਸਨ ਗਯਾਨ ਸਿੰਘ ਇਨ੍ਹਾਂ ਦੀ ਵਿਸਥਾਰ ਸਹਿਤ ਜਾਣਕਾਰੀ ਦਿੰਦਾ ਹੈ। ਗਯਾਨ ਸਿੰਘ ਇਸ ਗੱਲ ਤੋਂ ਵੀ ਹਰ ਸਮੇਂ ਚੌਕੰਨਾ ਰਹਿੰਦਾ ਹੈ ਕਿ ਉਹ ਭੰਗੂ ਵਲੋਂ ਮਲਵਈਆਂ ਦੀ ਕੀਤੀ ਗਈ ਨਿੰਦਿਆਂ ਦਾ ਖੰਡਨ ਕਰਦਾ ਰਹੇ। ਇਸ ਦੇ ਮੁਕਾਬਲੇ ਤੇ ਸਗੋਂ ਗਯਾਨ ਸਿੰਘ ਮਲਵੱਈਆਂ ਦੇ ਸਿੱਖੀ ਪਿਆਰ ਨੂੰ ਜ਼ਿਆਦਾ ਦਰਸਾਉਂਦਾ ਹੈ। ਗਯਾਨ ਸਿੰਘ ਦਾ ਵਰਨਣ ਪਾਠਕ ਨੂੰ ਇਤਿਹਾਸ ਨਾਲ ਜੋੜਦਾ ਹੈ ਜਦੋਂ ਕਿ ਭੰਗੂ ਦਾ ਵਰਨਣ ਪਾਠਕ ਨੂੰ ਉਕਤਾਉਂਦਾ ਹੈ। ਸਿੱਟਾ ਭਾਵੇਂ ਗਯਾਨ ਸਿੰਘ ਨੇ ਵੀ ਭੰਗੂ ਦੇ ਸਿੱਟੇ ਨਾਲ ਮਿਲਦਾ-ਜੁਲਦਾ ਹੀ ਕੱਢਿਆ ਹੈ ਪਰ ਉਸ ਦੇ ਸਿੱਟਿਆਂ ਵਿਚ ਇਕ ਇਤਿਹਾਸਕਾਰ ਬੋਲਦਾ ਮਹਿਸੂਸ ਹੁੰਦਾ ਹੈ।

ਗਯਾਨ ਸਿੰਘ ਦੇ ਨਾਲ ਹੀ ਮੁਢਲੀਆਂ ਸਿੱਖ ਲਿਖਤਾਂ ਦਾ ਦੌਰ ਖਤਮ ਹੋ ਜਾਂਦਾ ਹੈ। ਇਹ ਕਹਿਣ ਵਿਚ ਕੋਈ ਝਿਜਕ ਨਹੀਂ ਹੈ ਕਿ ਮੁਢਲੀਆਂ ਗੁਰਮੁੱਖੀ ਲਿਖਤਾਂ ਵਿਚੋਂ ਸਿਰਫ ਇਕ ਕੇਸਰ ਸਿੰਘ ਛਿੱਬਰ ਦੀ ਲਿਖਤ ਨੂੰ ਛੱਡ ਕੇ ਬਾਕੀ ਸਭ ਲਿਖਤਾਂ ਬੰਦਾ ਸਿੰਘ ਬਹਾਦੁਰ ਬਾਰੇ ਨਿਰੀ ਨਿਰਾਸਤਾ ਹੀ ਪੱਲੇ

ਪਾਉਂਦੀਆਂ ਹਨ। ਕਿਸੇ ਇਕ ਲਿਖਤ ਵਿਚ ਵੀ ਬੰਦੇ ਨੂੰ ਸਿੰਘ ਸ਼ਬਦ ਨਾਲ ਸੰਬੋਧਨ ਨਹੀਂ ਕੀਤਾ ਗਿਆ। ਸਿਰਫ ਕੇਸਰ ਸਿੰਘ ਛਿੱਬਰ ਨੇ ਬੰਦੇ ਨੂੰ 'ਬੰਦਾ ਸਾਹਿਬ' ਲਿਖਿਆ ਹੈ। ਭੰਗੂ ਨੇ ਤਾਂ ਬੰਦੇ ਨੂੰ ਸਗੋਂ ਹੋਰ ਬਿਗਾੜ ਕੇ ਲਿਖਿਆ ਹੈ ਜਿਵੇਂ ਕਿ ਬੰਦੋ ਜਾਂ ਬੰਦੇ। ਗੁਰਮੁੱਖੀ ਦੀ ਕਿਸੇ ਵੀ ਲਿਖਤ ਵਿਚ ਬੰਦਾ ਸਿੰਘ ਬਹਾਦੁਰ ਨੂੰ ਅੰਮ੍ਰਿਤ ਛਕਾਇਆ ਸਾਬਤ ਨਹੀਂ ਕੀਤਾ ਅਤੇ ਸਿਵਾਏ ਛਿੱਬਰ ਤੋਂ ਕਿਸੇ ਵੀ ਗੁਰਮੁੱਖੀ ਲਿਖਤ ਦੇ ਲੇਖਕ ਨੇ ਬੰਦਾ ਸਿੰਘ ਸਿੰਘ ਬਹਾਦੁਰ ਵਲੋਂ ਸਥਾਪਤ ਕੀਤੇ ਗਏ ਰਾਜ ਦੀ ਪਰਸ਼ੰਸਾ ਨਹੀਂ ਕੀਤੀ ਅਤੇ ਨਾ ਹੀ ਉਸ ਨੂੰ ਇਕ ਸਿੱਖ ਨੇਤਾ ਦੇ ਤੌਰ ਤੇ ਸਵੀਕਾਰਿਆ ਹੀ ਹੈ। ਅਸੀਂ ਪਰਸ਼ੀਅਨ ਲਿਖਤਾਂ ਦੇ ਲੇਖਕਾਂ ਨੂੰ ਫਿਰਕੂ ਹੋਣ ਦਾ ਦੋਸ਼ੀ ਠਹਿਰਾਉਂਦੇ ਹਾਂ ਕਿਉਂਕਿ ਉਹ ਮੁਸਲਮਾਨ ਸਨ ਪਰ ਉਸ ਸਮੇਂ ਸਾਡਾ ਸਿਰ ਸ਼ਰਮ ਨਾਲ ਝੁਕ ਜਾਂਦਾ ਹੈ ਜਦੋਂ ਗੁਰਮੁੱਖੀ ਦੀਆਂ ਲਿਖਤਾਂ ਦੇ ਲੇਖਕ ਹੀ ਬੰਦਾ ਸਿੰਘ ਨੂੰ ਗੁਰੂ ਦਾ ਸਿੱਖ ਨਹੀਂ ਸਮਝਦੇ ਅਤੇ ਫਜ਼ੂਲ ਦੀਆਂ ਬੇਸਿਰ-ਪੈਰ ਗੱਲਾਂ ਜੋੜ ਕੇ ਬੰਦਾ ਸਿੰਘ ਨੂੰ ਬਦਨਾਮ ਕਰ ਰਹੇ ਹਨ। ਮੰਨਿਆ ਕਿ ਮੁਸਲਿਮ ਲੇਖਕ ਤਾਂ ਗੈਰ ਫਿਰਕੇ ਦੇ ਵਿਅਕਤੀ ਸਨ ਇਸ ਲਈ ਉਨ੍ਹਾਂ ਵਲੋਂ ਬੰਦਾ ਸਿੰਘ ਵਿਰੁੱਧ ਲਿਖਿਆ ਜਾਣਾ ਸੁਭਾਵਿਕ ਸੀ ਪਰ ਸਾਡੇ ਆਪਣੇ ਲੇਖਕ, ਜਿਨ੍ਹਾਂ ਵਿਚ ਅਸੀਂ ਅਤੀ ਸ਼ਰਧਾ ਅਤੇ ਵਿਸ਼ਵਾਸ ਪਰਗਟ ਕਰਦੇ ਆ ਰਹੇ ਹਾਂ, ਕੀ ਸੋਚ ਕੇ ਬੰਦਾ ਸਿੰਘ ਦੀ ਆਚਰਣ-ਸ਼ਿਕਨੀ ਕਰ ਰਹੇ ਸਨ?

ਜਦੋਂ ਅਸੀਂ ਆਪਣੇ ਗੁਰਮੁੱਖੀ ਦੇ ਲੇਖਕਾਂ ਦੇ ਜਾਤੀ ਕਿਰਦਾਰ ਜਾਂ ਜਾਤੀ ਸੋਚ ਵੱਲ ਨਜ਼ਰ ਮਾਰਦੇ ਹਾਂ ਤਾਂ ਕੁਝ ਹੱਦ ਤੱਕ ਪਤਾ ਚੱਲ ਜਾਂਦਾ ਹੈ ਕਿ ਉਹ ਇਉਂ ਲਿਖਣ ਲਈ ਕਿਉਂ ਮਜ਼ਬੂਰ ਸਨ? ਇਨ੍ਹਾਂ ਵਿਚੋਂ ਕੋਈ ਵੀ ਲੇਖਕ ਖਾਲਸਾਈ ਰਹਿਤ-ਮਰਯਾਦਾ ਦਾ ਧਾਰਨੀ ਨਹੀਂ ਸੀ ਅਤੇ ਨਾ ਹੀ ਕੋਈ ਗੁਰਮਤਿ ਦਾ ਵਿਦਵਾਨ ਹੀ ਸੀ। ਇਹ ਲੇਖਕ ਆਪੋ ਆਪਣੇ ਸੰਪਰਦਾਈ ਵਿਚਾਰਾਂ ਦੇ ਸ਼ਿਕਾਰ ਸਨ ਅਤੇ ਇਨ੍ਹਾਂ ਨੇ ਆਪਣੇ ਸੰਪਰਦਾਈ ਵਿਚਾਰਾਂ ਦੀ ਰੌਸ਼ਨੀ ਵਿਚ ਹੀ ਇਹ ਸਭ ਕੁਝ ਲਿਖਣ ਦੀ ਕੋਸ਼ਿਸ਼ ਕੀਤੀ ਹੈ। ਇਹ ਗੱਲ ਮੰਨੀ ਜਾ ਚੁੱਕੀ ਹੈ ਕਿ ਸਿੱਖੀ ਪਰਚਾਰ ਵਿਚ ਸਿੱਖ ਸੰਪਰਦਾਈ ਵਿਚਾਰਾਂ ਨੇ ਹੀ ਸਭ ਤੋਂ ਵੱਧ ਸੱਟ ਮਾਰੀ ਹੈ।

ਕੋਇਰ ਸਿੰਘ ਉਦਾਸੀ ਸੰਪਰਦਾ ਨਾਲ ਸਬੰਧ ਰੱਖਣ ਵਾਲਾ ਲੇਖਕ ਸੀ। ਸਰੂਪ ਦਾਸ ਭੱਲਾ ਜਿਵੇਂ ਕਿ ਆਪਣੇ ਨਾਂ ਤੋਂ ਹੀ ਸਪੱਸ਼ਟ ਹੈ, 1776 ਈ. ਤੱਕ ਵੀ ਖਾਲਸਈ ਰਹਿਤ-ਮਰਯਾਦਾ ਵਿਚ ਸ਼ਾਮਲ ਨਹੀਂ ਹੋਇਆ ਸੀ। ਇਹ ਆਪਣੇ ਆਪ ਨੂੰ ਗੁਰੂ ਅਮਰਦਾਸ ਜੀ ਦੀ ਵੰਸ਼ ਵਿਚੋਂ ਦਰਸਾਉਂਦਾ ਸੀ ਅਤੇ ਬਾਵਾ ਬਿਨੋਦ ਸਿੰਘ ਅਤੇ ਕਾਨ੍ਹ ਸਿੰਘ ਨੂੰ ਆਪਣੇ ਖਾਨਦਾਨ ਦੇ ਸਭ ਤੋਂ ਨੇੜੇ ਦੇ ਵਿਅਕਤੀ ਸਮਝਦਾ ਸੀ। ਪਰ ਸਰੂਪ ਦਾਸ ਬਾਵਾ ਵੀ ਸੀ। ਬਾਵੇ ਬੈਰਾਗੀ ਸਾਧ ਹੁੰਦੇ ਹਨ। ਗੁਰੂ ਅਮਰ ਦਾਸ ਜੀ ਬਾਵੇ ਨਹੀਂ ਸਨ। ਉਹ ਭੱਲਾ ਖਾਨਦਾਨ ਵਿਚੋਂ ਸਨ। ਰਤਨ ਸਿੰਘ ਭੰਗੂ ਲੁਧਿਆਣੇ ਦੇ ਅੰਗਰੇਜ਼ ਅਧੀਕਾਰੀਆਂ ਪਾਸ ਮੁਨਸ਼ੀ ਦਾ ਕੰਮ ਕਰਦਾ ਸੀ ਉਸ ਨੇ ਸਿਰਫ ਅੰਗਰੇਜ਼ਾਂ ਦੇ ਕਹਿਣ ਤੇ ਅਤੇ ਅੰਗਰੇਜ਼ਾਂ ਦੀ ਰਹਿਨੁਮਾਈ ਵਿਚ ਹੀ ਆਪਣੀ ਲਿਖਤ ਲਿਖੀ ਹੈ। ਗਯਾਨੀ ਗਯਾਨ ਸਿੰਘ ਇਕ ਨਿਰਮਲਾ ਵਿਦਵਾਨ ਸੀ ਅਤੇ ਇਸ ਨੇ ਆਪਣੀ ਸਾਰੀ ਲਿਖਤ ਦੌਰਾਨ ਨਿਰਮਲ ਵਿਚਾਰਧਾਰਾ ਨੂੰ ਹੀ ਮੁੱਖ ਰੱਖਿਆ ਹੈ। ਨਿਰਮਲ ਵਿਚਾਰਧਾਰਾ ਗ੍ਰਹਿਸਤੀ ਜੀਵਨ ਨੂੰ ਨਹੀਂ ਅਪਣਾਉਂਦੀ।

ਇਨ੍ਹਾਂ ਤੋਂ ਪਿੱਛੋਂ ਸਿੱਖ ਇਤਿਹਾਸ ਦਾ ਆਧੁਨਿਕ ਸਮਾਂ ਸ਼ੁਰੂ ਹੁੰਦਾ ਹੈ। ਬੰਦਾ ਸਿੰਘ ਬਹਾਦੁਰ ਬਾਰੇ ਆਧੁਨਿਕ ਸਮੇਂ ਦੇ ਖੋਜੀਆਂ ਵਿਚ ਤਿੰਨ ਇਤਿਹਾਸਕਾਰਾਂ ਦੇ ਨਾਂ ਉਭਰ ਕੇ ਸਾਹਮਣੇ ਆਉਂਦੇ ਹਨ।

ਇਕ ਕਰਮ ਸਿੰਘ ਹਿਸਟੋਰੀਅਨ ਦਾ, ਦੂਜਾ ਡਾ. ਹਰੀ ਰਾਮ ਗੁਪਤਾ ਦਾ ਅਤੇ ਤੀਜਾ ਡਾ. ਗੰਡਾ ਸਿੰਘ ਦਾ। ਇਨ੍ਹਾਂ ਤੋਂ ਇਲਾਵਾ ਭਾਵੇਂ ਕੁਝ ਹੋਰ ਨੇ ਵੀ ਬੰਦਾ ਸਿੰਘ ਬਹਾਦੁਰ ਬਾਰੇ ਲਿਖਿਆ ਹੈ ਜਿਵੇਂ ਕਿ ਗੁਰਦੇਵ ਸਿੰਘ ਦਿਉਲ ਅਤੇ ਸੋਹਣ ਸਿੰਘ ਸ਼ੀਤਲ ਨੇ। ਪਰ ਇਹ ਕਿਸੇ ਵੀ ਪੱਖੋਂ ਪਹਿਲੇ ਤਿੰਨ ਇਤਿਹਾਸਕਾਰਾਂ ਤੋਂ ਕੋਈ ਵੱਖਰੀ ਗੱਲ ਨਹੀਂ ਕਹਿ ਸਕੇ। ਇਨ੍ਹਾਂ ਦੀ ਮੁੱਖ ਪਹੁੰਚ ਕਰਮ ਸਿੰਘ ਹਿਸਟੋਰੀਅਨ ਅਤੇ ਡਾ. ਗੰਡਾ ਸਿੰਘ ਦੇ ਦੁਆਲੇ ਹੀ ਘੁੰਮਦੀ ਹੈ।

ਕਰਮ ਸਿੰਘ ਹਿਸਟੋਰੀਅਨ ਨੇ ਆਪਣੀ ਨਵੀਂ ਖੋਜ ਦੇ ਨਾਂ ਹੇਠ ਬੰਦਾ ਸਿੰਘ ਬਹਾਦੁਰ ਬਾਰੇ ਉਹ ਕਸਰ ਪੂਰੀ ਕਰ ਦਿੱਤੀ ਹੈ ਜਿਹੜੀ ਗੁਰਮੁੱਖੀ ਲੇਖਕਾਂ ਤੋਂ ਰਹਿ ਗਈ ਸੀ। ਇਸ ਨੇ ਆਪਣੀ ਲਿਖਤ ਦੌਰਾਨ ਚਾਰ ਮੁੱਖ ਨੁਕਤੇ ਸਾਹਮਣੇ ਲਿਆਂਦੇ ਹਨ: ਇਕ, ਬੰਦਾ ਸਿੰਘ ਨੂੰ ਅੰਮ੍ਰਿਤ ਨਹੀਂ ਛਕਾਇਆ ਗਿਆ ਸੀ। ਇਸ ਦਾ ਕਾਰਨ ਇਹ ਦੱਸਿਆ ਹੈ ਕਿ ਪਹਿਲਾਂ ਗੁਰੂ ਜੀ ਕੋਲ ਅੰਮ੍ਰਿਤ ਛਕਾਉਣ ਦਾ ਸਮਾਂ ਹੀ ਨਹੀਂ ਸੀ ਅਤੇ ਪਿੱਛੋਂ ਬੰਦੇ ਦੀ ਸ਼ਖ਼ਸੀਅਤ ਇਤਨੀ ਉੱਚੀ ਹੋ ਗਈ ਸੀ ਕਿ ਉਸ ਦੀ ਜ਼ਮੀਰ ਨੇ ਪੰਥ ਅੱਗੇ ਝੁਕਣ ਦੀ ਇਜ਼ਾਜਤ ਹੀ ਨਹੀਂ ਦਿੱਤੀ।[23] ਦੂਜਾ, ਸਰਹਿੰਦ ਦੀ ਜਿੱਤ ਪਿੱਛੋਂ ਬੰਦਾ ਸਿੰਘ ਬਾਦਸ਼ਾਹ ਬਣ ਗਿਆ ਸੀ ਇਸ ਲਈ ਉਹ ਲੜਨ ਭਿੜਨ ਤੋਂ ਬਿਲਕੁਲ ਅਵੇਸਲਾ ਹੋ ਗਿਆ ਸੀ। ਉਸ ਨੇ ਪਹਾੜਾਂ ਵਿਚ ਜਾ ਕੇ ਵਿਆਹ ਕਰ ਲਿਆ ਅਤੇ ਪਹਾੜਾਂ ਵਿਚ ਹੀ ਉਸ ਦੇ ਇਕ ਪੁੱਤਰ ਹੋ ਗਿਆ ਸੀ। ਇਸ ਪਿੱਛੋਂ ਜਿਤਨੀਆਂ ਵੀ ਲੜਾਈਆਂ ਹੋਈਆਂ ਉਹ ਸਿਰਫ ਸਿੰਘਾਂ ਨੇ ਇਕੱਲਿਆਂ ਨੇ ਹੀ ਕੀਤੀਆਂ ਸਨ।[24] ਤੀਜਾ, ਬੰਦਾ ਜਦੋਂ ਵੀ ਕਿਸੇ ਘੇਰੇ ਵਿਚੋਂ ਨਿਕਲਦਾ ਸੀ ਤਾਂ ਉਹ ਆਪਣੇ ਬਲਬੂਤੇ ਦੇ ਆਧਾਰ ਤੇ ਨਹੀਂ ਨਿਕਲਦਾ ਸੀ ਸਗੋਂ ਮੁਗ਼ਲ ਜਰਨੈਲਾਂ ਦੀ ਆਪਸੀ ਫੁੱਟ ਕਾਰਨ ਨਿਕਲ ਜਾਂਦਾ ਸੀ। ਮੁਗ਼ਲ ਜਰਨੈਲ ਇਕ ਦੂਜੇ ਨੂੰ ਨੀਵਾਂ ਦਿਖਾਉਣ ਲਈ ਬੰਦੇ ਨੂੰ ਰਸਤਾ ਦੇ ਦਿੰਦੇ ਸਨ।[25] ਚੌਥਾ, ਅੰਤਮ ਸਮੇਂ ਬੰਦੇ ਦੀ ਪਤਨੀ ਇਸਲਾਮ ਧਰਮ ਕਰ ਗਈ ਸੀ।[26]

ਕਰਮ ਸਿੰਘ ਦੀ ਉਕਤ ਖੋਜ ਪੁਸਤਕ 1907 ਈ. ਦੀ ਲਿਖਤ ਹੈ। ਇਸ ਸਮੇਂ ਤੱਕ ਇਤਨੇ ਤੱਥ ਪੰਜਾਬ ਦੇ ਇਤਿਹਾਸਕਾਰਾਂ ਦੇ ਸਾਹਮਣੇ ਆ ਚੁੱਕੇ ਸਨ ਕਿ ਬੰਦਾ ਸਿੰਘ ਬਾਰੇ ਪਹਿਲੇ ਭਰਮ ਭੁਲੇਖੇ ਖ਼ਤਮ ਹੋ ਜਾਣੇ ਚਾਹੀਦੇ ਸਨ ਪਰ ਇਸ ਭਲੇ-ਮਾਣਸ ਨੇ ਪਹਿਲੇ ਭਰਮ ਭੁਲੇਖੇ ਖ਼ਤਮ ਕਰਨ ਦੀ ਬਜਾਏ ਹੋਰ ਸ਼ੰਕੇ ਖੜ੍ਹੇ ਕਰ ਦਿੱਤੇ। ਕਰਮ ਸਿੰਘ ਦੀਆਂ ਉਕਤ ਬੇਸਿਰ-ਪੈਰ ਗੱਲਾਂ ਦਾ ਕੀ ਕਹਿ ਕੇ ਜਵਾਬ ਦਿੱਤਾ ਜਾਵੇ? ਉਸ ਦੇ ਸਮੇਂ ਤੱਕ ਅਹਿਮਦ ਸ਼ਾਹ ਬਟਾਲਵੀ, ਸ਼ਰਧਾ ਰਾਮ ਫਿਲੌਰੀ, ਸੌ ਸਾਖੀ, ਬ੍ਰਿਟਿਸ਼ ਲੇਖਕਾਂ ਐਮ. ਗਰੈਗਰ, ਕਨਿੰਘਮ, ਮੈਕਾਲਿਫ, ਸੀ.ਐਚ.ਪੈਨ ਅਤੇ ਮੁਹੰਮਦ ਲਤੀਫ਼ ਦੀਆਂ ਲਿਖਤਾਂ ਸਾਹਮਣੇ ਆ ਚੁੱਕੀਆਂ ਸਨ। ਇਹ ਸਾਰੇ ਲੇਖਕ ਹੀ ਬੰਦਾ ਸਿੰਘ ਬਹਾਦੁਰ ਨੂੰ ਅੰਮ੍ਰਿਤ ਛਕਾਉਣ ਦੀ ਬਹੁਤ ਠੋਸ ਗਵਾਹੀ ਦਿੰਦੇ ਸਨ। ਜਾਪਦਾ ਹੈ ਕਿ ਕਰਮ ਸਿੰਘ ਜਿਹੇ ਅਖਾਉਤੀ ਹਿਸਟੋਰੀਅਨ ਨੇ ਇਹ ਲਿਖਤਾਂ ਦੇ ਖੀਆਂ ਹੀ ਨਹੀਂ ਸਨ ਅਤੇ ਜਾਂ ਫਿਰ ਇਨ੍ਹਾਂ ਨੂੰ ਜਾਣ ਬੁੱਝ ਕੇ ਨਜ਼ਰਅੰਦਾਜ਼ ਕਰ ਦਿੱਤਾ ਹੋਵੇਗਾ। ਕਰਮ ਸਿੰਘ ਦੇ ਉਕਤ ਸਾਰੇ ਸਿੱਟੇ ਇਕਦਮ ਗ਼ਲਤ ਹਨ। ਇਨ੍ਹਾਂ ਬਾਰੇ ਹੁਣ ਤੱਕ ਇਤਨੇ ਤੱਥ ਮਿਲ ਚੁੱਕੇ ਹਨ ਕਿ ਅਜਿਹੇ ਸ਼ੰਕਿਆਂ ਨੂੰ ਉਭਾਰਨ ਦੀ ਕੋਈ ਤੁਕ ਹੀ ਨਹੀਂ ਰਹਿ ਜਾਂਦੀ।

ਡਾਕਟਰ ਹਰੀ ਰਾਮ ਗੁਪਤਾ ਆਧੁਨਿਕ ਸਮੇਂ ਦੇ ਐਸੇ ਗੈਰ-ਸਿੱਖ ਇਤਿਹਾਸਕਾਰ ਹਨ ਜਿਨ੍ਹਾਂ ਨੇ ਬੜੀ ਲਗਨ ਅਤੇ ਸ਼ਰਧਾ ਨਾਲ ਸੰਪੂਰਨ ਸਿੱਖ ਇਤਿਹਾਸ ਨੂੰ ਅੰਗਰੇਜ਼ੀ ਵਿਚ ਲਿਖਿਆ ਹੈ। ਸਿੱਖਾਂ ਨੂੰ ਡਾ.

ਸਾਹਿਬ ਦਾ ਰਿਣੀ ਹੋਣਾ ਚਾਹੀਦਾ ਹੈ। ਉਨ੍ਹਾਂ ਦੇ ਕੰਮ ਦੇ ਚਾਰ ਭਾਗ ਹਨ। ਦੂਸਰੇ ਭਾਗ ਵਿਚ ਬੰਦਾ ਸਿੰਘ ਬਹਾਦੁਰ ਦਾ ਕਾਫੀ ਵਿਸਤਾਰ ਸਹਿਤ ਅਧਿਐਨ ਕੀਤਾ ਗਿਆ ਹੈ। ਇਸ ਵਿਚ ਭਾਵੇਂ ਡਾਕਟਰ ਸਾਹਿਬ ਦੇ ਕਈ ਨੁਕਤਿਆਂ ਨਾਲ ਸਹਿਮਤ ਨਹੀਂ ਹੋਇਆ ਜਾ ਸਕਦਾ। ਮਿਸਾਲ ਦੇ ਤੌਰ ਤੇ ਡਾ. ਗੁਪਤਾ ਨੇ ਬੰਦਾ ਸਿੰਘ ਨੂੰ ਅੰਮ੍ਰਿਤ ਨਾ ਛਕਾਉਣ ਵਾਲੀ ਗੱਲ ਕਰਮ ਸਿੰਘ ਹਿਸਟੋਰੀਅਨ ਦੀ ਦਲੀਲ ਉਪਰ ਹੀ ਆਧਾਰਿਤ ਕੀਤੀ ਹੈ।[27] ਇਕ ਹੋਰ ਨੁਕਤਾ ਜੋ ਡਾ. ਗੁਪਤਾ ਨੇ ਸਾਹਮਣੇ ਲਿਆਂਦਾ ਹੈ ਉਹ ਇਹ ਹੈ ਕਿ ਬੰਦਾ ਸਿੰਘ ਬਹਾਦੁਰ ਦੀਆਂ ਸਾਰੀਆਂ ਕਾਰਵਾਈਆਂ ਕਿਉਂਕਿ ਪੂਰਬੀ ਪੰਜਾਬ ਦੇ ਉਸ ਇਲਾਕੇ ਵਿਚ ਹੀ ਕੇਂਦਰਿਤ ਸਨ ਜਿਹੜਾ ਨਾਹਨ ਸਟੇਟ ਦੇ ਨਾਲ ਲੱਗਵਾਂ ਸੀ ਜਿਵੇਂ ਕਿ ਕਿਲ੍ਹਾ ਲੋਹਗੜ੍ਹ ਨੂੰ ਆਪਣੀ ਰਾਜਧਾਨੀ ਬਣਾਉਣਾ ਅਤੇ ਸਮਾਣਾ-ਸਢੌਰੇ ਨੂੰ ਉਜਾੜ ਕੇ ਇੱਥੇ ਸਿੱਖ ਹਾਕਮ ਨੀਅਤ ਕਰਨਾ ਆਦਿ। ਡਾ. ਗੁਪਤਾ ਕਹਿੰਦੇ ਹਨ ਕਿ ਇਸ ਦਾ ਕਾਰਨ ਇਹ ਸੀ ਕਿ ਉਹ ਇਸ ਇਲਾਕੇ ਦਾ ਹੀ ਜੰਮਪਲ ਸੀ। ਇਕ ਕਿਸਮ ਨਾਲ ਡਾ. ਸਾਹਿਬ ਬੰਦੇ ਦੇ ਜਨਮ ਅਸਥਾਨ ਦੀ ਇਉਂ ਨਿਸ਼ਠਾ ਕਰਦੇ ਹਨ।[28]

ਡਾਕਟਰ ਗੰਡਾ ਸਿੰਘ ਬੰਦਾ ਸਿੰਘ ਬਹਾਦੁਰ ਦੀ ਜੀਵਨ ਗਾਥਾ ਲਿਖਣ ਵਾਲੇ ਇਕ ਐਸੇ ਆਧੁਨਿਕ ਇਤਿਹਾਸਕਾਰ ਹਨ ਜਿਨ੍ਹਾਂ ਨੇ ਪਹਿਲੀ ਵਾਰ ਬੜੀ ਦਰਿੜਤਾ ਨਾਲ ਸਮਕਾਲੀ ਫ਼ਾਰਸੀ ਅਤੇ ਅੰਗਰੇਜ਼ੀ ਸਰੋਤਾਂ ਦੀ ਭਾਲ ਕਰਕੇ, ਬੰਦਾ ਸਿੰਘ ਬਹਾਦੁਰ ਬਾਰੇ ਪਾਏ ਗਏ ਭਰਮ ਭੁਲੇਖਿਆਂ ਨੂੰ ਤੋੜਨ ਦੀ ਸਫ਼ਲ ਕੋਸ਼ਿਸ਼ ਕੀਤੀ ਹੈ। 20 ਮਾਰਚ, 1716 ਦਾ ਜਾਹਨ ਸਰਮਨ ਅਤੇ ਐਡਵਰਡ ਸਟੀਫਨਸਨ ਦਾ ਲਿਖਿਆ ਉਹ ਖ਼ਤ ਜੋ ਬੰਦਾ ਸਿੰਘ ਬਹਾਦੁਰ ਦੇ ਅੰਤਮ ਦਿਨਾਂ ਦੀ ਜਿਉਂਦੀ ਜਾਗਦੀ ਤਸਵੀਰ ਪੇਸ਼ ਕਰਦਾ ਹੈ ਅਤੇ ਜੇਮਜ਼ ਬਰਾਊਨ ਦਾ ਸਿੱਖਾਂ ਬਾਰੇ ਲਿਖਿਆ 1787 ਦਾ ਲੇਖ, ਸਭ ਡਾ. ਗੰਡਾ ਸਿੰਘ ਦੀਆਂ ਅਣਥੱਕ ਕੋਸ਼ਿਸ਼ਾਂ ਦੀ ਹੀ ਸਿੱਟਾ ਹਨ।

ਇਤਿਹਾਸ, ਖੋਜ ਕੰਮਾਂ ਲਈ ਇਕ ਸਦਾ ਜਾਰੀ ਰਹਿਣ ਵਾਲਾ ਕਾਰਜ ਹੈ। ਖੋਜ ਤੋਂ ਅੱਗੇ ਹੋਰ ਖੋਜ ਅਸੀਂ ਇਸ ਲਈ ਕਰਦੇ ਹਾਂ ਤਾਂ ਕਿ ਅਸੀਂ ਆਪਣੇ ਬੀਤ ਚੁੱਕੇ ਸਮੇਂ ਬਾਰੇ ਵੱਧ ਤੋਂ ਵੱਧ ਸਚਾਈ ਭਰੀਆਂ ਗੱਲਾਂ ਲੱਭ ਸਕੀਏ। ਖੋਜ ਮਾੜੇ ਕੰਮਾਂ ਦੇ ਸਬੂਤ ਲੱਭਣ ਲਈ ਨਹੀਂ ਹੁੰਦੀ। ਜਿਨ੍ਹਾਂ ਲੇਖਕਾਂ ਦੀ ਖੋਜ ਨਾਲ ਸਾਡੇ ਮਹਾਨ ਨੇਤਾਵਾਂ ਦੇ ਜੀਵਨ ਦਾਗ਼ਦਾਰ ਹੁੰਦੇ ਹਨ ਉਸ ਤਰ੍ਹਾਂ ਦੀ ਖੋਜ ਦੀ ਸਾਨੂੰ ਕੀ ਲੋੜ ਹੈ? ਅਤੇ ਉਸ ਤੋਂ ਫਾਇਦਾ ਵੀ ਕੀ ਹੈ? ਕਰਮ ਸਿੰਘ ਦੀ ਇਸ ਖੋਜ ਨੇ ਪੰਥ ਦਾ ਕੀ ਭਲਾ ਕੀਤਾ ਹੈ ਕਿ ਬੰਦਾ ਅੰਮ੍ਰਿਤਧਾਰੀ ਸਿੰਘ ਨਹੀਂ ਸੀ। ਜਦੋਂ ਕਿ ਇਹ ਖੋਜ ਵੀ ਗਲਤ ਹੈ। ਗਲਤ ਸੋਚ ਨੂੰ ਲੈ ਕੇ ਗਲਤ ਸਿੱਟੇ ਕੱਢਣੇ ਸਿਆਣੇ ਅਤੇ ਸੂਝਵਾਨ ਲੇਖਕਾਂ ਦਾ ਕੰਮ ਨਹੀਂ ਹੈ। ਦੁਨੀਆਂ ਉਨ੍ਹਾਂ ਹੀ ਖੋਜਕਾਰਾਂ ਨੂੰ ਸਤਿਕਾਰਦੀ ਹੈ ਜਿਨ੍ਹਾਂ ਦੇ ਸਿੱਟੇ ਸਹੀ ਸਾਬਤ ਹੋਏ ਹਨ। ਇਤਿਹਾਸ ਵੀ ਉਨ੍ਹਾਂ ਲੋਕਾਂ ਦਾ ਬਣਿਆ ਹੈ ਜਿਹੜੇ ਆਪਣੇ ਮਿਸ਼ਨ ਵਿਚ ਸਫ਼ਲ ਹੋਏ ਹਨ। ਜਿਸ ਤਰ੍ਹਾਂ ਅਸਫਲ ਰਹੇ ਵਿਅਕਤੀਆਂ ਦੀ ਇਤਿਹਾਸ ਵਿਚ ਕੋਈ ਥਾਂ ਨਹੀਂ ਹੈ ਉਸੇ ਤਰ੍ਹਾਂ ਅਸਫ਼ਲ ਖੋਜਕਾਰਾਂ ਦੀ ਵੀ ਇਤਿਹਾਸ ਦੇ ਵਿਦਿਆਰਥੀਆਂ ਵਿਚ ਕੋਈ ਥਾਂ ਨਹੀਂ ਹੈ। ਡਾ. ਗੰਡਾ ਸਿੰਘ ਦੀ ਖੋਜ ਨੇ ਬੰਦਾ ਸਿੰਘ ਬਹਾਦਰ ਦੀ ਸ਼ਖ਼ਸੀਅਤ ਨੂੰ ਉਭਾਰਿਆ ਹੈ, ਉਸ ਦੇ ਗੁਣਾਂ ਨੂੰ ਸਾਹਮਣੇ ਲਿਆਂਦਾ ਹੈ ਅਤੇ ਉਸ ਦੀਆਂ ਪਰਾਪਤੀਆਂ ਦਾ ਸਹੀ ਰੂਪ ਪਾਠਕਾਂ ਸਾਹਮਣੇ ਰੱਖਿਆ ਹੈ। ਇਸ ਲਈ ਪਾਠਕ ਇਸ ਖੋਜ ਤੇ ਮਾਣ ਕਰ ਸਕਦਾ ਹੈ। ਪਰ ਡਾ. ਗੰਡਾ ਸਿੰਘ ਦੀ ਖੋਜ ਬੰਦਾ ਸਿੰਘ ਬਹਾਦੁਰ ਬਾਰੇ ਸਿਰਫ਼ ਇਕ ਸ਼ੁਰੂਆਤ ਸੀ। ਅਜੇ ਇਸ ਮਹਾਨ ਨੇਤਾ ਬਾਰੇ ਬਹੁਤ

ਕੰਮ ਕੀਤਾ ਜਾਣਾ ਬਾਕੀ ਹੈ। ਨਿਰਸੰਦੇਹ ਡਾ. ਸਾਹਿਬ ਨੇ ਅਨੇਕਾਂ ਪਰਸ਼ੀਅਨ ਲਿਖਤਾਂ ਲੱਭੀਆਂ ਹਨ ਪਰ ਅਜੇ ਤਕ ਇਨ੍ਹਾਂ ਹੀ ਲਿਖਤਾਂ ਨੂੰ ਪੂਰੀ ਤਰ੍ਹਾਂ ਵਰਤਿਆ ਨਹੀਂ ਗਿਆ। ਲੋੜ ਹੈ ਇਨ੍ਹਾਂ ਲਿਖਤਾਂ ਨੂੰ ਪੂਰੀ ਤਰ੍ਹਾਂ ਵਰਤਣ ਦੀ ਅਤੇ ਸਹੀ ਵਿਆਖਿਆ ਕਰਨ ਦੀ।

ਉਰਦੂ ਦੀਆਂ ਲਿਖਤਾਂ ਵਿਚ ਸਾਡੇ ਸਾਹਮਣੇ ਹੁਣ ਤੱਕ ਤਿੰਨ ਰਚਨਾਵਾਂ ਆਈਆਂ ਹਨ ਜਿਨ੍ਹਾਂ ਵਿਚ ਬੰਦਾ ਸਿੰਘ ਬਹਾਦੁਰ ਦਾ ਜ਼ਿਕਰ ਆਇਆ ਹੈ। ਇਕ ਹੈ ਅਹਿਮਦ ਸ਼ਾਹ ਬਟਾਲਵੀ ਦੀ 'ਤਾਰੀਖ-ਏ-ਪੰਜਾਬ'। ਇਹ 1824 ਈ. ਦੀ ਲਿਖਤ ਹੈ। ਇਸ ਦੀ ਬੰਦਾ ਸਿੰਘ ਬਹਾਦੁਰ ਦੇ ਜੀਵਨ ਲਈ ਬਹੁਤ ਅਹਿਮੀਅਤ ਹੈ। ਇਹ ਪਹਿਲੀ ਰਚਨਾ ਹੈ ਜਿਸ ਨੇ ਸਾਫ਼ ਅਤੇ ਸਪਸ਼ਟ ਸ਼ਬਦਾਂ ਵਿਚ ਲਿਖਿਆ ਹੈ ਕਿ ਬੰਦਾ ਸਿੰਘ ਬਹਾਦੁਰ ਨੂੰ ਅੰਮ੍ਰਿਤ ਛਕਾਇਆ ਗਿਆ ਸੀ।[29] ਦੂਜਾ, ਜੋ ਉਪਦੇਸ਼ ਗੁਰੂ ਜੀ ਨੇ ਬੰਦਾ ਸਿੰਘ ਬਹਾਦੁਰ ਨੂੰ ਵਿਦਾਇਗੀ ਸਮੇਂ ਦਿੱਤਾ ਸੀ, ਉਸ ਨੂੰ ਬਹੁਤ ਹੀ ਖ਼ੂਬਸੂਰਤ ਅਤੇ ਪਰਭਾਵਸ਼ਾਲੀ ਸ਼ਬਦਾਂ ਵਿਚ ਅੰਕਿਤ ਕੀਤਾ ਗਿਆ ਹੈ।[30] ਬੰਦਾ ਸਿੰਘ ਦੀ ਅੰਤਿਮ ਲੜਾਈ, ਗੁਰਦਾਸ ਨੰਗਲ ਦੇ ਘੇਰੇ ਬਾਰੇ ਬਹੁਤ ਹੀ ਵਿਸ਼ਵਾਸਯੋਗ ਬਿਆਨ ਦਰਜ ਕੀਤੇ ਗਏ ਹਨ। ਅਸਲ ਵਿਚ ਬੰਦਾ ਸਿੰਘ ਬਹਾਦੁਰ ਦੇ ਜੀਵਨ ਬਾਰੇ ਗਲਤ-ਮਲਤ ਲਿਖਣ ਵਾਲੇ ਲੇਖਕਾਂ ਲਈ ਇਹ ਪੁਸਤਕ ਇਕ ਬਹੁਤ ਵਧੀਆ ਜਵਾਬ ਦਿੰਦੀ ਹੈ।

ਦੂਜੀ ਲਿਖਤ ਪੰਡਿਤ ਦੇਬੀ ਪਰਸ਼ਾਦ ਦੀ ਗੁਲਸ਼ਨ-ਏ-ਪੰਜਾਬ ਹੈ। ਇਹ 1849 ਦੀ ਰਚਨਾ ਹੈ। ਇਸ ਵਿਚ ਭਾਵੇਂ ਬੰਦੇ ਦਾ ਹਾਲ ਸਿਰਫ਼ ਦੋ ਪੰਨਿਆ ਵਿਚ ਹੀ ਦਿੱਤਾ ਹੈ ਪਰ ਇਸ ਸੰਖੇਪ ਜਿਹੇ ਬਿਰਤਾਂਤ ਵਿਚ ਉਹ ਲੋਹਗੜ੍ਹ ਦੇ ਕਿਲ੍ਹੇ ਵਿਚੋਂ ਬੰਦੇ ਦੇ ਨਿਕਲਣ ਬਾਰੇ ਅਤੇ ਉਸ ਦੇ ਅੰਤਿਮ ਸਮੇਂ ਦੀ ਸ਼ਹਾਦਤ ਬਾਰੇ ਬਹੁਤ ਕੰਮ ਦੀਆਂ ਗੱਲਾਂ ਲਿਖ ਗਿਆ ਹੈ।[31]

ਤੀਜੀ ਪੁਸਤਕ ਕਨ੍ਹੱਈਆ ਲਾਲ ਦੀ ਤਾਰੀਖ-ਏ-ਪੰਜਾਬ[32] ਹੈ। ਇਹ 1875 ਈ. ਦੀ ਰਚਨਾ ਹੈ। ਇਸ ਵਿਚ ਵੀ ਬੰਦੇ ਦਾ ਬਿਰਤਾਂਤ ਸੰਖੇਪ ਹੈ ਅਤੇ ਇਹ ਲੇਖਕ ਰਤਨ ਸਿੰਘ ਭੰਗੂ ਦੀ ਲਿਖਤ ਤੋਂ ਜਾਣਕਾਰੀ ਲੈਂਦਾ ਪਰਤੀਤ ਹੁੰਦਾ ਹੈ ਕਿਉਂਕਿ ਇਸ ਨੇ ਵੀ ਭੰਗੂ ਦੀ ਤਰ੍ਹਾਂ ਕਾਫ਼ੀ ਗਲਤ ਬਿਆਨੀਆਂ ਕੀਤੀਆਂ ਹਨ।

ਅੰਗਰੇਜ਼ੀ ਦੀਆਂ ਲਿਖਤਾਂ ਵਿਚ ਜਾਹਨ ਸਰਮਨ ਅਤੇ ਐਡਵਰਡ ਸਟੀਫਨਸਨ ਦਾ ਲਿਖਿਆ 10 ਮਾਰਚ, 1716 ਦਾ ਉਹ ਖ਼ਤ ਅਤਿ ਮਹੱਤਵਪੂਰਨ ਸਥਾਨ ਰਖਦਾ ਹੈ ਜੋ ਉਨ੍ਹਾਂ ਨੇ ਬਾਦਸ਼ਾਹ ਫ਼ਾਰੂਖ਼ਸ਼ੀਅਰ ਦੇ ਦਰਬਾਰ ਵਿਚ ਰਹਿੰਦਿਆਂ, ਕਈ ਦਿਨਾਂ ਤੱਕ ਬੰਦਾ ਸਿੰਘ ਅਤੇ ਉਸ ਦੇ ਸਾਥੀ ਸਿੰਘਾਂ ਨੂੰ ਦਿੱਤੇ ਜਾਂਦੇ ਤਸੀਹਿਆਂ ਨੂੰ ਅੱਖੀਂ ਦੇਖ ਕੇ, ਬੰਗਾਲ ਦੇ ਪਰੈਜ਼ੀਡੈਂਟ ਅਤੇ ਗਵਰਨਰ ਰਾਬਰਟ ਹੈਂਜ ਇਸਕੁਇਰ ਨੂੰ ਲਿਖਿਆ ਸੀ। ਇਹ ਪੱਤਰ ਬੰਦਾ ਸਿੰਘ ਦੇ ਅੰਤਮ ਦਿਨਾਂ ਦੇ ਤਸੀਹਿਆਂ ਦੀ ਜਿਉਂਦੀ-ਜਾਗੀ ਤਸਵੀਰ ਪੇਸ਼ ਕਰਦਾ ਹੈ। ਹੁਣ ਤਕ ਇਹ ਪੱਤਰ ਅਨੇਕਾਂ ਰੂਪਾਂ ਵਿਚ ਪਰਕਾਸ਼ਤ ਹੋ ਚੁੱਕਿਆ ਹੈ ਪਰ ਸਭ ਤੋਂ ਪਹਿਲਾਂ ਇਸ ਨੂੰ ਡਾ. ਗੰਡਾ ਸਿੰਘ ਨੇ ਅਰਲੀ ਯੂਰਪਅਨ ਅਕਾਊਂਟਸ ਆਫ਼ ਦਾ ਸਿਖਸ[33] ਵਿਚ ਛਾਪਿਆ ਸੀ। ਇਹ ਪੁਸਤਕ 1962 ਵਿਚ ਸੰਪਾਦਿਤ ਕੀਤੀ ਗਈ ਸੀ।

ਇਸ ਤੋਂ ਪਿੱਛੋਂ ਮੇਜਰ ਜੇਮਜ਼ ਬਰਾਊਨ ਨੇ ਸਿੱਖਾਂ ਬਾਰੇ ਇਕ ਸੰਖੇਪ ਲਿਖਤ **ਹਿਸਟਰੀ ਆਫ਼ ਦ ਓਰਿਜਨ ਐਂਡ ਪ੍ਰੋਗਰੈਸ ਆਫ਼ ਦਾ ਸਿਖਸ** ਦੇ ਸਿਰਲੇਖ ਹੇਠ ਲਿਖੀ ਸੀ। ਇਹ 1787 ਈ. ਦੀ

ਲਿਖਤ ਹੈ। ਭਾਵੇਂ ਇਸ ਵਿਚ ਬੰਦਾ ਸਿੰਘ ਦਾ ਬਹੁਤ ਥੋੜ੍ਹਾ ਹਾਲ ਹੀ ਹੈ ਪਰ ਇਹ ਇਤਿਹਾਸਕ ਮਹੱਤਤਾ ਵਜੋਂ ਬਹੁਤ ਅਹਿਮ ਥਾਂ ਰਖਦੀ ਹੈ। ਮੇਜਰ ਜੇਮਜ਼ ਬਰਾਊਨ ਨੇ ਬੰਦਾ ਸਿੰਘ ਦੀ ਅੰਤਿਮ ਲੜਾਈ ਬਾਰੇ ਬੜੇ ਹੀ ਭਾਵਪੂਰਤ ਬਿਆਨ ਦਰਜ ਕੀਤੇ ਹਨ। ਉਸ ਦਾ ਕਹਿਣਾ ਹੈ ਕਿ ਬੰਦਾ ਸਿੰਘ ਅਤੇ ਉਸ ਦੇ ਸਾਥੀ ਸਿੰਘ ਇਹ ਦੇਖ ਕੇ ਕਿ ਹੁਣ ਉਨ੍ਹਾਂ ਦੇ ਸਾਹਮਣੇ ਬਚਾਅ ਦਾ ਕੋਈ ਰਸਤਾ ਨਹੀਂ, ਇਸ ਲਈ ਉਹ ਤਲਵਾਰਾਂ ਸੂਤ ਕੇ ਦੁਸ਼ਮਣ ਉਪਰ ਟੁੱਟ ਪਏ ਸਨ ਜਿੱਥੇ ਕਿ ਬਹੁਤ ਵੱਡੀ ਗਿਣਤੀ ਵਿਚ ਸਿੱਖਾਂ ਦਾ ਕਤਲ ਕੀਤਾ ਗਿਆ ਅਤੇ ਬੰਦਾ ਸਿੰਘ ਨੂੰ ਜੰਜ਼ੀਰਾਂ ਨਾਲ ਜਕੜ ਕੇ ਪਿੰਜਰੇ ਵਿਚ ਬੰਦ ਕਰ ਦਿਤਾ ਗਿਆ ਸੀ।[34]

ਇਸ ਪਿੱਛੋਂ ਅਗਲੀ ਮਹੱਤਵਪੂਰਨ ਲਿਖਤ ਮੈਲਕਾਮ ਦੀ **ਸਕੈਚ ਆਫ਼ ਦਾ ਸਿੱਖਸ** ਹੈ। ਇਹ 1812 ਈ ਦੀ ਲਿਖਤ ਹੈ। ਪਿੱਛੋਂ ਇਸ ਲਿਖਤ ਨੂੰ ਭਾਸ਼ਾ ਵਿਭਾਗ ਪੰਜਾਬ ਨੇ ਵੀ ਦੁਬਾਰਾ ਛਾਪਿਆ ਸੀ। 1981 ਵਿਚ ਇਸ ਨੂੰ ਵਿਨੈ ਪਬਲੀਕੇਸ਼ਨ, ਚੰਡੀਗੜ੍ਹ ਨੇ ਦੁਬਾਰਾ ਛਾਪਿਆ ਹੈ। ਮੈਲਕਾਮ ਨੇ ਆਪਣੀ ਇਸ ਲਿਖਤ ਨੂੰ ਸਿੱਖ ਵਿਦਵਾਨਾਂ ਕੋਲੋਂ ਜਾਣਕਾਰੀ ਲੈ ਕੇ ਲਿਖਿਆ ਸੀ। ਇਸ ਵਿਚ ਥੋੜ੍ਹਾ ਜਿਹਾ ਬਿਰਤਾਂਤ ਬੰਦਾ ਸਿੰਘ ਦਾ ਵੀ ਹੈ। ਮੈਲਕਾਮ ਦੀਆਂ ਬੰਦਾ ਸਿੰਘ ਬਹਾਦੁਰ ਬਾਰੇ ਟਿੱਪਣੀਆਂ ਕਾਫ਼ੀ ਮਹੱਤਵਪੂਰਨ ਹਨ। ਭਾਵੇਂ ਕਿ ਇਸ ਵਿਚ ਵੀ ਉਸੇ ਤਰ੍ਹਾਂ ਦੇ ਭੁਲੇਖੇ ਪਏ ਹਨ ਜਿਸ ਤਰ੍ਹਾਂ ਦੇ ਗੁਰਮੁੱਖੀ ਲਿਖਤਾਂ ਵਿਚ ਪਾਏ ਗਏ ਹਨ। ਮੈਲਕਾਮ ਪਹਿਲਾ ਐਸਾ ਅੰਗਰੇਜ਼ ਲੇਖਕ ਹੈ ਜਿਸ ਨੇ ਬੰਦਾ ਸਿੰਘ ਦੀ ਸ਼ਹਾਦਤ ਦੇ ਤੁਰੰਤ ਪਿੱਛੋਂ ਸਿੱਖਾਂ ਨੂੰ ਦੇਖਦਿਆਂ ਸਾਰ ਹੀ ਗੋਲੀ ਮਾਰਨ ਦੇ ਹੁਕਮ ਲਾਗੂ ਕਰਨ ਬਾਰੇ ਗੱਲ ਕਹੀ ਹੈ।[35]

ਇਸ ਪਿੱਛੋਂ ਐਮ. ਗਰੈਗਰ ਦੀ ਪੁਸਤਕ **ਹਿਸਟਰੀ ਆਫ਼ ਦਾ ਸਿਖਸ** (*History of the Sikhs*) ਦੋ ਜਿਲਦਾਂ ਵਿਚ ਹੈ। ਇਹ 1846 ਈ. ਦੀ ਰਚਨਾ ਹੈ। ਪਹਿਲੀ ਜਿਲਦ ਵਿਚ ਬੰਦਾ ਸਿੰਘ ਬਹਾਦੁਰ ਦਾ ਸੰਖੇਪ ਬਿਰਤਾਂਤ ਹੈ। 1849 ਈ. ਵਿਚ ਕਨਿੰਘਮ ਦੀ ਪੁਸਤਕ ਏ **ਹਿਸਟਰੀ ਆਫ ਦਾ ਸਿਖਸ** ਪ੍ਰਕਾਸ਼ਤ ਹੋਈ। ਇਨ੍ਹਾਂ ਸਭ ਦੀ ਜਾਣਕਾਰੀ ਮੈਲਕਾਮ ਅਤੇ ਦੂਸਰੇ ਇੰਗਲਿਸ਼ ਸੋਮਿਆ ਤੇ ਹੀ ਆਧਾਰਤ ਹੈ। ਕਿਉਂਕਿ ਇਨ੍ਹਾਂ ਦਾ ਮੁੱਖ ਆਧਾਰ ਸਿੱਖ ਲਿਖਤਾਂ ਅਤੇ ਸਿੱਖ ਵਿਦਵਾਨਾਂ ਵਲੋਂ ਸੁਣਾਈਆਂ ਗਈਆਂ ਗੱਲਾਂ ਹੀ ਸਨ, ਇਸ ਲਈ ਭਾਵੇਂ ਇਨ੍ਹਾਂ ਨੇ ਸਿੱਧੇ ਤੌਰ ਤੇ ਉਸ ਤਰ੍ਹਾਂ ਦੇ ਭੁਲੇਖਿਆਂ ਨੂੰ ਨਹੀਂ ਅਪਣਾਇਆ ਪਰ ਫਿਰ ਵੀ ਇਹ ਲੇਖਕ ਚਲੰਤ ਵੇਰਵਿਆਂ ਦੇ ਤੌਰ ਤੇ ਉਨ੍ਹਾਂ ਗੱਲਾਂ ਦਾ ਜ਼ਿਕਰ ਕਰਦੇ ਹਨ ਜਿਹੜੀਆਂ ਬੰਦਾ ਸਿੰਘ ਬਾਰੇ ਸਿੱਖਾਂ ਵਿਚ ਪਰਚੱਲਤ ਸਨ। ਵਿਲਅਮ ਇਰਵਿਨ ਨੇ ਆਪਣੀ ਪੁਸਤਕ **ਦਾ ਲੇਟਰ ਮੁਗਲਜ਼** (*The Later Mughals*) ਵਿਚ ਬੰਦਾ ਸਿੰਘ ਬਾਰੇ ਬਹੁਤ ਹੀ ਵਧਆ ਲਿਖਿਆ ਹੈ। ਇਸ ਦੀਆਂ ਕਈ ਟੂਕਾਂ ਤਾਂ ਬਹੁਤ ਹੀ ਪਰਚੱਲਤ ਹੋਈਆਂ ਹਨ। ਸੀ.ਐਚ. ਪੈਨ (C.H.Pyne) ਵਰਗੇ ਯੂਰਪੀਅਨ ਲੇਖਕਾਂ ਨੇ ਭਾਵੇਂ ਬੰਦਾ ਸਿੰਘ ਬਾਰੇ ਬਹੁਤ ਸੰਖੇਪ ਹਵਾਲੇ ਦਿੱਤੇ ਹਨ ਪਰ ਇਨ੍ਹਾਂ ਦੇ ਹਵਾਲੇ ਇਤਿਹਾਸਕ ਤੌਰ ਤੇ ਬਹੁਤ ਹੀ ਮਹੱਤਵਪੂਰਨ ਹਨ। 1891 ਈ. ਵਿਚ ਸਈਅਦ ਮੁਹੰਮਦ ਲਤੀਫ਼ ਦੀ ਪੁਸਤਕ **ਹਿਸਟਰੀ ਆਫ਼ ਦਾ ਪੰਜਾਬ** (*History of the Panjab*) ਛਪ ਕੇ ਸਾਹਮਣੇ ਆਈ। ਇਸ ਵਿਚ ਬੰਦਾ ਸਿੰਘ ਬਹਾਦੁਰ ਦਾ ਸੰਖੇਪ ਹਾਲ ਹੈ। ਲਤੀਫ਼ ਦੀ ਸਾਰੀ ਪਹੁੰਚ ਬ੍ਰਿਟਿਸ਼ ਅਤੇ ਪਰਸ਼ੀਅਨ ਲੇਖਕਾਂ ਦੀ ਵਿਚਾਰਧਾਰਾ ਵਾਲੀ ਹੀ ਹੈ। ਇਸ ਵਿਚ ਇਸ ਤੋਂ ਪਹਿਲੀਆਂ ਲਿਖਤਾਂ ਨਾਲੋਂ ਕੋਈ ਵੱਖਰੀ ਅਤੇ ਨਵੀਂ ਗੱਲ ਦੀ ਜਾਣਕਾਰੀ ਨਹੀਂ ਮਿਲਦੀ।

ਬ੍ਰਿਟਿਸ਼ ਲੇਖਕਾਂ ਦੀਆਂ ਲਿਖਤਾਂ ਤੋਂ ਇਕ ਇਹ ਗੱਲ ਵੀ ਪਤਾ ਲਗਦੀ ਹੈ ਕਿ ਜਿਸ ਸਮੇਂ ਅੰਗਰੇਜ਼ ਲੇਖਕ ਆਪਣੀਆਂ ਰਚਨਾਵਾਂ ਲਈ ਸਿੱਖਾਂ (ਗ੍ਰੰਥੀਆਂ, ਲਿਖਾਰੀਆਂ ਜਾਂ ਮੁਲਾਜ਼ਮਾਂ), ਪਾਸੋਂ ਬੰਦਾ ਸਿੰਘ ਬਾਰੇ ਜਾਣਕਾਰੀ ਪਰਾਪਤ ਕਰਦੇ ਸਨ ਤਾਂ ਸਿੱਖਾਂ ਦੇ ਮਨਾਂ ਵਿਚ ਬੰਦਾ ਸਿੰਘ ਬਾਰੇ ਕੋਈ ਚੰਗੀ ਰਾਇ ਨਹੀਂ ਸੀ। ਇਹ ਸਭ ਉਨ੍ਹਾਂ ਲੇਖਕਾਂ ਦੀਆਂ ਲਿਖਤਾਂ ਦਾ ਸਿੱਟਾ ਸੀ ਜਿਹੜੇ ਕਿਸੇ ਸੋਚੀ-ਸਮਝੀ ਸਾਜਿਸ ਦਾ ਸ਼ਿਕਾਰ ਸਨ ਪਰ ਸਿੱਖ ਲੇਖਕ ਹੋਣ ਕਰਕੇ ਸਿੱਖ ਖੇਤਰਾਂ ਵਿਚ ਪੜ੍ਹੇ ਅਤੇ ਸਤਿਕਾਰੇ ਜਾਂਦੇ ਸਨ। ਮੈਲਕਾਮ ਨੇ ਲਿਖਿਆ ਹੈ ਕਿ ਬੰਦੇ ਦੀ ਯਾਦ ਸਿੱਖ ਮਨਾਂ ਵਿਚ ਕੋਈ ਅੱਛੀ ਨਹੀਂ ਹੈ। ਸਿੱਖਾਂ ਦਾ ਨਿਹੰਗ ਜਾਂ ਅਕਾਲੀ ਫਿਰਕਾ ਉਸ ਪਰੱਤੀ ਨਫ਼ਰਤ ਰੱਖਦਾ ਹੈ।[36] ਕਨਿੰਘਮ ਨੇ ਲਿਖਿਆ ਹੈ: "The memory of Banda is not held n much esteem by the Sikhs; he appears to have been of a gloomy desposition and he was obeyed as an energetc and daring leader without being able to engage the personal sympathies of his followers.[37] ਇਹ ਗੱਲਾਂ ਉਨ੍ਹੀਵੀਂ ਸਦੀ ਦੇ ਪਹਿਲੇ ਅੱਧ ਦੀਆਂ ਹਨ। ਜੇਕਰ ਉਸ ਸਮੇਂ ਨੂੰ ਅੱਜ ਦੇ ਸਮੇਂ ਨਾਲ ਤੁਲਨਾਈਏ ਤਾਂ ਪਤਾ ਲਗਦਾ ਹੈ ਕਿ ਅੱਜ ਬੰਦਾ ਸਿੰਘ ਬਹਾਦੁਰ ਸਿੱਖਾਂ ਵਿਚ ਇਕ ਮਹਾਨ ਕਰਾਂਤੀਕਾਰੀ, ਯੁੱਗ-ਪਲਟਾਊ ਯੋਧਾ ਅਤੇ ਖਾਲਸਾ ਰਾਜ ਦੇ ਉਸਰਈਏ ਦੇ ਤੌਰ ਤੇ ਜਾਣਿਆ ਜਾਂਦਾ ਹੈ। ਇਹ ਸਭ ਆਧੁਨਿਕ ਖੋਜ ਦਾ ਸਿੱਟਾ ਹੈ।

ਜਿਥੋਂ ਤਕ ਹਿੰਦੂ ਇਤਿਹਾਸਕਾਰਾਂ ਦੀਆਂ ਲਿਖਤਾਂ ਦੀ ਗੱਲ ਹੈ ਇਸ ਵਿਚ ਮੁੱਖ ਤੌਰ ਤੇ ਦੋ ਇਤਿਹਾਸਕਾਰ ਹੀ ਜ਼ਿਕਰ ਕਰਨ ਯੋਗ ਹਨ। ਇਕ ਸਾਰ ਗੋਕਲ ਚੰਦ ਨਾਰੰਗ ਅਤੇ ਦੂਸਰੇ ਡਾ. ਹਰੀ ਰਾਮ ਗੁਪਤਾ। ਨਿਰਸੰਦੇਹ ਇਨ੍ਹਾਂ ਦੋਹਾਂ ਇਤਿਹਾਸਕਾਰਾਂ ਦੇ ਕਥਨ ਬੜੇ ਹੀ ਭਾਵਪੂਰਤ ਅਤੇ ਸ਼ਰਧਾਮਈ ਹਨ। ਹਿੰਦੂ ਇਤਿਹਾਸਕਾਰਾਂ ਦੀ ਲਿਖਤ ਵਿਚ ਹਿੰਦੂ ਨਜ਼ਰੀਏ ਅਨੁਸਾਰ ਤਾਂ ਕੁਝ ਕਿੰਤੂ-ਪ੍ਰੰਤੂ ਕਰਨ ਵਾਲੀਆਂ ਗੱਲਾਂ ਹਨ ਪਰ ਇਹ ਲਿਖਤਾਂ ਸਿੱਖ ਇਤਿਹਾਸਕਾਰਾਂ ਦੀਆਂ ਲਿਖਤਾਂ ਨਾਲੋਂ ਕਿਤੇ ਜ਼ਿਆਦਾ ਚੰਗੀਆਂ ਹਨ। ਹਿੰਦੂ ਇਤਿਹਾਸਕਾਰਾਂ ਨੇ ਬੰਦਾ ਸਿੰਘ ਬਹਾਦਰ ਦੇ ਸੰਘਰਸ਼ ਨੂੰ ਇਕ ਕਿਸਮ ਦਾ ਹਿੰਦੁਸਤਾਨ ਦੀ ਆਜ਼ਾਦੀ ਦੇ ਸੰਘਰਸ਼ ਦਾ ਹੀ ਇਕ ਹਿੱਸਾ ਮੰਨਿਆ ਹੈ। ਬੰਦਾ ਸਿੰਘ ਬਹਾਦੁਰ ਨੂੰ ਹਿੰਦੁਸਤਾਨ ਦਾ ਮੁਕਤੀਦਾਤਾ ਬਣਾ ਕੇ ਪੇਸ਼ ਕੀਤਾ ਗਿਆ ਹੈ। ਅਸਲ ਵਿਚ ਮੁੱਢਲੇ ਸਿੱਖ ਲੇਖਕਾਂ ਨੇ ਤਾਂ ਬੰਦਾ ਸਿੰਘ ਬਹਾਦਰ ਨੂੰ ਸਿੱਖ ਪੰਥ ਨਾਲੋਂ ਨਿਖੇੜ ਕੇ ਪੇਸ਼ ਕੀਤਾ ਸੀ। ਪਰ ਹਿੰਦੂ ਇਤਿਹਾਸਕਾਰਾਂ ਨੇ ਉਸ ਨੂੰ ਹਿੰਦੂਆਂ ਦਾ ਮੁਕਤੀਦਾਤਾ ਅਤੇ ਹਿੰਦੁਸਤਾਨ ਦਾ ਸੁਤੰਤਰਤਾ ਸੰਗਰਾਮੀਆਂ ਬਣਾ ਕੇ ਪੇਸ਼ ਕੀਤਾ ਹੈ। ਜਦੋਂ ਗੋਕਲ ਚੰਦ ਨਾਰੰਗ ਨੇ ਆਪਣੀ ਪੁਸਤਕ *Transformation of Sikhism* 1912 ਵਿਚ ਲਿਖੀ ਸੀ ਉਸ ਤੋਂ ਪਹਿਲਾਂ 1907 ਈ. ਵਿਚ ਕਰਮ ਸਿੰਘ ਹਿਸਟੋਰੀਅਨ ਉਸ ਨੂੰ ਗੈਰ-ਅੰਮ੍ਰਿਤਧਾਰੀ ਅਤੇ ਪੰਥ ਦੋਖੀ ਦੇ ਤੌਰ ਤੇ ਪੇਸ਼ ਕਰ ਚੁੱਕਿਆ ਸੀ। ਉਸ ਨੇ ਇਹ ਕਹਿ ਕੇ ਵੀ ਬੰਦਾ ਸਿੰਘ ਬਹਾਦਰ ਦੀ ਸ਼ਹਾਦਤ ਨੂੰ ਮਿੱਟੀ ਵਿਚ ਮਿਲਾ ਦਿੱਤਾ ਸੀ ਕਿ ਬੰਦਾ ਤਾਂ ਦਿੱਲੀ ਵਿਚੋਂ ਬਚ ਕੇ ਨਿਕਲ ਗਿਆ ਸੀ ਅਤੇ ਬਾਅਦ ਵਿਚ ਉਸ ਨੇ ਇਕ ਵਿਆਹ ਕਰਵਾ ਕੇ ਐਸ਼-ਆਰਾਮ ਦੀ ਜ਼ਿੰਦਗੀ ਬਤੀਤ ਕੀਤੀ ਸੀ। ਇਹੀ ਕੁਝ ਪਹਿਲਾਂ ਰਤਨ ਸਿੰਘ ਭੰਗੂ ਅਤੇ ਗਯਾਨ ਸਿੰਘ ਗਯਾਨੀ ਲਿਖ ਚੁੱਕੇ ਸਨ। ਇਨ੍ਹਾਂ ਦੇ ਮੁਕਾਬਲੇ ਤੇ ਗੋਕਲ ਚੰਦ ਨਾਰੰਗ ਦੀ ਲਿਖਤ ਕਿਤੇ ਜ਼ਿਆਦਾ ਸ਼ਰਧਾ ਵਾਲੀ ਅਤੇ ਇਤਿਹਾਸਕ ਨੁਕਤਾ-ਨਿਗਾਹ ਵਾਲੀ ਹੈ।

ਡਾ. ਹਰੀ ਰਾਮ ਗੁਪਤਾ ਦੀ ਪੁਸਤਕ **ਹਿਸਟਰੀ ਆਫ ਦਾ ਸਿੱਖਸ** ਭਾਗ ਦੂਜਾ ਜਿਸ ਵਿਚ ਬੰਦਾ ਸਿੰਘ ਬਹਾਦਰ ਦਾ ਬਿਰਤਾਂਤ ਹੈ ਅਤੇ ਡਾ. ਗੰਡਾ ਸਿੰਘ ਦੀ ਪੁਸਤਕ **ਜੀਵਨ ਬਿਰਤਾਂਤ ਬੰਦਾ ਸਿੰਘ ਬਹਾਦਰ** ਲਗਪਗ ਇਕੋ ਸਮੇਂ (1935) ਪਾਠਕਾਂ ਸਾਹਮਣੇ ਆਈਆਂ ਸਨ। ਨਿਰਸੰਦੇਹ ਦੋਵੇਂ ਲਿਖਤਾਂ ਹੀ ਅਤੀ ਉਤਮ ਲਿਖਤਾਂ ਹਨ ਭਾਵੇਂ ਕਿ ਦੋਹਾਂ ਦਾ ਵਖਰੇਵਾਂ ਸਿੱਖ ਅਤੇ ਹਿੰਦੂ ਨੁਕਤਾ-ਨਿਗਾਹਾਂ ਵਾਲਾ ਹੀ ਹੈ। ਕਹਿਣ ਤੋਂ ਭਾਵ ਇਹ ਹੀ ਹੈ ਕਿ ਡਾ. ਗੰਡਾ ਸਿੰਘ ਦੇ ਲਿਖਣ ਤੋਂ ਪਹਿਲਾਂ ਸਿੱਖਾਂ ਨੇ ਬੰਦਾ ਸਿੰਘ ਬਹਾਦੁਰ ਨੂੰ ਰੋਲ ਰੱਖਿਆ ਸੀ। ਹਿੰਦੂ ਇਤਿਹਾਸਕਾਰਾਂ ਨੇ ਉਸ ਨੂੰ ਰੁਲਦੇ ਹੋਏ ਨੂੰ ਸੰਭਾਲਿਆ ਸੀ। ਜਦੋਂ ਹਿੰਦੂਆਂ ਨੇ ਬੰਦਾ ਸਿੰਘ ਬਹਾਦਰ ਨੂੰ ਸੰਭਾਲ ਲਿਆ ਸੀ ਤਾਂ ਕਿਤੇ ਜਾ ਕੇ ਸਿੱਖਾਂ ਦੀਆਂ ਅੱਖਾਂ ਖੁੱਲ੍ਹੀਆਂ ਸਨ।

## ਹਵਾਲੇ ਅਤੇ ਟਿੱਪਣੀਆਂ


1. Ganda Singh, *Life of Banda Singh Bahadur,* Khalsa College, Amritsar, April, 1935.
2. Gurbakhsh Singh's article 'Futuhat Namah-i- Samadi on the Nature of Sikh Revolt under Banda' in *The Proceedings of the Punjab History Conference,* session VIII, Punjabi University, Patiala, December, 1973, p.49-57.
3. ਡਾ. ਗੰਡਾ ਸਿੰਘ (ਸੰ.) ਹੁਕਮਨਾਮੇ, ਪੰਜਾਬੀ ਯੂਨੀਵਰਸਿਟੀ, ਪਟਿਆਲਾ, 1967, ਪੰਨੇ 192–95.
4. 'ਬੰਸਾਵਲੀਨਾਮਾ ਦਸਾਂ ਪਾਤਸ਼ਾਹੀਆਂ ਕਾ' (ਸੰਪਾਦਕ ਰਤਨ ਸਿੰਘ ਜੱਗੀ) ਪਰਖ, ਚੰਡੀਗੜ੍ਹ, ਬੰਦ 5-12, ਪੰਨੇ 170-71.
5. ਉਕਤ, ਬੰਦ 27-30 ਅਤੇ 32, ਪੰਨਾ 173.
6. ਉਕਤ, ਬੰਦ 33, 34 ਅਤੇ 173-174.
7. ਰਤਨ ਸਿੰਘ ਭੰਗੂ, ਪੂਰਵਅੰਕਤ, ਪੰਨੇ 194-95, ਗਯਾਨੀ ਗਯਾਨ ਸਿੰਘ, ਸ੍ਰੀ ਗੁਰੂ ਗ੍ਰੰਥ ਪ੍ਰਕਾਸ਼ (ਪੱਥਰ ਛਾਪ ਦੂਜੀ), ਅੰਮ੍ਰਿਤਸਰ, 1889, ਪੰਨਾ 353.
8. ਅਖ਼ਬਾਰ-ਏ-ਦਰਬਾਰ-ਏ-ਮੁਅੱਲਾ (ਅੰਗਰੇਜ਼ੀ ਤਰਜਮਾ, ਭਗਤ ਸਿੰਘ), ਪੰਨਾ 97.
9. ਕੇਸਰ ਸਿੰਘ ਛਿੱਬਰ, ਪੂਰਵਅੰਕਤ, ਬੰਦ 5–8, ਚਰਣ 12, ਪੰਨਾ 170.
10. ਉਹੀ, ਬੰਦ 35-42, ਪੰਨਾ 174.
11. ਉਹੀ, ਬੰਦ 42-47, ਪੰਨੇ 174-76.
12. ਉਹੀ, ਬੰਦ 49-52, ਪੰਨਾ 175.
13. ਉਹੀ, ਬੰਦ 55-56, ਪੰਨਾ 176.
14. ਸਰੂਪ ਦਾਸ ਭੱਲਾ, ਮਹਿਮਾ ਪ੍ਰਕਾਸ਼ (ਕਵਿਤਾ), ਭਾਗ ਦੂਜਾ (ਸੰਪਾਦਕ ਗੋਬਿੰਦ ਸਿੰਘ ਲਾਂਬਾ ਅਤੇ ਖਜ਼ਾਨ ਸਿੰਘ), ਭਾਸ਼ਾ ਵਿਭਾਗ, ਪੰਜਾਬ, ਪਟਿਆਲਾ, 1971, ਪੰਨਾ 895.

15. ਬੰਦੇ ਥੇ ਦੁਇ ਕਰੇ ਬਿਆਹੁ। ਯੋਂ ਬੰਦੇ ਲਯੋ ਗਵਾਇ। ਰਤਨ ਸਿੰਘ ਭੰਗੂ, ਪੰਨਾ 189.

16. ਸਰੂਪ ਦਾਸ ਭੱਲਾ, ਪੂਰਵ ਅੰਕਤ, ਪੰਨਾ 896.

17. ਉਹੀ, ਪੰਨੇ 897-900.

18. ਕੋਇਰ ਸਿੰਘ, ਗੁਰਬਿਲਾਸ ਪਾਤਸ਼ਾਹੀ 10 (ਸੰ ਸਮਸ਼ੇਰ ਸਿੰਘ ਅਸ਼ੋਕ), ਪੰਜਾਬੀ ਯੂਨੀਵਰਸਿਟੀ, ਪਟਿਆਲਾ, 1968, ਪੰਨਾ 281-82.

19. ਕੋਇਰ ਸਿੰਘ, ਪੂਰਵਅੰਕਤ, ਪੰਨੇ 103-121.

20. ਦੇਖੋ ਇਕ ਮੁਸਲਮਾਨ ਲੇਖਕ ਤਾਂ ਇਹ ਲਿਖ ਰਿਹਾ ਹੈ ਕਿ ਗੁਰੂ ਜੀ ਨੇ ਉਸ ਨੂੰ ਤੁਰੰਤ ਅੰਮ੍ਰਿਤ ਛਕਾ ਦਿੱਤਾ ਸੀ ਪਰ ਭੰਗੂ ਇਸ ਗੱਲ ਨੂੰ ਮੰਨ ਹੀ ਨਹੀਂ ਰਿਹਾ। .

21. ਇਹ ਗੱਲ ਵੀ ਕਿੰਨੀ ਤਰਕਪੂਰਣ ਹੈ। ਔਰਤਾਂ ਤੋਂ ਬਚ ਕੇ ਰਹਿਣਾ ਵਿਆਹ ਕਰਵਾਉਣ ਤੋਂ ਉੱਕਾ ਹੀ ਇਕ ਅਲੱਗ ਗੱਲ ਹੈ।

22. ਇਸ ਦਾ ਅਰਥ ਹੈ ਅਖ਼ਬਾਰ–ਏ–ਦਰਬਾਰ–ਏ–ਮੁਅੱਲਾ ਦੀਆਂ ਖ਼ਬਰਾਂ।

23. ਕਰਮ ਸਿੰਘ ਹਿਸਟੋਰੀਅਨ, ਪੂਰਵ ਅੰਕਤ, ਪੰਨੇ 27-28 ਅਤੇ 206.

24. ਉਹੀ, ਪੰਨੇ 119, 134 ਅਤੇ 164.

25. ਉਹੀ, ਪੰਨੇ 144-45.

26. ਉਹੀ, ਸਥਾਨ

27. ਹਰੀ ਰਾਮ ਗੁਪਤਾ, ਹਿਸਟਰੀ ਆਫ਼ ਦਾ ਸਿੱਖਸ, ਵਾਲਿਊਮ-2 (ਐਵੋਲੂਸ਼ਨ ਆਫ ਸਿੱਖ ਕਾਨਫ਼ੈਡਰੇਸੀਜ਼), ਨਵੀਂ ਦਿੱਲੀ, 1978, ਪੰਨੇ 2-4.

28. ਉਕਤ, ਪੰਨੇ ਉਹੀ

29. ਅਹਿਮਦ ਸ਼ਾਹ ਬਟਾਲਵੀ, ਤਾਰੀਖ-ਏ-ਪੰਜਾਬ (ਪੰਜਾਬੀ ਅਨੁਵਾਦ ਗੁਰਬਖਸ਼ ਸਿੰਘ), ਪੰਜਾਬੀ ਯੂਨੀਵਰਸਿਟੀ, ਪਟਿਆਲਾ, 1969, ਪੰਨਾ 32.

30. ਉਕਤ।

31. ਪੰਡਿਤ ਦੇਬੀ ਪਰਸ਼ਾਦ, ਗੁਲਸ਼ਨ-ਏ-ਪੰਜਾਬ (ਪੰਜਾਬੀ ਅਨੁਵਾਦ ਹਰਿਮੰਦਰ ਸਿੰਘ ਕੋਹਲੀ), ਪੰਜਾਬੀ ਯੂਨੀਵਰਸਿਟੀ, ਪਟਿਆਲਾ, 1979, ਪੰਨੇ 3-5.

32. ਕਨ੍ਹੱਈਆ ਲਾਲ, ਤਾਰੀਖ-ਏ-ਪੰਜਾਬ (ਅਨੁਵਾਦ ਜੀਤ ਸਿੰਘ ਸੀਤਲ), ਪੰਜਾਬੀ ਯੂਨੀਵਰਸਿਟੀ, ਪਟਿਆਲਾ, 1978, ਪੰਨੇ 53-60.

33. ਗੰਡਾ ਸਿੰਘ (ਐਡੀਟਰ) ਅਰਲੀ ਯੂਰਪੀਅਨ ਅਕਾਊਂਟਸ ਆਫ਼ ਦਾ ਸਿੱਖਸ, ਕਲਕੱਤਾ, 1962.

34. ਉਕਤ, ਪੰਨਾ 30.

35. ਮੈਲਕਾਮ, ਸਕੈਚ ਆਫ਼ ਦਾ ਸਿੱਖਸ (1812) ਚੰਡੀਗੜ੍ਹ, 1981.

36. ਉਕਤ, ਪੰਨੇ 65-66.

37. *A History of The Sikhs*, S. Chand & Co., New Delhi, 1985, p. 79.

# ਮੁੱਢਲਾ ਜੀਵਨ

ਬੰਦਾ ਸਿੰਘ ਬਹਾਦੁਰ ਦੇ ਮੁੱਢਲੇ ਜੀਵਨ ਬਾਰੇ ਕਿਸੇ ਵੀ ਸਮਕਾਲੀ ਸਰੋਤ ਤੋਂ ਕੋਈ ਜਾਣਕਾਰੀ ਨਹੀਂ ਮਿਲਦੀ। ਜਿਨ੍ਹਾਂ ਲਿਖਤਾਂ ਤੋਂ ਜਾਣਕਾਰੀ ਮਿਲਦੀ ਹੈ ਉਹ ਬਹੁਤ ਪਿੱਛੋਂ ਦੇ ਸਮੇਂ ਦੀਆਂ ਹਨ। ਇਉਂ ਇਹ ਪਿਛਲੇਰੀਆਂ ਲਿਖਤਾਂ ਇਤਿਹਾਸਕ ਨਾ ਹੋ ਕੇ ਨਿਰੀ ਸੁਣੌਤ ਤੇ ਹੀ ਆਧਾਰਤ ਹਨ। ਸੁਣੌਤ ਇਤਿਹਾਸਕ ਤੱਥ ਨਹੀਂ ਪੇਸ਼ ਕਰਦੀ। ਫਿਰ ਵੀ ਅੱਜ ਤਕ ਬੰਦਾ ਸਿੰਘ ਬਹਾਦੁਰ ਦੇ ਮੁੱਢਲੇ ਜੀਵਨ ਬਾਰੇ ਲੇਖਕਾਂ ਵਲੋਂ ਜੋ ਕੁਝ ਵੀ ਅਪਨਾਇਆ ਗਿਆ ਹੈ ਉਹ ਸਿਰਫ ਸੁਣੌਤ ਤੇ ਆਧਾਰਤ ਪਿਛਲੇਰੀਆਂ ਲਿਖਤਾਂ ਵਿਚੋਂ ਹੀ ਲਿਆ ਗਿਆ ਹੈ। ਇਹੀ ਕਾਰਨ ਹੈ ਕਿ ਬੰਦਾ ਸਿੰਘ ਬਹਾਦੁਰ ਦੇ ਮੁੱਢਲੇ ਜੀਵਨ ਨਾਲ ਸਬੰਧਤ ਗੱਲਾਂ ਨਾ ਤਾਂ ਇਕ ਦੂਜੀ ਨਾਲ ਇਕ ਕੜੀ ਵਜੋਂ ਜੁੜਦੀਆਂ ਹਨ ਅਤੇ ਨਾ ਹੀ ਵਿਸ਼ਵਾਸ ਕਰਵਾਉਣਯੋਗ ਹਨ। ਇਸ ਕਰਕੇ ਇਤਿਹਾਸਕਾਰਾਂ ਸਾਹਮਣੇ ਇਸ ਮਹਾਨ ਨੇਤਾ ਦਾ ਮੁੱਢਲਾ ਜੀਵਨ ਇਕ ਜਬਰਦਸਤ ਚੁਣੌਤੀ ਹੈ। ਸਮਕਾਲੀ ਲਿਖਤਾਂ ਤੋਂ ਸਿਰਫ ਉਸ ਦੇ ਖਾਲਸਈ ਜੀਵਨ ਬਾਰੇ ਹੀ ਜਾਣਕਾਰੀ ਮਿਲਦੀ ਹੈ।

ਮੈਂ ਜਦੋਂ 2003 ਵਿਚ ਇਸ ਪੁਸਤਕ ਦਾ ਪਹਿਲਾ ਐਡੀਸ਼ਨ ਤਿਆਰ ਕੀਤਾ ਸੀ ਤਾਂ ਮੈਂ ਇਸ ਮੁੱਢਲੇ ਜੀਵਨ ਵਾਲਾ ਪੱਖ ਛੱਡ ਦਿੱਤਾ ਸੀ। ਪਰ ਇਹ ਗੱਲ ਲਗਾਤਾਰ ਮੇਰੇ ਮਨ ਵਿਚ ਰੜਕਦੀ ਰਹਿੰਦੀ ਸੀ ਕਿ ਜੇਕਰ ਮੈਂ ਆਪਣੇ ਮਹਾਨ ਨੇਤਾ ਦੇ ਮੁੱਢਲੇ ਜੀਵਨ ਬਾਰੇ ਕੁਝ ਨਿਰਣਈ ਰੂਪ ਵਿਚ ਲਿਖ ਹੀ ਨਹੀਂ ਸਕਾਂਗਾ ਫਿਰ ਮੇਰੀ ਖੋਜ ਦਾ ਕੀ ਮਤਲਬ ਰਹਿ ਜਾਂਦਾ ਹੈ। ਦੂਜੀ ਐਡੀਸ਼ਨ ਤਿਆਰ ਕਰਨ ਤੋਂ ਪਹਿਲਾਂ ਮੈਂ 9 ਜੂਨ, 2007 (ਦਿਨ ਸ਼ਨਿਚਰਵਾਰ) ਨੂੰ ਬੰਦਾ ਸਿੰਘ ਬਹਾਦੁਰ ਦੇ ਸ਼ਹੀਦੀ ਦਿਵਸ ਦੇ ਸਬੰਧ ਵਿਚ, ਦਿੱਲੀ ਮਹਿਰੌਲੀ ਵਿਖੇ ਗਿਆ ਸੀ। ਇਥੇ ਸ਼ਹੀਦੀ ਅਸਥਾਨ ਤੇ ਇਕ ਛੋਟਾ ਜਿਹਾ ਗੁਰਦੁਆਰਾ ਬਣਿਆ ਹੋਇਆ ਹੈ। ਗੁਰਦੁਆਰੇ ਦਾ ਦਰਵਾਜ਼ਾ ਉਸ ਦਰਵਾਜ਼ੇ ਵਿਚ ਹੀ ਖੁਲਦਾ ਹੈ ਜਿਸ ਹੇਠ ਬੰਦਾ ਸਿੰਘ ਬਹਾਦੁਰ ਨੂੰ ਭਾਂਤ-ਭਾਂਤ ਦੇ ਤਸੀਹੇ ਦੇ ਕੇ ਸ਼ਹੀਦ ਕੀਤਾ ਗਿਆ ਸੀ। ਮੈਂ ਜਦੋਂ ਗੁਰਦੁਆਰਾ ਸਾਹਿਬ ਵਿਚ ਬੰਦਾ ਸਿੰਘ ਦੀ ਸ਼ਹਾਦਤ ਬਾਰੇ ਬੋਲ ਰਿਹਾ ਸੀ ਤਾਂ ਸਾਰੀ ਸੰਗਤ ਭਾਵਕ ਵੀ ਹੋਈ ਬੈਠੀ ਸੀ ਅਤੇ ਪੂਰੀ ਤਰ੍ਹਾਂ ਸ਼ਾਂਤ ਵੀ ਸੀ। ਸੰਗਤ ਵਿਚ ਇਕ ਬਜ਼ੁਰਗ ਮੇਰੀਆਂ ਗੱਲਾਂ ਸੁਣ ਕੇ ਕੁਝ ਜ਼ਿਆਦਾ ਹੀ ਭਾਵੁਕ ਹੋਇਆ ਬੈਠਾ ਸੀ। ਉਹ ਮੇਰੀ ਹਰ ਗੱਲ ਦਾ, ਸਿਰ ਹਿਲਾ ਕੇ ਜਾਂ ਹੱਥ ਹਿਲਾ ਕੇ, ਪਰੱਤੀਕਰੱਮ ਦਰਸਾ ਰਿਹਾ ਸੀ। ਜਦੋਂ ਦੀਵਾਨ ਦੀ ਸਮਾਪਤੀ ਉਪਰੰਤ ਅਸੀਂ ਨੀਚੇ ਲੰਗਰ ਵਗੈਰਾ ਛਕ ਕੇ ਆਉਣ ਲਗੇ ਤਾਂ ਇਹ ਬਜ਼ੁਰਗ ਮੇਰੇ ਪਾਸ ਆ ਕੇ ਕਹਿਣ ਲੱਗਾ ਕਿ ਮੇਰੀ ਸਿਰਫ ਇਕ ਬੇਨਤੀ ਮੰਨ ਲਓ। ਮੈਂ ਸਰਸਰੀ ਜਿਹੇ ਖਿਆਲ ਨਾਲ ਕਿਹਾ ਕਿ 'ਬਾਬਾ ਜੀ ਦਸੋ।' ਉਸ ਨੇ ਕਿਹਾ ਕਿ ਬੇਨਤੀ ਇਹ ਹੈ ਕਿ 'ਮੈਂ ਜਿਹੜੀ ਵੀ ਥਾਂ ਤੁਹਾਨੂੰ ਦਿਖਾਵਾਂਗਾ ਕਿਰਪਾ ਕਰਕੇ ਉਹ ਦੇਖ ਲਓ।' ਮੈਂ ਉਸ ਦੇ ਨਾਲ ਤੁਰ ਪਿਆ। ਉਸ ਬਜ਼ੁਰਗ ਨੇ ਹੰਝੂ ਭਰੀਆਂ ਅੱਖਾਂ ਨਾਲ ਜੋ ਕੁਝ ਮੈਨੂੰ ਦਿਖਾਇਆ ਅਤੇ ਸੁਣਾਇਆ

ਉਸ ਨੇ ਮੇਰੇ ਦਿਮਾਗ ਦੇ ਕਿਵਾੜ ਖੋਲ੍ਹ ਦਿੱਤੇ। ਉਸ ਪੁਰਾਣੇ ਦਰਵਾਜ਼ੇ ਨਾਲ, ਤਖ਼ਤਿਆਂ ਦੀਆਂ ਚੂਲਾਂ ਦੇ ਬਚੇ ਹੋਏ ਨਿਸ਼ਾਨ ਦਿਖਾਏ। ਗੁਰਦੁਆਰੇ ਤੋਂ ਦੂਜੇ ਪਾਸੇ ਪੁਰਾਣੇ ਕੋਠੜੀਆਂ ਨੁਮਾ ਕਮਰੇ ਦਿਖਾਏ। ਕਿਹਾ ਕਿ ਇਹ ਹਿੱਸਾ ਅੱਜੇ ਬਚਿਆ ਪਿਆ ਹੈ ਗੁਰਦੁਆਰੇ ਵਾਲੇ ਪਾਸੇ ਤਾਂ ਗੁਰਦੁਆਰੇ ਆਲਿਆਂ ਨੇ ਹੀ ਸਭ ਕੁਝ ਢਾਹ ਦਿੱਤਾ ਹੈ। ਇਨ੍ਹਾਂ ਕਮਰਿਆਂ ਵਿਚ ਬੰਦਾ ਸਿੰਘ ਨੂੰ ਕੈਦ ਕਰਕੇ ਰੱਖਿਆ ਹੋਇਆ ਸੀ ਅਤੇ ਇਸੇ ਦਰਵਾਜੇ ਦੀ ਛੱਤ ਨਾਲ ਉਸ ਨੂੰ ਸਿੱਧਾ-ਪੁੱਠਾ ਕਰਕੇ ਲਮਕਾਇਆ ਜਾਂਦਾ ਸੀ। ਉਸ ਨੇ ਉਸ ਚਬੂਤਰੇ ਬਾਰੇ ਵੀ ਦੱਸਿਆ ਕਿ ਜਿੱਥੇ ਬੰਦਾ ਸਿੰਘ ਦੇ ਸੱਤ ਸੌ ਸਾਥੀ ਸਿੰਘਾਂ ਨੂੰ ਕਤਲ ਕੀਤਾ ਗਿਆ ਸੀ। ਉਥੇ ਹੁਣ ਦੁਕਾਨਾਂ ਪਈਆਂ ਹੋਈਆਂ ਹਨ। ਇਨ੍ਹਾਂ ਦੁਕਾਨਾਂ ਦੀ ਉਸ ਨੂੰ ਪਛਾਣ ਹੈ।

ਮੈਂ ਉਸ ਬਜ਼ੁਰਗ ਨੂੰ ਉਪਰੋਂ-ਨੀਚਿਉਂ ਦੇਖ ਰਿਹਾ ਸੀ ਅਤੇ ਸੋਚ ਰਿਹਾ ਸੀ ਕਿ ਕੀ ਇਸ ਨੂੰ ਪਰਮਾਤਮਾ ਨੇ ਖੁਦ ਹੀ ਤਾਂ ਨਹੀਂ ਭੇਜਿਆ। ਉਸ ਕੋਲ ਇਤਨੀ ਜਾਣਕਾਰੀ ਸੀ ਕਿ ਮੈਂ ਖ਼ੁਦ ਆਪਣੀ ਖੋਜ ਤੇ ਸ਼ਰਮਸਾਰ ਹੋ ਰਿਹਾ ਸੀ। ਉਸ ਬਜ਼ੁਰਗ ਨੇ ਮੈਨੂੰ ਕਿਹਾ ਕਿ ਉਸ ਦਾ ਨਾਂ ਸ਼ਮਸ਼ੇਰ ਸਿੰਘ ਹੈ ਅਤੇ ਉਸ ਦੀ ਉਮਰ 80 ਸਾਲਾਂ ਦੀ ਹੋ ਚੁੱਕੀ ਹੈ। ਉਹ ਬਿਲਕੁਲ ਅਣਪੜ੍ਹ ਹੈ। ਉਹ ਪਿਛਲੇ ਸੱਠਾਂ ਸਾਲਾਂ ਤੋਂ ਮਹਿਰੌਲੀ ਵਿਚ ਹੀ ਰਹਿ ਰਿਹਾ ਹੈ। ਉਸ ਦੀਆਂ ਗੱਲਾਂ ਨੂੰ ਕੋਈ ਨਹੀਂ ਸੁਣਦਾ। ਮੈਂ ਕਿਹਾ ਬਾਬਾ ਜੀ ਸਾਰੀਆਂ ਗੱਲਾਂ ਸੁਣਾਉ। ਉਸ ਨੇ ਬੜੇ ਵਿਸਥਾਰ ਵਿਚ ਦੱਸਣਾ ਸ਼ੁਰੂ ਕੀਤਾ ਕਿ ਜੁਆਨੀ ਸਮੇਂ ਉਹ ਕਸ਼ਮੀਰ ਦੇ ਸਿੱਖ ਨੇਤਾ ਜਥੇਦਾਰ ਸੰਤ ਸਿੰਘ ਤੇਗ ਨਾਲ ਅਤੇ ਕੁਝ ਇਕ ਵਾਰ ਅਕਾਲੀ ਕੌਰ ਸਿੰਘ ਨਿਹੰਗ ਨਾਲ ਵੀ ਤੁਰਦਾ-ਫਿਰਦਾ ਰਿਹਾ ਹੈ। ਉਸ ਦੀਆਂ ਗੱਲਾਂ ਤਾਂ ਬਹੁਤ ਹਨ ਪਰ ਮੈਂ ਇਥੇ ਸਿਰਫ ਇਕ ਹੀ ਗੱਲ ਦਸਦਾ ਹਾਂ। ਉਹ ਇਹ ਕਿ ਇਸ ਬਜ਼ੁਰਗ (ਸ਼ਮਸ਼ੇਰ ਸਿੰਘ, 16E/1, ਮਹਿਰੌਲੀ) ਨੇ ਦੱਸਿਆ ਕਿ ਅਕਾਲੀ ਕੌਰ ਸਿੰਘ ਅਤੇ ਸੰਤ ਸਿੰਘ ਤੇਗ ਨੇ ਕਸ਼ਮੀਰ ਦੇ ਸਿੱਖਾਂ ਬਾਰੇ ਬੜਾ ਕੁਝ ਲੱਭਿਆ ਅਤੇ ਤਲਾਸ਼ਿਆ ਸੀ। ਉਨ੍ਹਾਂ ਦੇ ਦੱਸਣ ਅਨੁਸਾਰ ਗੁਰੂ ਤੇਗ ਬਹਾਦੁਰ ਜੀ ਦੀ ਸ਼ਹਾਦਤ ਤੋਂ ਬਾਅਦ ਕਸ਼ਮੀਰ ਦੇ ਬ੍ਰਾਹਮਣਾਂ ਅਤੇ ਹੋਰ ਹਿੰਦੂਆਂ ਨੇ ਬੜੀ ਤਾਦਾਦ ਵਿਚ ਸਾਬਤ-ਸੂਰਤ ਸਿੱਖੀ ਨੂੰ ਅਪਨਾ ਲਿਆ ਸੀ ਜਦੋਂ ਕਿ ਪਹਿਲਾਂ ਉਹ ਸਿਰਫ ਸਹਿਜਧਾਰੀ ਸਿੱਖ ਹੀ ਸਨ।

ਇਉਂ ਜਦੋਂ ਉਸ ਨੇ ਸੰਤ ਸਿੰਘ ਤੇਗ ਅਤੇ ਅਕਾਲੀ ਕੌਰ ਸਿੰਘ ਨਿਹੰਗ ਦੇ ਹਵਾਲੇ ਦੇ ਕੇ ਮੈਨੂੰ ਗੱਲਾਂ ਦੱਸਣੀਆਂ ਸੁਰੂ ਕਰ ਦਿੱਤੀਆਂ ਸਨ ਤਾਂ ਮੇਰੇ ਦਿਮਾਗ ਵਿਚ 1982 ਦੇ ਅਪਰੈਲ ਮਹੀਨੇ ਦੇ ਇਕ ਵਾਕਿਆ ਦੀ ਯਾਦ ਮੁੜ ਤੋਂ ਤਾਜ਼ਾ ਹੋ ਗਈ ਸੀ। ਇਹ ਵਾਕਿਆ ਇਉਂ ਸੀ। ਮੈਂ ਪੰਜਾਬ ਇਤਿਹਾਸ ਅਧਿਐਨ ਵਿਭਾਗ, ਪੰਜਾਬੀ ਯੂਨੀਵਰਸਿਟੀ, ਪਟਿਆਲਾ ਵਿਚ ਫੀਲਡ ਇਨਵੈਸਟੀਗੇਟਰ ਦੀ ਪੋਸਟ ਤੇ ਕੰਮ ਕਰ ਰਿਹਾ ਸੀ। ਵਿਭਾਗ ਵਲੋਂ ਮੈਂ ਗੁਰੂ ਗੋਬਿੰਦ ਸਿੰਘ ਜੀ ਦੀਆਂ ਯਾਤਰਾਵਾਂ ਦਾ ਸਰਵੇਖਣ ਕਰਦਾ ਹੋਇਆ ਰੇਲਗੱਡੀ ਰਾਹੀਂ 12 ਅਪ੍ਰੈਲ, 1982 ਨੂੰ ਆਲਾਹਬਾਦ ਜਾ ਰਿਹਾ ਸੀ। ਆਲਾਹਬਾਦ ਦੇ ਰੇਲਵੇ ਸਟੇਸ਼ਨ ਤੇ ਉਤਰ ਕੇ ਮੇਰਾ ਮੇਲ ਜਥੇਦਾਰ ਸੰਤ ਸਿੰਘ ਤੇਗ ਨਾਲ ਹੋ ਗਿਆ ਸੀ। ਅਸੀਂ ਦੋਵੇਂ ਇਕੱਠੇ ਹੀ ਇਕੋ ਰਿਕਸ਼ੇ ਤੇ ਉਥੋਂ ਦੇ ਗੁਰਦੁਆਰਾ ਸਿੰਘ ਸਭਾ ਵਿਚ ਪਹੁੰਚੇ। ਅਗਲੇ ਦਿਨ ਵਿਸਾਖੀ ਸੀ। ਤੇਗ ਸਾਹਿਬ ਨੂੰ ਇਥੋਂ ਦੀਆਂ ਸਿੱਖ ਸੰਗਤਾਂ ਨੇ ਵਿਸਾਖੀ ਦੇ ਪੁਰਬ ਤੇ ਮੁੱਖ ਮਹਿਮਾਨ ਵਜੋਂ ਲੈਕਚਰ ਦੇਣ ਲਈ ਬੁਲਾਇਆ ਸੀ। ਸਾਡੀ ਰਿਹਾਇਸ਼ ਵੀ ਇਕੋ ਥਾਂ ਤੇ ਸੀ। ਉਸ ਨੇ ਮੈਨੂੰ ਕਸ਼ਮੀਰ ਵਿਚ ਸਿੱਖਾਂ ਦੀ ਸਥਿਤੀ ਬਾਰੇ ਬਹੁਤ ਕੁਝ ਸਮਝਾਇਆ ਸੀ। ਮੈਂ ਤਾਂ ਉਸ ਸਮੇਂ ਸਿਰਫ 34 ਸਾਲਾਂ ਦਾ ਨੌਜੁਆਨ ਹੀ ਸੀ ਪਰ ਤੇਗ ਸਾਹਿਬ ਬਜ਼ੁਰਗ ਸਨ।

ਉਸ ਸਮੇਂ ਦੌਰਾਨ ਤੇਗ ਸਾਹਿਬ ਨੇ ਜੋ ਕੁਝ ਮੈਨੂੰ ਕਸ਼ਮੀਰ ਦੇ ਸਿੱਖ ਸਮਾਜ ਬਾਰੇ ਦੱਸਿਆ ਸੀ ਉਹ ਇਸ ਬਜ਼ੁਰਗ ਸ਼ਮਸ਼ੇਰ ਸਿੰਘ ਦੀਆਂ ਗੱਲਾਂ ਦੀ ਤਸਦੀਕ ਕਰਦਾ ਸੀ। ਤੇਗ ਸਾਹਿਬ ਨੇ ਦੱਸਿਆ ਸੀ ਕਿ ਗੁਰੂ ਤੇਗ ਬਹਾਦੁਰ ਜੀ ਦੀ ਸ਼ਹਾਦਤ ਦਾ ਕਸ਼ਮੀਰ ਦੇ ਬਰਾਹਮਣਾਂ ਉਪਰ ਖਾਸ ਕਰਕੇ ਅਤੇ ਹੋਰ ਹਿੰਦੂਆਂ ਉਪਰ ਆਮ ਕਰਕੇ ਬਹੁਤ ਪਰਭਾਵ ਪਿਆ ਸੀ। ਬਰਾਹਮਣ ਤਾਂ ਬਹੁਤ ਵੱਡੀ ਗਿਣਤੀ ਵਿਚ ਸਾਬਤ-ਸੂਰਤ ਸਿੱਖੀ ਨੂੰ ਅਪਣਾ ਗਏ ਸਨ। ਕਸ਼ਮੀਰ ਦੇ ਬਰਾਹਮਣਾਂ ਅਤੇ ਹੋਰ ਰਾਜਪੂਤ ਪਰਿਵਾਰਾਂ ਦੇ ਨੌਜੁਆਨ ਮੁੰਡੇ ਗੁਰੂ ਗੋਬਿੰਦ ਸਿੰਘ ਜੀ ਪਾਸ ਆਨੰਦਪੁਰ ਸਾਹਿਬ ਪਹੁੰਚ ਗਏ ਸਨ। ਪਿੱਛੇ ਮੁਗਲ ਹਾਕਮਾਂ ਉਪਰ ਔਰੰਗਜੇਬ ਵਲੋਂ ਪੂਰੀ ਸਖ਼ਤਾਈ ਭਰੇ ਹੁਕਮ ਆ ਪਹੁੰਚੇ ਸਨ ਕਿ ਜਿਨ੍ਹਾਂ ਪਰਿਵਾਰਾਂ ਦੇ ਨੌਜੁਆਨ ਮੁੰਡੇ ਆਨੰਦਪੁਰ ਸਾਹਿਬ ਗਏ ਹਨ ਉਨ੍ਹਾਂ ਦੀ ਪਛਾਣ ਕੀਤੀ ਜਾਵੇ ਅਤੇ ਸਖ਼ਤ ਕਾਰਵਾਈ ਕੀਤੀ ਜਾਵੇ। ਕਸ਼ਮੀਰ ਵਿਚ ਇਹ ਸਖ਼ਤਾਈ ਕੁਝ ਜ਼ਿਆਦਾ ਹੀ ਸੀ। ਇਸ ਕਰਕੇ ਇਥੋਂ ਦੇ ਪਰਿਵਾਰਾਂ ਨੇ ਆਪਣਾ ਬਚਾਅ ਕਰਨ ਲਈ ਭਾਂਤ-ਭਾਂਤ ਦੇ ਬਹਾਨੇ ਲਗਾਉਣੇ ਸ਼ੁਰੂ ਕਰ ਦਿੱਤੇ ਸਨ। ਕਈਆਂ ਨੇ ਕਹਿ ਦਿਤਾ ਸੀ ਕਿ ਉਨ੍ਹਾਂ ਦਾ ਮੁੰਡਾ ਆਨੰਦਪੁਰ ਸਾਹਿਬ ਨਹੀਂ ਗਿਆ ਉਹ ਤਾਂ ਕਿਧਰੇ ਹੋਰ ਗਿਆ ਹੈ। ਕਈਆਂ ਨੇ ਕਿਹਾ ਸੀ ਕਿ ਉਨ੍ਹਾਂ ਦਾ ਮੁੰਡਾ ਤਾਂ ਸਾਧ ਬਣ ਗਿਆ ਹੈ ਸਿੱਖ ਨਹੀਂ ਬਣਿਆ। ਇਹ ਸਾਧ ਬਣਨ ਵਾਲੀ ਗੱਲ ਲਛਮਣ ਦੇਵ ਦੇ ਪਰਿਵਾਰ ਨੇ ਵੀ ਉਡਾ ਦਿੱਤੀ ਸੀ। ਲਛਮਣ ਦੇਵ, ਬੰਦਾ ਸਿੰਘ ਬਹਾਦੁਰ ਦਾ ਸਿੱਖ ਬਣਨ ਤੋਂ ਪਹਿਲਾ ਨਾਂ ਸੀ। ਦੂਜੀ ਗੱਲ ਇਹ ਦੱਸੀ ਕਿ ਲਛਮਣ ਦੇਵ ਦੇ ਪਿਤਾ ਖੇਤੀਬਾੜੀ ਦਾ ਕੰਮ ਨਹੀਂ ਕਰਦੇ ਸਨ ਸਗੋਂ ਉਹ ਕਸ਼ਮੀਰ ਵਿਚ ਇਕ ਕਿਲ੍ਹੇ ਵਿਚ ਕਿਲ੍ਹੇਦਾਰ ਸਨ। ਕਿਲ੍ਹੇਦਾਰ ਦਾ ਮੁੰਡਾ ਘਰੋਂ ਭੱਜ ਕੇ ਆਨੰਦਪੁਰ ਸਾਹਿਬ ਪਹੁੰਚ ਜਾਵੇ, ਇਹ ਗੱਲ ਉਨ੍ਹਾਂ ਲਈ ਬਹੁਤ ਨੁਕਸਾਨਦਾਇਕ ਅਤੇ ਖਤਰਨਾਕ ਸੀ। ਇਸ ਲਈ ਉਸ ਨੇ ਇਹ ਗੱਲ ਬੜੇ ਜ਼ੋਰ ਨਾਲ ਫੈਲਾ ਦਿੱਤੀ ਸੀ ਕਿ ਉਸ ਦਾ ਮੁੰਡਾ ਤਾਂ ਸਾਧ ਬਣ ਗਿਆ ਹੈ। ਬਾਅਦ ਵਿਚ ਇਸੇ ਸਾਧਗਿਰੀ ਵਾਲੇ ਬਹਾਨੇ ਵਿਚੋਂ ਹਿਰਨੀ ਮਾਰਨ ਦੀ ਗੱਲ, ਮਾਧੋ ਦਾਸ ਨਾਂ ਰੱਖਣ ਦੀ ਗੱਲ, ਹੰਕਾਰੀ ਸਾਧ ਹੋਣ ਦੀ ਗੱਲ ਆਦਿ ਗੱਲਾਂ ਇਸ ਵਿਚੋਂ ਹੀ ਸਮੇਂ ਅਨੁਸਾਰ ਪਨਪ ਪਈਆਂ ਸਨ।

ਕਸ਼ਮੀਰੀ ਨੌਜੁਆਨਾਂ ਦਾ ਇਕ ਤਕੜਾ ਦਲ ਗੁਰੂ ਗੋਬਿੰਦ ਸਿੰਘ ਜੀ ਪਾਸ ਆਨੰਦਪੁਰ ਸਾਹਿਬ ਪਹੁੰਚ ਗਿਆ ਸੀ। ਇਨ੍ਹਾਂ ਵਿਚ ਬੰਦਾ ਸਿੰਘ ਬਹਾਦੁਰ ਵੀ ਸੀ ਜਿਹੜਾ ਉਸ ਸਮੇਂ ਲਛਮਣ ਦੇਵ ਸੀ। ਇਹ ਸਾਰੇ ਨੌਜੁਆਨ ਸਾਬਤ-ਸੂਰਤ ਸਿੱਖ ਸਨ ਅਤੇ ਗੁਰੂ ਜੀ ਦੇ ਹਥਿਆਰਬੰਦ ਲਸ਼ਕਰ ਵਿਚ ਸਨ। ਤੇਗ ਸਾਹਿਬ ਨੇ ਇਕ ਗੱਲ ਹੋਰ ਦੱਸੀ ਸੀ ਕਿ ਲਛਮਣ ਦੇਵ ਦਾ ਪਿੰਡ ਰਾਜੌਰੀ ਨਹੀਂ ਸੀ ਸਗੋਂ ਰਾਜੌਰੀ ਤੋਂ ਕਾਫੀ ਦੂਰ, ਤਕਰੀਬਨ 25-26 ਕਿਲੋਮੀਟਰ ਪਰੇ ਤੱਛਲ ਸੀ। ਇਹ ਪਿੰਡ ਰਾਜਪੂਤ ਆਬਾਦੀ ਵਾਲਾ ਸੀ ਅਤੇ ਬਾਅਦ ਵਿਚ ਇਥੋਂ ਦੇ ਸਾਰੇ ਰਾਜਪੂਤਾਂ ਨੇ ਸਿੱਖ ਧਰਮ ਨੂੰ ਅਪਣਾ ਲਿਆ ਸੀ।

ਲਾਹੌਰ ਅਤੇ ਕਾਬੁਲ ਦਾ ਸੂਬੇਦਾਰ ਔਰੰਗਜ਼ੇਬ ਦਾ ਵੱਡਾ ਪੁੱਤਰ ਸ਼ਾਹਜ਼ਾਦਾ ਮੁਅੱਜ਼ਮ ਸੀ। ਮੁਅੱਜ਼ਮ ਗੁਰੂ ਗੋਬਿੰਦ ਸਿੰਘ ਜੀ ਦਾ ਸ਼ਰਧਾਲੂ ਸੀ। ਸ਼ਾਹਜ਼ਾਦਾ ਮੁਅੱਜ਼ਮ ਅਕਸਰ ਆਪਣੇ ਪਿਤਾ ਔਰੰਗਜ਼ੇਬ ਦੀ ਸਖ਼ਤਾਈ ਦਾ ਸ਼ਿਕਾਰ ਹੁੰਦਾ ਰਹਿੰਦਾ ਸੀ। ਉਸ ਨੂੰ ਇਕ-ਦੋ ਵਾਰ ਕੈਦ ਵੀ ਕਰ ਲਿਆ ਗਿਆ ਸੀ। ਇਸ ਲਈ ਸ਼ਾਹਜ਼ਾਦਾ ਮੁਅੱਜ਼ਮ ਆਪਣੇ ਪਿਤਾ ਦੇ ਪਿਆਰ ਅਤੇ ਆਸ਼ੀਰਵਾਦ ਤੋਂ ਹਮੇਸ਼ਾ ਸੱਖਣਾ ਹੀ ਰਿਹਾ ਸੀ। ਉਸ ਨੇ ਇਹੀ ਕਮੀ ਗੁਰੂ ਗੋਬਿੰਦ ਸਿੰਘ ਜੀ ਦੀ ਸ਼ਰਨ ਵਿਚ ਆ ਕੇ ਪੂਰੀ ਕਰ

ਲਈ ਸੀ। ਉਹ ਸਾਰਾ ਸਮਾਂ ਹੀ ਗੁਰੂ ਜੀ ਦਾ ਸ਼ਰਧਾਲੂ ਰਿਹਾ ਸੀ। ਗੁਰੂ ਜੀ ਵੀ ਉਸ ਨੂੰ ਲਗਾਤਾਰ ਆਸੀਰਵਾਦ ਦਿੰਦੇ ਰਹਿੰਦੇ ਸਨ। ਲਾਹੌਰ ਵਿਖੇ ਤਾਂ ਸ਼ਾਹਜ਼ਾਦਾ ਖੁਦ ਨਹੀਂ ਰਹਿੰਦਾ ਸੀ ਸਗੋਂ ਉਸ ਨੇ ਆਪਣੇ ਇਕ ਵਫ਼ਾਦਾਰ ਮੁਨੱਈਅਮ ਖਾਨ ਨੂੰ ਉਪ-ਸੂਬੇਦਾਰ ਬਣਾ ਕੇ ਛੱਡਿਆ ਹੋਇਆ ਸੀ। ਕਿਉਂਕਿ ਗੁਰੂ ਜੀ ਦੇ ਸ਼ਾਹਜ਼ਾਦਾ ਮੁਅੱਜ਼ਮ ਨਾਲ ਬਹੁਤ ਅੱਛੇ ਸਬੰਧ ਸਨ ਇਸ ਲਈ ਗੁਰੂ ਜੀ ਦੇ ਸਿੱਖ ਬਹੁਤ ਤਕੜੀ ਤਾਦਾਦ ਵਿਚ ਸ਼ਾਹਜ਼ਾਦੇ ਦੀ ਫੌਜ ਵਿਚ ਭਰਤੀ ਹੋ ਗਏ ਸਨ। ਭਰਤੀ ਹੋਣ ਵਾਲਿਆਂ ਵਿਚ ਲਛਮਣ ਦੇਵ ਵੀ ਸੀ। ਸਿੱਖਾਂ ਦੀ ਸ਼ਾਹਜ਼ਾਦੇ ਦੀ ਫੌਜ ਵਿਚ ਹੋਣ ਦੀ ਗੱਲ ਦੀ ਪੁਸ਼ਟੀ ਕਰਨ ਵਾਲੀਆਂ ਗਵਾਹੀਆਂ ਤਾਂ ਅੱਗੇ ਚੱਲ ਕੇ ਦਿਆਂਗਾ ਇਥੇ ਤਾਂ ਸਿਰਫ਼ ਮੈਂ ਇਸ ਹੀ ਗੱਲ ਦਾ ਇੰਕਸਾਫ ਕਰਨਾ ਚਾਹੁੰਦਾ ਹਾਂ ਕਿ ਬੰਦਾ ਸਿੰਘ ਬਹਾਦੁਰ ਨਾ ਹੀ ਤਾਂ ਰਾਜੋਰੀ ਦਾ ਜੰਮਪਲ ਸੀ ਸਗੋਂ ਉਸ ਦਾ ਜਨਮ ਅਸਥਾਨ ਤੱਛਲ ਪਿੰਡ ਸੀ। ਨਾ ਹੀ ਉਸ ਦੇ ਪਿਤਾ ਕੋਈ ਗਰੀਬ ਕਿਸਾਨ ਸਨ ਸਗੋਂ ਕਿਲ੍ਹੇਦਾਰ ਦੇ ਅਹੁਦੇ ਉਪਰ ਮਹੱਤਵਪੂਰਨ ਸੈਨਿਕ ਅਧਿਕਾਰੀ ਸਨ। ਨਾ ਹੀ ਬੰਦਾ ਸਿੰਘ ਬਹਾਦੁਰ ਪਹਿਲਾਂ ਕੋਈ ਸਾਧ ਸੀ ਸਗੋਂ ਉਹ ਬਚਪਨ ਵਿਚ ਹੀ ਸਿੱਖ ਬਣ ਗਿਆ ਸੀ। ਉਸ ਦੇ ਮਨ ਉਪਰ ਗੁਰੂ ਤੇਗ ਬਹਾਦੁਰ ਜੀ ਦੀ ਸ਼ਹਾਦਤ ਦਾ ਬਹੁਤ ਗਹਿਰਾ ਪਰਭਾਵ ਪਿਆ ਸੀ।

ਇਨ੍ਹਾਂ ਗੱਲਾਂ ਨੂੰ ਮੈਂ 1982 ਵਿਚ ਤਾਂ ਸਮਝ ਨਹੀਂ ਸਕਿਆ ਸੀ ਕਿਉਂਕਿ ਉਸ ਸਮੇਂ ਮੇਰੀ ਇਤਿਹਾਸ ਲਿਖਣ ਵਿਚ ਕੋਈ ਵੀ ਦਿਲਚਸਪੀ ਨਹੀਂ ਸੀ। ਪਰ ਅਜ ਜਦੋਂ ਕਿ ਮੈਂ ਸਿਰ ਤੋਂ ਲੈ ਕੇ ਪੈਰਾਂ ਤਕ ਪੂਰੇ ਤਨ ਤੇ ਮਨ ਨਾਲ ਇਤਿਹਾਸ ਦੀ ਖੋਜ ਵਿਚ ਲੀਨ ਹੋ ਚੁੱਕਿਆ ਹਾਂ ਤਾਂ ਉਹ ਗੱਲਾਂ ਮੇਰੇ ਲਈ ਇਲਾਹੀ ਬਾਣੀ ਦੀ ਤਰ੍ਹਾਂ ਸਾਬਤ ਹੋ ਰਹੀਆਂ ਹਨ। ਅੱਜ ਨਾ ਸੰਤ ਸਿੰਘ ਤੇਗ ਜਿਉਂਦਾ ਹੈ ਤੇ ਨਾ ਅਕਾਲੀ ਕੌਰ ਸਿੰਘ ਜੀ ਨਿਹੰਗ। ਉਨ੍ਹਾਂ ਦੀਆਂ ਗੱਲਾਂ ਕਿੰਨੀਆਂ ਮਹੱਤਵਪੂਰਨ ਹਨ। ਪਰ ਇਹ ਰਿਕਾਰਡ ਨਹੀਂ ਹੋ ਸਕੀਆਂ। ਮੈਨੂੰ ਇਸ ਗੱਲ ਦਾ ਬਹੁਤ ਹੀ ਪਛਤਾਵਾ ਹੈ। ਮੈਂ ਤਾਂ ਇਹ ਗੱਲਾਂ ਭੁਲਾ ਛੱਡੀਆਂ ਸਨ। ਜੇਕਰ ਦਿੱਲੀ ਮਹਿਰੌਲੀ ਵਿਖੇ ਬਾਬਾ ਸ਼ਮਸ਼ੇਰ ਸਿੰਘ ਨਾ ਮਿਲਦੇ ਤਾਂ ਹੁਣ ਵੀ ਇਹ ਗੱਲਾਂ ਮੇਰੇ ਚੇਤੇ ਨਹੀਂ ਆਉਣੀਆਂ ਸਨ। ਇਸ ਸਾਧਾਰਣ ਜਿਹੇ ਅਨਪੜ੍ਹ ਬਾਬੇ ਨੇ ਕਿੰਨੀ ਵੱਡੀ ਚਿਣਗ ਲਗਾ ਦਿੱਤੀ।

ਬੰਦਾ ਸਿੰਘ ਬਹਾਦੁਰ ਦੀ ਜਨਮ-ਮਿਤੀ ਬਾਰੇ ਸਿਰਫ਼ ਪਿਛਲੇਰੀਆਂ ਲਿਖਤਾਂ ਵਿਚ ਹੀ ਦਿੱਤਾ ਹੋਇਆ ਹੈ। ਜਦੋਂ ਤਕ ਕੋਈ ਸਮਕਾਲੀ ਲਿਖਤ ਵਿਚੋਂ ਇਹ ਜਨਮ-ਮਿਤੀ ਨਹੀਂ ਮਿਲਦੀ ਉਦੋਂ ਤਕ ਇਸੇ ਮਿਤੀ ਨੂੰ ਅਪਣਾ ਲਿਆ ਜਾਣਾ ਚਾਹੀਦਾ ਹੈ। ਇਸ ਅਨੁਸਾਰ ਇਹ ਮਿਤੀ 16 ਅਕਤੂਬਰ, 1670 ਈ. ਹੈ। ਇਸ ਹਿਸਾਬ ਨਾਲ ਗੁਰੂ ਗੋਬਿੰਦ ਸਿੰਘ ਜੀ ਤੋਂ ਬੰਦਾ ਸਿੰਘ ਬਹਾਦੁਰ ਸਿਰਫ 4-5 ਸਾਲ ਹੀ ਛੋਟੇ ਸਨ। ਗੁਰੂ ਜੀ ਵਲੋਂ ਗੁਰਿਆਈ ਗੱਦੀ ਦੀ ਸੰਭਾਲ ਸਮੇਂ ਇਨ੍ਹਾਂ ਦੀ ਉਮਰ 5-6 ਸਾਲ ਦੀ ਸੀ। ਬੰਦਾ ਸਿੰਘ (ਲਛਮਣ ਦੇਵ) ਬਚਪਨ ਵਿਚ ਕਿਸ ਸਮੇਂ ਗੁਰੂ ਗੋਬਿੰਦ ਸਿੰਘ ਜੀ ਪਾਸ ਆਇਆ ਅਤੇ ਇਹ ਆਨੰਦਪੁਰ ਸਾਹਿਬ ਵਿਖੇ ਆਇਆ ਸੀ ਜਾਂ ਪਾਉਂਟਾ ਸਾਹਿਬ ਵਿਖੇ ਆਇਆ ਸੀ ਇਸ ਬਾਰੇ ਸਪਸ਼ਟਤਾ ਨਹੀਂ ਹੈ। ਉਮਰ ਵੱਲ ਦੇਖ ਕੇ ਤਾਂ ਇਉਂ ਜਾਪਦਾ ਹੈ ਜਿਵੇਂ ਕਿ ਬੰਦਾ ਸਿੰਘ (ਲਛਮਣ ਦੇਵ) ਗੁਰੂ ਜੀ ਪਾਸ ਪਾਉਂਟਾ ਸਾਹਿਬ ਵਿਖੇ ਹੀ ਪਹੁੰਚਿਆ ਹੋਵੇਗਾ। ਆਨੰਦਪੁਰ ਸਾਹਿਬ ਤੋਂ ਪਾਉਂਟਾ ਸਾਹਿਬ ਵਿਖੇ ਰਿਹਾਇਸ ਦਾ ਤਬਾਦਲਾ ਕਰਨ ਪਿੱਛੇ ਵੀ ਇਹ ਗੱਲ ਇਕ ਕਾਰਨ ਹੋ ਸਕਦੀ ਹੈ ਕਿ ਉਥੇ ਬਹੁਤ ਵੱਡੀ ਗਿਣਤੀ ਵਿਚ ਨੌਜੁਆਨ ਪਹੁੰਚਦੇ ਹੋਣਗੇ। ਇਨ੍ਹਾਂ ਨੌਜੁਆਨਾਂ ਦੀ ਹਿਫਾਜ਼ਤ ਲਈ ਜਾਂ

ਇਨ੍ਹਾਂ ਨੂੰ ਔਰੰਗਜ਼ੇਬ ਦੀਆਂ ਨਿਗਾਹਾਂ ਤੋਂ ਬਚਾ ਕੇ ਰੱਖਣ ਲਈ ਹੀ ਪਾਉਂਟਾ ਸਾਹਿਬ ਵਿਖੇ ਜਾਣ ਦਾ ਇਕ ਕਾਰਨ ਹੋ ਸਕਦਾ ਹੈ। ਇਸ ਪੱਖੋਂ ਦੇਖਿਆ ਜਾਵੇ ਤਾਂ ਪਾਉਂਟਾ ਸਾਹਿਬ ਆਨੰਦਪੁਰ ਸਾਹਿਬ ਨਾਲੋਂ ਜ਼ਿਆਦਾ ਸੁਰੱਖਿਅਤ ਥਾਂ ਸੀ। ਆਨੰਦਪੁਰ ਸਾਹਿਬ ਮੁਗ਼ਲ ਸਾਮਰਾਜ ਦੀ ਹੱਦ ਉਪਰ ਹੀ ਸੀ ਅਤੇ ਸਰਹਿੰਦ ਤੋਂ ਨੇੜੇ ਪੈਂਦਾ ਸੀ ਜਦੋਂ ਕਿ ਪਾਉਂਟਾ ਸਾਹਿਬ ਮੁਗ਼ਲ ਸਾਮਰਾਜ ਦੀ ਹੱਦ ਤੋਂ ਬਹੁਤ ਦੂਰ ਸੀ ਅਤੇ ਪਹਾੜੀ ਰਿਆਸਤਾਂ ਦੇ ਵਿਚਕਾਰ ਸੀ। ਗੁਰੂ ਜੀ ਪਾਉਂਟਾ ਸਾਹਿਬ ਵਿਖੇ 1685 ਤੋਂ ਲੈ ਕੇ 1688 ਈ. ਤੱਕ ਰਹੇ ਸਨ। ਇਸ ਸਮੇਂ ਲਛਮਣ ਦੇਵ ਦੀ ਉਮਰ 15 ਤੋਂ ਲੈ ਕੇ 18 ਸਾਲਾਂ ਦੇ ਵਿਚਕਾਰ ਸੀ। ਇਹੀ ਉਮਰ ਕੱਚੀ ਉਮਰ ਹੁੰਦੀ ਹੈ। ਜਿੱਧਰ ਵੀ ਮਨ ਲੱਗਿਆ ਉਧਰੇ ਹੀ ਨੌਜੁਆਨ ਦੀਆਂ ਬਿਰਤੀਆਂ ਇਕਾਗਰ ਹੋ ਜਾਂਦੀਆਂ ਹਨ।

# ਗੁਰੂ ਸਾਹਿਬ ਦਾ ਨਾਂਦੇੜ ਪਹੁੰਚਣਾ ਅਤੇ ਬੰਦਾ ਸਿੰਘ ਬਹਾਦਰ ਦੀ ਨਿਯੁਕਤੀ

ਗੁਰੂ ਗੋਬਿੰਦ ਸਿੰਘ ਜੀ 1708 ਦੇ ਸਤੰਬਰ ਮਹੀਨੇ ਦੇ ਅਖੀਰ ਵਿਚ ਨਾਂਦੇੜ ਸਾਹਿਬ ਪਹੁੰਚੇ ਸਨ। ਜਿਵੇਂ ਕਿ ਪਹਿਲਾਂ ਵੀ ਲਿਖਿਆ ਜਾ ਚੁੱਕਿਆ ਹੈ ਕਿ ਜੋ ਧਾਰਨਾ ਗੁਰੂ ਗੋਬਿੰਦ ਸਿੰਘ ਜੀ ਅਤੇ ਬੰਦਾ ਸਿੰਘ ਬਹਾਦਰ ਦੇ ਮਿਲਾਪ ਦੀ ਹੁਣ ਤੱਕ ਪਰਚੱਲਤ ਹੈ ਉਹ ਮੰਨਣਯੋਗ ਨਹੀਂ ਹੈ। ਨਾ ਹੀ ਬੰਦਾ ਸਿੰਘ ਬਾਰੇ ਇਹ ਧਾਰਨਾ ਮੰਨਣਯੋਗ ਹੈ ਕਿ ਉਹ ਪਹਿਲਾਂ ਕੋਈ ਸਾਧੂ ਸੀ। ਕਿਉਂਕਿ ਇਸ ਤਰ੍ਹਾਂ ਦੀ ਜਾਣਕਾਰੀ ਜਿਨ੍ਹਾਂ ਵੀ ਲਿਖਤਾਂ ਵਿਚੋਂ ਮਿਲਦੀ ਹੈ ਉਹ ਲਿਖਤਾਂ ਮੰਨਣਯੋਗ ਨਹੀਂ ਹਨ। ਇਨ੍ਹਾਂ ਦਾ ਵੇਰਵਾ ਭੂਮਿਕਾ ਵਿਚ ਆ ਚੁੱਕਿਆ ਹੈ। ਬੰਦਾ ਸਿੰਘ ਦੇ ਮੁੱਢਲੇ ਜੀਵਨ ਬਾਰੇ ਵੀ ਪਹਿਲੇ ਪਾਠ ਵਿਚ ਲਿਖਿਆ ਜਾ ਚੁੱਕਿਆ ਹੈ। ਹੁਣ ਇਥੇ ਸਿਰਫ਼ ਸ਼ਾਹਜ਼ਾਦਾ ਮੁਅੱਜਮ (ਬਹਾਦੁਰ ਸ਼ਾਹ) ਦੀ ਫੌਜ ਵਿਚ ਸਿੱਖ ਸੈਨਾ ਹੋਣ ਦੀ ਗੱਲ ਕਰਦੇ ਹਾਂ।

ਗੁਰੂ ਗੋਬਿੰਦ ਸਿੰਘ ਜੀ ਦਾ ਇਕ ਹੁਕਮਨਾਮਾ ਸ਼ਾਹਜ਼ਾਦਾ ਆਜ਼ੀਮ ਦੀ ਸੰਗਤ ਦੇ ਨਾਂ ਹੈ। ਸ਼ਾਹਜ਼ਾਦਾ ਆਜ਼ੀਮ[1] ਬਹਾਦੁਰ ਸ਼ਾਹ ਬਾਦਸ਼ਾਹ ਦਾ ਪਹਿਲਾ ਨਾਂ ਸੀ। ਇਕ ਸਿੱਖ ਸੰਗਤ ਸਾਹਜ਼ਾਦਾ ਆਜ਼ੀਮ (ਮੁਅੱਜ਼ਮ) ਦੇ ਅਧੀਨ ਰਹਿੰਦੀ ਸੀ। ਦੂਜੇ ਸ਼ਬਦਾਂ ਵਿਚ ਸ਼ਾਹਜ਼ਾਦਾ ਆਜ਼ੀਮ ਦੀ ਸੰਗਤ ਨੂੰ ਸ਼ਾਹਜ਼ਾਦਾ ਆਜ਼ੀਮ ਦੀ ਸਿੱਖ ਰਜਮੈਂਟ ਵੀ ਕਿਹਾ ਜਾ ਸਕਦਾ ਹੈ। ਭਾਵ ਕਿ ਸ਼ਾਹਜ਼ਾਦਾ ਮੁਅੱਜ਼ਮ (ਆਜ਼ੀਮ) ਦੇ ਨਾਲ ਇਕ ਸਿੱਖ ਸੈਨਿਕ ਟੁਕੜੀ ਵੀ ਸੀ। ਇਸ ਦੀ ਪੁਸ਼ਟੀ ਕੇਸਰ ਸਿੰਘ ਛਿੱਬਰ ਵੀ ਕਰਦਾ ਹੈ। ਇਸ ਅਨੁਸਾਰ 'ਜਦੋਂ ਬਹਾਦਰ ਸ਼ਾਹ (ਸ਼ਾਹਜ਼ਾਦਾ ਮੁਅੱਜ਼ਮ) ਕਾਬੁਲ ਦਾ ਸੂਬੇਦਾਰ ਸੀ ਉਸ ਸਮੇਂ ਕੁਝ ਸਿੱਖ ਉਸ ਦੇ ਅਧੀਨ ਨੌਕਰ ਹੋ ਗਏ ਸਨ। ਇਨ੍ਹਾਂ ਸਿੱਖਾਂ ਨੂੰ ਗੁਰੂ ਜੀ ਦਾ ਹੁਕਮਨਾਮਾ ਮਿਲਿਆ ਸੀ ਜਿਸ ਵਿਚ ਬਾਦਸ਼ਾਹ ਦੇ ਲਸ਼ਕਰ ਵਿਚਲੇ ਖਾਲਸੇ ਨੂੰ ਸੰਬੋਧਨ ਕੀਤਾ ਗਿਆ ਸੀ। ਸਿੱਖਾਂ ਨੇ ਬਹਾਦੁਰ ਸ਼ਾਹ ਨੂੰ ਜਾ ਕੇ ਮੁਬਾਰਕਬਾਦ ਦਿਤੀ।[2] ਕੁਦਰਤੀ ਗੱਲ ਹੈ ਕਿ ਜਿਹੜੀ ਸਿੱਖ ਸੈਨਿਕ ਟੁਕੜੀ ਸਾਹਜ਼ਾਦਾ ਮੁਅੱਜ਼ਮ ਦੇ ਅਧੀਨ ਸੀ ਉਸ ਦਾ ਇਕ ਕਮਾਂਡਰ ਵੀ ਹੋਵੇਗਾ। ਇਹ ਕਮਾਂਡਰ ਹੀ ਬੰਦਾ ਸਿੰਘ ਬਹਾਦਰ ਸੀ। ਸ਼ਾਹਜ਼ਾਦੇ ਦੀ ਫੌਜ ਵਿਚ ਇਸ ਨੂੰ 'ਗੁਰੂ ਦਾ ਬੰਦਾ' ਅਤੇ ਸਿੱਖ ਸੈਨਾ ਨੂੰ 'ਗੁਰੂ ਦੀ ਸੰਗਤ' ਹੀ ਕਿਹਾ ਜਾਂਦਾ ਸੀ। ਸਰੂਪ ਦਾਸ ਭੱਲਾ ਨੇ ਵੀ ਆਪਣੀ ਲਿਖਤ ਵਿਚ ਇਕ ਐਸੇ ਬੰਦੇ ਦਾ ਜ਼ਿਕਰ ਕੀਤਾ ਹੈ ਜਿਹੜਾ ਗੁਰੂ ਜੀ ਦਾ ਵੀ ਪੱਕਾ ਸਿੱਖ ਸੀ ਅਤੇ ਬਹਾਦੁਰ ਸ਼ਾਹ ਦੀ ਫੌਜ ਵਿਚ ਬੜੇ ਉੱਚੇ ਰੁਤਬੇ ਵਾਲਾ ਵੀ ਸੀ। ਸਰੂਪ ਦਾਸ ਅਨੁਸਾਰ ਜਦੋਂ ਇਹ ਉੱਚੇ ਰੁਤਬੇ ਵਾਲਾ ਬੰਦਾ ਗੁਰੂ ਜੀ ਦੇ ਦਰਬਾਰ ਵਿਚ ਗੁਰੂ ਜੀ ਦੇ ਪਾਸ ਹੀ ਬੈਠਾ ਸੀ ਤਾਂ ਸਿੱਖ ਅੰਦਾਜ਼ਾ ਲਗਾਉਂਦੇ ਹਨ ਕਿ ਇਹ ਆਦਮੀ ਕੌਣ ਹੈ। ਫਿਰ ਗੁਰੂ ਜੀ ਸਿੱਖਾਂ ਨੂੰ ਆਪ ਹੀ ਦਸਦੇ ਹਨ ਕਿ ਤੁਸੀਂ ਇਸ ਨਾਲ ਐਵੇਂ ਹਾਸਾ-ਮਜ਼ਾਕ ਨਾ ਕਰੋ ਇਹ ਤਾਂ ਬਾਦਸ਼ਾਹ ਪਾਸ ਬਹੁਤ ਪਾਸ ਵੱਡੇ ਰੁਤਬੇ ਵਾਲਾ ਅਧਿਕਾਰੀ ਹੈ।[3]

ਜਦੋਂ ਔਰੰਗਜ਼ੇਬ ਦੀ ਮੌਤ ਬਾਅਦ, ਸ਼ਾਹਜ਼ਾਦਾ ਮੁਅੱਜ਼ਮ (ਆਜ਼ੀਮ) ਬਾਦਸ਼ਾਹ ਬਣ ਕੇ ਕਾਬੁਲ ਤੋਂ ਪੰਜਾਬ ਵਿਚੋਂ ਦੀ ਦਿੱਲੀ ਪਹੁੰਚਿਆ ਸੀ ਤਾਂ ਉਸ ਸਮੇਂ ਪੰਜਾਬ ਵਿਚੋਂ ਹੋਰ ਫੌਜ ਵੀ ਭਰਤੀ ਕੀਤੀ ਗਈ ਸੀ। ਬਹਾਦੁਰ ਸ਼ਾਹ ਨੇ ਪੰਜਾਬ (ਲਾਹੌਰ) ਦੇ ਗਵਰਨਰ ਮੁਨੱਈਅਮ ਖਾਨ ਨੂੰ ਆਪਣਾ ਪਰਧਾਨ ਮੰਤਰੀ ਬਣਾਇਆ ਸੀ। ਮੁਨੱਈਅਮ ਖਾਨ ਗੁਰੂ ਜੀ ਦਾ ਬਹੁਤ ਹੀ ਸ਼ਰਧਾਲੂ ਸੀ। ਅਸਲ ਵਿਚ, ਪਿੱਛੋਂ ਆਗਰੇ ਵਿਖੇ ਗੁਰੂ ਜੀ ਦੀ ਅਤੇ ਬਹਾਦੁਰ ਸ਼ਾਹ ਬਾਦਸ਼ਾਹ ਦੀ ਮੁਲਾਕਾਤ ਵੀ ਇਸੇ ਮੁਨੱਈਅਮ ਖਾਨ ਨੇ ਹੀ ਕਰਵਾਈ ਸੀ। ਜਦੋਂ ਬਹਾਦੁਰ ਸ਼ਾਹ ਕਾਬੁਲ ਤੋਂ ਚੱਲਿਆ ਸੀ ਤਾਂ ਉਸ ਨੇ ਮੁਨੱਈਅਮ ਖਾਨ ਨੂੰ ਪੰਜਾਬ ਵਿਚੋਂ ਹੋਰ ਫੌਜੀ ਭਰਤੀ ਕਰਨ ਵਾਸਤੇ ਕਿਹਾ ਸੀ। ਕਿਉਂਕਿ ਉਸ ਦੀ ਆਪਣੇ ਭਾਈਆਂ ਨਾਲ ਅਜੇ ਫੈਸਲਾਕੁਨ ਲੜਾਈ ਹੋਣੀ ਸੀ। ਮੁਨੱਈਅਮ ਖਾਨ ਕਿਉਂਕਿ ਗੁਰੂ ਜੀ ਦਾ ਸ਼ਰਧਾਲੂ ਸੀ ਇਸ ਲਈ ਉਸ ਵਲੋਂ ਸਿੱਖਾਂ ਦੀ ਹੋਰ ਭਰਤੀ ਕਰ ਲੈਣੀ ਸੁਭਾਵਕ ਸੀ। ਇਹ ਸਾਰੀ ਸਿੱਖ ਫੌਜ ਉਸ ਕਮਾਂਡਰ ਦੇ ਅਧੀਨ ਸੀ ਜਿਸ ਨੂੰ ਬਾਅਦ ਵਿਚ ਬੰਦਾ ਸਿੰਘ ਬਹਾਦੁਰ ਕਿਹਾ ਗਿਆ ਸੀ। ਸਿੱਖ ਪਰੰਪਰਾਵਾਂ ਵਿਚ ਅਤੇ ਕੁਝ ਸਿੱਖ ਲਿਖਤਾਂ ਵਿਚ ਇਹ ਗੱਲ ਵੀ ਲਿਖੀ ਮਿਲਦੀ ਹੈ ਕਿ ਜਿਹੜੀ ਲੜਾਈ ਬਹਾਦੁਰ ਸ਼ਾਹ ਦੀ ਆਪਣੇ ਭਾਈ ਤਾਰਾ ਆਜ਼ਮ ਨਾਲ ਜਾਜਊ ਦੇ ਸਥਾਨ ਤੇ ਹੋਈ ਸੀ ਉਸ ਵਿਚ ਗੁਰੂ ਗੋਬਿੰਦ ਸਿੰਘ ਜੀ ਵੀ ਸ਼ਾਮਲ ਹੋਏ ਸੀ। ਕਈ ਤਾਂ ਇਹ ਵੀ ਕਹਿੰਦੇ ਹਨ ਕਿ ਤਾਰਾ ਆਜ਼ਮ ਦੀ ਮੌਤ ਵੀ ਗੁਰੂ ਗੋਬਿੰਦ ਸਿੰਘ ਜੀ ਦੇ ਹੱਥੋਂ ਹੀ ਹੋਈ ਸੀ।[4] ਇਹ ਤਾਂ ਭਾਵੇਂ ਗੱਲ ਗਲਤ ਹੈ ਕਿ ਜਾਜਊ ਦੀ ਲੜਾਈ ਵਿਚ ਗੁਰੂ ਜੀ ਖੁਦ ਸ਼ਾਮਲ ਹੋਏ ਸਨ ਅਤੇ ਤਾਰਾ ਆਜ਼ਮ ਨੂੰ ਗੁਰੂ ਜੀ ਨੇ ਮਾਰਿਆ ਸੀ। ਪਰ ਇਸ ਗੱਲ ਨੂੰ ਇਕ ਹੋਰ ਤਰੀਕੇ ਨਾਲ ਇਉਂ ਜ਼ਰੂਰ ਬਿਆਨਿਆ ਜਾ ਸਕਦਾ ਹੈ ਕਿ ਜਿਹੜੀ ਸਿੱਖ ਸੈਨਾ ਬਹਾਦੁਰ ਸ਼ਾਹ ਨਾਲ ਸੀ ਅਤੇ ਜਿਹੜਾ ਉਸ ਦਾ ਕਮਾਂਡਰ ਸੀ, ਆਮ ਲੋਕਾਂ ਨੂੰ ਇਸ ਸਿੱਖ ਕਮਾਂਡਰ ਦਾ ਭੁਲੇਖਾ ਗੁਰੂ ਗੋਬਿੰਦ ਸਿੰਘ ਜੀ ਨਾਲ ਪੈਣ ਕਰਕੇ ਸਭ ਨੇ ਇਹੋ ਹੀ ਸੋਚਿਆ ਹੋਵੇਗਾ ਕਿ ਲੜਾਈ ਵਿਚ ਗੁਰੂ ਗੋਬਿੰਦ ਸਿੰਘ ਜੀ ਖੁਦ ਸ਼ਾਮਲ ਹੋਏ ਸੀ।

ਮਤਲਬ ਇਸ ਬਹਿਸ ਦਾ ਸਿਰਫ ਇਹ ਹੀ ਹੈ ਕਿ ਬਹਾਦੁਰ ਸ਼ਾਹ ਦੀ ਸ਼ਾਹੀ ਫੌਜ ਵਿਚ ਇਕ ਸਿੱਖ ਫੌਜ ਵੀ ਸੀ ਅਤੇ ਇਸ ਦਾ ਇਕ ਸਿੱਖ ਕਮਾਂਡਰ ਵੀ ਸੀ। ਬਾਦਸ਼ਾਹ ਵਲੋਂ ਗੁਰੂ ਜੀ ਨੂੰ ਆਗਰੇ ਤੋਂ ਅੱਗੇ ਰਾਜਪੂਤਾਨੇ ਅਤੇ ਦੱਖਣੀ ਰਿਆਸਤਾਂ ਵੱਲ ਆਪਣੇ ਨਾਲ ਲੈ ਜਾਣ ਦਾ ਇਕ ਸਭ ਤੋਂ ਵੱਡਾ ਕਾਰਨ ਵੀ ਇਹ ਸੀ ਕਿ ਬਾਦਸ਼ਾਹ ਦਾ ਵਿਚਾਰ ਸੀ ਕਿ ਜੇਕਰ ਗੁਰੂ ਜੀ ਉਸ ਦੇ ਲਸ਼ਕਰ ਨਾਲ ਹੋਣਗੇ ਤਾਂ ਵਿਸ਼ੇਸ਼ ਤੌਰ ਤੇ ਸਿੱਖ ਸੈਨਾ ਦੇ ਅਤੇ ਆਮ ਤੌਰ ਤੇ ਪੰਜਾਬੀ ਸੈਨਾ ਦੇ ਹੌਂਸਲੇ ਬੁਲੰਦ ਰਹਿਣਗੇ ਅਤੇ ਉਹ ਉਸ ਦੇ ਦੁਸ਼ਮਣਾਂ ਨਾਲ ਪੂਰੇ ਉਤਸ਼ਾਹ ਨਾਲ ਲੜ ਸਕਣਗੇ।

ਗੁਰੂ ਜੀ ਨਾਂਦੇੜ ਸਾਹਿਬ ਵਿਖੇ ਹੀ ਰਹਿੰਦੇ ਰਹੇ ਸਨ ਜਦੋਂ ਕਿ ਬਹਾਦੁਰ ਸ਼ਾਹ ਉਥੋਂ ਰਵਾਨਾਂ ਹੋ ਕੇ ਅੱਗੇ ਨੂੰ ਚੱਲ ਪਿਆ ਸੀ। ਇਨ੍ਹਾਂ ਹੀ ਦਿਨਾਂ ਵਿਚ ਖ਼ਬਰਾਂ ਫੈਲ ਗਈਆਂ ਸਨ ਕਿ ਗੁਰੂ ਜੀ ਨੂੰ ਕੁਝ ਪਠਾਣਾਂ ਨੇ ਗੰਭੀਰ ਰੂਪ ਵਿਚ ਜ਼ਖ਼ਮੀ ਕਰ ਦਿਤਾ ਹੈ। ਇਹ ਖ਼ਬਰ ਬਾਦਸ਼ਾਹ ਨੂੰ ਵੀ ਪਹੁੰਚਾਈ ਗਈ ਸੀ ਅਤੇ ਬਾਦਸ਼ਾਹ ਦੇ ਲਸ਼ਕਰ ਵਿਚਲੀ ਸਿੱਖ ਸੈਨਾ ਵਿਚ ਵੀ ਇਹ ਖ਼ਬਰ ਫੈਲ ਗਈ ਸੀ। ਗੁਰੂ ਜੀ ਦੇ ਇਲਾਜ ਲਈ ਬਾਦਸ਼ਾਹ ਨੇ ਵੀ ਵਧੀਆ ਤੋਂ ਵਧੀਆ ਡਾਕਟਰ (ਵੈਦ) ਭੇਜੇ ਸਨ। ਆਪਣੇ ਗੁਰੂ ਜੀ ਦੇ, ਗੰਭੀਰ ਰੂਪ ਵਿਚ ਜ਼ਖ਼ਮੀ ਹੋਣ ਤੇ, ਦਰਸ਼ਨ ਕਰਨ ਲਈ ਬਾਦਸ਼ਾਹ ਦੇ ਲਸ਼ਕਰ ਵਿਚਲੀ ਸਿੱਖ ਸੈਨਾ ਵੀ ਨਾਂਦੇੜ ਸਾਹਿਬ ਪਹੁੰਚ ਗਈ ਸੀ। ਇਸ ਸਿੱਖ ਸੈਨਾ ਦੀ ਗਿਣਤੀ ਘੱਟ-ਵੱਧ ਹੋ ਸਕਦੀ ਹੈ ਪਰ ਇਹ

ਗਿਣਤੀ ਨਿਸ਼ਚੇ ਹੀ ਹਜ਼ਾਰਾਂ ਵਿਚ ਹੀ ਹੋਵੇਗੀ। ਇਹ ਸਿੱਖ ਸੈਨਿਕ ਟੁਕੜੀ ਜਦੋਂ ਆਪਣੇ ਕਮਾਂਡਰ (ਬੰਦਾ ਸਿੰਘ ਬਹਾਦੁਰ) ਨਾਲ ਨਾਂਦੇੜ ਸਾਹਿਬ ਵਿਖੇ ਆਪਣੇ ਗੁਰੂ ਜੀ ਪਾਸ ਪਹੁੰਚੀ ਤਾਂ ਗੁਰੂ ਜੀ ਦੇ ਗੰਭੀਰ ਜ਼ਖ਼ਮੀ ਹੋਣ ਕਰਕੇ ਉਥੇ ਹੀ ਰਹੀ। ਇਸ ਗੱਲ ਦਾ ਗੁੱਸਾ ਅਤੇ ਰੰਜਸ਼ ਹੋਣੀ ਹਰ ਗੁਰਸਿੱਖ ਲਈ ਸੁਭਾਵਕ ਸੀ ਕਿ ਦੋ ਪਠਾਣਾਂ ਨੇ ਗੁਰੂ ਜੀ ਨੂੰ ਮਾਰੂ ਜ਼ਖ਼ਮ ਕੀਤੇ ਸਨ। ਇਹ ਵੀ ਹੋ ਸਕਦਾ ਹੈ ਕਿ ਸਿੱਖ ਸੰਗਤਾਂ ਨੇ ਜਾਂ ਇਸ ਸਿੱਖ ਫੌਜ ਨੇ ਪਰਚੰਡ ਰੂਪ ਵਿਚ ਆਪਣਾ ਪਰੱਤੀਕਰਮ ਵੀ ਦਿਖਾਇਆ ਹੋਵੇ। ਜ਼ਖ਼ਮੀ ਹੋਣ ਬਾਅਦ ਗੁਰੂ ਜੀ ਸਿਰਫ਼ ਚਾਰ ਕੁ ਦਿਨ ਹੀ ਜੀਵਤ ਰਹੇ ਹਨ। ਇਨ੍ਹਾਂ ਚਾਰ ਸੰਕਟਮਈ ਦਿਨਾਂ ਵਿਚ ਗੁਰੂ ਜੀ ਨੇ ਸਿੱਖ ਸੰਗਤਾਂ ਨਾਲ ਗੰਭੀਰ ਮਸਲੇ ਵਿਚਾਰੇ ਹੋਣਗੇ। ਸਿੱਖ ਸੈਨਾ ਦਾ ਕਮਾਂਡਰ ਨਿਸ਼ਚੇ ਹੀ ਗੁਰੂ ਜੀ ਦਾ ਪਰਖਿਆ ਹੋਇਆ ਅਠੱਤੀ ਸਾਲਾਂ ਦਾ ਭਰ ਜੁਆਨ ਜਰਨੈਲ ਸੀ। ਗੁਰੂ ਸਾਹਿਬ ਨੇ ਇਸ ਜਰਨੈਲ ਨੂੰ ਬੰਦਾ ਸਿੰਘ ਬਹਾਦੁਰ ਦੇ ਤਖੱਲਸ ਹੇਠ ਖਾਲਸੇ ਦਾ ਮੁੱਖੀ ਥਾਪਿਆ ਅਤੇ ਸਮੂਹ ਸਿੱਖ ਸੰਗਤ ਨੂੰ ਉਸ ਦਾ ਸਾਥ ਦੇਣ ਦੀ ਤਾਕੀਦ ਕੀਤੀ। ਹੋ ਸਕਦਾ ਹੈ ਕਿ ਪਹਿਲਾਂ ਬੰਦਾ ਸਿੰਘ ਨੂੰ ਸਿਰਫ 'ਗੁਰੂ ਦਾ ਬੰਦਾ' ਹੀ ਕਿਹਾ ਜਾਂਦਾ ਹੋਵੇ ਜਾਂ ਸਿਰਫ ਬੰਦਾ ਸਿੰਘ ਹੀ ਨਾਂ ਹੋਵੇ ਅਤੇ 'ਬਹਾਦੁਰ' ਦਾ ਖਿਤਾਬ ਸਿਰਫ ਖਾਲਸੇ ਦਾ ਨੇਤਾ ਨਿਯੁਕਤ ਕਰਨ ਸਮੇਂ ਹੀ ਦਿਤਾ ਹੋਵੇ। ਬੰਦਾ ਸਿੰਘ ਬਹਾਦੁਰ ਖੁਦ ਇਕ ਸੁਸਿੱਖਿਅਤ ਜਰਨੈਲ ਸੀ ਅਤੇ ਉਸ ਦੀ ਸਿੱਖ ਸੈਨਾ ਵੀ ਟਰੇਂਡ ਸ਼ਾਹੀ ਸੈਨਾ ਸੀ ਇਸ ਲਈ ਬੰਦਾ ਸਿੰਘ ਨੂੰ ਮੁਗਲ ਹਕੂਮਤ ਦੇ ਵਿਰੁੱਧ ਹਥਿਆਰਬੰਦ ਸੰਘਰਸ਼ ਕਰਨ ਲਈ ਕੋਈ ਮੁਸ਼ਕਲ ਨਹੀਂ ਆਈ। ਹਜ਼ਾਰਾਂ ਸੈਨਿਕ ਹਥਿਆਰਾਂ ਅਤੇ ਘੋੜਿਆਂ ਸਮੇਤ ਉਸ ਕੋਲ ਪਹਿਲੋਂ ਹੀ ਸਨ ਅਤੇ ਹਜ਼ਾਰਾਂ ਸਿੱਖ ਉਸ ਨਾਲ ਪੰਜਾਬ ਵਿਚੋਂ ਰਲ ਗਏ ਸਨ।

ਗੁਰੂ ਜੀ 8 ਅਕਤੂਬਰ, 1708 ਈ. ਨੂੰ ਜੋਤੀ-ਜੋਤ ਸਮਾਅ ਗਏ ਸਨ। ਬੰਦਾ ਸਿੰਘ ਬਹਾਦੁਰ ਗੁਰੂ ਜੀ ਦੇ ਅੰਤਮ ਸੰਸਕਾਰ ਦੀਆਂ ਸਭ ਰਸਮਾਂ ਪੂਰੀਆਂ ਕਰ ਕੇ ਅਤੇ ਭਾਈ ਦਯਾ ਸਿੰਘ ਅਤੇ ਭਾਈ ਧਰਮ ਸਿੰਘ ਦੇ ਨਾਲ ਕੁਝ ਸਿੰਘਾਂ ਨੂੰ ਗੁਰੂ ਜੀ ਦੇ ਅੰਗੀਠੇ ਦੀ ਦੇਖ-ਭਾਲ ਲਈ ਨਾਂਦੇੜ ਸਾਹਿਬ ਵਿਖੇ ਹੀ ਛੱਡ ਕੇ[5] ਪੂਰੀ ਤੇਜ਼ੀ ਨਾਲ ਆਪ ਸਰਬੱਤ ਖਾਲਸਾ ਵਹੀਰ ਨਾਲ ਪੰਜਾਬ ਨੂੰ ਰਵਾਨਾ ਹੋ ਗਿਆ ਸੀ। ਪੰਜਾਬ ਵਿਚ ਪਹੁੰਚ ਕੇ ਜੋ ਤਰਥੱਲੀ ਅਤੇ ਤਬਾਹੀ ਬੰਦਾ ਸਿੰਘ ਬਹਾਦੁਰ ਨੇ ਮਚਾਈ ਇਹ ਬਿਨਾਂ ਜ਼ਿਆਦਾ ਫੌਜੀ ਸ਼ਕਤੀ ਤੋਂ ਅਤੇ ਬਿਨਾਂ ਯੁੱਧ-ਨੀਤੀ ਦੀ ਸਮਝ ਤੋਂ ਹੋ ਹੀ ਨਹੀਂ ਸਕਦੀ ਸੀ। ਅਜਿਹੀ ਤਬਾਹੀ ਕਿਸੇ ਸਾਧ ਤੋਂ ਅੱਚਣਚੇਤ ਸਿੰਘ ਸਜੇ ਵਿਅੱਕਤੀ ਵਲੋਂ ਨਹੀਂ ਸੀ ਹੋ ਸਕਦੀ ਅਤੇ ਨਾ ਹੀ ਇਹ ਮੁੱਠੀ-ਪਰ ਸਿੰਘਾਂ ਵਲੋਂ ਹੀ ਹੋ ਸਕਦੀ ਸੀ।

ਕੁਝ ਇਕ ਲਿਖਤਾਂ ਵਿਚ ਐਸੇ ਵੇਰਵੇ ਮਿਲਦੇ ਹਨ ਜਿਵੇਂ ਕਿ ਗੁਰੂ ਗੋਬਿੰਦ ਸਿੰਘ ਜੀ ਨੇ ਬੰਦਾ ਸਿੰਘ ਬਹਾਦੁਰ ਨੂੰ ਆਪਣੇ ਜਿਉਂਦੇ-ਜੀਅ ਹੀ ਪੰਜਾਬ ਨੂੰ ਭੇਜ ਦਿੱਤਾ ਹੋਵੇ। ਭਾਈ ਸੰਤੋਖ ਸਿੰਘ, ਗਯਾਨੀ ਗਯਾਨ ਸਿੰਘ ਅਤੇ ਕੁਝ ਕੁ ਹੋਰ ਪਿਛਲੇਰੇ ਲੇਖਕ ਅਜਿਹੇ ਮੱਤ ਦੇ ਹਨ। ਇਹ ਗੱਲ ਉੱਕਾ ਹੀ ਗਲਤ ਹੈ। ਕੋਈ ਵੀ ਨੇਤਾ ਜਾਂ ਧਾਰਮਿਕ ਰਹਿਬਰ ਆਪਣੇ ਜਿਉਂਦੇ-ਜੀਅ ਆਪਣੇ ਉੱਤਰ-ਅਧਿਕਾਰੀ ਨੂੰ ਨਿਯੁਕਤ ਕਰਕੇ ਆਪਣੇ ਤੋਂ ਦੂਰ ਨਹੀਂ ਭੇਜਦਾ। ਸਿਰਫ ਉਸੇ ਹਾਲਾਤ ਵਿਚ ਹੀ ਜਿਉਂਦਿਆਂ ਆਪਣੇ ਉੱਤਰ-ਅਧਿਕਾਰੀ ਦੀ ਨਿਯੁਕਤੀ ਕੀਤੀ ਜਾਂਦੀ ਹੈ ਜਦੋਂ ਕਿ ਪਹਿਲਾ ਨੇਤਾ ਤੁਰਨ-ਫਿਰਨ ਤੋਂ ਅਸਮਰਥ ਹੋ ਗਿਆ ਹੋਵੇ ਤੇ ਜਾਂ ਕਿਸੇ ਗੰਭੀਰ ਬਿਮਾਰੀ ਵਿਚੋਂ ਠੀਕ ਹੋਣ ਦੀ ਉਮੀਦ ਨਾ ਹੋਵੇ। ਇਸ ਤਰ੍ਹਾਂ ਦੀ

ਸਥਿਤੀ ਵਿਚ ਹੀ ਸਿਰਫ ਉੱਤਰ-ਅਧਿਕਾਰੀ ਦੀ ਨਿਯੁਕਤੀ ਕੀਤੀ ਜਾਂਦੀ ਹੈ ਅਤੇ ਉਸ ਨੂੰ ਆਪਣੇ ਤੋਂ ਦੂਰ ਨਹੀਂ ਭੇਜਿਆ ਜਾਂਦਾ। ਦਸਾਂ ਗੁਰੂ ਸਾਹਿਬਾਨਾਂ ਦੀ ਨਿਯੁਕਤੀ ਦਾ ਕੰਮ ਭਾਵੇਂ ਪਹਿਲੇ ਗੁਰੂ ਸਾਹਿਬਾਨ ਵਲੋਂ ਆਪਣੇ ਜਿਉਂਦੇ-ਜੀਅ ਹੀ ਹੁੰਦਾ ਰਿਹਾ ਸੀ ਪਰ ਉਨ੍ਹਾਂ ਉੱਤਰ-ਅਧਿਕਾਰੀਆਂ ਨੇ ਇਕ ਗੁਰੂ ਦੇ ਤੌਰ ਤੇ ਕੰਮ ਕਰਨ ਦੀ ਸ਼ੁਰੂਆਤ ਸਿਰਫ ਪਹਿਲੇ ਗੁਰੂ ਦੇ ਜੋਤੀ-ਜੋਤ ਸਮਾਉਣ ਤੋਂ ਬਾਅਦ ਹੀ ਕੀਤੀ ਸੀ।

ਗੁਰੂ ਗੋਬਿੰਦ ਸਿੰਘ ਜੀ ਦੀ ਅਜੇ ਮਸਾਂ 42 ਸਾਲ ਦੀ ਹੀ ਉਮਰ ਸੀ। ਉਨ੍ਹਾਂ ਦਾ ਸਰੀਰ ਵੀ ਰਿਸ਼ਟ-ਪੁਸ਼ਟ ਸੀ। ਕੋਈ ਐਸੀ ਬਿਮਾਰੀ ਵੀ ਨਹੀਂ ਸੀ ਜਿਸ ਵਿਚੋਂ ਠੀਕ ਹੋਣ ਦੀ ਉਮੀਦ ਨਾ ਹੋਵੇ। ਇਹ ਤਾਂ ਸਿਰਫ ਇਕ ਅਚਣਚੇਤ ਵਾਪਰੀ ਘਟਨਾ ਸੀ। ਗੁਰੂ ਜੀ ਨੂੰ ਅਚਾਨਕ ਹੀ ਗੰਭੀਰ ਰੂਪ ਵਿਚ ਜ਼ਖ਼ਮੀ ਕਰ ਦਿੱਤਾ ਗਿਆ ਸੀ। ਇਨ੍ਹਾਂ ਜ਼ਖ਼ਮਾਂ ਵਿਚੋਂ ਗੁਰੂ ਜੀ ਦੇ ਠੀਕ ਹੋਣ ਦੀ ਉਮੀਦ ਨਹੀਂ ਸੀ। ਹਮਲੇ ਵਿਚੋਂ ਗੁਰੂ ਜੀ ਬਚ ਜਰੂਰ ਗਏ ਸਨ ਪਰ ਉਹ ਮਸਾਂ ਤਿੰਨ-ਚਾਰ ਦਿਨ ਹੀ ਬਤੀਤ ਕਰ ਸਕੇ ਸਨ ਕਿ ਜ਼ਖ਼ਮਾਂ ਨੇ ਗੁਰੂ ਜੀ ਨੂੰ ਸੁਰਜੀਤ ਨਹੀਂ ਹੋਣ ਦਿੱਤਾ। ਇਸ ਲਈ ਅਚਾਨਕ ਹੀ ਐਸਾ ਸਮਾਂ ਪੈਦਾ ਹੋ ਗਿਆ ਸੀ ਕਿ ਪੰਥ ਨੂੰ ਗੁਰੂ ਜੀ ਕੋਲੋਂ ਵਿਛੜਨਾ ਪਿਆ ਸੀ। ਐਸੀ ਹਾਲਤ ਵਿਚ ਗੁਰੂ ਜੀ ਨੇ ਬੰਦਾ ਸਿੰਘ ਬਹਾਦਰ ਦੀ ਖਾਲਸੇ ਦੇ ਸੰਸਾਰਕ ਨੇਤਾ ਹੋਣ ਦੀ ਨਿਯੁਕਤੀ ਕੀਤੀ ਸੀ। ਬੰਦਾ ਸਿੰਘ ਬਹਾਦਰ ਗੁਰੂ ਜੀ ਦੇ ਅੰਤਮ ਸੰਸਕਾਰ ਦੀਆਂ ਸਾਰੀਆਂ ਰਸਮਾਂ ਪੂਰੀਆਂ ਕਰਕੇ ਹੀ ਨਾਂਦੇੜ ਤੋਂ ਰਵਾਨਾ ਹੋਇਆ ਸੀ। ਨਾ ਹੀ ਤਾਂ ਬੰਦਾ ਸਿੰਘ ਬਹਾਦਰ ਆਪਣੇ ਜ਼ਖ਼ਮੀ ਹੋਏ ਗੁਰੂ ਨੂੰ ਛੱਡ ਕੇ ਹੀ ਆ ਸਕਦਾ ਸੀ ਅਤੇ ਨਾ ਹੀ ਗੁਰੂ ਜੀ ਨੇ ਉਸ ਨੂੰ ਉਦੋਂ ਤਕ ਆਪਣੇ ਤੋਂ ਪਰੇ ਭੇਜਣਾ ਹੀ ਸੀ ਜਦੋਂ ਤਕ ਸਰੀਰਕ ਰੂਪ ਵਿਚ ਜੀਵਤ ਸਨ।

ਇਹ ਤਾਂ ਸੀ ਇਕ ਦਲੀਲ ਅਤੇ ਤਰਕ ਦੀ ਗੱਲ। ਆਉ ਹੁਣ ਕੁਝ ਲਿਖਤੀ ਗਵਾਹੀਆਂ ਦੀ ਗੱਲ ਕਰੀਏ। ਦੋ ਐਸੀਆਂ ਲਿਖਤੀ ਗਵਾਹੀਆਂ ਮਿਲਦੀਆਂ ਹਨ ਜਿਹੜੀਆਂ ਬੰਦਾ ਸਿੰਘ ਬਹਾਦੁਰ ਦੀਆਂ ਸਮਕਾਲੀ ਹਨ। ਇਕ ਹੈ ਅਖਬਾਰ-ਏ-ਦਰਬਾਰ-ਏ-ਮੁਅੱਲਾ ਦੀ ਅਤੇ ਦੂਸਰੀ ਹੈ ਭਾਈ ਚਾਉਪਾ ਸਿੰਘ ਦੇ ਰਹਿਤਨਾਮੇ ਦੀ। ਅਖ਼ਬਾਰ-ਏ-ਦਰਬਾਰ-ਏ-ਮੁਅੱਲਾ ਵਿਚ ਬੰਦਾ ਸਿੰਘ ਬਹਾਦੁਰ ਬਾਰੇ ਜਿਹੜੀ ਸਭ ਤੋਂ ਪਹਿਲੀ ਜਾਣਕਾਰੀ ਦਿੱਤੀ ਗਈ ਉਹ ਹੈ 31 ਜਨਵਰੀ, 1709 ਤੋਂ ਲੈ ਕੇ 20 ਫਰਵਰੀ, 1710 ਤਕ ਦੇ ਸਮੇਂ ਦੀ।[6] ਇਹ ਸਮਾਂ ਤਕਰੀਬਨ ਇਕ ਸਾਲ ਦਾ ਬਣਦਾ ਹੈ। ਇਹ ਖ਼ਬਰ ਬੰਦਾ ਸਿੰਘ ਬਹਾਦੁਰ ਦੀਆਂ ਪਹਿਲੇ ਸਾਲ ਵਿਚ ਕੀਤੀਆਂ ਗਈਆਂ ਕਾਰਵਾਈਆਂ ਦਾ ਖੁਲਾਸਾ ਹੈ। ਭਾਵ ਕਿ ਇਸ ਖਬਰ-ਖੁਲਾਸੇ ਅਨੁਸਾਰ ਬੰਦਾ ਸਿੰਘ ਨੇ ਆਪਣੀਆਂ ਕਾਰਵਾਈਆਂ 31 ਜਨਵਰੀ ਨੂੰ ਜਾਂ ਇਸ ਤੋਂ ਬਾਅਦ ਹੀ ਸੁਰੂ ਕੀਤੀਆਂ ਸਨ। ਇਸ ਦੀ ਰੌਸ਼ਨੀ ਵਿਚ ਦੇਖਿਆਂ ਸਮਝਿਆ ਜਾ ਸਕਦਾ ਹੈ ਕਿ, ਗੁਰੂ ਸਾਹਿਬ ਜੋਤੀ-ਜੋਤ ਸਮਾਏ ਸੀ 8 ਅਕਤੂਬਰ, 1708 ਨੂੰ ਪਰ ਬੰਦਾ ਸਿੰਘ ਦੀਆਂ ਕਾਰਵਾਈਆਂ ਸੁਰੂ ਹੁੰਦੀਆਂ ਹਨ 31 ਜਨਵਰੀ, 1709 ਨੂੰ। ਇਸ ਮਿਤੀ ਤੋਂ ਪਹਿਲਾਂ ਦੀ ਕਿਸੇ ਵੀ ਕਾਰਵਾਈ ਬਾਰੇ ਕਿਸੇ ਵੀ ਲਿਖਤ ਵਿਚ ਕੋਈ ਵੀ ਜਾਣਕਾਰੀ ਨਹੀਂ ਹੈ।

ਦੂਜੀ ਗਵਾਹੀ ਹੈ ਭਾਈ ਚਾਉਪਾ ਸਿੰਘ ਦੇ ਰਹਿਤਨਾਮੇ ਦੀ। ਜਿਸ ਬਿਆਨ ਵਿਚ ਗੁਰੂ ਜੀ ਨੂੰ ਬੰਦਾ ਸਿੰਘ ਬਾਰੇ ਗੱਲ ਕਰਦਿਆਂ ਦਿਖਾਇਆ ਗਿਆ ਹੈ ਭਾਵੇਂ ਇਹ ਗੱਲਬਾਤ ਤਲਵੰਡੀ ਸਾਬੋ ਵਿਖੇ ਭਾਈ ਡੱਲ ਸਿੰਘ ਨਾਲ ਹੋਈ ਦਿਖਾਈ ਹੈ ਜਿਸ ਕਰਕੇ ਇਹ ਗੱਲਬਾਤ ਅਣ-ਇਤਿਹਾਸਕ ਜਿਹਾ ਰੂਪ ਧਾਰ ਲੈਂਦੀ ਹੈ ਪਰ ਇਸ ਦਾ ਇਹ ਵਾਕ ਸਾਰੀ ਗੱਲ ਨੂੰ ਸਪਸ਼ਟ ਕਰ ਦਿੰਦਾ ਹੈ ਕਿ "ਬੰਦਾ ਅਸਾਡੇ

ਅਸਵਾਰੇ (ਜੋਤੀ-ਜੋਤ) ਕੀਤਿਆਂ ਨਉਂ ਦਿਨ ਅਤੇ ਨਉਂ ਮਹੀਨਿਓਂ ਪਾਛੇ ਪ੍ਰਗਟ ਹੋਸੀ।"[7] ਗੱਲ ਸਪਸ਼ਟ ਹੈ ਕਿ ਬੰਦਾ ਸਿੰਘ ਗੁਰੂ ਜੀ ਦੇ ਜੋਤੀ-ਜੋਤ ਸਮਾਉਣ ਤੋਂ ਨੌਂ ਦਿਨ ਤੇ ਨੌਂ ਮਹੀਨੇ ਪਿੱਛੋਂ ਪਰਗਟ ਹੋਇਆ ਸੀ। ਭਾਵੇਂ ਬੰਦਾ ਸਿੰਘ ਦੀਆਂ ਕਾਰਵਾਈਆਂ ਇਤਨੇ ਸਮੇਂ ਬਾਅਦ ਸ਼ੁਰੂ ਹੋਈਆਂ ਜਾਂ ਨਾ ਹੋਈਆਂ ਇਹ ਇਕ ਅਲੱਗ ਵਿਸ਼ਾ ਹੈ ਪਰ ਇਸ ਨਾਲ ਇਹ ਗੱਲ ਜ਼ਰੂਰ ਸਾਬਤ ਹੁੰਦੀ ਹੈ ਕਿ ਬੰਦਾ ਸਿੰਘ ਗੁਰੂ ਜੀ ਦੇ ਜੋਤੀ-ਜੋਤ ਸਮਾਉਣ ਤੋਂ ਬਾਅਦ ਹੀ ਨਾਂਦੇੜ ਤੋਂ ਰਵਾਨਾ ਹੋਇਆ ਸੀ।

ਫਲਸਰੂਪ ਬੰਦਾ ਸਿੰਘ ਬਹਾਦੁਰ ਆਪਣੇ ਪੂਰੇ ਲਾਓ-ਲਸ਼ਕਰ ਨਾਲ ਪੈਂਡਾ ਤਹਿ ਕਰਦਾ ਹੋਇਆ ਸਿੱਧਾ ਰੋਹਤਕ ਦੇ ਇਲਾਕੇ ਵਿਚ ਪਹੁੰਚਿਆ। ਇਹ ਸਾਰਾ ਇਲਾਕਾ ਹਿੰਦੂ ਆਬਾਦੀ ਵਾਲਾ ਸੀ ਅਤੇ ਰਾਜਪੂਤ ਸਿਆਸਤਾਂ ਵਾਲਾ ਸੀ। ਰਾਜਪੂਤਾਨੇ ਵਲੋਂ ਬੰਦਾ ਸਿੰਘ ਦੀ ਸਿੱਖ ਸੈਨਾ ਰੋਹਤਕ ਅਤੇ ਸੋਨੀਪਤ ਵਿਚਕਾਰ ਸਥਿਤ ਖਰਖੋਂਦਾ ਪਰਗਣੇ ਵਿਚ ਪਰਵੇਸ਼ ਕਰਕੇ, ਸੇਹਰ-ਖੰਡਾ ਨਾਂ ਦੇ ਦੋ ਜੁੜਵੇਂ ਪਿੰਡਾਂ ਦੀ ਜੂਹ ਵਿਚ ਪਹੁੰਚ ਕੇ, ਆਪਣਾ ਪਹਿਲਾ ਪੜਾਅ ਕਰਕੇ ਅਗਲਾ ਪਰਬੰਧ ਕਰਨ ਲਈ ਰੁਕੀ। ਸੇਹਰੀ-ਖੰਡਾ ਦੋ ਜੁੜਵੇਂ ਪਿੰਡ ਹਨ ਅਤੇ ਇਕ ਦੂਜੇ ਤੋਂ ਪੰਜ ਕੁ ਕਿਲੋਮੀਟਰ ਦੀ ਵਿੱਥ ਤੇ ਹਨ। ਜੇ ਪਟਿਆਲੇ ਵਲੋਂ ਦਿੱਲੀ ਨੂੰ ਜਾਇਆ ਜਾਵੇ ਤਾਂ ਮੁਰਥਲ ਉਤਰ ਕੇ ਸੋਨੀਪਤ ਜਾਣਾ ਪਵੇਗਾ। ਸੋਨੀਪਤ ਤੋਂ ਅਠਾਰਾਂ ਕਿਲੋਮੀਟਰ ਦੀ ਵਿੱਥ ਤੇ ਖਰਖੋਂਦਾ ਕਸਬਾ ਸਥਿਤ ਹੈ। ਇਹ ਸੋਨੀਪਤ ਦੀ ਤਹਿਸੀਲ ਹੈ। ਖਰਖੋਂਦਾ ਤੋਂ ਚੌ-ਰੁੱਖਾ ਰਾਹੀਂ ਗਿਆਰਾਂ ਕਿਲੋਮੀਟਰ ਦੀ ਵਿੱਥ ਤੇ ਸੇਹਰੀ ਪਿੰਡ ਹੈ। ਇਸ ਤੋਂ ਪੰਜ ਕਿਲੋਮੀਟਰ ਅੱਗੇ ਖੰਡਾ ਹੈ। ਇਥੇ ਬੰਦਾ ਸਿੰਘ ਬਹਾਦੁਰ ਦੀ ਕੋਈ ਵੀ ਯਾਦਗਾਰ ਨਹੀਂ ਹੈ। ਇਹ ਜਾਟ ਆਬਾਦੀ ਵਾਲੇ ਪਿੰਡ ਸਨ। ਇਥੇ ਹੀ ਡਾਕੂਆਂ ਦੇ ਇਕ ਟੋਲੇ ਨੇ ਰਾਤ ਨੂੰ ਇਨ੍ਹਾਂ ਪਿੰਡਾਂ ਨੂੰ ਲੁੱਟਣ ਦੀ ਸਕੀਮ ਬਣਾਈ ਸੀ। ਪਰ ਬੰਦਾ ਸਿੰਘ ਬਹਾਦੁਰ ਦੀ ਸੈਨਾ ਵਲੋਂ ਇਨ੍ਹਾਂ ਪਿੰਡਾਂ ਵਿਚ ਡੇਰਾ ਲਾ ਲੈਣ ਕਰਕੇ ਡਾਕੂਆਂ ਦਾ ਟੋਲਾ ਇਨ੍ਹਾਂ ਪਿੰਡਾਂ ਨੂੰ ਲੁੱਟ ਨਹੀਂ ਸਕਿਆ। ਸਿੰਘਾਂ ਨੇ ਡਾਕੂਆਂ ਨੂੰ ਮਾਰ ਭਜਾਇਆ ਸੀ। ਇਸ ਨਾਲ ਸੇਹਰੀ-ਖੰਡਾ ਦੇ ਲੋਕ ਖਾਲਸਾ ਸੈਨਾ ਦੇ ਹਮਦਰਦ ਹੋ ਗਏ ਸਨ ਅਤੇ ਉਨ੍ਹਾਂ ਨੇ ਕਾਫ਼ੀ ਰਸਦ-ਪਾਣੀ ਇਕੱਠਾ ਕਰਕੇ ਖਾਲਸਾ ਸੈਨਾ ਨੂੰ ਦਿਤਾ ਸੀ। ਬੰਦਾ ਸਿੰਘ ਨੇ ਸਭ ਨੂੰ ਜ਼ੁਲਮ ਦੇ ਖਿਲਾਫ਼ ਲੜਨ ਲਈ ਪਰੇਰਿਆ ਅਤੇ ਆਪਣੀ ਰੱਖਿਆ ਆਪ ਕਰਨ ਦੀ ਤਾਕੀਦ ਕੀਤੀ।

ਇਥੇ ਹੀ ਸੇਹਰੀ-ਖੰਡਾ ਦੀ ਜੂਹ ਵਿਚ ਬੰਦਾ ਸਿੰਘ ਨੂੰ ਭੇਸ ਬਦਲ ਕੇ ਜਾ ਰਹੇ ਲੁਬਾਣੇ ਵਪਾਰੀਆਂ ਦਾ ਇਕ ਵਹੀਰ ਮਿਲਿਆ। ਬੰਦਾ ਸਿੰਘ ਨੂੰ ਇਸ ਵਹੀਰ ਦੇ ਬੰਦਿਆਂ ਦੀਆਂ ਬਹੁਰੂਪੀ ਸ਼ਕਲਾਂ ਵਿਚੋਂ ਕੁਝ ਨਕਸ਼ ਇਸ ਤਰ੍ਹਾਂ ਦੇ ਦਿਖਾਈ ਦਿੱਤੇ ਸਨ ਜਿਨ੍ਹਾਂ ਤੋਂ ਇਨ੍ਹਾਂ ਦੇ ਸਿੱਖ ਵਪਾਰੀ ਹੋਣ ਦਾ ਸ਼ੱਕ ਪੈਂਦਾ ਸੀ। ਬੰਦਾ ਸਿੰਘ ਨੇ ਇਨ੍ਹਾਂ ਵਪਾਰੀ ਵਹੀਰ ਦੇ ਲੋਕਾਂ ਨੂੰ ਆਪਣੇ ਪਾਸ ਬੁਲਾਇਆ ਅਤੇ ਪੁੱਛਿਆ ਕਿ ਉਹ ਕੌਣ ਹਨ? ਵਪਾਰੀਆਂ ਨੇ ਇਸ ਡਰੋਂ ਕਿ ਕਿਤੇ ਲੈਣੇ ਦੇ ਦੇਣੇ ਨਾ ਪੈ ਜਾਣ, ਆਪਣੀ ਪਛਾਣ ਸਹੀ ਤੌਰ ਤੇ ਨਹੀਂ ਦੱਸੀ। ਕਿਉਂਕਿ ਉਹ ਆਪਣੀ ਪਛਾਣ ਸਹੀ ਨਹੀਂ ਦਸਦੇ ਸਨ ਅਤੇ ਬੰਦਾ ਸਿੰਘ ਉਨ੍ਹਾਂ ਦੇ ਮੂੰਹੋਂ ਹੀ ਸਹੀ ਪਛਾਣ ਜਾਣਨੀ ਚਾਹੁੰਦਾ ਸੀ ਇਸ ਲਈ ਜਦੋਂ ਦੋ ਤਿੰਨ ਵਾਰ ਪੁੱਛਣ ਤੇ ਲੁਬਾਣੇ ਵਪਾਰੀਆਂ ਨੇ ਆਪਣੀ ਪਛਾਣ ਸਹੀ ਤੌਰ ਤੇ ਨਾ ਦੱਸੀ ਤਾਂ ਬੰਦਾ ਸਿੰਘ ਨੇ ਕੁਝ ਵਧੇਰੇ ਸਖਤਾਈ ਨਾਲ ਜਾਣਨਾ ਚਾਹਿਆ। ਇਸ ਤਰ੍ਹਾਂ ਉਹ ਵਪਾਰੀ ਆਪਣੀ ਸਹ ਪਛਾਣ ਦੇਣ ਲਗ ਪਏ। ਜਦ ਉਨ੍ਹਾਂ ਨੇ ਕਿਹਾ ਕਿ 'ਉਹ ਸਿੱਖ ਵਪਾਰੀ ਹਨ। ਸੱਚ ਇਸ ਕਰਕੇ ਨਹੀਂ ਬੋਲਦੇ ਕਿ ਉਹ ਨਿਰਬਲ ਹਨ ਤੁਰਕ

ਬਹੁਤ ਤਾਕਤਵਰ ਹਨ।' ਬੰਦਾ ਸਿੰਘ ਨੇ ਕਿਹਾ ਕਿ 'ਸੱਚ ਬੋਲੋ ਕਿ ਤੁਸੀਂ ਸਭ ਸਿੱਖ ਹੋ। ਤੁਹਾਡੇ ਵਲੋਂ ਆਪਣੇ ਆਪ ਨੂੰ ਸਿੱਖ ਕਹਿਣ ਨਾਲ ਮੁੱਖ ਪਵਿੱਤਰ ਹੁੰਦਾ ਹੈ। ਬੰਦਾ ਸਿੰਘ ਬਹਾਦੁਰ ਤੁਹਾਡੇ ਨਾਲ ਹੈ ਜਾਓ ਆਪਣਾ ਮਾਲ-ਅਸਬਾਬ ਵੇਚ ਕੇ ਅਤੇ ਹਥਿਆਰ ਖਰੀਦ ਕੇ ਮੇਰੇ ਪਾਸ ਆ ਜਾਓ।' ਇਹ ਸੁਣ ਕੇ ਲੁਬਾਣੇ ਵਪਾਰੀ ਵਾਪਸ ਪੰਜਾਬ ਵਿਚ ਆ ਗਏ। ਉਨ੍ਹਾਂ ਨੇ ਆਪਣੇ ਪਰਿਵਾਰਾਂ ਨੂੰ ਦੂਰ ਪਹਾੜਾਂ ਵਿਚ ਛੁਪਾ ਕੇ ਛੱਡ ਦਿੱਤਾ ਅਤੇ ਆਪ ਆਪਣਾ ਮਾਲ-ਅਸਬਾਬ ਵੇਚ ਕੇ ਹਥਿਆਰਾਂ ਸਮੇਤ ਬੰਦਾ ਸਿੰਘ ਬਹਾਦੁਰ ਨਾਲ ਆ ਰਲੇ।'[8]

ਇਸ ਗੱਲ ਦੀ ਪੁਸ਼ਟੀ 'ਅਖ਼ਬਾਰ-ਏ-ਦਰਬਾਰ-ਏ-ਮੁਅੱਲਾ' ਵਿਚਲੀਆਂ ਖ਼ਬਰਾਂ ਤੋਂ ਵੀ ਹੁੰਦੀ ਹੈ। ਇਕ ਖ਼ਬਰ ਵਿਚ ਬਾਦਸ਼ਾਹ ਨੂੰ ਦੱਸਿਆ ਗਿਆ ਸੀ ਕਿ "ਕੁਝ ਲੋਕਾਂ ਨੇ ਹਥਿਆਰ ਅਤੇ ਘੋੜੇ ਬਾਗੀਆਂ ਨੂੰ ਦੇਣ ਲਈ ਖਰੀਦੇ ਹਨ। ਇਹ ਸਮਾਨ ਉਹ ਪਹਾੜਾਂ ਰਾਹੀਂ ਲੈ ਕੇ ਗਏ ਸਨ। ਜੇ ਕਿਸੇ ਨੇ ਉਨ੍ਹਾਂ ਨੂੰ ਰੋਕਣ ਦੀ ਕੋਸ਼ਿਸ਼ ਕੀਤੀ ਤਾਂ ਉਨ੍ਹਾਂ ਨੇ ਅੱਗੋਂ ਬਹਾਨਾ ਲਾਉਂਦੇ ਹੋਏ ਕਿਹਾ ਸੀ ਕਿ ਉਹ ਇਹ ਸਭ ਕੁਝ ਇਸ ਇਲਾਕੇ ਦੇ ਹਾਕਮ ਲਈ ਹੀ ਲਿਜਾ ਰਹੇ ਹਨ। ਬਾਦਸ਼ਾਹ ਨੇ ਇਸ ਸਾਰੇ ਮਾਮਲੇ ਦੀ ਪੜਤਾਲ ਕਰਨ ਦਾ ਅਤੇ ਕਾਰਵਾਈ ਕਰਨ ਦਾ ਹੁਕਮ ਦਿੱਤਾ ਹੈ।"[9]

ਇਸ ਤਰ੍ਹਾਂ ਬੰਦਾ ਸਿੰਘ ਬਹਾਦਰ ਦੇ ਰਾਜਨੀਤਕ ਜੀਵਨ ਦਾ ਇਕ ਇਤਿਹਾਸਕ ਤੱਥ ਹੈ ਕਿ ਉਸ ਨੇ ਵਣਜਾਰਿਆਂ ਅਤੇ ਲੁਬਾਣਿਆਂ ਨੂੰ ਨਾ ਕੇਵਲ ਸਿੱਖ ਹੀ ਬਣਾਇਆ ਸਗੋਂ ਹਥਿਆਰ ਫੜਾ ਕੇ ਹਕੂਮਤ ਦੇ ਖਿਲਾਫ ਵੀ ਖੜ੍ਹਾ ਕੀਤਾ ਸੀ। ਉਸ ਸਮੇਂ ਦੀਆਂ ਸਰਕਾਰੀ ਖ਼ਬਰਾਂ ਵਿਚ ਅਚਾਨਕ ਹੀ ਵਣਜਾਰਿਆਂ ਦਾ ਜ਼ਿਕਰ ਆਉਣ ਲੱਗ ਪਿਆ ਸੀ। ਇਹ ਲੋਕ ਵਪਾਰੀ ਸਨ ਤੇ ਸਿਰਫ ਵਪਾਰ ਦਾ ਹੀ ਕੰਮ ਕਰਦੇ ਸਨ। ਇਨ੍ਹਾਂ ਦੇ ਕਾਫਲਿਆਂ ਦੇ ਕਾਫਲੇ ਦੂਰ-ਦੁਰਾਡੇ ਦੇ ਦੇਸ਼ਾਂ ਵਿਚ ਚੱਕਰ ਲਗਾ ਆਉਂਦੇ ਸਨ। ਇਨ੍ਹਾਂ ਪਾਸ ਸੈਂਕੜੇ ਗੱਡਿਆਂ, ਊਠਾਂ, ਘੋੜਿਆਂ ਅਤੇ ਖੱਚਰਾਂ ਦੇ ਕਾਫਲੇ ਹੁੰਦੇ ਸਨ। ਇਹ ਲੋਕ ਲਗਾਤਾਰ ਸਾਲਾਂਬੱਧੀ ਆਪਣੇ ਘਰਾਂ ਤੋਂ ਬਾਹਰ ਰਹਿੰਦੇ ਸਨ। ਆਮ ਤੌਰ ਤੇ ਇਹ ਲੋਕ ਸ਼ਾਹੀ ਫੌਜਾਂ ਨੂੰ ਰਸਦ ਵਗੈਰਾ ਮੁਹੱਈਆ ਕਰਦੇ ਰਹਿੰਦੇ ਸਨ। ਬੁਨਿਆਦੀ ਤੌਰ ਤੇ ਇਹ ਸਿੱਖ ਧਰਮ ਦੇ ਪੈਰੋਕਾਰ ਸਨ ਪਰ ਆਮ ਤੌਰ ਤੇ ਇਹ ਭੇਸ਼ ਬਦਲਾ ਕੇ ਹੀ ਬਾਹਰਲੇ ਰਾਜਾਂ ਵਿਚ ਵਿਚਰਦੇ ਸਨ। ਬੰਦਾ ਸਿੰਘ ਬਹਾਦਰ ਨੇ ਪੰਜਾਬ ਪਹੁੰਚਣ ਸਮੇਂ ਸਭ ਤੋਂ ਪਹਿਲਾਂ ਇਨ੍ਹਾਂ ਲੋਕਾਂ ਨੂੰ ਆਪਣੀ ਸੈਨਾ ਨਾਲ ਜੋੜਿਆ। ਸਰਕਾਰੀ ਖਬਰਾਂ ਵਿਚ ਵਣਜਾਰਿਆਂ ਦਾ ਵਾਰ ਵਾਰ ਜ਼ਿਕਰ ਆਉਣ ਦਾ ਕਾਰਨ ਹੀ ਇਹ ਸੀ ਕਿ ਇਹ ਬੰਦਾ ਸਿੰਘ ਬਹਾਦਰ ਦੀ ਸੈਨਾ ਨਾਲ ਮਿਲ ਗਏ ਸਨ। ਇਕ ਖ਼ਬਰ ਵਿਚ ਇਹ ਜ਼ਿਕਰ ਆਇਆ ਹੈ ਕਿ 'ਮੁਲਤਾਨ ਦੇ ਨੇੜਿਉਂ, ਚਾਲੀ ਨਾਨਕ-ਪੰਥੀ ਵਣਜਾਰਿਆਂ ਨੂੰ ਪਕੜ ਕੇ ਦਿੱਲੀ ਲਿਆਂਦਾ ਗਿਆ ਹੈ। ਕੋਤਵਾਲ ਸਰਬਰਾਹ ਖ਼ਾਨ ਨੂੰ ਹੁਕਮ ਦਿਤਾ ਗਿਆ ਹੈ ਕਿ ਜੇਕਰ ਇਹ ਵਣਜਾਰੇ ਇਸਲਾਮ ਕਬੂਲ ਨਹੀਂ ਕਰਦੇ ਤਾਂ ਇਨ੍ਹਾਂ ਨੂੰ ਕਤਲ ਕਰ ਦੇਣਾ ਚਾਹੀਦਾ ਹੈ।'[10]

ਬੰਦਾ ਸਿੰਘ ਬਹਾਦਰ ਦਾ ਸਮਕਾਲੀ ਲੇਖਕ ਖਾਫ਼ੀ ਖਾਂ ਲਿਖਦਾ ਹੈ ਕਿ "ਇਹ ਵਣਜਾਰੇ ਜਿਹੜੇ ਕਿ ਪੰਜਾਬ ਵਿਚ ਸਿੱਖ ਧਰਮ ਦੇ ਅਤੇ ਸਿੱਖ ਲਹਿਰ ਦੇ ਵਫਾਦਾਰ ਹਨ ਹਰ ਸਮੇਂ ਹੀ ਸਿੱਖਾਂ ਨੂੰ ਰਾਸ਼ਨ ਮੁਹੱਈਆ ਕਰਨ ਦੇ ਕੰਮ ਵਿਚ ਲੱਗੇ ਰਹਿੰਦੇ ਹਨ। ਭਾਵੇਂ ਕਿ ਸਿੱਖ ਕਿਲ੍ਹਿਆਂ ਵਿਚ ਵੀ ਘਿਰੇ ਕਿਉਂ ਨਾ ਬੈਠੇ ਹੋਣ। ਕਿਲ੍ਹਿਆਂ ਵਿਚ ਘਿਰੇ ਹੋਣ ਦੀ ਸੂਰਤ ਵਿਚ ਸਿੱਖ ਕਿਲ੍ਹੇ ਦੀਆਂ ਕੰਧਾਂ ਉਪਰੋਂ ਇਨ੍ਹਾਂ ਵਣਜਾਰਿਆਂ

ਦੇ ਕਾਫ਼ਲਿਆਂ ਵਲ ਕੱਪੜੇ ਸੁੱਟ ਦਿੰਦੇ ਸਨ। ਇਹ ਵਣਜਾਰੇ ਉਨ੍ਹਾਂ ਕੱਪੜਿਆਂ ਵਿਚ ਰਾਸ਼ਨ ਵਗ਼ੈਰਾ ਬੰਨ੍ਹ ਕੇ ਉਪਰੋਂ ਲਮਕਾਈਆਂ ਰੱਸੀਆਂ ਨਾਲ ਬੰਨ੍ਹ ਦਿੰਦੇ ਸਨ ਜਿਨ੍ਹਾਂ ਰਾਹੀਂ ਸਿੱਖ ਬੰਨ੍ਹੇ ਹੋਏ ਸਮਾਨ ਨੂੰ ਉਪਰ ਚੁੱਕ ਲੈਂਦੇ ਸਨ।"[11]

ਇਕ ਹੋਰ ਖ਼ਬਰ ਵਿਚ ਦੱਸਿਆ ਗਿਆ ਹੈ ਕਿ 'ਬਹੁਤੇ ਵਣਜਾਰੇ ਨਾਨਕ-ਪੂਜ ਹਨ ਅਤੇ ਖਾਲਸਾ ਮਹਿਲ ਦੇ ਜ਼ਿੰਮੀਦਾਰਾਂ ਦਯਾ, ਧੰਮਾਂ ਅਤੇ ਹੀਰਾ ਚੰਦ ਦੇ ਤਾਲੁੱਕੇ ਵਿਚ ਰਹਿ ਰਹੇ ਹਨ। ਇਹ ਵਣਜਾਰੇ ਬਾਗ਼ੀ ਸਿੱਖਾਂ ਲਈ ਸੂਹੀਆਂ ਦਾ ਕੰਮ ਕਰਦੇ ਹਨ, ਬੰਦਾ ਸਿੰਘ ਦੀ ਸੈਨਾ ਲਈ ਅਨਾਜ ਅਤੇ ਗੋਲੀ ਸਿੱਕਾ ਮੁਹੱਈਆ ਕਰਦੇ ਹਨ। ਬਾਦਸ਼ਾਹ ਨੇ ਲਾਹੌਰ ਦੇ ਨਾਜ਼ਿਮ, ਕਾਂਗੜਾ ਦੇ ਫੌਜਦਾਰ ਅਤੇ ਪਹਾੜੀ ਇਲਾਕਿਆਂ ਦੇ ਜ਼ਿੰਮੀਦਾਰਾਂ ਦੇ ਨਾਂ ਫ਼ੁਰਮਾਨ ਜਾਰੀ ਕੀਤੇ ਹਨ ਕਿ ਵਣਜਾਰਿਆਂ ਨੂੰ ਇਨ੍ਹਾਂ ਇਲਾਕਿਆਂ ਵਿਚੋਂ ਦੀ ਲੰਘਣ ਨਹੀਂ ਦੇਣਾ ਚਾਹੀਦਾ। ਜੇਕਰ ਉਹ ਪਕੜੇ ਜਾਣ ਤਾਂ ਉਨ੍ਹਾਂ ਨੂੰ ਸਖ਼ਤ ਸਜ਼ਾ ਦਿੱਤੀ ਜਾਣੀ ਚਾਹੀਦੀ ਹੈ। ਇਸ ਤਰ੍ਹਾਂ ਕਰਨ ਲਈ ਬਾਗੀਆਂ ਦੀ ਲਹਿਰ ਵੀ ਦਬਾਈ ਜਾ ਸਕੇਗੀ ਅਤੇ ਉਨ੍ਹਾਂ ਲਈ ਅਨਾਜ ਦਾ ਮਿਲਣਾ ਵੀ ਬੰਦ ਹੋ ਸਕੇਗਾ। ਬਾਦਸ਼ਾਹ ਨੇ ਇਸ ਦੀ ਪੂਰਤੀ ਲਈ ਜ਼ਰੂਰੀ ਹਦਾਇਤਾਂ ਜਾਰੀ ਕਰ ਦਿੱਤੀਆਂ ਹਨ।'[12] ਇਨ੍ਹਾਂ ਖਬਰਾਂ ਤੋਂ ਸਾਬਤ ਹੁੰਦਾ ਹੈ ਕਿ ਬੰਦਾ ਸਿੰਘ ਬਹਾਦੁਰ ਨੇ ਇਸ ਕਦਰ ਇਨ੍ਹਾਂ ਵਣਜਾਰੇ ਅਤੇ ਲੁਬਾਣੇ ਜਿਹੇ ਸਿੱਖਾਂ ਨੂੰ ਆਪਣੀ ਲਹਿਰ ਨਾਲ ਜੋੜ ਲਿਆ ਸੀ। ਇਹ ਗੱਲ ਵੀ ਸਾਬਤ ਕਰਦੀ ਹੈ ਕਿ ਬੰਦਾ ਸਿੰਘ ਪਹਿਲਾਂ ਫੌਜ ਵਿਚ ਸੀ। ਫੌਜ ਵਿਚ ਹੋਣ ਕਰ ਕੇ ਹੀ ਉਸ ਨੂੰ ਅਨਾਜ ਮੁਹੱਈਆ ਕਰਨ ਵਾਲੇ ਵਣਜਾਰਿਆਂ ਬਾਰੇ ਪਤਾ ਸੀ।

ਇਥੋਂ ਸਿਹਰ-ਖੰਡੇ ਤੋਂ ਹੀ ਬੰਦਾ ਸਿੰਘ ਨੇ ਪੰਜਾਬ ਦੇ ਵੱਖ ਵੱਖ ਸਰਦਾਰਾਂ ਦੇ ਨਾਂ ਪੱਤਰ ਲਿਖੇ ਜਿਨ੍ਹਾਂ ਵਿਚ ਛੇਤੀ ਤੋਂ ਛੇਤੀ ਹਥਿਆਰਬੰਦ ਹੋ ਕੇ ਆਉਣ ਦੀ ਤਾਕੀਦ ਕੀਤੀ ਹੋਈ ਸੀ। ਇਨ੍ਹਾਂ ਪੱਤਰਾਂ ਦੇ ਜਵਾਬ ਵਿਚ ਸਿੱਖ ਧੜਾ-ਧੜ ਬੰਦਾ ਸਿੰਘ ਪਾਸ ਪਹੁੰਚਣੇ ਸ਼ੁਰੂ ਹੋ ਗਏ। ਸਾਰੇ ਪੰਜਾਬ ਵਿਚ ਇਹ ਖ਼ਬਰ ਜੰਗਲ ਦੀ ਅੱਗ ਵਾਂਗ ਫੈਲ ਗਈ ਸੀ ਕਿ ਗੁਰੂ ਗੋਬਿੰਦ ਸਿੰਘ ਨੇ ਆਪਣਾ ਇਕ ਬੰਦਾ ਭੇਜਿਆ ਹੈ ਜਿਸ ਨੇ ਹਕੂਮਤ ਦੇ ਖਿਲਾਫ਼ ਜੰਗਾਂ ਕਰਨੀਆਂ ਹਨ। ਸਿੱਖਾਂ ਨੂੰ ਜੋ ਵੀ ਮਿਲਿਆ ਉਹ ਉਹੀ ਕੁਝ ਲੈ ਕੇ ਤੁਰ ਪਿਆ। ਕੋਈ ਵੀ ਐਸਾ ਸਿੱਖ ਨੌਜੁਆਨ ਨਹੀਂ ਸੀ ਜੋ ਆਪਣੇ ਘਰ ਰਿਹਾ ਹੋਵੇ। ਗੰਡਾਸੇ, ਬਰਛੇ, ਤਲਵਾਰਾਂ ਅਤੇ ਟਾਕੂਏ-ਕੁਹਾੜੀਆਂ ਲੈ ਕੇ ਹੀ ਸਿੱਖਾਂ ਦੇ ਵਹੀਰ ਸਿਹਰ-ਖੰਡੇ ਵੱਲ ਨੂੰ ਚੱਲ ਪਏ ਸਨ। ਬੰਦਾ ਸਿੰਘ ਬਹਾਦੁਰ ਦੇ ਬਹੁਤ ਨੇੜੇ ਦੇ ਸਮੇਂ ਦਾ ਲੇਖਕ ਕੇਸਰ ਸਿੰਘ ਛਿੱਬਰ ਲਿਖਦਾ ਹੈ:

> ਸਿੰਘਾਂ ਦੀਆਂ ਫੌਜਾਂ ਬਹੁਤ ਹੋਇ ਗਈਆਂ।
> ਸੰਗਤਾਂ ਭੀ ਦੂਰ ਦੂਰ ਦੀਆਂ ਦੀਦਾਰ ਨੂੰ ਆਵਤ ਭਈਆਂ।
> ਸਿੰਘਾਂ ਨੂੰ ਬੰਦਾ ਇਹ ਕਹੇ
> ਗ਼ਰੀਬ ਦੀ ਰੱਖਿਆ ਕਰੋ ਗਭਰੂ ਨਾ ਕੋਈ ਰਹੇ।
> ਪਾਪ ਤਜੋ ਧਰਮ ਚਾਲ ਰਾਜੁ ਕਰੋ।
> ਵੈਰ ਗੁਰੂ ਦਾ ਲੀਜੋ ਮਲੇਛ ਕੋ ਮਾਰ ਮਕਬਰੇ ਢਾਹਿ ਧਰੋ।[13]

ਸਿੰਘਾਂ ਦੇ ਵਹੀਰਾਂ ਦੇ ਵਹੀਰ ਬੰਦਾ ਸਿੰਘ ਨਾਲ ਰਲਣ ਲਈ ਚੱਲ ਪਏ ਸਨ। ਜਿਨ੍ਹਾਂ ਸਿੱਖ ਮੁਖੀਆਂ ਦੇ ਨਾਂ ਸਾਨੂੰ ਲਿਖਤਾਂ ਵਿਚੋਂ ਮਿਲਦੇ ਹਨ ਉਹ ਇਸ ਤਰ੍ਹਾਂ ਹਨ। ਸਿੰਘਾਂ ਦੀ ਸਕਰੌਂਦੀ ਤੋਂ

ਆਲੀ ਸਿੰਘ ਤੇ ਮਾਲੀ ਸਿੰਘ, ਭਾਈਕਿਆਂ ਤੋਂ ਭਾਈ ਫਤਿਹ ਸਿੰਘ, ਭਾਈ ਰੂਪਾ ਤੇ ਭਾਈ ਕਰਮ ਸਿੰਘ, ਫੂਲਕੀਆਂ ਘਰਾਣੇ ਵਿਚੋਂ ਚੌਧਰੀ ਰਾਮਾ ਤੇ ਤਿਲੋਕਾ, ਬਰਾੜਾਂ ਦੇ ਕਬੀਲੇ, ਭੁੱਲਰ, ਢਿੱਲੋਂ, ਧਾਲੀਵਾਲ, ਮੰਡੇਰ, ਰੰਧਾਵੇ, ਆਦਿ ਸਾਰੇ ਜੱਟ ਕਬੀਲੇ, ਆਪੋ ਆਪਣੇ ਮੁਖੀਆਂ ਨਾਲ ਚੱਲ ਪਏ ਸਨ। ਮਾਝੇ ਅਤੇ ਦੁਆਬੇ ਤੋਂ ਵੱਡੇ ਵੱਡੇ ਕਾਫ਼ਲੇ ਇਕੱਠੇ ਹੋ ਕੇ ਤੁਰ ਪਏ ਸਨ। ਮਾਲਵੇ ਵਿਚੋਂ ਤਾਂ ਸਿੰਘਾਂ ਲਈ ਜਾਣਾ ਸੌਖਾ ਸੀ ਕਿਉਂਕਿ ਉਨ੍ਹਾਂ ਲਈ ਬੰਦਾ ਸਿੰਘ ਨੇੜੇ ਵੀ ਸੀ ਅਤੇ ਉਹ ਸਿੱਧੇ ਰਸਤਿਆਂ ਵਿਚੋਂ ਦੀ ਬਿਨਾਂ ਕਿਸੇ ਰੋਕ-ਟੋਕ ਦੇ ਪਹੁੰਚ ਸਕਦੇ ਸਨ। ਇਹ ਗੱਲ ਮਾਝੇ ਅਤੇ ਦੁਆਬੇ ਦੇ ਸਿੰਘਾਂ ਲਈ ਨਹੀਂ ਸੀ। ਇਕ ਤਾਂ ਉਹ ਬੰਦਾ ਸਿੰਘ ਕੋਲੋਂ ਬਹੁਤ ਦੂਰ ਸਨ। ਦੂਸਰਾ ਉਨ੍ਹਾਂ ਦੇ ਰਸਤਿਆਂ ਵਿਚ ਦਰਿਆ ਪੈਂਦੇ ਸਨ। ਬੰਦਾ ਸਿੰਘ ਦੀ ਆਮਦ ਸੁਣ ਕੇ ਹਕੂਮਤ ਨੇ ਚਾਰੇ ਪਾਸੇ ਫ਼ੌਜੀ ਗਸ਼ਤਾਂ ਤੇਜ਼ ਕਰ ਦਿੱਤੀਆਂ ਸਨ ਅਤੇ ਹਰ ਮੁੱਖ ਮਾਰਗ ਤੇ ਫੌਜੀ ਪਹਿਰੇ ਲਗਾ ਦਿੱਤੇ ਗਏ ਸਨ। ਮੁਗਲ ਫੌਜਾਂ ਨੇ ਦਰਿਆਵਾਂ ਦੇ ਪੱਤਣ ਰੋਕ ਰੱਖੇ ਸਨ। ਇਸ ਨਾਲ ਮਾਝੇ ਅਤੇ ਦੁਆਬੇ ਦੇ ਸਿੰਘ ਜੱਥੇ ਕੀਰਤਪੁਰ ਸਾਹਿਬ ਦੇ ਨੇੜੇ ਸਤਲੁਜ ਦਰਿਆ ਦੇ ਸੱਜੇ ਕੰਢੇ ਤੇ ਆ ਕੇ ਇਕੱਠੇ ਹੋ ਕੇ ਖੜ੍ਹ ਗਏ ਸਨ। ਅਗਲੇ ਕੰਢੇ ਤੇ ਮੁਗ਼ਲ ਫੌਜਾਂ ਰਾਹ ਰੋਕੀ ਖੜੀਆਂ ਸਨ। ਸਿੰਘਾਂ ਦਾ ਇਕੱਠ ਤਾਂ ਬਹੁਤ ਵੱਡਾ ਸੀ ਪਰ ਉਹ ਇਕ ਨੇਤਾ ਦੀ ਅਗਵਾਈ ਵਿਚ ਨਹੀਂ ਸਨ। ਵੱਡੇ ਇਕੱਠ ਕਰਕੇ ਹੀ ਇਧਰਲੇ ਕੰਢੇ ਤੇ ਖੜ੍ਹੀ ਮੁਗਲ ਫੌਜ ਨੇ ਉਨ੍ਹਾਂ ਉਪਰ ਹਮਲਾ ਨਹੀਂ ਕੀਤਾ ਸੀ। ਉਧਰ ਸਿੰਘ ਇਸ ਭੈਅ ਅਧੀਨ ਖੜੇ ਰਹੇ ਸਨ ਕਿ ਉਹ ਬੰਦਾ ਸਿੰਘ ਤੋਂ ਬਿਨਾਂ ਕਿਵੇਂ ਲੜਨਗੇ ਅਤੇ ਇਧਰ ਮੁਗਲ ਫੌਜ ਇਤਨੇ ਵੱਡੇ ਇਕੱਠ ਦੀ ਤਾਕਤ ਤੋਂ ਡਰਦੀ ਰੁਕੀ ਖੜ੍ਹੀ ਸੀ। ਇਸ ਦੋਚਿੱਤੀ ਦੇ ਮਾਹੌਲ ਵਿਚ ਸਿੰਘਾਂ ਦੇ ਇਕੱਠ ਨੇ ਕੁਝ ਵਲ-ਵਲੇਵੇਂ ਪਾ ਕੇ ਆਪਣੇ ਕੁਝ ਆਦਮੀ ਬੰਦਾ ਸਿੰਘ ਵੱਲ ਚੋਰੀ-ਛੁਪੇ ਭੇਜੇ। ਇਨ੍ਹਾਂ ਨੇ ਬੰਦਾ ਸਿੰਘ ਪਾਸ ਪਹੁੰਚ ਕੇ ਸਾਰੀ ਗੱਲ ਦੱਸੀ ਕਿ ਉਹ ਕਿਸ ਤਰ੍ਹਾਂ ਨਾਲ ਆ ਕੇ ਮਿਲ ਸਕਦੇ ਹਨ। ਬੰਦਾ ਸਿੰਘ ਨੇ ਉਨ੍ਹਾਂ ਨੂੰ ਕਿਹਾ ਕਿ ਉਹ ਖੁਦ ਸਰਹਿੰਦ ਵੱਲ ਵੱਧਦਾ ਆ ਰਿਹਾ ਹੈ ਜਿਉਂ ਹੀ ਉਹ ਠੀਕ ਸਮਝੇਗਾ ਉਦੋਂ ਹੀ ਉਨ੍ਹਾਂ ਵੱਲ ਬੰਦੇ ਭੇਜ ਕੇ ਉਨ੍ਹਾਂ ਨੂੰ ਆਉਣ ਲਈ ਕਹਿ ਦੇਵੇਗਾ। ਲੇਕਿਨ ਉਹ ਸਾਰੇ ਬੰਦਾ ਸਿੰਘ ਦੇ ਅਗਲੇ ਹੁਕਮਾਂ ਤਕ ਉਥੇ ਹੀ ਟਿਕੇ ਰਹਿਣ। ਕੀਰਤਪੁਰ ਸਾਹਿਬ ਅਤੇ ਸਿਹਰ-ਖੰਡੇ ਦਾ ਫਸਾਲਾ ਕਾਫੀ ਦੂਰੀ ਦਾ ਸੀ। ਵਿਚਕਾਰ ਰੋਪੜ, ਸਰਹਿੰਦ ਅਤੇ ਸਮਾਣੇ ਜੈਸੀਆਂ ਬਹੁਤ ਮਜ਼ਬੂਤ ਮੁਗ਼ਲ ਸੈਨਿਕ ਚੌਂਕੀਆਂ ਸਨ ਇਸ ਲਈ ਬਜਾਏ ਇਸ ਦੇ ਕਿ ਸਤਲੁਜ ਦੇ ਕੰਢੇ ਤੇ ਰੁਕਿਆ ਦਲ ਇਕੱਲਾ ਹੀ ਮੁਗ਼ਲ ਫੌਜਾਂ ਨਾਲ ਉਲਝ ਪਏ ਉਹ ਬੰਦਾ ਸਿੰਘ ਦੇ ਨੇੜੇ ਆਉਣ ਦੀ ਉਡੀਕ ਕਰਨ ਲੱਗਾ। ਸੇਹਰੀ ਖੰਡੇ ਦੀ ਜੂਹ ਵਿਚ ਬੰਦਾ ਸਿੰਘ ਬਹਾਦੁਰ ਪਾਸ ਮਾਲਵੇ ਵਿਚੋਂ ਆਏ ਸਿੰਘਾਂ ਦਾ ਪੂਰਾ ਇਕੱਠ ਹੋ ਗਿਆ ਸੀ। ਸਿੰਘ ਮਾਰੋ ਮਾਰ ਕਰਦੇ ਹੋਏ ਬੰਦਾ ਸਿੰਘ ਪਾਸ ਇਕੱਠੇ ਹੋ ਰਹੇ ਸਨ।

ਅਸਲ ਵਿਚ ਬੰਦਾ ਸਿੰਘ ਬਹਾਦੁਰ ਦੇ ਪੰਜਾਬ ਵਿਚ ਪਹੁੰਚਣ ਨਾਲ ਹੀ ਸਾਰੇ ਸਿੱਖ ਜਗਤ ਵਿਚ ਇਕ ਨਵੀਂ ਕਿਸਮ ਦਾ ਜੋਸ਼ ਭਰਿਆ ਗਿਆ ਸੀ। ਜਿਉਂ ਹੀ ਸਿੱਖ ਮੁਖੀਆਂ ਨੂੰ ਬੰਦਾ ਸਿੰਘ ਬਹਾਦੁਰ ਦੇ ਲਿਖਤੀ ਜਾਂ ਜੁਬਾਨੀ ਸੁਨੇਹੇ ਮਿਲੇ ਤਿਉਂ ਹੀ ਸਿੱਖ ਆਪ-ਮੁਹਾਰੇ ਹੋਏ ਬੰਦਾ ਸਿੰਘ ਨਾਲ ਰਲਣ ਲਈ ਚੱਲ ਪਏ ਸਨ। ਗੁਰੂ ਸਾਹਿਬ ਨੂੰ ਤਲਵੰਡੀ ਸਾਬੋ (ਪੰਜਾਬ) ਤੋਂ ਚੱਲਿਆਂ ਨੂੰ ਤਕਰੀਬਨ ਦੋ ਸਾਲਾਂ ਦਾ ਸਮਾਂ ਹੋ ਗਿਆ ਸੀ। ਸਿੱਖ ਜਗਤ ਗੁਰੂ ਜੀ ਤੋਂ ਬਗੈਰ ਇਕ ਕਿਸਮ ਦਾ ਯਤੀਮ ਜਿਹਾ ਹੋਇਆ ਮਹਿਸੂਸ ਕਰ ਰਿਹਾ ਸੀ। ਫਿਰ ਗੁਰੂ ਜੀ ਦੇ ਜੋਤੀ-ਜੋਤ ਸਮਾਉਣ ਦੀ ਦੁਖਦਾਈ ਖਬਰ ਨੇ ਸਮੁੱਚੇ ਸਿੱਖ ਜਗਤ ਨੂੰ ਝੰਜੋੜ ਸੁੱਟਿਆ ਸੀ। ਜੋਤੀ-ਜੋਤ ਸਮਾਉਣ ਦੀ ਗੱਲ ਪਠਾਣਾ ਦੇ ਹਮਲੇ ਨਾਲ ਸਬੰਧਤ ਸੀ।

ਸਿੱਖ ਜਗਤ ਨੂੰ ਇਸ ਗੱਲ ਦਾ ਵੀ ਗੁੱਸਾ ਸੀ ਕਿ ਗੁਰੂ ਜੀ ਦੇ ਜੋਤੀ-ਜੋਤ ਸਮਾਉਣ ਵਿਚ ਜਿਸ ਪਠਾਣੀ ਹਮਲੇ ਦਾ ਹੱਥ ਸੀ ਅਤੇ ਇਸ ਪਠਾਣੀ ਹਮਲੇ ਪਿੱਛੇ ਉਹ ਮੁਗਲ ਹਕੂਮਤ ਦਾ ਹੱਥ ਵੀ ਸਮਝਦੇ ਸਨ। ਸਿੱਖ ਆਪਣੇ ਗੁਰੂ ਜੀ ਦੀ ਬੇਮੌਕਾ-ਮੌਤ ਦੇ ਗੁੱਸੇ ਨਾਲ ਭਰੇ-ਪੀਤੇ ਬੈਠੇ ਸਨ। ਇਸ ਕਰਕੇ ਜਿਉਂ ਹੀ ਉਨ੍ਹਾਂ ਨੂੰ ਇਹ ਖ਼ਬਰਾਂ ਮਿਲੀਆਂ ਕਿ ਗੁਰੂ ਜੀ ਵਲੋਂ ਖਾਲਸਾ ਪੰਥ ਦਾ ਨੇਤਾ ਨਿਯੁਕਤ ਕੀਤਾ ਹੋਇਆ ਪੂਰੇ ਲਾਓ-ਲਸ਼ਕਰ ਨਾਲ ਪੰਜਾਬ ਵਿਚ ਪਹੁੰਚ ਗਿਆ ਹੈ ਤਾਂ ਉਹ ਜਿਥੇ ਵੀ ਅਤੇ ਜਿਸ ਤਰ੍ਹਾਂ ਵੀ ਖੜ੍ਹੇ ਸਨ ਉਸੇ ਤਰ੍ਹਾਂ ਆਪਣੇ ਗੁਰੂ ਦੇ ਨਿਯੁਕਤ ਕੀਤੇ ਬੰਦਾ ਸਿੰਘ ਵਲ ਤੁਰ ਪਏ ਸਨ। ਇਹ ਇਕ ਕਿਸਮ ਦਾ ਇਨਕਲਾਬ ਸੀ। ਜਿਸ ਵੀ ਸਿੱਖ ਕੋਲ ਜੋ ਕੁਝ ਵੀ ਸੀ ਉਸ ਨੇ ਉਸ ਨੂੰ ਵੇਚ ਕੇ ਘੋੜਾ ਅਤੇ ਹਥਿਆਰ ਖਰੀਦੇ ਅਤੇ ਜੱਥਿਆਂ ਦੇ ਰੂਪ ਵਿਚ ਸਿਹਰ-ਖੰਡੇ ਵਲ ਨੂੰ ਰਵਾਨਾ ਹੋ ਗਏ ਸਨ ਕਿਉਂਕਿ ਬੰਦਾ ਸਿੰਘ ਬਹਾਦੁਰ ਆਪਣੇ ਲਾਓ-ਲਸ਼ਕਰ ਨਾਲ ਸਿਹਰ-ਖੰਡੇ ਡੇਰਾ ਲਗਾਈ ਖੜ੍ਹਾ ਸੀ। ਸਿਹਰ-ਖੰਡਾ ਤੋਂ ਅੱਗੇ ਉਤਰ-ਪੱਛਮ ਵਲ ਸਰਹਿੰਦ ਦੇ ਸੂਬੇ ਦੀ ਹੱਦ ਸ਼ੁਰੂ ਹੁੰਦੀ ਸੀ। ਬੰਦਾ ਸਿੰਘ ਬਹਾਦਰ ਪੂਰੀ ਤਾਕਤ ਨਾਲ ਹੀ ਸਰਹਿੰਦ ਦੇ ਸੂਬੇ ਵਿਚ ਦਾਖ਼ਲ ਹੋਣਾ ਚਾਹੁੰਦਾ ਸੀ।

ਧਨਾਢ ਸਿੱਖਾਂ ਨੇ ਆਪਣੇ ਵਲੋਂ ਘੋੜੇ ਅਤੇ ਹਥਿਆਰ ਇਕੱਠੇ ਕਰਕੇ ਉਨ੍ਹਾਂ ਸਿੱਖਾਂ ਦੀਆਂ ਸੈਨਿਕ ਟੁਕੜੀਆਂ ਬਣਾ ਲਈਆਂ ਸਨ ਜਿਹੜੇ ਆਪਣੇ ਵਲੋਂ ਘੋੜੇ ਅਤੇ ਹਥਿਆਰ ਨਹੀਂ ਖਰੀਦ ਸਕਦੇ ਸਨ। ਇਉਂ ਸਿੱਖਾਂ ਦਾ ਹਰ ਉਹ ਆਦਮੀ ਜੋ ਲੜ ਸਕਦਾ ਸੀ ਬੰਦਾ ਸਿੰਘ ਬਹਾਦੁਰ ਵਲ ਨੂੰ ਤੁਰ ਪਿਆ ਸੀ। ਸਮਕਾਲੀ ਫ਼ਾਰਸੀ ਦੀਆਂ ਲਿਖਤਾਂ ਵਿਚ ਸਿੱਖਾਂ ਦੇ ਇਸ ਉਭਾਰ ਬਾਰੇ ਦੱਸਿਆ ਗਿਆ ਹੈ। ਖਾਫ਼ੀ ਖਾਨ ਲਿਖਦਾ ਹੈ ਕਿ ਬੰਦਾ ਸਿੰਘ ਬਹਾਦਰ ਪਾਸ ਇਸ ਸਮੇਂ ਦੇਖਦਿਆਂ ਹੀ ਦੇਖਦਿਆਂ 40,000 ਸਿੱਖ ਇਕੱਠਾ ਹੋ ਗਿਆ ਸੀ।[14] ਅਖ਼ਬਾਰ-ਏ-ਦਰਬਾਰ-ਏ-ਮੁਅੱਲਾ ਦੀਆਂ ਖ਼ਬਰਾਂ ਮੁਤਾਬਿਕ ਦੱਸਿਆ ਗਿਆ ਹੈ ਕਿ ਸਢੌਰੇ ਪਹੁੰਚਣ ਤਕ ਬੰਦਾ ਸਿੰਘ ਬਹਾਦਰ ਕੋਲ 70,000 ਸਿੱਖ ਇਕੱਠੇ ਹੋ ਗਏ ਸਨ। ਇਕ ਹੋਰ ਖ਼ਬਰ ਵਿੱਚ ਦੱਸਿਆ ਗਿਆ ਹੈ ਕਿ ਮਾਲਵੇ ਵਿਚ ਇਕ ਲੱਖ ਸਿੱਖ ਇਕੱਠਾ ਹੋ ਗਿਆ ਹੈ। ਉਹ ਸਰਕਾਰੀ ਖਜ਼ਾਨੇ ਲੁੱਟ ਰਹੇ ਹਨ ਅਤੇ ਸਰਕਾਰੀ ਅਧਿਕਾਰੀਆਂ ਨੂੰ ਮਾਰ ਰਹੇ ਹਨ।[15]

ਇਸ ਤਰ੍ਹਾਂ ਦੀਆਂ ਖ਼ਬਰਾਂ ਤੋਂ ਪਤਾ ਲਗਦਾ ਹੈ ਕਿ ਸਾਰੇ ਪੰਜਾਬ ਵਿਚੋਂ ਸਿੱਖ ਉਠ ਰਹੇ ਸਨ। ਮਾਝੇ ਵਿਖੇ ਸਿੱਖ ਦਲ ਇਕੱਠੇ ਹੋ ਕੇ ਲਾਹੌਰ ਦੇ ਆਲੇ-ਦੁਆਲੇ ਸਰਕਾਰੀ ਅਧਿਕਾਰੀਆਂ ਨੂੰ ਲਲਕਾਰਦੇ ਫਿਰ ਰਹੇ ਸਨ। ਦੁਆਬੇ ਵਿਚੋਂ ਇਕੱਠੇ ਹੋ ਕੇ ਸਿੱਖ ਜੱਥੇ ਆਨੰਦਪੁਰ ਸਾਹਿਬ ਅਤੇ ਕੀਰਤਪੁਰ ਸਾਹਿਬ ਵਿਖੇ ਇਕੱਠੇ ਹੋ ਰਹੇ ਸਨ। ਭਾਵੇਂ ਸਿੱਖਾਂ ਦੀਆਂ ਗੁਰਮੁਖੀ ਲਿਖਤਾਂ ਜੋ ਬਹੁਤ ਪਿੱਛੋਂ ਦੇ ਸਮੇਂ ਦੀਆਂ ਹਨ ਪਰ ਉਨ੍ਹਾਂ ਨੇ ਵੀ ਇਸ ਸਿੱਖ ਉਭਾਰ ਨੂੰ ਇਉਂ ਦਰਸਾਇਆ ਹੈ। ਗਯਾਨੀ ਗਯਾਨ ਸਿੰਘ ਅਨੁਸਾਰ, "ਫੇਰ ਸਬ ਖਾਲਸਾ ਸੇਹਰ ਖੰਡੇ ਆਣ ਉਤਰਯਾ। ਏਥੇ ਆ ਕੇ ਸਾਰੇ ਦੇਸ ਵਿਚ ਸਿੰਘਾਂ ਪਾਸ ਉਹ ਹੁਕਮਨਾਮੇ ਜੇਹੜੇ ਗੁਰੂ ਸਾਹਿਬ ਦੇ ਹੱਥਾਂ ਦੇ ਸੀ ਭੇਜ ਦਿੱਤੇ। ਉਨ੍ਹਾਂ ਨੂੰ ਪੜ੍ਹ ਕੇ ਸਬ ਸਿੰਘਾਂ ਨੇ ਬੜੀ ਖੁਸ਼ੀ ਨਾਲ ਤੱਯਾਰੀ ਕੀਤੀ। ਕਿਸੇ ਨੇ ਬੈਲ, ਗਊ, ਭੈਂਸ, ਬੇਚ ਦਿੱਤੇ, ਕਿਸੇ ਨੇ ਘਰ ਜ਼ਮੀਨ ਗਹਿਣੇ ਪਾ ਕੇ ਘੋੜਾ ਖਰੀਦ ਕੀਤਾ, ਕਿਸੇ ਨੇ ਹੋਰ ਕਿਸੇ ਤਰ੍ਹਾਂ ਕਰਜਾ ਚੁੱਕਯਾ। ਕਿਸੇ ਕਿਸੇ ਧਨੀ ਸਿੱਖ ਨੇ ਅਨੇਕਾਂ ਨੂੰ ਘੋੜੇ ਲੈ ਦਿੱਤੇ। ਇਸੇ ਤਰ੍ਹਾਂ ਤਯਾਰ ਹੋ, ਪੰਜ ਪੰਜ ਸੱਤ ਸੱਤ ਮਿਲ ਕੇ ਬੰਦੇ ਦੀ ਤਰਫ ਚਲ ਪਏ। ਸਭ ਤੋਂ ਪਹਿਲੇ ਮਾਲਵੇ ਦੇ ਸਿੰਘ ਪਹੁੰਚੇ ਕਯੋਂਕੇ ਉਹ ਨੇੜੇ ਸਨ। ਫਤੇ ਸਿੰਘ ਭਾਈ ਭਗਤੂ ਦਾ ਪੋਤਰਾ ਬੀਹ

ਅਸਬਾਰ ਲੈ ਕੇ ਸਭ ਤੋਂ ਪਹਿਲੇ ਬੰਦੇ ਸਾਹਿਬ ਪਾਸ ਆਣ ਹਾਜ਼ਰ ਹੋਯਾ। ਫੂਲ ਕੇ ਰਾਮ ਸਿੰਘ, ਤਲੋਕਾ ਸਿੰਘ, ਆਲਾ ਸਿੰਘ ਆਦਿਕ ਬਾਦਸ਼ਾਹੀ ਹਾਕਮਾਂ ਦੇ ਡਰਦੇ ਮਾਰੇ ਆਪ ਤਾਂ ਨਾ ਗਏ ਪਰ ਆਪਣੇ ਆਦਮੀ ਭੇਜ ਦਿੱਤੇ। ਭਾਈ ਰੂਪੇ ਕੇ, ਬਹਿਲੋ ਕੇ, ਗਰੇਵਾਲ, ਧਾਲੀਵਾਲ, ਚਹਿਲ, ਭੁੱਲਰ, ਮਾਹਿਲ, ਬੈਰਾੜ ਆਦਿਕ ਤੇ ਸੂਰਾ ਬੀਰਾ ਜੀਵਣ ਸਿੰਘ ਰੰਧਾਵਾ, ਨਗਾਹੀਆ ਸਿੰਘ ਦੁੱਲਟ, ਚੂਹੜ ਸਿੰਘ, ਸਾਗਰ ਸਿੰਘ ਆਦਿਕ ਦੁੱਲਟ ਜੋ ਉਸ ਸਮੇਂ ਦੇ ਵੱਡੇ ਵੱਡੇ ਬਹਾਦਰ ਸੇ ਸਬ ਬੰਦੇ ਬਹਾਦਰ ਦੇ ਪਾਸ ਚਲੇ ਆਏ।"[16]

ਭਾਈ ਸੰਤੋਖ ਸਿੰਘ ਨੇ ਲਿਖਿਆ ਹੈ:

ਪਰਯੋ ਰੌਰ ਭਾਰੀ ਵਿਚ ਦੇਸ਼। ਭਾਗ ਚਲੇ ਨਰ ਨਾਰਿ ਵਿਸ਼ੇਸ਼।
ਬੰਦੇ ਸੰਗ ਮਹਾਂ ਦਲ ਭਯੋ। ਲੂਟਨ ਕੋ ਅਲੰਬ ਇਕ ਲਯੋ।
[illegible] ਹਜ਼ਾਰ ਚਮੂੰ ਹੋਇ ਗਈ। ਜਿਤ ਕਿਤ ਧੂਮ ਧਾਮ ਪ੍ਰਗਟਈ।[17]

ਮੌਲਵੀ ਬੂਟੇ ਸ਼ਾਹ ਲਿਖਦਾ ਹੈ, "ਬੰਦਾ ਕਾਫੀ ਸਮਾਂ ਇਥੇ (ਸਿਹਰ-ਖੰਡਾ) ਹੀ ਰਿਹਾ ਅਤੇ ਜੰਗ ਦੀ ਤਿਆਰੀ ਕਰਦਾ ਰਿਹਾ। ਇਥੋਂ ਤਕ ਕਿ ਬਹੁਤ ਸਾਰੇ ਆਦਮੀ ਉਸ ਕੋਲ ਇਕੱਠੇ ਹੋ ਗਏ ਅਤੇ ਬਹੁਤ ਸਾਰਾ ਅਸਬਾਬ ਜਿਵੇਂ ਘੋੜੇ, ਕੱਪੜੇ ਤੇ ਜੰਗੀ ਸਾਮਾਨ ਤਿਆਰ ਹੋ ਗਿਆ। ਉਕਤ ਬੰਦੇ ਕੋਲ ਲੋਕਾਂ ਦੀ ਇਕ ਭਾਰੀ ਫੌਜ ਇਕੱਠੀ ਹੋ ਗਈ।"[18]

ਵਿਲੀਅਮ ਇਰਵਿਨ ਅਨੁਸਾਰ ਬੰਦੇ ਨੇ ਦੱਖਣ ਤੋਂ ਹਿੰਦੁਸਤਾਨ ਪਹੁੰਚਣ ਤੇ ਪੰਜਾਬ ਵੱਲ ਚਿੱਠੀਆਂ ਲਿਖੀਆਂ। ਇਨ੍ਹਾਂ ਵਿਚ ਦੱਸਿਆ ਗਿਆ ਸੀ ਕਿ ਗੁਰੂ ਗੋਬਿੰਦ ਸਿੰਘ ਨੂੰ ਬਾਦਸ਼ਾਹ ਦੇ ਕੈਂਪ ਵਿਚ ਇਕ ਅਫਗਾਨ ਨੇ ਛੁਰੇ ਨਾਲ ਕਤਲ ਕਰ ਦਿੱਤਾ ਹੈ ਪਰ ਉਸ ਨੇ ਆਪਣੀ ਮੌਤ ਤੋਂ ਪਹਿਲਾਂ ਇਹ ਐਲਾਨ ਕਰ ਦਿੱਤਾ ਸੀ ਕਿ ਬੜੇ ਹੀ ਥੋੜ੍ਹੇ ਸਮੇਂ ਵਿਚ ਉਹ ਰੂਹਾਨੀ ਸ਼ਕਤੀ ਰਾਹੀਂ ਤਬਦੀਲ ਹੋ ਕੇ ਇਕ ਬੰਦੇ ਰਾਹੀਂ ਪੂਰਨ ਸੁਤੰਤਰਤਾ ਪਰਾਪਤੀ ਲਈ ਪਰਗਟ ਹੋਵੇਗਾ। ਜਦੋਂ ਵੀ ਉਹ ਬੰਦਾ ਸੁਤੰਤਰਤਾ ਦੇ ਸੰਘਰਸ਼ ਦਾ ਝੰਡਾ ਝੁਲਾਵੇਗਾ ਤਾਂ ਸਭ ਨੇ ਉਸ ਦਾ ਸਾਥ ਦੇਣਾ ਹੈ। ਤੁਰੰਤ ਉਸ ਨੂੰ ਸਮਾਨ ਅਤੇ ਪੈਸਾ ਇਕੱਠਾ ਕਰ ਕੇ ਦੇਣਾ ਹੈ। ਇਸ ਤਰ੍ਹਾਂ ਲੋਕਾਂ ਦੇ ਜੋਸ਼ ਨੂੰ ਪਰਚੰਡ ਕਰ ਦਿੱਤਾ ਗਿਆ ਅਤੇ ਨਵੇਂ ਪਰੋਗਰਾਮ ਦੀ ਉਡੀਕ ਹੋਣ ਲਗੀ। ਫਿਰ ਅਚਾਨਕ ਹੀ ਉਹ ਬੰਦਾ, ਜਿਸ ਵਿਚ ਗੁਰੂ ਦੀ ਆਤਮਾ ਆ ਗਈ ਸੀ ਖਰਖੌਦਾ ਦੇ ਇਲਾਕੇ ਵਿਚ ਪਰਗਟ ਹੋਇਆ ਜਿਹੜਾ ਕਿ ਦਿੱਲੀ ਤੋਂ ਪੱਛਮ ਵਲ ਪੈਂਤੀ ਮੀਲ ਦੀ ਵਿੱਥ ਤੇ ਹੈ। ਲੋਕਾਂ ਵਿਚ ਭਾਂਤ-ਭਾਂਤ ਦੀਆਂ ਗੱਲਾਂ ਚੱਲ ਰਹੀਆਂ ਸਨ। ਕੋਈ ਕਹਿ ਰਿਹਾ ਸੀ ਕਿ ਗੁਰੂ ਜੀ ਦੀ ਮੌਤ ਨਹੀਂ ਹੋਈ ਸੀ ਸਗੋਂ ਉਹ ਜ਼ਖ਼ਮਾਂ ਦੇ ਠੀਕ ਹੋਣ ਬਾਅਦ ਖੁਦ ਆਪ ਪੰਜਾਬ ਵਿਚ ਪਹੁੰਚ ਗਏ ਹਨ। ਕਈ ਕਹਿ ਰਹੇ ਸਨ ਕਿ ਕਿਸੇ ਗੈਬੀ ਸ਼ਕਤੀ ਨੇ ਉਨ੍ਹਾਂ ਨੂੰ ਬਚਾ ਲਿਆ ਸੀ। ਇਸ ਤਰ੍ਹਾਂ ਗੁਰੂ ਗੋਬਿੰਦ ਸਿੰਘ ਦੀ ਸ਼ਕਤੀ ਧਾਰਨ ਕਰਕੇ ਇਸ ਨਵੇਂ ਨੇਤਾ ਨੇ ਗੁਰੂ ਬੰਦੇ ਦੀ ਉਪਾਧੀ ਧਾਰਨ ਕਰ ਕੇ ਬਗਾਵਤੀ ਕਾਰਵਾਈਆਂ ਸ਼ੁਰੂ ਕਰ ਦਿੱਤੀਆਂ ਸਨ। ਜਿਸ ਇਲਾਕੇ ਵਿਚ ਇਹ ਗੁਰੂ ਬੰਦਾ ਪਰਗਟ ਹੋਇਆ ਸੀ ਉਸ ਇਲਾਕੇ ਦੇ ਜ਼ਿੰਮੀਦਾਰ ਕਈ ਸਾਲ ਪਹਿਲਾਂ ਗੁਰੂ ਗੋਬਿੰਦ ਸਿੰਘ ਦੇ ਪੈਰੋਕਾਰ ਬਣ ਚੁੱਕੇ ਸਨ। ਇਸ ਕਰਕੇ ਇਹ ਗੁਰੂ-ਬੰਦੇ ਨੂੰ ਪਹਿਚਾਣਦੇ ਸਨ। ਕਿਉਂਕਿ ਇਸ ਬੰਦੇ ਦਾ ਸਾਰਾ ਪਹਿਰਾਵਾ ਅਤੇ ਸ਼ਕਲ-ਸੂਰਤ ਗੁਰੂ ਗੋਬਿੰਦ ਸਿੰਘ ਜੈਸੀ ਸੀ ਇਸ ਕਰਕੇ ਇਥੋਂ ਦੇ ਜ਼ਿੰਮੀਦਾਰ ਉਸ ਵਿਚ ਵਿਸ਼ਵਾਸ ਰੱਖਦੇ ਸਨ ਉਸ ਦੇ

ਹੁਕਮ ਨੂੰ ਮੰਨਦੇ ਸਨ। ਫਿਰ ਅੱਗੇ ਉਹ ਹੋਰ ਲੋਕਾਂ ਨੂੰ ਦਸਦੇ ਸਨ ਕਿ ਗੁਰੂ ਗੋਬਿੰਦ ਸਿੰਘ ਖੁਦ ਵਾਪਸ ਮੁੜ ਆਏ ਹਨ। ਇਨ੍ਹਾਂ ਹੋਕਿਆਂ ਨੂੰ ਸੁਣ ਕੇ ਬਹੁਤ ਸਾਰੇ ਹਥਿਆਰਬੰਦ ਆਦਮੀ ਇਕੱਠੇ ਹੋ ਗਏ ਅਤੇ ਇਨ੍ਹਾਂ ਦੀ ਗਿਣਤੀ ਪੰਜ ਸੌ ਤਕ ਪਹੁੰਚ ਗਈ। ਇਨ੍ਹਾਂ ਨੇ ਸੋਨੀਪਤ ਤੇ ਹਮਲਾ ਕੀਤਾ ਜਿਹੜਾ ਕਿ ਦਿੱਲੀ ਤੋਂ ਪੱਚੀ ਮੀਲ ਉੱਤਰ ਵੱਲ ਸੀ। ਸੋਨੀਪਤ ਦਾ ਫੌਜਦਾਰ ਉੱਕਾ ਹੀ ਤਿਆਰ ਨਹੀਂ ਸੀ। ਉਸ ਨੂੰ ਹਰਾ ਦਿਤਾ ਗਿਆ ਤੇ ਉਹ ਦਿੱਲੀ ਵੱਲ ਨੂੰ ਭੱਜ ਗਿਆ ਸੀ। ਇਸ ਜਿੱਤ ਤੋਂ ਹੌਂਸਲਾਬੰਦ ਹੋ ਕੇ ਬੰਦੇ ਨੇ ਸਰਹਿੰਦ ਦੇ ਉਤਰ-ਪੂਰਬ ਦੀਆਂ ਪਹਾੜੀਆਂ ਵੱਲ ਆਪਣੇ ਕਦਮ ਵਧਾਏ ਜਿਥੇ ਕਿ ਪਹਿਲਾਂ ਗੁਰੂ ਗੋਬਿੰਦ ਸਿੰਘ ਰਹਿ ਚੁੱਕੇ ਸਨ। ਛੇਤੀ ਹੀ ਇਥੇ ਉਸ ਪਾਸ ਚਾਲੀ ਹਜ਼ਾਰ ਬੰਦਾ ਇਕੱਠਾ ਹੋ ਗਿਆ। ਇਹ ਸਾਰੇ ਲੋਕ ਛੋਟੀਆਂ ਅਤੇ ਨੀਵੀਂਆਂ ਜਾਤਾਂ ਦੇ ਸਨ।[19]

ਇਸ ਤਰ੍ਹਾਂ ਇਨ੍ਹਾਂ ਭਰੋਸੇਮੰਦ ਅਤੇ ਇਤਿਹਾਸਕ ਮਹੱਤਤਾ ਵਾਲੀਆਂ ਗਵਾਹੀਆਂ ਤੋਂ ਭਲੀ-ਭਾਂਤ ਸਾਬਤ ਹੋ ਜਾਂਦਾ ਹੈ ਕਿ ਬੰਦਾ ਸਿੰਘ ਬਹਾਦਰ ਨੇ ਪੰਜਾਬ ਵਿਚ ਪਹੁੰਚਣ ਸਾਰ ਸਿੱਖ ਜਗਤ ਨੂੰ ਐਸੇ ਇਨਕਲਾਬੀ ਰੂਪ ਵਿਚ ਖੜਿਆਂ ਕਰ ਦਿੱਤਾ ਸੀ ਕਿ ਸਿੱਖਾਂ ਦੇ ਬੱਚੇ ਤੋਂ ਲੈ ਕੇ ਬੁਢੇ ਤੱਕ ਦਾ ਹਰ ਵਿਅਕਤੀ ਇਸ ਵਿਚ ਸ਼ਾਮਲ ਹੋ ਗਿਆ ਸੀ। ਇਥੋਂ ਤਕ ਕਿ ਹਿੰਦੂ ਵੀ ਇਸ ਲਹਿਰ ਵਿਚ ਸ਼ਾਮਲ ਸਨ। ਲੋਕਾਂ ਨੂੰ ਇਸ ਬੰਦੇ ਵਿਚੋਂ ਆਪਣੇ ਗੁਰੂ ਦੀ ਰੂਹ ਹੀ ਦਿੱਸਦੀ ਸੀ। ਸਿੱਖ ਆਪਣੇ ਗੁਰੂ ਦੀਆਂ ਮੁਸ਼ਕਲਾਂ, ਨੁਕਸਾਨ ਅਤੇ ਕੁਰਬਾਨੀਆਂ ਨੂੰ ਭੁੱਲੇ ਨਹੀਂ ਸਨ। ਉਹ ਆਪਣਾ ਤਨ, ਮਨ ਅਤੇ ਧਨ ਆਪਣੇ ਗੁਰੂ ਦੇ ਨਾਂ ਤੋਂ ਦੀ ਵਾਰ ਕੇ ਆਪਣੇ ਗੁਰੂ ਦਾ ਕਰਜ਼ਾ ਮੋੜਨਾ ਚਾਹੁੰਦੇ ਸਨ। ਇਹ ਕਰਜ਼ਾ ਉਨ੍ਹਾਂ ਨੇ ਬੰਦਾ ਸਿੰਘ ਬਹਾਦੁਰ ਦੀ ਅਗਵਾਈ ਹੇਠਾਂ ਇਕੱਠੇ ਹੋ ਕੇ ਮੋੜਿਆ ਸੀ। ਬੰਦਾ ਸਿੰਘ ਹੁਣ ਪੰਜਾਬ ਵਿਚ ਤਰਥੱਲ ਮਚਾਉਣ ਲਈ ਪੂਰੀ ਤਰ੍ਹਾਂ ਤਿਆਰ ਸੀ।

ਖਰਖੋਦੇ ਕੋਲ ਵਸੇ ਪਿੰਡ ਸਿਹਰ-ਖੰਡਾ ਖਾਲਸਈ ਇਨਕਲਾਬ ਦਾ ਕੇਂਦਰੀ ਬਿੰਦੂ ਬਣ ਗਏ ਸਨ। ਸਿੰਘਾਂ ਦੇ ਜੱਥੇ ਕਦੇ ਇਧਰੋ ਅਤੇ ਕਦੇ ਉਧਰੋਂ ਨਗਾਰੇ ਵਜਾਉਂਦੇ ਹੋਏ ਸਿਹਰ-ਖੰਡੇ ਪਹੁੰਚ ਰਹੇ ਸਨ। ਇਸ ਸਾਰੇ ਖੇਤਰ ਵਿਚ ਕੇਸਰੀ ਨਿਸ਼ਾਨ ਸਾਹਿਬ ਲਹਿਰਾ ਰਹੇ ਸਨ। 'ਬੋਲੇ ਸੋ ਨਿਹਾਲ ਸਤਿ ਸ੍ਰੀ ਅਕਾਲ' ਦੇ ਜੈਕਾਰਿਆਂ ਨਾਲ ਆਕਾਸ਼ ਗੂੰਜ ਰਹੇ ਸਨ। ਘੋੜਿਆਂ ਦੇ ਹਿਣਕਣ ਦੀਆਂ ਅਵਾਜ਼ਾਂ ਦੁਸ਼ਮਣਾਂ ਦੇ ਦਿਲਾਂ ਵਿਚ ਕੰਬਣੀ ਛੇੜ ਰਹੀਆਂ ਸਨ। ਬੇਸ਼ੁਮਾਰ ਲਸ਼ਕਰ ਦੇ ਵਿਚਕਾਰ ਖੜਾ ਬੰਦਾ ਸਿੰਘ ਬਹਾਦਰ ਫੁੱਲਿਆ ਨਹੀਂ ਸਮਾ ਰਿਹਾ ਸੀ। ਉਸ ਦੀ ਚੌੜੀ ਛਾਤੀ ਹੋਰ ਚੌੜੀ ਹੁੰਦੀ ਜਾਂਦੀ ਸੀ। ਉਸ ਦੇ ਸ਼ੇਰ ਵਾਂਗ ਖੜੇ ਮੁਛਹਿਰੇ ਹੋਰ ਉੱਚੇ ਹੋ ਰਹੇ ਸਨ। ਉਹ ਦੁਸ਼ਮਣ ਉਪਰ ਸ਼ੇਰ ਦੀਂ ਤਰ੍ਹਾਂ ਝਪਟਣ ਲਈ ਤਿਆਰ ਬੈਠਾ ਸੀ। ਸਿਹਰ-ਖੰਡੇ ਤੋਂ ਮੁਗਲ ਰਾਜ ਦੀ ਨੀਂਹ ਨੂੰ ਉਖੇੜਨ ਲਈ ਖਾਲਸਾ ਦਲ ਤਿਆਰ ਬੈਠੇ ਸਨ।

ਇਕ ਗੱਲ ਹੋਰ ਜਿਸ ਵਲ ਅਜੇ ਤਕ ਇਤਿਹਾਸਕਾਰਾਂ ਦਾ ਧਿਆਨ ਨਹੀਂ ਗਿਆ। ਇਹ ਹੈ ਪਾਣੀਪਤ ਦੇ ਉਸ ਜੰਗ ਦੇ ਮੈਦਾਨ ਦਾ ਜਿਥੇ ਹੋਈ ਹਰ ਲੜਾਈ ਵਿਚ ਹਿੰਦੁਸਤਾਨ ਹਾਰਦਾ ਹੀ ਰਿਹਾ ਸੀ। ਜਿਨੇ ਵੀ ਹਮਲਾਵਰ ਬਾਹਰੋਂ ਆਉਂਦੇ ਸਨ ਉਹ ਸਭ ਪਾਣੀਪਤ ਦੇ ਮੈਦਾਨ ਵਿਚ ਹਿੰਦੁਸਤਾਨ ਦੀ ਆਬਰੂ ਨੂੰ ਮਿੱਟੀ ਵਿਚ ਮਧੋਲਦੇ ਰਹੇ ਨੇ। ਇਹ ਪਹਿਲਾ ਮੌਕਾ ਸੀ ਜਦੋਂ ਕਿ ਬੰਦਾ ਸਿੰਘ ਬਹਾਦੁਰ ਨੇ ਖਰਖੋਦਾ (ਸਿਹਰ-ਖੰਡੇ) ਦੇ ਮੈਦਾਨ ਵਿਚੋਂ ਵਿਦੇਸ਼ੀ ਮੁਗਲ ਸਾਮਰਾਜ ਨੂੰ ਪੰਜਾਬ ਵਿਚੋਂ ਉਲਟਾਉਣ

ਲਈ ਰਵਾਨਾ ਹੋਣਾ ਸੀ। ਖਰਖੋਦਾ ਅਤੇ ਪਾਣੀਪਤ ਦਾ ਕੋਈ ਜ਼ਿਆਦਾ ਫਾਸਲਾ ਨਹੀਂ ਹੈ। ਸਿਰਫ 50 ਕੁ ਕਿਲੋਮੀਟਰਾਂ ਦਾ ਫਾਸਲਾ ਹੋਵੇਗਾ। ਜਿਸ ਮੈਦਾਨ ਵਿਚ ਹਿੰਦੁਸਤਾਨ ਦੀ ਅਣਖ ਮਿੱਟੀ ਵਿਚ ਮਧੋਲੀ ਜਾਂਦੀ ਸੀ ਇਸ ਸਮੇਂ ਉਸੇ ਹੀ ਮੈਦਾਨਾ ਵਿਚੋਂ ਬੰਦਾ ਸਿੰਘ ਬਹਾਦੁਰ ਖਾਲਸੇ ਦੇ ਲਾਓ-ਲਸ਼ਕਰਾਂ ਨਾਲ ਅਤੇ ਕੇਸਰੀ ਨਿਸ਼ਾਨ ਸਾਹਿਬ ਦੀ ਅਗਵਾਈ ਹੇਠ ਪੰਜਾਬ ਵਿਚੋਂ ਵਿਦੇਸ਼ੀ ਮੁਗਲ ਸਾਮਰਾਜ ਦੀਆਂ ਜੜ੍ਹਾਂ ਉਖੇੜਨ ਲਈ ਤੁਰਨ ਦੀ ਤਿਆਰੀ ਕਰ ਰਿਹਾ ਸੀ। ਇਸ ਨੂੰ ਹਿੰਦੁਸਤਾਨ ਦੀ ਜੰਗੇ-ਆਜ਼ਾਦੀ ਵੀ ਕਿਹਾ ਜਾ ਸਕਦਾ ਹੈ।

ਅੱਗੇ ਚੱਲਣ ਤੋਂ ਪਹਿਲਾਂ ਬੰਦਾ ਸਿੰਘ ਬਹਾਦੁਰ ਦੇ ਨਾਲ ਇਕੱਤਰ ਹੋਏ ਖਾਲਸਾ ਦਲ ਬਾਰੇ ਇਕ ਗੱਲ ਕਰਨੀ ਬਹੁਤ ਜਰੂਰੀ ਹੈ। ਜੋ ਵੀ ਦਲ, ਚਾਹੇ ਉਸ ਦੀ ਗਿਣਤੀ ਕਿਤਨੀ ਵੀ ਘੱਟ-ਵੱਧ ਕਿਉਂ ਨਾ ਹੋਵੇ, ਬੰਦਾ ਸਿੰਘ ਬਹਾਦੁਰ ਦੀ ਅਗਵਾਈ ਹੇਠ ਇਕੱਠਾ ਹੋਇਆ ਸੀ ਉਹ ਗੁਰੂ ਜੀ ਦੇ ਨਾਂ ਲਈ ਅਤੇ ਸਿੱਖੀ ਸਿਦਕ ਦੀ ਰੱਖਿਆ ਲਈ ਲੜ-ਮਰਨ ਵਾਲਾ ਸੀ। ਇਹ ਲੋਕ ਦਸਾਂ ਨਹੁੰਆਂ ਦੀ ਕਿਰਤ ਕਰਨ ਵਾਲੇ ਸਨ। ਨੀਵੀਆਂ ਜਾਤਾਂ ਦੇ ਲੋਕ ਜ਼ਿਆਦਾ ਸਨ ਅਮੀਰ ਘੱਟ ਸਨ। ਮਦਦ ਅਮੀਰ ਲੋਕਾਂ ਨੇ ਵੀ ਕੀਤੀ ਸੀ ਪਰ ਉਹ ਹੋਰ ਤਰੀਕੇ ਨਾਲ। ਅਮੀਰ ਲੋਕਾਂ ਨੇ ਪਰਦੇ ਦੇ ਪਿੱਛੇ ਰਹਿ ਕੇ ਬੰਦਾ ਸਿੰਘ ਬਹਾਦੁਰ ਦੀ ਮਦਦ ਕੀਤੀ ਸੀ। ਜਿਵੇਂ ਕਿ ਆਪਣੇ ਵਲੋਂ ਧਨ ਵਗੈਰਾ ਦੇ ਕੇ। ਪਰ ਲੜ-ਮਰਨ ਵਾਲੇ ਸਿੰਘ ਕਿਰਤ ਕਰਨ ਵਾਲੇ ਹੀ ਸਨ। ਇਨ੍ਹਾਂ ਨੇ ਆਪਣੇ ਘਰਾਂ ਦਾ ਸਮਾਨ ਵੇਚ ਕੇ ਘੋੜੇ ਅਤੇ ਹਥਿਆਰ ਖਰੀਦ ਲਏ ਸਨ। ਦੂਜੇ ਨੰਬਰ ਤੇ ਵਣਜਾਰਿਆਂ ਦਾ ਬਹੁਤ ਵੱਡਾ ਯੋਗਦਾਨ ਸੀ। ਇਹ ਬੰਦਾ ਸਿੰਘ ਦੀ ਫੌਜ ਵਿਚ ਵੀ ਸਨ ਅਤੇ ਅਨਾਜ ਵਗੈਰਾ ਦੀ ਸਪਲਾਈ ਵੀ ਕਰਦੇ ਰਹਿੰਦੇ ਸਨ। ਭਾਵ ਕਿ ਬੰਦਾ ਸਿੰਘ ਬਹਾਦੁਰ ਦੀ ਫੌਜ ਵਿਚ ਅੰਮ੍ਰਿਤਧਾਰੀ ਖਾਲਸਾ ਸੀ। ਇਸ ਦੇ ਮੁੱਖ ਵਿਚ ਵਾਹਿਗੁਰੂ ਦਾ ਸਿਮਰਨ ਸੀ ਪਰ ਮਨ ਹਰ ਸਮੇਂ ਧਰਮ-ਯੁੱਧ ਦੇ ਚਾਅ ਨਾਲ ਰੱਤਿਆ ਰਹਿੰਦਾ ਸੀ।

ਕਰਮ ਸਿੰਘ ਹਿਸਟੋਰੀਅਨ ਅਤੇ ਗੰਡਾ ਸਿੰਘ ਨੇ ਬੰਦਾ ਸਿੰਘ ਬਹਾਦੁਰ ਪਾਸ ਲੁਟੇਰਿਆਂ ਦੀ ਗਿਣਤੀ ਬਹੁਤ ਵਧਾ ਚੜ੍ਹਾ ਕੇ ਦੱਸੀ ਹੈ। ਇਹ ਲੁਟੇਰੇ ਲੋਕਾਂ ਦੇ ਇਕੱਠੇ ਹੋਣ ਦੀ ਜਾਣਕਾਰੀ ਇਨ੍ਹਾਂ ਇਤਿਹਾਸਕਾਰਾਂ ਨੂੰ ਕਿਥੋਂ ਪਰਾਪਤ ਹੋਈ ਇਸ ਦਾ ਹਵਾਲਾ ਇਨ੍ਹਾਂ ਨੇ ਕੋਈ ਨਹੀਂ ਦਿੱਤਾ। ਕੀ ਇਕ ਇਤਿਹਾਸਕਾਰ ਬਿਨਾਂ ਕਿਸੇ ਭਰੋਸੇਯੋਗ ਸਰੋਤ ਤੋਂ ਇਤਨੀ ਵੱਡੀ ਗੱਲ ਲਿਖ ਸਕਦਾ ਹੈ ਕਿ ਬੰਦਾ ਸਿੰਘ ਪਾਸ ਬਹੁਤ ਵੱਡੀ ਗਿਣਤੀ ਵਿਚ ਲੁਟੇਰੇ ਆ ਰਹੇ ਸਨ? ਕੀ ਬੰਦਾ ਸਿੰਘ ਬਹਾਦੁਰ ਲੁੱਟਾਂ-ਖੋਹਾਂ ਹੀ ਕਰਨ ਆਇਆ ਸੀ? ਕੀ ਲੁਟੇਰੇ ਇਨਕਲਾਬ ਲਿਆ ਸਕਦੇ ਹਨ? ਕੀ ਲੁਟੇਰਿਆਂ ਨੇ ਕਿਤੇ ਹਕੂਮਤਾਂ ਉਲਟਾਈਆਂ ਹਨ? ਇਸ ਗੱਲ ਨੂੰ ਤਾਂ ਕਰਮ ਸਿੰਘ ਹਿਸਟੋਰੀਅਨ ਅਤੇ ਗੰਡਾ ਸਿੰਘ ਹੀ ਜਾਣਨ ਪਰ ਮੈਂ ਇਕ ਗੱਲ ਦੱਸ ਦੇਣਾ ਚਾਹੁੰਦਾ ਹਾਂ ਕਿ ਬੰਦਾ ਸਿੰਘ ਬਹਾਦੁਰ ਨਾਲ ਲੁਟੇਰਿਆਂ ਦੇ ਬਹੁਤ ਵੱਡੀ ਗਿਣਤੀ ਵਿਚ ਹੋਣ ਦੀ ਗੱਲ ਕਿਸੇ ਵੀ ਮੁੱਢਲੇ ਸਰੋਤ ਵਿਚ ਨਹੀਂ ਹੈ। ਰਤਨ ਸਿੰਘ ਭੰਗੂ ਵਰਗੇ ਸ਼ਰਾਰਤੀ ਦਿਮਾਗ ਵਾਲੇ ਲੇਖਕ ਨੇ ਵੀ ਇਹ ਗੱਲ ਨਹੀਂ ਲਿਖੀ। ਭਾਈ ਸੰਤੋਖ ਸਿੰਘ, ਬੂਟੇ ਸ਼ਾਹ, ਅਹਿਮਦ ਸ਼ਾਹ ਬਟਾਲਵੀ ਆਦਿ ਲੇਖਕਾਂ ਨੇ ਉੱਕਾ ਹੀ ਕੋਈ ਜ਼ਿਕਰ ਲੁਟੇਰਿਆਂ ਦਾ ਨਹੀਂ ਕੀਤਾ। ਮੁਸਲਮਾਨੀ ਫਾਰਸੀ ਲਿਖਤਾਂ ਜਿਹੜੀਆਂ ਕਿ ਸਿੱਖਾਂ ਬਾਰੇ ਬੜੀ ਮਾੜੀ ਭਾਸ਼ਾ ਵਰਤਦੀਆਂ ਹਨ ਉਹ ਵੀ ਬੰਦਾ ਸਿੰਘ ਨਾਲ ਲੁਟੇਰੇ ਹੋਣ ਦੀ ਗੱਲ ਨਹੀਂ ਕਰਦੀਆਂ। ਕਰਮ ਸਿੰਘ ਹਿਸਟੋਰੀਅਨ ਅਤੇ ਗੰਡਾ ਸਿੰਘ ਨੂੰ ਪੁੱਛਿਆ ਜਾ ਸਕਦਾ ਹੈ

ਕਿ ਗੁਰਦਾਸ ਨੰਗਲ ਦੇ ਘੇਰੇ ਸਮੇਂ ਲੁਟੇਰੇ ਕਿਥੇ ਸਨ? ਜਿਨੇ ਵੀ ਸਿੰਘ ਗੁਰਦਾਸ ਨੰਗਲ ਦੇ ਕਿਲ੍ਹੇ ਵਿਚ ਸਨ ਉਨ੍ਹਾਂ ਵਿਚੋਂ ਕਿਸੇ ਨੇ ਵੀ ਬਾਹਰ ਆ ਕੇ ਆਤਮ-ਸਮਰਪਣ ਨਹੀਂ ਕੀਤਾ। ਸਭ ਲੜਦੇ ਹੋਏ ਮਾਰੇ ਗਏ ਸਨ। ਇਸੇ ਤਰ੍ਹਾਂ ਜਿੰਨੇ ਵੀ ਸਿੰਘ ਬੰਦਾ ਸਿੰਘ ਬਹਾਦੁਰ ਨਾਲ ਫੜੇ ਗਏ ਸਨ ਅਤੇ ਦਿੱਲੀ ਲਿਜਾਏ ਗਏ ਸਨ ਉਨ੍ਹਾਂ ਵਿਚੋਂ ਕਿਸੇ ਨੇ ਵੀ ਧਰਮ ਨਹੀਂ ਤਿਆਗਿਆ ਸੀ ਅਤੇ ਸਭ ਦੇ ਸਭ ਅੱਗੇ ਹੋ ਹੋ ਕੇ ਸ਼ਹੀਦ ਹੋ ਗਏ ਸਨ। ਕੀ ਇਹ ਲੁਟੇਰੇ ਲੋਕ ਸਨ? ਬੰਦਾ ਸਿੰਘ ਨਾਲ ਜਿੰਨੀ ਵੀ ਫੌਜ ਸੀ ਸਾਰੀ ਦੀ ਸਾਰੀ ਉਸ ਦੇ ਇਕੋ ਹੁਕਮ ਤੇ ਮਰ-ਮਿਟਣ ਵਾਲੀ ਫੌਜ ਸੀ। ਬੰਦਾ ਸਿੰਘ ਦਾ ਹਰ ਸਮੇਂ ਸਿੰਘ ਨੂੰ ਇਹੀ ਆਦੇਸ਼ ਹੁੰਦਾ ਸੀ ਕਿ ਧਰਮ ਦੀ ਚਾਲ ਚਲੋ ਅਧਰਮ ਨੂੰ ਖ਼ਤਮ ਕਰੋ, ਕੋਈ ਗੱਭਰੂ ਫੌਜ ਤੋਂ ਬਾਹਰ ਨਾ ਰਹੇ, ਸਿੱਖੀ ਨੂੰ ਉਭਾਰੋ ਅਤੇ ਅਸਿੱਖੀ ਨੂੰ ਖ਼ਤਮ ਕਰੋ।

## ਹਵਾਲੇ ਅਤੇ ਟਿੱਪਣੀਆਂ

1. ੧ਓ ਸਤਿਗੁਰੂ ਜੀ ਭਾਈ ਮੁਹਕਮ ਸਿੰਘ ਜੀ ਸਤੀ ਦਾਸ ਸਰਬੱਤ ਸੰਗਤੁ ਸਾਹਜ਼ਾਦਾ ਅਜ਼ੀਮੁਦੀਨ ਦੇ ਲਸ਼ਕਰ ਦੀ ਗੁਰੂ ਰਖੈਗਾ ਸਉ ਤੋਲੇ ਸੋਨਾ ਫੁਰਮਾਇਸ਼ ਕਰ ਭੇਜਣਾ ਗੁਰੂ ਸੰਗਤ ਤੇ ਰੁਜ਼ਗਾਰ ਅੰਦਰ ਬਰਕਤ ਕਰੇਗਾ।
   ਡਾ. ਗੰਡਾ ਸਿੰਘ, ਹੁਕਮਨਾਮੇ, ਪਟਿਆਲਾ 1967, ਪੰਨੇ 150-51
2. ਬਹਾਦਰ ਸ਼ਾਹ ਆਹਾ ਕਾਬਲ ਦਾ ਸੂਬੇਦਾਰ।
   ਸਿੱਖ ਆਹੇ ਚਾਕਰ ਬਹਾਦਰ ਸ਼ਾਹ ਦੀ ਸਰਕਾਰ।
   ਹੁਕਮਨਾਮੇ ਵਿਚ ਲਿਖਿਆਂ ਸਰਬਤ ਖਾਲਸਾ ਵਾਲੀ ਲਸ਼ਕਰ ਬਾਦਸ਼ਾਹ।
   ਸਿਖਾਂ ਜਾਇ ਮੁਬਾਰਖ ਦਿਤੀ ਬਹਾਦਰ ਸ਼ਾਹ।
   ਬੰਸਾਵਲੀ ਨਾਂਵਾਂ, ਚਰਨ 10ਵਾਂ ਬੰਦ 606-607.
3. ਆਲਮ ਸਿੰਘ ਸੌ ਕਹਿਓ ਬਿਆਨ। ਮੀਰ ਜੀ ਬੜੇ ਮਰਾਤਬਦਾਨ।
   ਮੀਰ ਮਰਾਤਬਦਾਨ ਹੈ ਬਾਦਸ਼ਾਹ ਕੇ ਪਾਸ।
   ਤੁਮ ਤੋਂ ਮੋਟੀ ਬਾਤ ਕਰ ਕਰਤੇ ਹਾਸ ਬਿਲਾਸ।
   ਮਹਿਮਾ ਪ੍ਰਕਾਸ਼, ਭਾਗ ਦੂਜਾ, ਭਾਸ਼ਾ ਵਿਭਾਗ ਪੰਜਾਬ, ਪਟਿਆਲਾ, 1971, ਪੰਨਾ 777.
4. ਕੋਇਰ ਸਿੰਘ, ਗੁਰਬਿਲਾਸ ਪਾਤਸ਼ਾਹੀ 10 (1843 ਈ.), ਪਟਿਆਲਾ, 1999, ਪੰਨੇ 230-31; ਗਯਾਨੀ ਗਯਾਨ ਸਿੰਘ, ਸ੍ਰੀ ਗੁਰੂ ਪੰਥ ਪ੍ਰਕਾਸ਼ (ਪੱਥਰ ਛਾਪ), ਅੰਮ੍ਰਿਤਸਰ, 1889, ਪੰਨੇ 237-38; ਵੀਰ ਸਿੰਘ ਬੱਲ, ਸਿੰਘ ਸਾਗਰ, (1827 ਈ.), ਪਟਿਆਲਾ, 1986, ਪੰਨੇ 176-77 ਅਤੇ ਤੇਜਾ ਸਿੰਘ ਗੰਡਾ ਸਿੰਘ, ਸਿੱਖ ਇਤਿਹਾਸ, ਪਟਿਆਲਾ, 1998, ਪੰਨਾ 78.
5. ਤਖਤ ਸਿਰੀ ਹਜ਼ੂਰ ਸਾਹਿਬ ਦੀ ਦੇਖਭਾਲ ਕਰਨ ਲਈ ਭਾਈ ਦਯਾ ਸਿੰਘ ਅਤੇ ਭਾਈ ਧਰਮ ਸਿੰਘ ਜੀ ਇਥੇ ਹੀ ਰਹੇ ਸੀ। ਦੇਖੋ, ਅਕਾਲੀ ਕੌਰ ਸਿੰਘ ਜੀ ਦਾ ਲੇਖ 'ਤਖਤ ਸ੍ਰੀ ਹਜ਼ੂਰ ਸਾਹਿਬ ਅਤੇ ਉਥੋਂ ਦੇ ਜੱਥੇਦਾਰ ਤੇ ਪੁਜਾਰੀ' ਰਸਾਲਾ ਫੁੱਲਵਾੜੀ, ਦਿਸੰਬਰ, 1929 ਅਤੇ ਜਨਵਰੀ 1930, ਪੰਨਾ 157.
6. See Akhbar-i-Darbar-i-Mualla, in *The Punjab Past and Present*, October, 1984, Punjabi University, Patiala, pp. 25-26.

7. ਰਹਿਤਨਾਮੇ (ਸੰ. ਪਿਆਰਾ ਸਿੰਘ ਪਦਮ), ਪਟਿਆਲਾ, 1984, ਪੰਨਾ 127.
8. ਕੇਸਰ ਸਿੰਘ ਛਿੱਬਰ, ਬੰਸਾਵਲੀਨਾਮਾ (ਸੰਪਾਦਕ ਰਤਨ ਸਿੰਘ ਜੱਗੀ), ਪਰਖ, ਚੰਡੀਗੜ੍ਹ, 1972, ਪੰਨੇ 170-71.
9. ਅਖ਼ਬਾਰ-ਏ-ਦਰਬਾਰ-ਏ-ਮੁਅੱਲਾ, ਦੀ ਪੰਜਾਬ ਪਾਸਟ ਐਂਡ ਪਰੈਜ਼ੈਂਟ, ਪੰਜਾਬੀ ਯੂਨੀਵਰਸਿਟੀ, ਅਕਤੂਬਰ, 1984.
10. ਉਕਤ, ਪੰਨਾ 88.
11. ਮੁੰਤਖ਼ਾਬ-ਉਲ-ਲੁਬਾਬ, ਇਲੀਅਟ ਐਂਡ ਡਾਊਸਨ, **ਹਿਸਟਰੀ ਆਫ ਇੰਡੀਆ ਐਜ ਟੈਲਡ ਬਾਈ ਇਟਸ ਓਨ ਹਿਸਟੋਰੀਅਨਜ਼**, ਅਲਾਹਾਬਾਦ, 1964, ਪੰਨਾ 426.
12. ਅਖਬਾਰ-ਏ-ਦਰਬਾਰ-ਏ-ਮੁਅੱਲਾ, ਪੰਨਾ 89.
13. ਬੰਸਾਵਲੀਨਾਮਾ, ਪੂਰਵ ਅੰਕਤ, ਪੰਨਾ 173.
14. 'Muntkhab-ul-Lubab' in Elliol and Dowson, *History of India As Told By Its Own Historions*, Vol. VIII, Allahbad.
15. Akhbar-i-Darbar-i-Mualla in *The Punjab Past And Present*, Punjabi University, Patiala, Oct. 1984, P. 26.
16. ਤਵਾਰੀਖ ਸ਼ਮਸ਼ੇਰ ਖਾਲਸਾ (ਪੱਥਰ ਛਾਪ), ਸਿਆਲਕੋਟ, 1892, ਪੰਨਾ 4.
17. ਸ੍ਰੀ ਗੁਰੂ ਪ੍ਰਤਾਪ ਸੂਰਜ ਗ੍ਰੰਥ, ਜਿਲਦ ਚੌਧਵੀਂ, ਬੰਦ 14-15, ਪੰਨਾ 6458.
18. ਪੰਜਾਬ ਇਤਿਹਾਸ ਅਧਿਐਨ ਵਿਭਾਗ ਦੀ ਆਪਣੀ ਲਾਇਬ੍ਰੇਰੀ ਵਿਚ ਬੂਟੇ ਸ਼ਾਹ ਦੀ ਲਿਖਤ ਦਾ ਪੰਜਾਬੀ ਤਰਜਮਾ ਕੀਤਾ ਹੋਇਆ ਖਰੜੇ ਦੇ ਰੂਪ ਵਿਚ ਪਿਆ ਹੈ। ਇਹ ਟੂਕ ਉਥੋਂ ਲਈ ਗਈ ਹੈ।
19. William Irvine, *The Later Mughals* (1891-1911), pp 93-94.

# ਬੰਦਾ ਸਿੰਘ ਬਹਾਦਰ ਦੀਆਂ ਕਾਰਵਾਈਆਂ ਦੀ ਸ਼ੁਰੂਆਤ

ਬੰਦਾ ਸਿੰਘ ਬਹਾਦਰ ਦੀ ਨਾਂਦੇੜ ਸਾਹਿਬ ਤੋਂ ਰਵਾਨਗੀ ਅਤੇ ਪੰਜਾਬ ਵਿੱਚ ਪਹੁੰਚ ਕੇ ਉਸ ਵਲੋਂ ਆਪਣੀਆਂ ਕਾਰਵਾਈਆਂ ਦੀ ਸ਼ੁਰੂਆਤ ਅਜੇ ਤਕ ਕਿਸੇ ਤਰਕ ਸੰਗਤ ਵਿਚਾਰਧਾਰਾ ਦਾ ਰੂਪ ਨਹੀਂ ਲੈ ਸਕੀ। ਪਿਛਲੇ ਇਕ ਪਾਠ ਵਿਚ ਇਹ ਗੱਲ ਤਾਂ ਸਾਬਤ ਕਰ ਦਿੱਤੀ ਗਈ ਹੈ ਕਿ ਬੰਦਾ ਸਿੰਘ ਬਹਾਦਰ ਨਾਂਦੇੜ ਸਾਹਿਬ ਤੋਂ ਗੁਰੂ ਗੋਬਿੰਦ ਸਿੰਘ ਜੀ ਦੇ ਅੰਤਮ ਸੰਸਕਾਰ ਦੀਆਂ ਰਸਮਾਂ ਅਦਾ ਕਰਕੇ ਹੀ ਰਵਾਨਾ ਹੋਇਆ ਸੀ। ਪੰਜਾਬ ਦਾ ਅਤੇ ਨਾਂਦੇੜ ਦਾ ਬਹੁਤ ਤਕੜਾ ਫਾਸਲਾ ਹੈ। ਅੱਜਕੱਲ ਦੀਆਂ ਸੜਕਾਂ ਮੁਤਾਬਕ ਇਹ ਫਾਸਲਾ ਤਕਰੀਬਨ 1600 ਕਿਲੋਮੀਟਰਾਂ ਦਾ ਬਣਦਾ ਹੈ। ਪੁਰਾਣੇ ਕੱਚੇ ਰਸਤੇ ਸਿੱਧੇ ਨਹੀਂ ਹੋ ਸਕਦੇ ਸਨ ਕਿਉਂਕਿ ਪੁਰਾਣੇ ਸਮਿਆਂ ਵਿਚ ਦਰਿਆਵਾਂ ਅਤੇ ਨਦੀ-ਨਾਲਿਆਂ ਉਪਰ ਪੁਲ ਨਹੀਂ ਹੁੰਦੇ ਸਨ। ਇਸ ਲਈ ਰਸਤੇ ਲੰਮੇ ਲੰਮੇ ਗੇੜਾਂ ਵਾਲੇ ਹੁੰਦੇ ਸਨ। ਅੱਜ ਕੱਲ ਤਾਂ ਦਰਿਆਵਾਂ ਅਤੇ ਨਦੀ-ਨਾਲਿਆਂ ਉਪਰ ਪੁਲ ਬੰਨ ਕੇ ਰਸਤੇ ਸਿੱਧੇ ਕਰ ਦਿੱਤੇ ਗਏ ਹਨ ਅਤੇ ਫਾਸਲੇ ਘੱਟ ਗਏ ਹਨ। ਇਸ ਲਈ ਪੁਰਾਣੇ ਸਮਿਆਂ ਵਿਚ ਅੱਜ ਦਾ 1600 ਕਿਲੋਮੀਟਰਾਂ ਦਾ ਰਸਤਾ ਨਿਸ਼ਚੇ ਹੀ ਡੇਢ-ਗੁਣਾ ਤਾਂ ਜ਼ਿਆਦਾ ਹੋਵੇਗਾ ਹੀ। ਇਸ ਤਰ੍ਹਾਂ ਅੰਦਾਜ਼ੇ ਅਨੁਸਾਰ ਇਹ ਫਾਸਲਾ 2400-2500 ਕਿਲੋਮੀਟਰਾਂ ਦਾ ਹੋ ਸਕਦਾ ਸੀ। ਜੇਕਰ ਘੋੜਿਆਂ ਉਪਰ ਅਤੇ ਟਾਂਡਿਆਂ ਰਾਹੀਂ ਫਾਸਲਾ ਤਹਿ ਕਰਨਾ ਸੀ ਤਾਂ ਬੜੀ ਮੁਸ਼ਕਲ ਨਾਲ ਇਕ ਦਿਨ ਵਿਚ ਪੰਜਾਹ ਕਿਲੋਮੀਟਰ ਦਾ ਫਾਸਲਾ ਤਹਿ ਕੀਤਾ ਜਾ ਸਕਦਾ ਸੀ।

ਬੰਦਾ ਸਿੰਘ ਬਹਾਦਰ ਜਦੋਂ ਨਾਂਦੇੜ ਤੋਂ ਤੁਰਿਆ ਸੀ ਤਾਂ ਉਸ ਨਾਲ ਉਹ ਸਾਰੀ ਸਿੱਖ ਫੌਜ ਸੀ ਜਿਹੜੀ ਬਾਦਸ਼ਾਹ ਬਹਾਦਰ ਸ਼ਾਹ ਦੀ ਫੌਜ ਵਿਚ ਸੀ ਅਤੇ ਜਿਸ ਦਾ ਕਮਾਂਡਰ ਬੰਦਾ ਸਿੰਘ ਬਹਾਦਰ ਸੀ। ਭਗਵੰਤ ਸਿੰਘ ਬੰਗੇਸਰੀ ਜਿਹੜਾ ਸ਼ਾਹੀ ਫੌਜ ਵਿਚ ਪੰਜ ਹਜ਼ਾਰੀ ਦੇ ਰੁਤਬੇ ਦਾ ਅਧਿਕਾਰੀ ਸੀ ਇਹ ਵੀ ਆਪਣੀ ਫੌਜ ਨਾਲ ਬੰਦਾ ਸਿੰਘ ਦੇ ਨਾਲ ਸੀ। ਇਸ ਦੇ ਪਾਸ ਡੇਢ ਸੌ ਟਾਂਡਾ ਸੀ। ਟਾਂਡਾ ਗੱਡਿਆਂ ਦੇ ਸਮੂਹ ਨੂੰ ਕਿਹਾ ਜਾਂਦਾ ਸੀ। ਇਨ੍ਹਾਂ ਗੱਡਿਆਂ ਰਾਹੀਂ ਅਨਾਜ-ਰਸਦ ਬਗੈਰਾ ਢੋਈ ਜਾਂਦੀ ਸੀ। ਇਸ ਤਰ੍ਹਾਂ ਆਪਣੀ ਪੂਰੀ ਸਿੱਖਿਅਤ ਫੌਜ ਨਾਲ ਅਤੇ ਹੋਰ ਵਹੀਰ ਨਾਲ ਲੈਸ ਹੋ ਕੇ ਬੰਦਾ ਸਿੰਘ ਨਾਂਦੇੜ ਤੋਂ ਤੁਰਿਆ ਸੀ। ਇਤਨੇ ਵੱਡੇ ਕਾਫਲੇ ਜਾਂ ਦਲ ਨਾਲ ਰਵਾਨਗੀ ਤੇਜ਼ ਨਹੀਂ ਹੋ ਸਕਦੀ ਸੀ। ਰਸਤੇ ਵਿਚ ਰਾਹ ਰੋਕਣ ਵਾਲੇ ਦੁਸ਼ਮਣ ਵੀ ਬਥੇਰੇ ਸਨ। ਇਸ ਲਈ ਇਹ ਮੰਨ ਲਿਆ ਜਾਣਾ ਚਾਹੀਦਾ ਹੈ ਕਿ ਰੋਜ਼ਾਨਾ ਦਾ ਸਫ਼ਰ ਸ਼ਾਂਤਮਈ ਸੰਭਵ ਨਹੀਂ ਸੀ। ਕਿਸੇ ਥਾਂ ਤੇ ਕਈ-ਕਈ ਦਿਨ ਤਕ ਠਹਿਰਣ ਦੀਆਂ ਵੀ ਮਜ਼ਬੂਰੀਆਂ ਹੋ ਸਕਦੀਆਂ ਸਨ। ਵਰਖਾ ਅਤੇ ਦੁਸ਼ਮਣਾਂ ਵਲੋਂ ਰਸਤਾ ਰੋਕਣ ਦੀਆਂ ਮਜ਼ਬੂਰੀਆਂ ਸੁਭਾਵਕ ਸਨ। ਇਉਂ 2400-2500 ਕਿਲੋਮੀਟਰਾਂ ਦਾ ਸਫ਼ਰ ਆਪਣੇ ਆਪ ਵਿਚ ਹੀ ਪੰਜਾਹ ਦਿਨਾਂ ਤੋਂ ਘੱਟ ਸਮੇਂ ਦਾ ਨਹੀਂ ਸੀ। ਹੋਰ ਮਜ਼ਬੂਰੀਆਂ ਨੂੰ ਸਾਹਮਣੇ ਰੱਖਦੇ ਹੋਏ ਇਨ੍ਹਾਂ ਪੰਜਾਹ ਦਿਨਾਂ ਵਿਚ ਪੱਚੀ ਦਿਨ ਹੋਰ ਜੋੜ ਲੈਣੇ ਚਾਹੀਦੇ ਹਨ। ਇਸ ਤਰ੍ਹਾਂ ਤਕਰੀਬਨ 75 ਦਿਨ ਜਾਂ ਢਾਈ ਮਹੀਨੇ ਬਣਦੇ ਹਨ

ਜਿਹੜੇ ਸਾਰਾ ਸਫ਼ਰ ਤਹਿ ਕਰਨ ਵਿਚ ਲਗ ਸਕਦੇ ਸਨ। ਹੁਣ ਜਰਾ ਪਿੱਛੇ ਵਲ ਝਾਤੀ ਮਾਰੀਏ। ਗੁਰੂ ਸਾਹਿਬ 8 ਅਕਤੂਬਰ, 1708 ਨੂੰ ਜੋਤੀ-ਜੋਤ ਸਮਾ ਗਏ ਸਨ। ਜੇਕਰ ਉਨ੍ਹਾਂ ਦੇ ਅੰਤਮ ਸੰਸਕਾਰ ਦੀਆਂ ਸਾਰੀਆਂ ਰਸਮਾਂ ਤੇ ਇਕ ਹਫਤੇ ਦਾ ਸਮਾਂ ਮੰਨ ਲਈਏ ਤਾਂ ਸਮਝਿਆ ਜਾ ਸਕਦਾ ਹੈ ਕਿ ਬੰਦਾ ਸਿੰਘ ਬਹਾਦਰ ਨਾਂਦੇੜ ਸਾਹਿਬ ਤੋਂ 15 ਅਕਤੂਬਰ, 1708 ਨੂੰ ਰਵਾਨਾ ਹੋਇਆ ਸੀ ਅਤੇ ਢਾਈ ਮਹੀਨਿਆਂ ਬਾਅਦ 1708 ਦੇ ਹੀ ਦਸੰਬਰ ਮਹੀਨੇ ਦੇ ਅਖੀਰ ਵਿਚ ਬੰਦਾ ਸਿੰਘ ਖਰਖੋਂਦਾ ਨੇੜੇ ਸਿਹਰ-ਖੰਡੇ ਦੇ ਪਿੰਡਾਂ ਵਿਚ ਪਹੁੰਚ ਗਿਆ ਸੀ। ਇਹ ਸਾਰਾ ਕੁਝ ਇਕ ਅੰਦਾਜ਼ੇ ਉਪਰ ਹੀ ਆਧਾਰਤ ਹੈ ਅਤੇ ਇਸ ਵਿਚ ਦਿਨਾਂ ਦਾ ਵਾਧਾ-ਘਾਟਾ ਹੋ ਸਕਦਾ ਹੈ।

ਹੁਣ ਰਹੀ ਗੱਲ ਗਤੀਵਿਧੀਆਂ ਨੂੰ ਸ਼ੁਰੂ ਕਰਨ ਦੀ। ਇਸ ਨੂੰ ਜਾਣਨ ਦੀ ਸਾਡੇ ਪਾਸ ਬੜੀ ਠੋਸ ਗਵਾਹੀ ਹੈ। ਇਹ ਗਵਾਹੀ ਹੈ ਅਖ਼ਬਾਰ-ਏ-ਦਰਬਾਰ-ਏ-ਮੁਅੱਲਾ ਦੀ ਉਹ ਰਿਪੋਰਟ ਜਿਹੜੀ ਬੰਦਾ ਸਿੰਘ ਦੀਆਂ ਕਾਰਵਾਈਆਂ ਦੀ ਜਾਣਕਾਰੀ ਦੇਣ ਲਈ ਬਾਦਸ਼ਾਹ ਨੂੰ ਭੇਜੀ ਗਈ ਸੀ। ਇਹ ਰਿਪੋਰਟ 31 ਜਨਵਰੀ, 1709 ਤੋਂ ਲੈ ਕੇ 20 ਫਰਵਰੀ, 1710 ਤੱਕ ਦੇ ਸਮੇਂ ਦੀ ਹੈ। ਭਾਵ ਕਿ ਇਹ ਰਿਪੋਰਟ ਇਕ ਸਾਲ 20 ਦਿਨਾਂ ਦੇ ਸਮੇਂ ਦੀ ਹੈ। ਇਸ ਵਿਚ ਇਉਂ ਦੱਸਿਆ ਗਿਆ ਹੈ: "ਸਰਹਿੰਦ ਦੇ ਆਲੇ-ਦੁਆਲੇ ਦੇ ਖੇਤਰ ਵਿਚ ਅਤੇ ਪੰਜਾਬ ਪਰਾਂਤ ਵਿਚ ਸਿੱਖਾਂ ਨੇ ਬਗਾਵਤਾਂ ਪੈਦਾ ਕਰ ਦਿੱਤੀਆਂ ਹਨ। ਇਹੋ-ਜਿਹੀਆਂ ਕਿੰਨੀਆਂ ਕੁ ਥਾਵਾਂ ਦੇ ਵੇਰਵੇ ਦਿਤੇ ਜਾ ਸਕਦੇ ਹਨ। ਉਨ੍ਹਾਂ ਨੇ ਅਕਸਰ ਸਾਰੇ ਹੀ ਖੁਸ਼ਹਾਲ ਪਰਗਨੇ ਜਿੱਤ ਲਏ ਹਨ। ਇਨ੍ਹਾਂ ਦਿਨਾਂ ਦੌਰਾਨ ਖ਼ਬਰਾਂ ਪਹੁੰਚ ਰਹੀਆਂ ਹਨ ਕਿ ਉਨ੍ਹਾਂ ਨੇ ਬੂੜੀਆਂ ਅਤੇ ਸਢੌਰਾ ਦੇ ਪਰਗਨੇ ਵੀ ਲੁੱਟ ਲਏ ਹਨ। ਵਜ਼ੀਰ ਖ਼ਾਨ ਦੇ ਆਦਮੀ ਮਾਰੇ ਜਾ ਚੁੱਕੇ ਹਨ। ਵਾਮਲਾ ਪਠਾਣ ਜਿਨ੍ਹਾਂ ਦਾ ਸਮਾਜ ਵਿਚ ਬੜਾ ਉੱਚਾ ਰੁਤਬਾ ਸੀ ਮਿੱਟੀ ਵਿਚ ਮਿਲਾਏ ਜਾ ਚੁੱਕੇ ਹਨ। ਵਜ਼ੀਰ ਖਾਨ ਦੇ ਵਕੀਲਾਂ ਨੇ ਦੱਸਿਆ ਹੈ ਕਿ ਸਿੱਖਾਂ ਰਾਹੀਂ ਮਚਾਏ ਗਏ ਦੰਗਿਆਂ ਨੂੰ ਸਰਸਰੀ ਤੌਰ ਤੇ ਨਹੀਂ ਲਿਆ ਜਾਣਾ ਚਾਹੀਦਾ। ਉਹ ਸਢੌਰੇ ਵਿਖੇ 70,000 ਦੀ ਗਿਣਤੀ ਵਿਚ ਇਕੱਠੇ ਹੋਏ ਖੜੇ ਹਨ। ਉਹ ਆਪਣੇ ਗੁਰੂ ਦਾ ਸਿਮਰਣ ਕਰਦੇ ਹਨ ਅਤੇ ਉਹ ਇਹ ਵੀ ਦੱਸਦੇ ਹਨ ਕਿ ਇਕ ਅਗੰਮੀ ਪੁਰਸ਼ ਵੀ ਉਨ੍ਹਾਂ ਨਾਲ ਆ ਮਿਲਿਆ ਹੈ। ਉਹ ਦੁਆਬੇ ਦੇ ਪਰਗਨਿਆਂ ਨੂੰ ਵੀ ਉਜਾੜ ਚੁੱਕੇ ਹਨ ਅਤੇ ਉਨ੍ਹਾਂ ਦੀਆਂ ਇਹ ਕਾਰਵਾਈਆਂ ਫਤਿਹਾਬਾਦ ਦਰਿਆ ਤਕ ਵੀ ਫੈਲ ਗਈਆਂ ਹਨ।

"ਵਜ਼ੀਰ ਖਾਨ ਵਲੋਂ ਭੇਜੀਆਂ ਗਈਆਂ ਇਸ ਤਰ੍ਹਾਂ ਰਿਪੋਰਟਾਂ ਦੀ ਜਾਣਕਾਰੀ ਤੋਂ ਬਾਅਦ ਨਵਾਬ ਨਿਜ਼ਾਮ-ਉਲ-ਮੁਲਕ (ਪ੍ਰਧਾਨ ਵਜ਼ੀਰ) ਵਲੋਂ ਕਿਲ੍ਹਿਆਂ ਦੇ ਫੌਜਦਾਰਾਂ ਨੂੰ ਵਜ਼ੀਰ ਖਾਨ ਦੀ ਮਦਦ ਕਰਨ ਦੀਆਂ ਹਦਾਇਤਾਂ ਦਿੱਤੀਆਂ ਗਈਆਂ ਸਨ। ਇਹ ਲੋਕ ਖੁਦ ਤਾਂ ਨਿਮਾਣੇ ਹੋ ਗਏ ਸਨ। ਇਹ ਪ੍ਰਮਾਤਮਾ ਨੂੰ ਹੀ ਪਤਾ ਹੈ ਕਿ ਉਨ੍ਹਾਂ ਦੀ ਕਿਸਮਤ ਵਿਚ ਕੀ ਲਿਖਿਆ ਹੈ? ਲਾਹੌਰ ਵਿਚ ਵੀ ਇਨ੍ਹਾਂ ਉਪਦੱਰੀਆਂ ਨੇ ਉਥੋਂ ਦੇ ਲੋਕਾਂ ਨਾਲ ਦੰਗੇ ਕੀਤੇ ਹਨ। ਲਾਹੌਰ ਦੇ ਅਨੇਕਾਂ ਨਾਗਰਿਕਾਂ ਨੂੰ ਮਾਰ ਦਿੱਤਾ ਗਿਆ ਹੈ। ਇਸ ਸਮੇਂ ਤਕ (ਭਾਵ ਕਿ ਫਰਵਰੀ, 1710 ਤਕ) ਤਾਂ ਉਹ ਹਰ ਥਾਂ ਤੇ ਕਾਮਯਾਬ ਹੋ ਰਹੇ ਹਨ। ਇਹ ਵੀ ਪਤਾ ਲੱਗਿਆ ਹੈ ਕਿ ਉਨ੍ਹਾਂ ਨੇ ਸਹਾਰਨਪੁਰ ਨੂੰ ਵੀ ਘੇਰ ਲਿਆ ਹੈ।"[1]

ਇਸ ਰਿਪੋਰਟ ਤੋਂ ਸਾਫ ਰੂਪ ਵਿਚ ਸਾਬਤ ਹੋ ਰਿਹਾ ਹੈ ਕਿ ਬੰਦਾ ਸਿੰਘ ਬਹਾਦਰ ਨੇ ਅਗਲੇ ਸਾਲ 1709 ਦੇ ਸ਼ੁਰੂ ਵਿਚ ਹੀ ਆਪਣੀਆਂ ਕਾਰਵਾਈਆਂ ਸ਼ੁਰੂ ਕੀਤੀਆਂ ਸਨ। ਬੰਦਾ ਸਿੰਘ ਬਹਾਦੁਰ ਦੀ ਸਭ ਤੋਂ ਪਹਿਲੀ ਕਾਰਵਾਈ ਖਰਖੌਦਾ ਦੇ ਆਲੇ-ਦੁਆਲੇ ਦੇ ਇਲਾਕੇ ਵਿਚ ਛੁਪੇ ਬੈਠੇ ਐਸੇ ਲੁਟੇਰਿਆਂ ਦੀ

ਸੁਧਾਈ ਕਰਨ ਦੀ ਸੀ ਜਿਹੜੇ ਇਥੋਂ ਦੇ ਪਿੰਡਾਂ ਨੂੰ ਲੁੱਟ ਲੈਂਦੇ ਸਨ। ਇਹ ਇਲਾਕਾ ਸੋਨੀਪਤ ਅਤੇ ਰੋਹਤਕ ਦਾ ਆਲਾ-ਦੁਆਲਾ ਰੋਹੀ ਬੀਆਬਾਨ ਇਲਾਕਾ ਸੀ। ਇਥੇ ਟਿੱਬੇ ਹੀ ਟਿੱਬੇ ਸਨ। ਇਹ ਉਜਾੜ ਜੰਗਲ ਵਾਲਾ ਇਲਾਕਾ ਸੀ। ਜੰਗਲ ਵੀ ਸੰਘਣੇ ਨਹੀਂ ਸਨ ਸਗੋਂ ਝਾੜੀਆਂ, ਕਰੀਰਾਂ, ਜੰਡਾਂ, ਕਿੱਕਰਾਂ ਅਤੇ ਬੇਰੀਆਂ ਵਾਲੇ ਸਨ। ਕੰਡੇਦਾਰ ਲੋਹ ਬਹੁਤ ਸੀ। ਇਥੇ ਲੁਟੇਰੇ ਆਪੋ-ਆਪਣੇ ਡੇਰੇ ਬਣਾ ਕੇ ਰਹਿ ਰਹੇ ਸਨ। ਇਥੋਂ ਦੇ ਪਿੰਡ ਇਨ੍ਹਾਂ ਲੁਟੇਰਿਆਂ ਹੱਥੋਂ ਬੜੇ ਹੀ ਦੁਖੀ ਸਨ। ਜਦੋਂ ਖਾਲਸਾ ਲਸ਼ਕਰ ਇਥੇ ਆਪਣਾ ਡੇਰਾ ਲਗਾਈ ਖੜਾ ਸੀ ਤਾਂ ਬੰਦਾ ਸਿੰਘ ਨੇ ਸਿੰਘ ਜੱਥੇ ਆਲੇ-ਦੁਆਲੇ ਅਜਿਹੇ ਲੁਟੇਰਿਆਂ ਦੇ ਡੇਰੇ (ਅੱਡੇ) ਲੱਭਣ ਲਈ ਭੇਜੇ ਸਨ। ਲੁਟੇਰਿਆਂ ਦੇ ਅੱਡਿਆਂ ਨੂੰ ਉਜਾੜ ਦਿੱਤਾ ਗਿਆ ਸੀ। ਲੁਟੇਰਿਆਂ ਨੂੰ ਫੜ ਕੇ ਸਖ਼ਤ ਸ਼ਜਾਵਾਂ ਦਿੱਤੀਆਂ ਗਈਆਂ ਸਨ। ਇਸ ਕਾਰਵਾਈ ਨੂੰ ਪੰਜਾਬੀ ਦੀ ਹਰ ਪੁਰਾਣੀ ਲਿਖਤ ਵਿਚ ਦੱਸਿਆ ਗਿਆ ਹੈ। ਕਰਮ ਸਿੰਘ ਹਿਸਟੋਰੀਅਨ ਅਤੇ ਗੰਡਾ ਸਿੰਘ ਨੇ ਵੀ ਇਸ ਕਾਰਵਾਈ ਨੂੰ ਬਿਆਨਿਆ ਹੈ। ਕੀ ਇਨ੍ਹਾਂ ਦੋਵੇਂ ਇਤਿਹਾਸਕਾਰਾਂ ਤੋਂ ਪੁੱਛਿਆ ਜਾ ਸਕਦਾ ਹੈ ਕਿ ਜਿਹੜਾ ਇਹ ਅਣਇਤਿਹਾਸਕ ਕਥਨ ਲਿਖ ਰਹੇ ਹਨ ਕਿ ਬੰਦਾ ਸਿੰਘ ਨਾਲ ਬਹੁਤ ਵੱਡੀ ਗਿਣਤੀ ਵਿਚ ਲੁਟੇਰੇ ਰਲ ਗਏ ਸਨ ਤਾਂ ਫਿਰ ਉਸ ਨੂੰ ਇਥੋਂ ਦੇ ਲੁਟੇਰਿਆਂ ਨੂੰ ਮਾਰਨ ਦੀ ਕੀ ਲੋੜ ਸੀ? ਬੰਦਾ ਸਿੰਘ ਨੇ ਇਸ ਇਲਾਕੇ ਵਿਚੋਂ ਲੁਟੇਰਿਆਂ ਨੂੰ ਖ਼ਤਮ ਕਰਕੇ ਹਰ ਪਿੰਡ ਵਿਚ ਖਾਲਸਾ ਪੰਚਾਇਤ ਬਣਾ ਦਿਤੀ ਸੀ ਜਿਸ ਨੇ ਅੱਗੇ ਤੋਂ ਆਪਣੇ ਆਪਣੇ ਪਿੰਡਾਂ ਦਾ ਪਰਬੰਧ ਅਜ਼ਾਦਾਨਾ ਤੌਰ ਤੇ ਕਰਨਾ ਸੀ।

ਅਸਲ ਵਿਚ ਲੁਟੇਰੇ ਜਾਂ ਡਾਕੂ ਕਿਸੇ ਨਾ ਕਿਸੇ ਤਰ੍ਹਾਂ ਹਕੂਮਤ ਦੇ ਹੀ ਬੰਦੇ ਹੁੰਦੇ ਹਨ। ਇਨ੍ਹਾਂ ਦੋਹਾਂ ਵਿਚ ਕੁਝ ਨਾ ਕੁਝ ਸਾਂਝ ਜਰੂਰ ਹੁੰਦੀ ਹੈ। ਹਕੂਮਤ ਲੁਟੇਰਿਆਂ ਰਾਹੀਂ ਉਹ ਕੁਝ ਕਰਵਾ ਸਕਦੀ ਹੈ ਜਿਹੜਾ ਕੁਝ ਆਪ ਨਹੀਂ ਕਰਨਾ ਚਾਹੁੰਦੀ ਹੁੰਦੀ। ਇਨ੍ਹਾਂ ਤੋਂ ਹਕੂਮਤ ਮੁਖ਼ਬਰੀ ਦਾ ਕੰਮ ਵੀ ਲੈਂਦੀ ਹੈ। ਇਸ ਦੇ ਇਵਜ਼ ਵਿਚ ਡਾਕੂ-ਲੁਟੇਰੇ ਲੋਕਾਂ ਨੂੰ ਲੁੱਟਦੇ ਹਨ ਅਤੇ ਲੁੱਟ ਦਾ ਕੁੱਝ ਹਿੱਸਾ ਹਕੂਮਤ ਦੇ ਅਧਿਕਾਰੀਆਂ ਨੂੰ ਵੀ ਜਾਂਦਾ ਹੈ। ਇਹ ਡਾਕੂ-ਲੁਟੇਰੇ ਸਥਾਨਕ ਪੱਧਰ ਤਕ ਮੁਖ਼ਬਰੀਆਂ ਦਾ ਕੰਮ ਕਰਦੇ ਹਨ। ਜਦੋਂ ਵੀ ਇਨਕਲਾਬ ਆਉਂਦਾ ਹੈ ਤਾਂ ਸਭ ਤੋਂ ਪਹਿਲਾਂ ਇਨ੍ਹਾਂ ਮੁਖ਼ਬਰਾਂ, ਡਾਕੂ-ਲੁਟੇਰਿਆਂ ਦੀ ਹੀ ਸ਼ਾਮਤ ਆਉਂਦੀ ਹੈ। ਇਹ ਹਕੂਮਤ ਦੀ ਸਭ ਤੋਂ ਹੇਠਲੀ ਧਿਰ ਹੁੰਦੇ ਹਨ। ਬੰਦਾ ਸਿੰਘ ਬਹਾਦੁਰ ਨੇ ਇਨ੍ਹਾਂ ਨੂੰ ਪਹਿਲੀ ਸੱਟੇ ਹੀ ਸੋਧ ਦਿੱਤਾ ਸੀ। ਇਸ ਤਰ੍ਹਾਂ ਉਸ ਨੇ ਸਮੁੱਚੇ ਲੁਟੇਰਿਆਂ ਨੂੰ ਸੰਦੇਸ਼ ਦੇ ਦਿੱਤਾ ਸੀ ਕਿ ਉਹ ਉਸ ਦੇ ਰਸਤੇ ਵਿਚੋਂ ਹਟ ਜਾਣ ਨਹੀਂ ਤਾਂ ਇਸੇ ਤਰ੍ਹਾਂ ਸੋਧੇ ਜਾਉਂਗੇ।

ਖਰਖੌਦੇ (ਸਿਹਰ-ਖੰਡੇ) ਦੇ ਨੇੜੇ ਹੀ ਸੋਨੀਪਤ ਦੀ ਫੌਜਦਾਰੀ ਸੀ। ਇਹ ਫੌਜਦਾਰੀ ਦਿੱਲੀ ਪਰਬੰਧ ਦੇ ਅਧੀਨ ਸੀ। ਸਰਹਿੰਦ ਦਾ ਪਰਾਂਤ ਕਰਨਾਲ ਅਤੇ ਕੁੰਜਪੁਰਾ ਤਕ ਸੀ। ਸਿਹਰ-ਖੰਡਾ ਦੇ ਪਿੰਡ ਸੋਨੀਪਤ ਦੀ ਫੌਜਦਾਰੀ ਵਿਚ ਸਨ। ਉਕਤ ਡਾਕੂ-ਲੁਟੇਰੇ ਸੋਨੀਪਤ ਦੇ ਫੌਜਦਾਰ ਦੇ ਹੀ ਪਿਛਲੱਗ ਸਨ। ਇਸ ਲਈ ਇਨ੍ਹਾਂ ਡਾਕੂ-ਲੁਟੇਰਿਆਂ ਨੂੰ ਸੋਧਣ ਤੋਂ ਬਾਅਦ ਬੰਦਾ ਸਿੰਘ ਬਹਾਦੁਰ ਨੇ ਸੋਨੀਪਤ ਦੇ ਫੌਜਦਾਰ ਨੂੰ ਵੀ ਸੋਧਣ ਦਾ ਨਿਸ਼ਚਾ ਕਰ ਲਿਆ ਸੀ। ਇਸ ਲਈ ਸ਼ੁਰੂਆਤ ਦੇ ਅਗਲੇ ਕਦਮ ਦੇ ਤੌਰ ਤੇ ਖਾਲਸਾ ਵਹੀਰ ਨੇ ਆਪਣੇ ਪੈਰ ਪਸਾਰਦਿਆਂ ਹੋਇਆ ਸੋਨੀਪਤ ਉਪਰ ਹਮਲਾ ਕੀਤਾ। ਇਥੋਂ ਦਾ ਫੌਜਦਾਰ ਨਾ ਹੀ ਖਾਲਸੇ ਦਾ ਹਮਲਾ ਝੱਲ ਸਕਣ ਦੇ ਸਮਰੱਥ ਸੀ ਅਤੇ ਨਾ ਹੀ ਉਹ ਲੜਨ ਲਈ ਹੀ ਤਿਆਰ ਸੀ। ਉਹ ਭੱਜ ਕੇ ਦਿੱਲੀ ਜਾ ਵੜਿਆ ਸੀ[2] ਅਤੇ ਸੋਨੀਪਤ ਦਾ ਸ਼ਹਿਰ ਬੰਦਾ ਸਿੰਘ ਬਹਾਦੁਰ ਨੇ ਖਾਲਸਾ ਪੰਚਾਇਤ ਦੇ ਹਵਾਲੇ ਕਰ ਦਿੱਤਾ ਸੀ।

ਖਾਲਸਾ ਪੰਚਾਇਤਾਂ ਸਥਾਨਕ ਵਿਅਕਤੀਆਂ ਦੀ ਸਲਾਹ ਨਾਲ ਪਿੰਡਾਂ ਅਤੇ ਸ਼ਹਿਰਾਂ ਦਾ ਪਰਬੰਧ ਕਰਦੀਆਂ ਸਨ। ਬੰਦਾ ਸਿੰਘ ਬਹਾਦੁਰ ਦਾ ਲੋਕਾਂ ਨੂੰ ਇਹੋ ਹੀ ਆਦੇਸ਼ ਸੀ ਕਿ ਉਹ ਆਪਣਾ ਪਰਬੰਧ ਆਪ ਕਰਨ। ਆਪਣੀ ਰੱਖਿਆ ਵਾਸਤੇ ਆਪ ਹੀ ਆਪਣੀ ਫੌਜ ਤਿਆਰ ਕਰਨ। ਖਾਲਸਾ ਪੰਚਾਇਤ ਉਨ੍ਹਾਂ ਦੀ ਸਹਾਇਤਾ ਲਈ ਸੀ। ਕਿਰਤੀ ਲੋਕਾਂ ਨੂੰ ਸੱਦਾ ਦਿੱਤਾ ਜਾਂਦਾ ਸੀ ਕਿ ਉਹ ਅੱਗੇ ਆਉਣ ਅਤੇ ਗੁਰੂ ਗੋਬਿੰਦ ਸਿੰਘ ਦੇ ਖਾਲਸੇ ਬਣ ਕੇ ਆਪਣੇ ਇਲਾਕੇ ਦੇ ਜਾਗੀਰਦਾਰਾਂ, ਜ਼ਿੰਮੀਦਾਰਾਂ ਅਤੇ ਹੋਰ ਮੁਖ਼ਬਰਾਂ ਨੂੰ ਮਾਰ ਭਜਾਉਣ। ਖਾਲਸਾ ਪੰਚਾਇਤ ਪਿੰਡ ਅਤੇ ਸ਼ਹਿਰ ਦੇ ਕਿਰਤੀ ਲੋਕਾਂ ਨੂੰ ਅੱਗੇ ਲਿਆਉਣ ਦਾ ਕੰਮ ਕਰਦੀ ਸੀ। ਜਿਨ੍ਹਾਂ ਕਿਲ੍ਹਿਆਂ ਅਤੇ ਠਾਣਿਆਂ ਵਿਚ ਪਹਿਲਾਂ ਮੁਗਲ ਅਧਿਕਾਰੀ ਹੁੰਦੇ ਸਨ ਉਨ੍ਹਾਂ ਨੂੰ ਕੱਢ ਕੇ ਉਥੇ ਸਥਾਨਕ ਨੁਮਾਇੰਦਿਆਂ ਨੂੰ ਨਿਯੁਕਤ ਕੀਤਾ ਜਾਂਦਾ ਸੀ।

ਬੰਦਾ ਸਿੰਘ ਬਹਾਦਰ ਨੇ ਆਪਣੀਆਂ ਕਾਰਵਾਈਆਂ ਸ਼ੁਰੂ ਕਰ ਦਿੱਤੀਆਂ ਸਨ। ਖਾਲਸਾ ਦਲ ਉਸ ਦੀ ਅਗਵਾਈ ਹੇਠ ਅਤੇ ਕੇਸਰੀ ਨਿਸ਼ਾਨ ਨੂੰ ਲਹਿਰਾਉਂਦਾ ਹੋਇਆ ਪੰਜਾਬ ਵੱਲ ਵਧ ਰਿਹਾ ਸੀ। ਰਸਤੇ ਵਿਚ ਕਿਸੇ ਅਧਿਕਾਰੀ ਦਾ ਹੌਂਸਲਾ ਨਹੀਂ ਪੈਂਦਾ ਸੀ ਕਿ ਉਹ ਖਾਲਸਾ ਲਸ਼ਕਰ ਦੇ ਸਾਹਮਣੇ ਆਵੇ। ਖਾਲਸਾ ਲਸ਼ਕਰ ਇਕ ਹੜ੍ਹ ਦੀ ਤਰ੍ਹਾਂ ਅੱਗੇ ਵਧਦਾ ਜਾ ਰਿਹਾ ਸੀ ਅਤੇ ਰਸਤੇ ਵਿਚ ਜੋ ਵੀ ਆਉਂਦਾ ਸੀ ਉਹ ਹੜ੍ਹ ਦੇ ਨਾਲ ਹੀ ਰੁੜ੍ਹ ਜਾਂਦਾ ਸੀ। ਅੱਗੇ ਕੈਥਲ ਦੀ ਫੌਜਦਾਰੀ ਸੀ। ਬਾਬਰ ਦੇ ਸਮੇਂ ਇਹ ਮੰਡੇਰ ਜੱਟਾਂ ਦੇ ਅਧਿਕਾਰ ਹੇਠ ਸੀ। ਮੰਡੇਰ ਜੱਟਾਂ ਨੇ ਆਪਣੇ ਆਗੂ ਮੋਹਨ ਮੰਡੇਰ ਦੀ ਅਗਵਾਈ ਹੇਠ ਬਾਬਰ ਦੀਆਂ ਫੌਜਾਂ ਦਾ ਨੱਕ ਵਿਚ ਦਮ ਕਰ ਛੱਡਿਆ ਸੀ। ਪਰ ਅਖੀਰ ਨੂੰ ਬਾਬਰ ਨੇ ਇਕ ਚਲਾਕੀ ਭਰੀ ਕਾਰਵਾਈ ਨਾਲ ਮੋਹਨ ਖੰਡੇਰ ਨੂੰ ਫੜ ਕੇ, ਧਰਤੀ ਵਿਚ ਅੱਧੇ ਸਰੀਰ ਨੂੰ ਦੱਬ ਕੇ, ਉਪਰਲੇ ਅੱਧੇ ਸਰੀਰ ਨੂੰ ਕੁੱਤਿਆਂ ਤੋਂ ਪੜਵਾ ਸੁੱਟਿਆ ਸੀ। ਇਉਂ ਬਾਬਰ ਦੇ ਸਮੇਂ ਤੋਂ ਮੰਡੇਰਾਂ ਦੀ ਤਾਕਤ ਖ਼ਤਮ ਕਰਕੇ ਕੈਥਲ ਨੂੰ ਮੁਗਲ ਫੌਜਦਾਰੀ ਹੇਠ ਲਿਆਂਦਾ ਗਿਆ ਸੀ। ਕੈਥਲ ਦਾ ਫੌਜਦਾਰ ਬਿਨਾਂ ਮੁਕਾਬਲਾ ਕਰੇ ਦੇ ਹੀ ਭੱਜ ਗਿਆ ਸੀ। ਇਥੋਂ ਦਾ ਖ਼ਜ਼ਾਨਾ ਅਤੇ ਘੋੜੇ-ਹਥਿਆਰ ਖਾਲਸਾ ਦਲਾਂ ਦੇ ਹੱਥ ਆ ਗਏ ਸਨ। ਕੈਥਲ ਨੂੰ ਵੀ ਖਾਲਸਾ ਪੰਚਾਇਤ ਦੇ ਹਵਾਲੇ ਕੀਤਾ ਗਿਆ। ਇਉਂ ਜਦੋਂ ਇਲਾਕੇ ਦਾ ਫੌਜਦਾਰ ਭੱਜ ਜਾਂਦਾ ਸੀ ਤਾਂ ਬਾਕੀ ਦੇ ਜਾਗੀਰਦਾਰ ਅਤੇ ਜ਼ਿੰਮੀਦਾਰ ਵੀ ਭੱਜ ਜਾਂਦੇ ਸਨ। ਫਿਰ ਸਥਾਨਕ ਲੋਕ ਇਕੱਠੇ ਹੋ ਕੇ ਉਨ੍ਹਾਂ ਹੀ ਠਾਣੇ ਅਤੇ ਕਿਲ੍ਹਿਆਂ ਨੂੰ ਸੰਭਾਲਦੇ ਸਨ। ਇਥੋਂ ਦੀ ਲਗਪਗ ਸਾਰੀ ਆਬਾਦੀ ਹੀ ਹਿੰਦੂ ਆਬਾਦੀ ਸੀ। ਇਨ੍ਹਾਂ ਨੂੰ ਪਹਿਲੀ ਵਾਰ ਮਹਿਸੂਸ ਹੋਇਆ ਸੀ ਕਿ ਉਹ ਸੁਤੰਤਰ ਹੋ ਰਹੇ ਹਨ। ਇਸ ਲਈ ਬੰਦਾ ਸਿੰਘ ਬਹਾਦੁਰ ਉਨ੍ਹਾਂ ਲੋਕਾਂ ਲਈ ਸੁਤੰਤਰਤਾ ਦੀ ਇਕ ਨਵੀਂ ਰੋਸ਼ਨੀ ਲੈ ਕੇ ਆਇਆ ਸੀ। ਉਹ ਧੜਾ-ਧੜ ਖਾਲਸਾ ਲਸ਼ਕਰਾਂ ਵਿਚ ਸ਼ਾਮਲ ਹੋ ਰਹੇ ਸਨ।

## ਹਵਾਲੇ ਅਤੇ ਟਿੱਪਣੀਆਂ


1. 'ਅਖ਼ਬਾਰ-ਏ-ਦਰਬਾਰ-ਏ-ਮੁਅੱਲਾ', **ਦ ਪੰਜਾਬ ਪਾਸਟ ਐਂਡ ਪਰੈਜ਼ੈਂਟ**, ਪੰਜਾਬੀ ਯੂਨੀਵਰਸਿਟੀ, ਪਟਿਆਲਾ, ਅਕਤੂਬਰ, 1984, ਪੰਨੇ 25-26.
2. William Irvine, *op.cit.* p. 94.

# ਸਮਾਣੇ ਦੀ ਜਿੱਤ

ਸਮਾਣਾ ਬੰਦਾ ਸਿੰਘ ਬਹਾਦਰ ਦੀ ਪਹਿਲੀ ਵੱਡੀ ਲੜਾਈ ਸੀ ਜਿਸ ਰਾਹੀਂ ਉਸ ਨੇ ਇਕ ਬਾਕਾਇਦਾ ਰੂਪ ਵਿਚ ਮੁਗ਼ਲ ਰਾਜ ਦੇ ਇਕ ਤਕੜੇ ਰਾਜਨੀਤਕ ਕੇਂਦਰ ਨੂੰ ਜਿੱਤਿਆ ਸੀ। ਭਾਵੇਂ ਇਸ ਤੋਂ ਪਹਿਲਾਂ ਬੰਦਾ ਸਿੰਘ ਕਈ ਪਿੰਡਾਂ ਨੂੰ ਜਿੱਤ ਚੁੱਕਿਆ ਸੀ ਪਰ ਉਹ ਪਿੰਡ ਸਰਕਾਰੀ ਸੱਤਾ ਦੇ ਕੇਂਦਰ ਨਹੀਂ ਸਨ। ਸਮਾਣਾ, ਸਰਹਿੰਦ ਪਰਾਂਤ ਦਾ ਇਕ ਮਹੱਤਵਪੂਰਨ ਪਰਗਣਾ ਸੀ। ਪਰਗਣਾ ਹੋਣ ਦੇ ਨਾਲ ਨਾਲ ਇਥੇ ਮੁਸਲਿਮ ਸਮਾਜ ਦੇ ਅਤਿ ਸਰੇਸ਼ਟ ਪਠਾਣ ਨਵਾਬ ਵੀ ਰਹਿੰਦੇ ਸਨ। ਇਨ੍ਹਾਂ ਪਠਾਣ ਨਵਾਬਾਂ ਦਾ ਮੁਗ਼ਲ ਸਰਕਾਰ ਦੇ ਕੇਂਦਰੀ ਦਰਬਾਰਾਂ ਵਿਚ ਵੀ ਉੱਚਾ ਰੁਤਬਾ ਸੀ ਅਤੇ ਮੁਸਲਮ ਸਮਾਜ ਵਿਚ ਵੀ ਇਹ ਆਪਣੀ ਵਡਿਆਈ ਕਰਕੇ ਜਾਣੇ ਜਾਂਦੇ ਸਨ। ਰਵਾਇਤੀ ਤੌਰ ਤੇ ਇਥੇ ਉੱਚ-ਰੁਤਬੇ ਵਾਲੇ ਬਾਈ ਪਠਾਣ ਨਵਾਬ ਰਹਿੰਦੇ ਸਨ। ਇਨ੍ਹਾਂ ਬਾਈ ਨਵਾਬਾਂ ਦੇ ਆਪਣੇ ਆਪਣੇ ਖੇਤਰ ਸਨ। ਹਰ ਖੇਤਰ ਵਿਚ ਉਸੇ ਖੇਤਰ ਦੇ ਨਵਾਬ ਦਾ ਹੁਕਮ ਹੀ ਚਲਦਾ ਸੀ। ਇਹ ਬਾਈ ਦੇ ਬਾਈ ਨਵਾਬ ਪੂਰੀਆਂ ਸਰਕਾਰੀ ਸਹੂਲਤਾਂ ਦੇ ਅਧਿਕਾਰੀ ਸਨ ਅਤੇ ਇਨ੍ਹਾਂ ਨੂੰ ਆਪਣਾ ਆਪਣਾ ਕਿਲ੍ਹਾ ਉਸਾਰਨ ਦਾ ਅਧਿਕਾਰ ਵੀ ਸੀ। ਸਮਾਣੇ ਵਿਚ ਰਵਾਇਤ ਪਰਚੱਲਤ ਹੈ ਕਿ ਇਥੇ ਬਾਈ ਕਿਲ੍ਹੇ ਸਨ। ਕੁਦਰਤੀ ਹੈ ਕਿ ਕਿਲ੍ਹੇ ਦੀ ਹਿਫਾਜ਼ਤ ਲਈ ਹਰ ਨਵਾਬ ਦੀ ਆਪਣੀ ਆਪਣੀ ਹਿਫ਼ਾਜ਼ਤ ਕਰਨ ਜੋਗੀ ਫੌਜ ਵੀ ਹੋਵੇਗੀ। ਹਰ ਨਵਾਬ ਦਾ ਦਿੱਲੀ ਦੇ ਮੁਗ਼ਲ ਦਰਬਾਰ ਵਿਚ ਕੋਈ ਨਾ ਕੋਈ ਨੁਮਾਇੰਦਾ ਰਹਿੰਦਾ ਸੀ। ਇਸ ਤਰ੍ਹਾਂ ਇਹ ਨਵਾਬ, ਪੁਸ਼ਤੀ ਅਮੀਰ ਅਤੇ ਸ਼ਾਹੀ ਅਧਿਕਾਰ ਪਰਾਪਤ ਵਿਅਕਤੀ ਸਨ। ਇਸ ਪੱਖੋਂ ਇਹ ਕਿਹਾ ਜਾ ਸਕਦਾ ਹੈ ਕਿ ਸਮਾਣਾ ਇਕ ਬਹੁਤ ਹੀ ਮਹੱਤਵਪੂਰਨ ਮੁਗ਼ਲ ਕੇਂਦਰ ਸੀ ਜਿਥੇ ਅਥਾਹ ਧੰਨ-ਦੌਲਤ ਸੀ।

ਅੱਜ ਸਮਾਣਾ ਇਕ ਉੱਚੇ ਥੇਹ ਉਪਰ ਫਿਰ ਤੋਂ ਵਸਿਆ ਹੋਇਆ ਸ਼ਹਿਰ ਹੈ। ਇਸ ਦਾ ਉੱਚਾ ਥੇਹ ਦੱਸਦਾ ਹੈ ਕਿ ਬੰਦਾ ਸਿੰਘ ਬਹਾਦਰ ਨੇ ਸਮੁੱਚੇ ਸ਼ਹਿਰ ਨੂੰ ਮਿੱਟੀ ਵਿਚ ਮਿਲਾ ਦਿੱਤਾ ਸੀ। ਅੱਜ ਕੱਲ੍ਹ ਨਵ-ਉਸਰੇ ਸ਼ਹਿਰ ਵਿਚ ਕਿਤੇ ਕਿਤੇ ਕੋਈ ਟਾਂਵੀਂ ਟਾਂਵੀਂ ਪੁਰਾਣੀ ਹਵੇਲੀ ਆਪਣੇ ਖੰਡਰਾਤ ਰੂਪ ਵਿਚ ਖੜ੍ਹੀ ਹੈ ਜਿਵੇਂ ਕਿ ਜੈਨੀਆਂ ਦੇ ਮੁਹੱਲੇ ਵਿਚ। ਇਨ੍ਹਾਂ ਹਵੇਲੀਆਂ ਦੇ ਖੰਡਰਾਤ ਹੀ ਦੱਸਦੇ ਹਨ ਕਿ ਇਹ ਆਪਣੇ ਸਮੇਂ ਦੀਆਂ ਅਤਿ ਸ਼ਾਨਦਾਰ ਹਵੇਲੀਆਂ ਸਨ ਜਿਹੜੀਆਂ ਸਿੰਘਾਂ ਦੇ ਗੁੱਸੇ ਦਾ ਐਸਾ ਸ਼ਿਕਾਰ ਹੋ ਗਈਆਂ ਸਨ ਕਿ ਦੇਖਦਿਆਂ ਹੀ ਦੇਖਦਿਆਂ ਦੋ-ਚਾਰ ਦਿਨਾਂ ਵਿਚ ਹੀ ਆਪਣਾ ਵਜੂਦ ਗੁਆ ਬੈਠੀਆਂ ਸਨ। ਬਾਈ ਕਿਲ੍ਹਿਆਂ ਵਿਚੋਂ ਅੱਜ ਇਕ ਵੀ ਕਿਲ੍ਹਾ ਇਥੇ ਨਹੀਂ ਹੈ। ਇਥੋਂ ਤੱਕ ਕਿ ਇਨ੍ਹਾਂ ਦੇ ਨਾਂ ਨਿਸ਼ਾਨ ਤੱਕ ਵੀ ਨਹੀਂ ਹਨ। ਪੁਸ਼ਤੀ ਕਿਲ੍ਹਿਆਂ ਅਤੇ ਹਵੇਲੀਆਂ ਦਾ ਨਾਂ-ਨਿਸ਼ਾਨ ਤੱਕ ਆਲੋਪ ਹੋ ਜਾਣਾ ਦਸਦਾ ਹੈ ਕਿ ਇਨ੍ਹਾਂ ਦੀ ਬਰਬਾਦੀ ਕਿਸ ਪੱਧਰ ਤੇ ਹੋਈ ਹੋਵੇਗੀ। ਜੇਕਰ ਸਮੇਂ ਦੀ ਤੌਰ ਮੁਤਾਬਕ ਕਿਸੇ ਥਾਂ ਦੀ ਬਰਬਾਦੀ ਹੋਈ ਹੋਵੇ ਤਾਂ ਉਸ ਥਾਂ ਦੀ ਕੋਈ ਨਾ ਕੋਈ ਨਿਸ਼ਾਨੀ ਜ਼ਰੂਰ ਬਚੀ ਰਹਿੰਦੀ ਹੈ ਪਰ

ਜੇ ਬਰਬਾਦੀ ਜਾਣ-ਬੁੱਝ ਕੇ ਕੀਤੀ ਗਈ ਹੋਵੇ ਤਾਂ ਕੋਈ ਨਿਸ਼ਾਨੀ ਬਚ ਕੇ ਰਹਿ ਹੀ ਨਹੀਂ ਸਕਦੀ। ਮੈਂ ਸਮਾਣਾ ਸ਼ਹਿਰ ਦਾ ਸਰਵੇਖਣ ਕਰਦੇ ਹੋਏ ਬੜੀ ਕੋਸ਼ਿਸ਼ ਕੀਤੀ ਸੀ ਕਿ ਕਿਤੇ ਨਾ ਕਿਤੇ ਕਿਸੇ ਕਿਲ੍ਹੇ ਦੇ ਖੰਡਰਾਤ ਦਿਖ ਜਾਣ। ਪਰ ਲੱਖ ਕੋਸ਼ਿਸ਼ ਕਰਨ ਦੇ ਬਾਵਜੂਦ ਵੀ ਕਿਸੇ ਕਿਲ੍ਹੇ ਦਾ ਖੰਡਰਾਤ ਨਹੀਂ ਲੱਭ ਸਕਿਆ। ਹਾਂ ਜਿਹੜੇ ਖੰਡਰਾਤ ਹਵੇਲੀਆਂ ਦੇ ਇਸ ਸਮੇਂ ਮੌਜੂਦ ਹਨ ਇਹ ਉਸ ਸਮੇਂ ਹਿੰਦੂ ਮੁਹੱਲਿਆਂ ਵਿਚ ਸਨ। ਜਿਵੇਂ ਕਿ ਮੈਂ ਪਿੱਛੇ ਦੱਸਿਆ ਹੈ ਕਿ ਇਹ ਵਰਤਮਾਨ ਜੈਨੀਆਂ ਦੇ ਮੁਹੱਲੇ ਵਿਚ ਸਨ। ਜੈਨੀਆਂ ਦਾ ਮੁਹੱਲਾ ਮੁਗ਼ਲਾਂ ਵੇਲੇ ਵੀ ਸਮਾਣੇ ਦਾ ਇਕ ਮੁਹੱਲਾ ਸੀ। ਇਹ ਵੀ ਭਾਵੇਂ ਇਕ ਥੇਹ ਉਪਰ ਮੁੜ ਤੋਂ ਉਸਰਿਆ ਹੋਇਆ ਮੁਹੱਲਾ ਹੈ। ਥੇਹ ਸਿਰਫ ਉਹ ਘਰ ਅਤੇ ਹਵੇਲੀਆਂ ਹੋਈਆਂ ਸਨ ਜੋ ਮੁਸਲਮਾਨਾਂ ਦੀਆਂ ਸਨ।

ਹਾਂ ਜੇ ਕੋਈ ਪੁਰਾਣੀ ਯਾਦਗਾਰ ਅੱਜ ਸਮਾਣੇ ਵਿਚ ਕਾਇਮ ਹੈ ਅਤੇ ਦੇਖੀ ਜਾ ਸਕਦੀ ਹੈ ਉਹ ਹਨ ਇਥੋਂ ਦੀਆਂ ਮਸਜਿਦਾਂ ਅਤੇ ਈਦਗਾਹਾਂ। ਬੰਦਾ ਸਿੰਘ ਬਹਾਦਰ ਨੇ ਮੁਸਲਮਾਨਾਂ ਦੇ ਧਾਰਮਿਕ ਅਸਥਾਨਾਂ ਨੂੰ ਨਹੀਂ ਢਾਹਿਆ ਸੀ। ਅੱਜ ਇਮਾਮਗੜ੍ਹ ਦੀਆਂ ਸਾਰੀਆਂ ਮਸਜਿਦਾਂ ਕਾਇਮ ਹਨ। ਵੜੈਚ ਪਿੰਡ ਨੂੰ ਜਾਂਦਿਆਂ ਸੜਕ ਦੇ ਉਪਰ ਹੀ ਇਕ ਈਦਗਾਹ ਪੂਰੀ ਤਰ੍ਹਾਂ ਕਾਇਮ ਖੜ੍ਹੀ ਹੈ। ਪੁਰਾਣੀਆਂ ਕਬਰਾਂ ਉਸੇ ਤਰ੍ਹਾਂ ਕਾਇਮ ਹਨ। ਸਮਾਣੇ ਦੇ ਬਾਹਰਵਾਰ ਆਲੇ ਦੁਆਲੇ ਵਸੇ ਹੋਏ ਮੁਸਲਿਮ ਡੇਰੇ ਉਸੇ ਤਰ੍ਹਾਂ ਕਾਇਮ ਹਨ। ਇਸ ਦਾ ਭਾਵ ਹੈ ਕਿ ਸਿੰਘਾਂ ਨੇ ਆਪਣਾ ਗੁੱਸਾ ਸਿਰਫ਼ ਸਰਕਾਰੀ ਬੰਦਿਆਂ ਅਤੇ ਸਰਕਾਰੀ ਇਮਾਰਤਾਂ ਉਪਰ ਹੀ ਕੱਢਿਆ ਸੀ, ਮੁਸਲਿਮ ਧਾਰਮਿਕ ਅਸਥਾਨਾਂ ਉਪਰ ਨਹੀਂ।

ਸਿੰਘਾਂ ਨੂੰ ਗੁੱਸਾ ਕਿਸ ਗੱਲ ਦਾ ਸੀ? ਕਿਹੜੇ ਕਾਰਨ ਸਨ ਜਿਨ੍ਹਾਂ ਨੇ ਸਿੰਘਾਂ ਦੇ ਮਨਾਂ ਵਿਚ ਇਤਨਾ ਗੁੱਸਾ ਭਰ ਦਿੱਤਾ ਸੀ ਕਿ ਸਦੀਆਂ ਦੇ ਇਤਿਹਾਸਕ ਪਿਛੋਕੜ ਵਾਲਾ ਇਕ ਅਤਿ ਸੁੰਦਰ ਸ਼ਹਿਰ ਥੇਹ ਦਾ ਰੂਪ ਬਣ ਗਿਆ ਸੀ? ਜਿਵੇਂ ਕਿ ਅਖਾਉਤ ਹੈ ਕਿ ਲੱਕੜ ਦੇ ਨਾਲ ਘੁਣ ਵੀ ਬਾਲਿਆ ਜਾਂਦਾ ਹੈ ਜਾਂ ਛੋਲਿਆਂ ਨਾਲ ਸੁੱਸਰੀ ਵੀ ਪੀਸੀ ਜਾਂਦੀ ਹੈ ਬਿਲਕੁਲ ਇਸੇ ਤਰ੍ਹਾਂ ਕੁਝ ਮਾੜੇ ਬੰਦਿਆਂ ਨਾਲ ਚੰਗੇ ਬੰਦੇ ਵੀ ਮਾਰੇ ਜਾਂਦੇ ਹਨ, ਇਹ ਕੋਈ ਗੈਰ-ਕੁਦਰਤੀ ਗੱਲ ਨਹੀਂ ਹੈ।

ਗੁਰੂ ਤੇਗ ਬਹਾਦੁਰ ਜੀ ਨੂੰ ਜਦੋਂ ਨਵੰਬਰ, 1675 ਵਿਚ ਦਿੱਲੀ ਦੇ ਚਾਂਦਨੀ ਚੌਕ ਵਿਖੇ ਸ਼ਹੀਦ ਕੀਤਾ ਗਿਆ ਸੀ ਤਾਂ ਗੁਰੂ ਜੀ ਦਾ ਸੀਸ ਕੱਟਣ ਵਾਲਾ ਜਲਾਦ ਸਮਾਣੇ ਵਿਚ ਰਹਿੰਦਾ ਸੀ। ਇਸ ਦਾ ਨਾਂ ਜਲਾਲ-ਉ-ਦੀਨ ਸੀ। ਜਦੋਂ ਗੁਰੂ ਗੋਬਿੰਦ ਸਿੰਘ ਜੀ ਦੇ ਦੋ ਛੋਟੇ ਸਾਹਿਬਜ਼ਾਦਿਆਂ, ਜੋਰਾਵਰ ਸਿੰਘ ਅਤੇ ਫਤਿਹ ਸਿੰਘ ਨੂੰ ਸਰਹਿੰਦ ਵਿਖੇ ਕੰਧਾਂ ਵਿਚ ਚਿਣ ਕੇ ਸ਼ਹੀਦ ਕਰਨ ਸਮੇਂ ਜਿਨ੍ਹਾਂ ਜਲਾਦਾਂ ਸ਼ਾਸ਼ਲ ਬੇਗ ਅਤੇ ਬਾਸ਼ਲ ਬੇਗ ਨੇ ਬੱਚਿਆਂ ਦੇ ਸੀਸ ਕੱਟੇ ਸਨ ਉਹ ਵੀ ਸਮਾਣੇ ਵਿਚ ਰਹਿੰਦੇ ਸਨ।[1] ਇਹ ਤਾਂ ਦੋ ਇਤਿਹਾਸਕ ਘਟਨਾਵਾਂ ਦੇ ਜਲਾਦ ਸਨ। ਸੈਂਕੜੇ ਸਿੰਘਾਂ ਨੂੰ, ਜਿਨ੍ਹਾਂ ਨੂੰ ਹਕੂਮਤ ਨੇ ਫੜ ਕੇ ਸ਼ਹੀਦ ਕੀਤਾ ਸੀ ਉਨ੍ਹਾਂ ਦੇ ਬਹੁਤੇ ਜਲਾਦ ਵੀ ਸਮਾਣੇ ਨਾਲ ਸਬੰਧਤ ਸਨ। ਗੁਰੂ ਗੋਬਿੰਦ ਸਿੰਘ ਜੀ ਦੇ ਦੋ ਸਾਹਿਬਜ਼ਾਦਿਆਂ ਦੀ ਸ਼ਹੀਦੀ ਕਰਕੇ, ਸਮਾਣੇ ਤੋਂ ਵੀ ਕਈ ਗੁਣਾ ਜ਼ਿਆਦਾ ਵੱਡਾ ਸ਼ਹਿਰ ਅਤੇ ਪਰਾਂਤਿਕ ਰਾਜਧਾਨੀ ਸਰਹਿੰਦ ਥੇਹ ਬਣਾ ਦਿਤੀ ਗਈ ਸੀ। ਸਮਾਣੇ ਵਿਖੇ ਤਾਂ ਇਸ ਤੋਂ ਇਲਾਵਾ ਗੁਰੂ ਤੇਗ ਬਹਾਦੁਰ ਜੀ ਦਾ ਸੀਸ ਲਾਹੁਣ ਵਾਲਾ ਜਲਾਦ ਵੀ ਰਹਿੰਦਾ ਸੀ। ਇਸ ਕਰਕੇ ਸਿੰਘਾਂ ਦਾ ਗੁੱਸਾ ਇਸ ਸ਼ਹਿਰ ਉਪਰ ਕਹਿਰ ਬਣ ਕੇ ਨਿਕਲਿਆ ਸੀ।

ਉਪਰੋਕਤ ਵਰਨਣ ਤਾਂ ਸਿਰਫ ਸਿੰਘਾਂ ਦੇ ਹਮਲੇ ਤੋਂ ਪਹਿਲਾਂ ਦੇ ਸਮੇਂ ਦਾ ਹੈ। ਕੁਝ ਸਮਾਣੇ ਦੇ ਮੁੱਢਲੇ ਇਤਿਹਾਸ ਬਾਰੇ ਵੀ ਸੰਖੇਪ ਰੂਪ ਵਿਚ ਜਾਣ ਲੈਣਾ ਜ਼ਰੂਰੀ ਹੈ। ਇਸ ਦਾ ਪਹਿਲਾ ਤੇ ਮੁੱਢਲਾ ਨਾਂ ਇਮਾਮਗੜ੍ਹ ਸੀ। ਅੱਜ ਕੱਲ੍ਹ ਇਮਾਮਗੜ੍ਹ ਸਮਾਣੇ ਦੇ ਕੇਵਲ ਇਕ ਮੁਹੱਲੇ ਦਾ ਨਾਂ ਹੈ। ਇਮਾਮਗੜ੍ਹ ਦਾ ਨਾਂ ਦਰਸਾਉਂਦਾ ਹੈ ਕਿ ਇਥੇ ਸਿਰਫ ਇਮਾਮ ਹੀ ਵਸਦੇ ਸਨ। ਇਮਾਮ, ਇਸਲਾਮ ਦੇ ਪਰਚਾਰਕ ਅਤੇ ਵਿਆਖਿਆਕਾਰ ਸਨ। ਪਿੱਛੋਂ ਇਥੇ ਪਰਸ਼ੀਆ ਤੋਂ ਆਏ ਹੋਏ ਸਮਾਨੀ ਜਾਂ ਸਮਾਣੀਏ ਲੋਕ ਵਸਦੇ ਰਹੇ ਸਨ। ਇਨ੍ਹਾਂ ਦੇ ਬਹੁਤੀ ਗਿਣਤੀ ਵਿਚ ਵਸਣ ਕਰ ਕੇ ਇਨ੍ਹਾਂ ਦੀ ਬਸਤੀ ਨੂੰ ਸਮਾਣੀਏ ਤੇ ਪਿੱਛੋਂ ਸਮਾਣਾ ਕਿਹਾ ਜਾਣ ਲੱਗ ਪਿਆ ਸੀ।[2] ਅਬਦੁੱਲਾ ਵਾਸਿਫ ਦੀ ਲਿਖਤ ਤਾਜ਼ੀਅਤ-ਉਲ-ਅਮਸਾਰ ਅਨੁਸਾਰ 1192 ਈ. ਵਿਚ ਮੁਹੰਮਦ ਗੌਰੀ ਦੇ ਹਮਲੇ ਸਮੇਂ ਖੁਰਾਸਾਨ ਅਤੇ ਹਿੰਦੁਸਤਾਨ ਵਿਚਕਾਰ ਸਮਾਣਾ ਇਕ ਬਹੁਤ ਅੱਛਾ ਪਰਫੁੱਲਤ ਸ਼ਹਿਰ ਸੀ। ਇਹ ਮੁਲਤਾਨ, ਉੱਚ, ਜਲੰਧਰ, ਸੁਨਾਮ ਅਤੇ ਸਰਹਿੰਦ ਸ਼ਹਿਰਾਂ ਤੋਂ ਕਿਸੇ ਤਰ੍ਹਾਂ ਵੀ ਘੱਟ ਨਹੀਂ ਸੀ।[3] ਸੁਲਤਾਨ ਗਿਆਸੂ-ਦੀਨ ਬਲਬਨ (1266-86) ਨੇ ਸਮਾਣਾ ਆਪਣੇ ਭਤੀਜੇ ਸ਼ੇਰ ਖਾਨ ਨੂੰ ਜਾਗੀਰ ਦੇ ਤੌਰ ਤੇ ਦੇ ਦਿਤਾ ਸੀ। ਸ਼ੇਰ ਖਾਨ ਭਾਵੇਂ ਬੜਾ ਕਾਬਲ ਅਧਿਕਾਰੀ ਸੀ ਪਰ ਉਸ ਦੀ ਛੇਤੀ ਹੀ ਮੌਤ ਹੋ ਗਈ ਸੀ ਅਤੇ ਸਮਾਣਾ, ਮਸ਼ਹੂਰ ਚਾਲੀ ਸਮਸੀ ਗੁਲਾਮਾਂ ਵਿਚੋਂ ਤੈਮੂਰ ਨੂੰ ਜਾਗੀਰ ਦੇ ਤੌਰ ਤੇ ਦਿਤਾ ਗਿਆ ਸੀ। ਪਰ ਛੇਤੀ ਹੀ ਸੁਲਤਾਨ ਬਲਬਨ ਨੇ ਇਸ ਨੂੰ ਸੁਨਾਮ ਸਮੇਤ ਆਪਣੇ ਪੁੱਤਰ ਬੁਗਰਾ ਖਾਨ ਨਾਸੀਰੂਦੀਨ ਨੂੰ ਦੇ ਦਿਤਾ ਸੀ।

ਸੁਲਤਾਨ ਬਲਬਨ ਦੀਆਂ ਨਿਗਾਹਾਂ ਵਿਚ ਸਮਾਣਾ, ਪੱਛਮ ਵਲੋਂ ਆਉਣ ਵਾਲੇ ਹਮਲਾਵਰਾਂ ਨੂੰ ਰੋਕਣ ਵਾਸਤੇ ਇਕ ਮਹੱਤਵਪੂਰਨ ਸੈਨਿਕ ਚੌਂਕੀ ਸੀ। ਇਸੇ ਲਈ ਉਸ ਨੇ ਆਪਣੇ ਪੁੱਤਰ ਨੂੰ ਇਥੇ ਭੇਜਣ ਸਮੇਂ ਬੜੀਆਂ ਸਖ਼ਤ ਹਦਾਇਤਾਂ ਕੀਤੀਆਂ ਸਨ ਕਿ ਉਹ ਸਮਾਣੇ ਦੀ ਹਰ ਪੱਖੋਂ ਤਰੱਕੀ ਕਰੇ, ਆਪਣੇ ਅਧੀਨ ਕਰਮਚਾਰੀਆਂ ਨਾਲ ਇਨਸਾਫ ਕਰੇ ਅਤੇ ਆਪਣੇ ਆਪ ਨੂੰ ਬੁਰੀ ਸੰਗਤ ਅਤੇ ਬੁਰੀਆਂ ਆਦਤਾਂ ਤੋਂ ਦੂਰ ਰੱਖੇ। ਬੁਗਰਾ ਖਾਨ ਨੇ ਵੀ ਪੂਰੀ ਤਨਦੇਹੀ ਨਾਲ ਆਪਣੇ ਸੁਲਤਾਨ ਪਿਤਾ ਦੀਆਂ ਹਦਾਇਤਾਂ ਨੂੰ ਮੰਨਿਆ ਸੀ।[4] ਇਹ ਗੱਲ ਉਸ ਸਮੇਂ ਸੱਚੀ ਵੀ ਹੋ ਗਈ ਸੀ ਜਦੋਂ ਕਾਬੁਲ ਤੋਂ ਇਕ ਮੰਗੋਲ ਦਲ, ਬਲਬਨ ਦੇ ਸਮੇਂ ਹੀ, ਬਿਆਸ ਦਰਿਆ ਤਕ ਆ ਪਹੁੰਚਿਆ ਸੀ ਪਰ ਦਿੱਲੀ, ਮੁਲਤਾਨ ਅਤੇ ਸਮਾਣਾ ਦੀਆਂ ਸੁਲਤਾਨੀ ਫੌਜਾਂ ਨੇ ਇਸ ਨੂੰ ਸੁਲਤਾਨਪੁਰ ਲੋਧੀ ਦੇ ਨੇੜੇ ਹੋਈ ਇਕ ਟੱਕਰ ਵਿਚ ਪਿਛਾਂਹ ਭਜਾ ਦਿਤਾ ਸੀ।[5] ਸੰਖੇਪ ਰੂਪ ਵਿਚ ਕਿਹਾ ਜਾ ਸਕਦਾ ਹੈ ਕਿ ਸੁਲਤਾਨ ਬਲਬਨ ਦੇ ਸਮੇਂ ਸਮਾਣਾ ਇਕ ਮਹੱਤਵਪੂਰਨ ਸ਼ਹਿਰ ਅਤੇ ਸੈਨਿਕ ਚੌਂਕੀ ਸੀ। ਸੁਲਤਾਨ ਅਲਾਉਦੀਨ ਖਿਲਜੀ ਸਮੇਂ ਵੀ ਸਮਾਣੇ ਦੀ ਮਹੱਤਤਾ ਉਸੇ ਤਰ੍ਹਾਂ ਕਾਇਮ ਰਹੀ। ਇਸ ਸਮੇਂ ਮਲਿਕ ਹਜ਼ਬਰ-ਉਲ-ਦੀਨ ਸਮਾਣੇ ਦਾ ਫੌਜਦਾਰ ਸੀ। ਇਸ ਸਮੇਂ ਤਕ ਸਰਹਿੰਦ ਦਾ ਇਲਾਕਾ ਵੀ ਸਮਾਣੇ ਦੇ ਫੌਜਦਾਰ ਅਧੀਨ ਰੱਖਿਆ ਹੋਇਆ ਸੀ।

1360 ਈ. ਵਿਚ ਫਿਰੋਜ਼ ਸ਼ਾਹ ਤੁਗਲਕ ਵੇਲੇ ਸਮਾਣੇ ਦੇ ਅਧਿਕਾਰ ਖੇਤਰ ਵਿਚੋਂ ਸਰਹਿੰਦ ਦਾ ਇਲਾਕਾ ਕੱਢ ਕੇ ਸੁਤੰਤਰ ਪਰਗਨਾ ਬਣਾ ਦਿਤਾ ਗਿਆ ਸੀ। ਉਸ ਨੇ ਸਰਹਿੰਦ ਵਿਖੇ ਪੁਰਾਣੇ ਕਿਲ੍ਹੇ ਦੀ ਮੁਰੰਮਤ ਕੀਤੀ ਅਤੇ ਸਤਲੁਜ ਤੋਂ ਇਕ ਨਹਿਰ ਵੀ ਕਢਵਾਈ ਸੀ ਜੋ ਸੁਨਾਮ ਅਤੇ ਸਮਾਣੇ ਦੇ ਖੇਤਰ ਨੂੰ ਪਾਣੀ ਦਿੰਦੀ ਸੀ। ਫਿਰ ਵੀ ਸਮਾਣਾ ਪੜ੍ਹੇ-ਲਿਖੇ ਇਸਲਾਮੀ ਮੌਲਾਣਿਆਂ ਦਾ ਕੇਂਦਰ ਬਣਿਆ ਰਿਹਾ ਸੀ। ਸੁਲਤਾਨ ਫਿਰੋਜ਼ਸ਼ਾਹ ਤੁਗਲਕ ਦੇ ਵਾਰਸਾਂ ਨੇ ਸਮਾਣੇ ਨੂੰ ਇਕ ਬਹੁਤ ਤਕੜੀ ਸੈਨਿਕ ਚੌਕੀ ਬਣਾ ਕੇ ਰੱਖਿਆ ਸੀ ਅਤੇ ਇਥੇ ਕਈ ਤਕੜੀਆਂ ਲੜਾਈਆਂ ਵੀ ਹੁੰਦੀਆਂ ਰਹੀਆਂ ਸਨ।

1398-99 ਵਿਚ ਤੈਮੂਰ ਦੇ ਹਮਲੇ ਸਮੇਂ ਸਮਾਣੇ ਦੀ ਕਾਫੀ ਬਰਬਾਦੀ ਹੋ ਗਈ ਸੀ ਭਾਵੇਂ ਕਿ ਤੈਮੂਰ ਇਸ ਸ਼ਹਿਰ ਵਿਚ ਨਹੀਂ ਆਇਆ ਸੀ। ਜਦੋਂ ਬਹਿਲੋਲ ਲੋਧੀ ਨੇ ਦਿੱਲੀ ਦਾ ਤਖ਼ਤ ਸੰਭਾਲਿਆ ਸੀ ਤਾਂ ਉਹ ਦਿੱਲੀ ਵਲ ਵੱਧਣ ਤੋਂ ਪਹਿਲਾਂ ਸਰਹਿੰਦ ਵਿਖੇ ਠਹਿਰਿਆ ਹੋਇਆ ਸੀ। ਉਸ ਨੇ ਸਰਹਿੰਦ ਵਿਖੇ ਹੀ ਆਪਣੀ ਪੂਰੀ ਤਿਆਰੀ ਕੀਤੀ ਸੀ ਇਸ ਕਰਕੇ ਲੋਧੀਆਂ ਦੇ ਸਮੁੱਚੇ ਸਮੇਂ ਵਿਚ ਸਰਹਿੰਦ ਮਹੱਤਵਪੂਰਨ ਸੈਨਿਕ ਤੇ ਪਰਾਂਤਿਕ ਕੇਂਦਰ ਬਣਿਆ ਰਿਹਾ ਸੀ।

ਬਾਬਰ ਦੇ ਰਾਜ ਸਮੇਂ ਵੀ ਸਮਾਣੇ ਉਪਰ ਇਕ ਵਾਰ ਮੰਡੇਰ ਜੱਟਾਂ ਨੇ ਇਕੱਠਿਆਂ ਹੋ ਕੇ ਮੋਹਨ ਮੰਡੇਰ ਦੀ ਅਗਵਾਈ ਹੇਠ ਹਮਲਾ ਕੀਤਾ। ਇਸ ਹਮਲੇ ਵਿਚ ਪਹਿਲੀ ਵਾਰ ਸਮਾਣੇ ਨੂੰ ਲੁੱਟਿਆ ਗਿਆ ਸੀ। ਇਸ ਗੱਲ ਦੀ ਸ਼ਿਕਾਇਤ ਸਮਾਣੇ ਦੇ ਕਾਜ਼ੀਆਂ ਨੇ ਬਾਬਰ ਕੋਲ ਜਾ ਕੇ ਲਾਈ। ਬਾਬਰ ਨੇ ਅਲੀ ਕੁਲੀ ਖਾਨ ਕੁਮੇਦਾਨ ਨੂੰ ਤਿੰਨ ਹਜ਼ਾਰ ਘੋੜ-ਸੁਆਰ ਦੇ ਕੇ ਮੰਡੇਰਾਂ ਨੂੰ ਸਜ਼ਾ ਦੇਣ ਲਈ ਭੇਜਿਆ। ਮੋਹਨ ਮੰਡੇਰ ਨੂੰ ਕੈਂਥਲ ਦੇ ਨੇੜੇ ਘੇਰ ਲਿਆ ਗਿਆ ਸੀ। ਪਰ ਸਰਦੀ ਦੀ ਰੁੱਤ ਸੀ ਜਿਸ ਦਾ ਸਾਹਮਣਾ ਮੁਗਲ ਸਿਪਾਹੀ ਨਹੀਂ ਕਰ ਸਕਦੇ ਸਨ। ਮੰਡੇਰਾਂ ਨੇ ਘੇਰਾ ਪਾਉਣ ਵਾਲੇ ਅਲੀ ਕੁਲੀ ਖਾਨ ਨੂੰ ਭਜਾ ਦਿੱਤਾ। ਫਿਰ ਤਰਸਾਮ ਬਹਾਦੁਰ ਅਤੇ ਨੁਸਰਤ ਬੇਗ ਦੀ ਅਗਵਾਈ ਵਿਚ ਬਾਬਰ ਵਲੋਂ ਹੋਰ ਫੌਜ ਭੇਜੀ ਗਈ। ਇਸ ਨਵੀਂ ਆਈ ਕੁਮਕ ਨੇ ਚਲਾਕੀ ਨਾਲ ਭੱਜਣ-ਨੱਠਣ ਦੀ ਖੇਡ ਖੇਡ ਕੇ ਮੰਡੇਰਾਂ ਦੇ ਪਿੰਡਾਂ ਨੂੰ ਉਜਾੜ ਦਿਤਾ ਅਤੇ ਕਬੀਲੇ ਦੇ ਬਹੁਤ ਪਰਿਵਾਰਾਂ ਸਮੇਤ ਮੋਹਨ ਮੰਡੇਰ ਵੀ ਫੜਿਆ ਗਿਆ। ਬਾਅਦ ਵਿਚ ਮੋਹਨ ਮੰਡੇਰ ਨੂੰ ਅੱਧਾ ਧਰਤੀ ਵਿਚ ਗੱਡ ਕੇ ਉਪਰਲੇ ਅੱਧੇ ਹਿੱਸੇ ਨੂੰ ਤੀਰਾਂ ਨਾਲ ਵਿੰਨ ਕੇ ਮਾਰਿਆ ਗਿਆ ਸੀ।[6]

ਇਉਂ ਸਮਾਣੇ ਦੀ ਮਹੱਤਤਾ ਘਟਣ ਲੱਗ ਪਈ ਸੀ। ਇਹ ਘਟਦੀ ਘਟਦੀ ਮੁਗਲਾਂ ਦੇ ਸਮੇਂ ਵਿਚ ਉੱਕਾ ਹੀ ਘਟ ਗਈ ਸੀ। ਸਰਹਿੰਦ ਇਕ ਮੁੱਖ ਪਰਾਂਤਕ ਰਾਜਧਾਨੀ ਵਾਲਾ ਸ਼ਹਿਰ ਬਣ ਕੇ ਸਾਹਮਣੇ ਆਇਆ। ਸਮਾਣਾ, ਕੇਵਲ ਸਰਹਿੰਦ ਦਾ ਪਰਗਨਾ ਹੀ ਬਣ ਕੇ ਰਹਿ ਗਿਆ ਸੀ। ਪਰ ਕਿਉਂਕਿ ਸਮਾਣੇ ਦਾ ਪਿਛੋਕੜ ਬਹੁਤ ਅਮੀਰ ਅਤੇ ਬੌਧਿਕ ਕਿਸਮ ਦਾ ਰਿਹਾ ਸੀ ਇਸ ਲਈ ਸਰਹਿੰਦ ਦੇ ਪਰਾਂਤਕ ਕੇਂਦਰ ਬਣ ਜਾਣ ਦੀ ਸੂਰਤ ਵਿਚ ਵੀ ਸਮਾਣਾ ਅਤਿ ਸਤਿਕਾਰਯੋਗ ਉਚ-ਘਰਾਣੇ ਅਤੇ ਪਰੰਪਰਿਕ ਖਾਨਦਾਨੀ ਨਵਾਬਾਂ ਅਤੇ ਮੌਲਾਣਿਆਂ ਦਾ ਸ਼ਹਿਰ ਕਰਕੇ ਜਾਣਿਆ ਜਾਂਦਾ ਸੀ।

ਸਮਾਣੇ ਦੀਆਂ ਨੌ ਸੈਨਿਕ ਚੌਂਕੀਆਂ ਸਨ ਅਤੇ ਇਨ੍ਹਾਂ ਚੌਂਕੀਆਂ ਅਧੀਨ ਕੋਈ ਸਵਾ ਕੁ ਦੋ ਸੌ ਪਿੰਡ ਆਉਂਦੇ ਸਨ। ਇਨ੍ਹਾਂ ਚੌਂਕੀਆਂ ਨੂੰ ਅੱਜ ਕੱਲ੍ਹ ਦੇ ਥਾਣਿਆਂ ਦੇ ਬਰਾਬਰ ਮੰਨਿਆ ਜਾ ਸਕਦਾ ਹੈ, ਇਨ੍ਹਾਂ ਸਭ ਦੀ ਆਮਦਨ, ਸਮਾਣੇ ਦੇ ਨਵਾਬਾਂ ਅੱਗੇ ਪੇਸ਼ ਕੀਤੀ ਜਾਂਦੀ ਸੀ। ਇਸ ਕਰਕੇ ਇਹ ਬੜਾ ਧਨਾਢ ਸ਼ਹਿਰ ਸੀ। ਇਥੋਂ ਬਾਈ ਪਾਲਕੀਆਂ ਨਿਕਲਿਆ ਕਰਦੀਆਂ ਸਨ ਜਿਸ ਦਾ ਭਾਵ ਹੈ ਕਿ ਸਮਾਣੇ ਵਿਚ ਬਾਈ ਐਸੇ ਉਮਰਾ ਸਨ ਜਿਨ੍ਹਾਂ ਨੂੰ ਬਾਦਸ਼ਾਹ ਵਲੋਂ ਪਾਲਕੀ ਵਿਚ ਬੈਠ ਕੇ ਬਾਹਰ ਨਿਕਲਣ ਦੀ ਆਗਿਆ ਮਿਲੀ ਹੋਈ ਸੀ। ਇਸ (ਸਮਾਣੇ) ਦਾ ਚੁਗਿਰਦਾ ਕੋਟ ਕਿਲ੍ਹੇ ਵਰਗਾ ਸੀ ਅਤੇ ਅੰਦਰ ਹੀ ਹਰ ਵੱਡੀ ਹਵੇਲੀ ਇਕ ਗੜ੍ਹੀ ਦੀ ਤਰ੍ਹਾਂ ਸੀ।[7] ਬੰਦਾ ਸਿੰਘ ਕੈਂਥਲ ਵਲੋਂ ਆ ਰਿਹਾ ਸੀ। ਸਮਾਣੇ ਪਹੁੰਚਣ ਤਕ ਪਿੰਡਾਂ ਵਿਚੋਂ ਅਨੇਕਾਂ ਸਿੱਖ ਨੌਜੁਆਨ ਉਸ ਨਾਲ ਰਲ ਗਏ ਸਨ। 11 ਨਵੰਬਰ, 1709 ਨੂੰ ਸੂਰਜ ਛਿਪਣ ਦੇ ਬਾਅਦ ਹਨ੍ਹੇਰਾ ਹੋਣ ਤੇ ਬੰਦਾ ਸਿਘ ਦਾ ਖਾਲਸਾ ਦਲ ਸਮਾਣੇ ਦੀ ਜੂਹ ਵਿਚ ਪਹੁੰਚ ਗਿਆ। ਸਥਾਨਕ ਰਵਾਇਤਾਂ ਅਨੁਸਾਰ, ਜਿਸ ਥਾਂ ਤੇ ਇਸ ਸਮੇਂ ਵੜੈਂਚ ਪਿੰਡ ਹੈ, ਇਥੇ ਦਰੱਖਤਾਂ ਦਾ

ਇਕ ਤਕੜਾ ਝੁੰਡ ਸੀ। ਇਥੇ ਹੀ ਇਕ ਪਾਣੀ ਵਾਲੀ ਢਾਬ ਵੀ ਸੀ। ਬੰਦਾ ਸਿੰਘ ਦੇ ਖਾਲਸਾ ਦਲ ਨੇ ਇਥੇ ਹੀ ਆਪਣਾ ਡੇਰਾ ਲਾਇਆ ਸੀ। ਰਾਤ ਨੂੰ ਰੋਟੀ ਖਾਣ ਬਾਅਦ ਜਿਉਂ ਹੀ ਲੋਕਾਂ ਦੇ ਸੌਣ ਦਾ ਸਮਾਂ ਹੋਇਆ ਬੰਦਾ ਸਿੰਘ ਨੇ ਸਮਾਣਾ ਸ਼ਹਿਰ ਉਪਰ ਹਮਲਾ ਕਰ ਦਿਤਾ। ਕਿਸੇ ਨੂੰ ਸੰਭਲਣ ਦਾ ਮੌਕਾ ਹੀ ਨਹੀਂ ਦਿਤਾ ਗਿਆ। ਨਵਾਬ ਅਤੇ ਅਮੀਰ ਆਪੋ-ਆਪਣੀਆਂ ਗੜ੍ਹੀਆਂ ਅਤੇ ਹਵੇਲੀਆਂ ਵਿਚ ਸੁੱਤੇ ਪਏ ਸਨ। ਉਨ੍ਹਾਂ ਨੇ ਉਥੇ ਹੀ ਆਪਣੇ ਆਪਣੇ ਨਿਵਾਸਾਂ ਨੂੰ ਅੰਦਰੋਂ ਹੀ ਬੰਦ ਕਰ ਲਿਆ ਸੀ। ਜੋ ਸਿਪਾਹੀ ਲੜਨ ਲਈ ਸਾਹਮਣੇ ਆਇਆ ਉਸ ਨੂੰ ਸਿੰਘਾਂ ਨੇ ਕੱਖਾਂ-ਕਾਨਿਆਂ ਵਾਂਗ ਅੱਗੇ ਰੋੜ੍ਹ ਲਿਆ। ਗੜ੍ਹੀਆਂ ਅਤੇ ਹਵੇਲੀਆਂ ਦੇ ਦਰਵਾਜ਼ੇ ਭੰਨ ਕੇ ਅੰਦਰ ਵੜ ਕੇ ਹੱਥੋ-ਹੱਥ ਲੜਾਈ ਕੀਤੀ ਗਈ। ਸਦੀਆਂ ਪੁਰਾਣੇ ਸਮਾਣਾ ਸ਼ਹਿਰ ਦੀਆਂ ਤੰਗ ਗਲੀਆਂ ਸਨ। ਉਨ੍ਹਾਂ ਵਿਚੋਂ ਦੀ ਦੋ ਦੋ ਘੋੜ-ਸੁਆਰ ਇਕੱਠੇ ਨਹੀਂ ਲੰਘ ਸਕਦੇ ਸਨ। ਇਨ੍ਹਾਂ ਵਿਚੋਂ ਦੀ ਸਿੰਘ ਘੋੜ-ਸੁਆਰ ਲੰਘ ਨਾ ਸਕਣ, ਇਸ ਲਈ ਉਥੋਂ ਦੇ ਲੋਕਾਂ ਨੇ ਗਲੀਆਂ ਵਿਚ ਅੱਗਾਂ ਲਾ ਦਿਤੀਆਂ। ਇਹ ਅੱਗ ਭੜਕ ਕੇ ਸਾਰੀਆਂ ਗਲੀਆਂ ਵਿਚ ਫੈਲ ਗਈ ਸੀ। ਸਾਰੀ ਰਾਤ ਸਮਾਣੇ ਦੀਆਂ ਗੜ੍ਹੀਆਂ ਅਤੇ ਹਵੇਲੀਆਂ ਅੱਗ ਵਿਚ ਬਲਦੀਆਂ ਰਹੀਆਂ। ਜਿਹੜੇ ਲੋਕ ਬਾਹਰ ਨਿਕਲੇ ਉਹ ਮੌਤ ਦੇ ਘਾਟ ਉਤਾਰ ਦਿਤੇ ਗਏ ਸਨ। ਜਿਹੜੇ ਅੰਦਰ ਹੀ ਬੰਦ ਰਹੇ ਉਹ ਅੱਗ ਵਿਚ ਸੜ ਗਏ ਸਨ। ਸਵੇਰ ਨੂੰ ਸਾਰਾ ਸਮਾਣਾ ਅੱਗ ਦੀ ਰਾਖ ਹੋਇਆ ਪਿਆ ਸੀ। ਜੇ ਸਿਰਫ ਬਚਿਆ ਸੀ ਤਾਂ ਸਿਰਫ ਜੈਨੀਆਂ ਦਾ ਮੁਹੱਲਾ ਅਤੇ ਬਾਹਰਲੀਆਂ ਬਸਤੀਆਂ। ਦਿਨ ਚੜ੍ਹਿਆ, ਸਮਾਣੇ ਦੇ ਤਬਾਹੀ ਦੀਆਂ ਖ਼ਬਰਾਂ ਲਾਗਲੇ ਪਿੰਡਾਂ ਵਿਚ ਜੰਗਲ ਦੀ ਅੱਗ ਵਾਂਗ ਫੈਲ ਗਈਆਂ। ਇਸ ਲਈ ਪਿੰਡਾਂ ਦੇ ਪਿੰਡ ਵਹੀਰਾਂ ਘੱਤ ਕੇ ਸਮਾਣੇ ਆ ਪਹੁੰਚੇ। ਉਹ ਸਿੰਘਾਂ ਨਾਲ ਰਲ ਕੇ ਸਮਾਣੇ ਦੀ ਰਹਿੰਦ-ਖੂੰਹਦ ਨੂੰ ਵੀ ਤਬਾਹ ਕਰਨ ਲੱਗ ਪਏ ਸਨ। ਦੇਖਦਿਆਂ ਹੀ ਦੇਖਦਿਆਂ ਸੈਂਕੜੇ ਖਾਨਦਾਨੀ ਨਵਾਬ ਅਤੇ ਅਮੀਰ ਲੋਕ ਮਾਰੇ ਗਏ। ਉਨ੍ਹਾਂ ਦੀਆਂ ਗੜ੍ਹੀਆਂ ਅਤੇ ਹਵੇਲੀਆਂ ਮਿੱਟੀ ਦਾ ਅਤੇ ਰਾਖ ਦਾ ਢੇਰ ਬਣ ਗਈਆਂ ਸਨ। ਅਣਗਿਣਤ ਘੋੜੇ, ਮੱਝਾਂ, ਬਲਦ ਅਤੇ ਪਾਲਤੂ ਪਸ਼ੂ ਸਿੰਘਾਂ ਨੇ ਇਕੱਠੇ ਕਰ ਲਏ। ਜੰਗੀ ਸਮਾਨ, ਅਥਾਹ ਸੋਨਾ, ਚਾਂਦੀ, ਰੁਪਏ ਅਤੇ ਕੀਮਤੀ ਸਮਾਨ ਸਿੰਘਾਂ ਨੇ ਇਕੱਠਾ ਕਰ ਲਿਆ। ਸਮਾਣੇ ਦੀ ਇਹ ਬਰਬਾਦੀ ਐਸੀ ਸੀ ਕਿ ਮੁੜ ਕੇ ਫਿਰ ਇਹ ਸ਼ਹਿਰ ਵਸ ਹੀ ਨਹੀਂ ਸਕਿਆ। ਇਥੋਂ ਦੇ ਮੁਗਲ ਅਧਿਕਾਰੀ, ਜਿਹੜੇ ਇਥੋਂ ਬਚ ਕੇ ਨਿਕਲ ਸਕੇ ਸਨ ਉਹ ਕੁਝ ਸਮੇਂ ਤਕ ਸ਼ਰਨਾਰਥੀਆਂ ਵਾਲਾ ਜੀਵਨ ਬਿਤਾਉਣ ਬਾਅਦ ਵਰਤਮਾਨ ਹਰਿਆਣੇ ਵਿਚ ਪਿਹੋਵਾ ਨੇੜੇ ਸਰਸਵਤੀ ਨਦੀ ਦੇ ਕੰਢੇ ਉਪਰ ਜਾ ਕੇ ਵਸ ਗਏ ਸਨ। ਇਸ ਪਿੰਡ ਦਾ ਨਾਂ ਮੁਰਤਜ਼ਾਪੁਰ ਹੈ।

ਦੂਸਰੇ ਦਿਨ ਲੁੱਟ ਤੋਂ ਅਤੇ ਲੜਾਈ ਤੋਂ ਵੇਹਲੇ ਹੋ ਕੇ ਬੰਦਾ ਸਿੰਘ ਬਹਾਦਰ ਨੇ ਜੈਨੀਆਂ ਦੇ ਮੁਹੱਲੇ ਵਿਚ, ਜਿਥੇ ਇਸ ਸਮੇਂ ਗੁਰੂ ਤੇਗ ਬਹਾਦੁਰ ਜੀ ਦਾ ਗੁਰਦੁਆਰਾ ਹੈ, ਇਥੇ ਖਾਲਸਾ ਦਰਬਾਰ ਲਗਾਇਆ। ਗਯਾਨੀ ਗਯਾਨ ਸਿੰਘ ਲਿਖਦਾ ਹੈ "ਫੇਰ ਬੰਦੇ ਸਾਹਿਬ ਨੇ ਲੁੱਟ ਬੰਦ ਕਰ ਕੇ ਗੁਰੂ ਤੇਗ ਬਹਾਦਰ ਸਾਹਿਬ ਜੀ ਦੇ ਅਸਥਾਨ ਪਰ ਕੜਾਹ ਪਰਸ਼ਾਦ ਕਰਾਯਾ ਤੇ ਖੁਸ਼ੀ ਦਾ ਜਲਸਾ ਕੀਤਾ।"[8] ਦਰਬਾਰ ਵਿਚ ਲੋਕਾਂ ਨੂੰ ਹਦਾਇਤ ਕੀਤੀ ਗਈ ਕਿ ਉਹ ਆਪੋ-ਆਪਣੇ ਸਥਾਨਕ ਜਾਗੀਰਦਾਰਾਂ ਨੂੰ ਮਾਰ ਸੁੱਟਣ ਅਤੇ ਖੁਦ ਉਸ ਜ਼ਮੀਨ ਦੇ ਮਾਲਕ ਬਣ ਜਾਣ। ਇਕ ਖਾਲਸਾ ਪੰਚਾਇਤ ਕਾਇਮ ਕੀਤੀ ਗਈ। ਭਾਈ ਫਤਹਿ ਸਿੰਘ ਇਕ ਬਹੁਤ ਵੱਡਾ ਦਲ ਲੈ ਕੇ, ਮਾਲਵੇ ਵਿਚੋਂ ਪਹੁੰਚਿਆ ਹੋਇਆ ਸੀ। ਭਾਈ ਫਤਹਿ ਸਿੰਘ ਦਾ ਦਲ ਹੀ ਸਮਾਣੇ ਉਪਰ ਫਤਹਿ ਪਰਾਪਤ ਕਰਨ ਵਿਚ ਮੋਹਰੀ ਸੀ। ਬੰਦਾ ਸਿੰਘ ਨੇ

ਭਾਈ ਫਤਹਿ ਸਿੰਘ ਨੂੰ ਹੀ ਸਮਾਣੇ ਦਾ ਹਾਕਮ ਥਾਪ ਦਿੱਤਾ ਸੀ। ਇਸ ਨੇ ਖਾਲਸਾ ਪੰਚਾਇਤ ਦੀ ਸਲਾਹ ਨਾਲ ਸ਼ਹਿਰ ਦਾ ਪਰਬੰਧ ਕਰਨਾ ਸੀ।

ਬੰਦਾ ਸਿੰਘ ਬਹਾਦਰ ਨੇ ਇਥੇ ਹੀ ਖਾਲਸਾ ਦਰਬਾਰ ਵਾਲੀ ਜਗਾਹ ਤੇ ਗੁਰੂ ਤੇਗ ਬਹਾਦੁਰ ਜੀ ਦੀ ਯਾਦ ਵਿਚ ਇਕ ਥੜ੍ਹਾ ਬਣਵਾਇਆ ਅਤੇ ਇਥੇ ਉਸ ਨੇ ਆਪ ਇਕ ਦਰੱਖਤ ਕੱਟ ਕੇ ਲਿਆ ਕੇ, ਕੇਸਰੀ ਨਿਸ਼ਾਨ ਸਾਹਿਬ ਆਪਣੇ ਹੱਥੀਂ ਖੜ੍ਹਾ ਕਰ ਦਿਤਾ ਸੀ। ਭਾਈ ਫਤਹਿ ਸਿੰਘ ਇਥੇ ਰਹਿ ਕੇ ਆਪਣੀ ਹਕੂਮਤ ਚਲਾਉਣ ਲੱਗਿਆ। ਭਾਵੇਂ ਬਾਅਦ ਵਿਚ ਇਥੇ ਅਨੇਕਾਂ ਉਤਰਾਅ-ਚੜ੍ਹਾਅ ਆਏ ਸਨ ਪਰ ਬੰਦਾ ਸਿੰਘ ਵਲੋਂ ਇਥੇ ਸਥਾਪਤ ਕੀਤਾ ਗਿਆ ਥੜ੍ਹਾ ਕਾਇਮ ਰਿਹਾ ਸੀ। ਬਾਅਦ ਵਿਚ ਇਥੇ ਹੀ ਗੁਰੂ ਤੇਗ ਬਹਾਦੁਰ ਜੀ ਦੀ ਯਾਦ ਵਿਚ ਗੁਰਦੁਆਰਾ ਉਸਾਰਿਆ ਗਿਆ ਸੀ। ਅੱਜ ਇਹ ਗੁਰਦੁਆਰਾ ਬਹੁਤ ਸੁੰਦਰ ਅਤੇ ਵਿਸ਼ਾਲ ਇਮਾਰਤ ਦੇ ਰੂਪ ਵਿਚ ਹੈ। ਅੱਜ ਕੱਲ੍ਹ ਇਥੇ ਨਿਹੰਗ ਸਿੰਘਾਂ ਦੀ ਛਾਉਣੀ ਹੈ। ਨਿਹੰਗ ਸਿੰਘਾਂ ਦੀ ਇਹ ਛਾਉਣੀ ਇਸੇ ਯਾਦ ਨੂੰ ਤਾਜ਼ਾ ਕਰਦੀ ਹੈ ਕਿ ਪਹਿਲਾਂ ਇਥੇ ਭਾਈ ਫਤਹਿ ਸਿੰਘ ਦੇ ਘੋੜ-ਸੁਆਰਾਂ ਦੀ ਛਾਉਣੀ ਸੀ। ਨਿਹੰਗ ਛਾਉਣੀਆਂ ਅਕਸਰ ਉਥੇ ਹੀ ਬਣੀਆਂ ਹਨ ਜਿਥੇ ਪਹਿਲਾਂ ਕਿਸੇ ਨਾ ਕਿਸੇ ਸਮੇਂ ਸਿੱਖ ਸਰਦਾਰਾਂ ਦੀਆਂ ਛਾਉਣੀਆਂ ਹੁੰਦੀਆਂ ਸਨ। ਭਾਈ ਫਤਹਿ ਸਿੰਘ ਨੂੰ ਸਮਾਣੇ ਦਾ ਪਰਬੰਧ ਸੰਭਾਲ ਕੇ ਬੰਦਾ ਸਿੰਘ ਬਹਾਦੁਰ ਆਪਣੇ ਖਾਲਸਾ ਦਲਾਂ ਨਾਲ ਅੱਗੇ ਨੂੰ ਚਲਾ ਗਿਆ ਸੀ। ਉਸ ਦਾ ਅਗਲਾ ਨਿਸ਼ਾਨਾ ਸਢੌਰਾ ਸੀ। ਉਹ ਚਾਹੁੰਦਾ ਸੀ ਕਿ ਸਢੌਰੇ ਦੇ ਹਾਕਮ ਨੂੰ ਸੰਭਲਣ ਦਾ ਜਾਂ ਤਿਆਰੀ ਕਰਨ ਦਾ ਸਮਾਂ ਹੀ ਨਾ ਦਿਤਾ ਜਾਵੇ। ਉਹ ਤੀਸਰੇ ਦਿਨ ਸਢੌਰੇ ਜਾ ਪਹੁੰਚਿਆ ਸੀ।

ਸਮਾਣੇ ਵਿਖੇ, ਇਸ ਸਮੇਂ ਬਾਹਰਵਾਰ ਉੱਤਰ ਵੱਲ ਦੋ ਕੁ ਕਿਲੋਮੀਟਰ ਦੀ ਵਿੱਥ ਤੇ ਵੜੈਚ ਪਿੰਡ ਹੈ। ਇਸ ਸਮੇਂ ਇਥੇ ਬੰਦਾ ਸਿੰਘ ਬਹਾਦੁਰ ਦੀ ਯਾਦ ਵਿਚ ਇਕ ਗੁਰਦੁਆਰਾ ਬਣ ਰਿਹਾ ਹੈ। ਇਸੇ ਥਾਂ ਤੇ ਹੀ ਦਰੱਖਤਾਂ ਦਾ ਉਹ ਝੁੰਡ ਸੀ ਅਤੇ ਪਾਣੀ ਵਾਲੀ ਢਾਬ ਸੀ ਜਿਥੋਂ ਰਾਤ ਨੂੰ ਬੰਦਾ ਸਿੰਘ ਨੇ ਸਮਾਣੇ ਉੱਪਰ ਹਮਲਾ ਕੀਤਾ ਸੀ। ਭਾਵੇਂ ਅੱਜ ਕੱਲ੍ਹ ਇਥੇ ਕੋਈ ਢਾਬ ਨਹੀਂ ਹੈ ਅਤੇ ਨਾ ਹੀ ਪੁਰਾਣੇ ਟਿੱਬੇ ਹਨ।

## ਹਵਾਲੇ ਅਤੇ ਟਿੱਪਣੀਆਂ

1. ਭਾਈ ਕਾਨ੍ਹ ਸਿੰਘ ਨਾਭਾ, ਮਹਾਨ ਕੋਸ਼, ਪਟਿਆਲਾ, 1960, ਪੰਨਾ 121.
2. ਉਕਤ, ਪੰਨਾ ਉਹੀ।
3. Elliot and Dowson, *History of India As told by its own Historians*, Vol.III, Allahabad, 1964, p. 36.
4. 'ਤਾਰੀਖ਼-ਏ-ਫਿਰੋਜ਼ਸ਼ਾਹੀ' ਇਲੀਅਟ ਐਂਡ ਡਾਊਸਨ, ਜਿਲਦ 111, ਪੰਨਾ 112.
5. ਉਕਤ, ਪੰਨਾ 112
6. See *Patiala And Its Historical Sorroundings,* Punjabi University, Patiala, 1967, p. 59.
7. *ਬੰਦਾ ਸਿੰਘ* ਬਹਾਦਰ, ਪਟਿਆਲਾ, 1999, ਪੰਨਾ 18.
8. ਸ਼ਮਸ਼ੇਰ ਖਾਲਸਾ (ਪੱਥਰ ਛਾਪ), ਪੰਨਾ 6.

# ਘੁੜਾਮ, ਕਪੂਰੀ, ਠਸਕਾ, ਸ਼ਾਹਬਾਦ ਅਤੇ ਮੁਸਤਫ਼ਾਬਾਦ ਦੀਆਂ ਜਿੱਤਾਂ

ਘੁੜਾਮ ਇਸ ਸਮੇਂ ਪਟਿਆਲੇ ਤੋਂ ਪੂਰਬ ਵੱਲ ਤਕਰੀਬਨ 20 ਕੁ ਕਿਲੋਮੀਟਰ ਦੀ ਵਿੱਥ ਤੇ ਸਥਿਤ ਇਕ ਪਿੰਡ ਹੈ। ਇਤਨੀ ਹੀ ਵਿੱਥ ਤੇ ਇਹ ਸਮਾਣੇ ਤੋਂ ਹੈ। ਬੰਦਾ ਸਿੰਘ ਬਹਾਦੁਰ ਸਮਾਣੇ ਨੂੰ ਫਤਹਿ ਕਰਨ ਤੋਂ ਬਾਅਦ ਸਢੌਰੇ ਪਹੁੰਚਣਾ ਚਾਹੁੰਦਾ ਸੀ। ਘੁੜਾਮ ਉਸ ਦੇ ਰਸਤੇ ਵਿਚ ਸਥਿਤ ਇਕ ਮਹੱਤਵਪੂਰਨ ਸੈਨਿਕ ਚੌਕੀ ਸੀ।

ਘੁੜਾਮ ਦੇ ਪਿਛੋਕੜ ਵਿਚ ਜਾਂਦਿਆਂ ਪਤਾ ਲਗਦਾ ਹੈ ਕਿ ਇਹ ਨਗਰ ਉਤਨਾ ਹੀ ਪੁਰਾਣਾ ਹੈ ਜਿਤਨਾ ਕਿ ਕੁਰੂਕਸ਼ੇਤਰ। ਰਿਗਵੇਦ ਦੇ ਦਸਵੇਂ ਮੰਡਲ ਵਿਚ ਇਸ ਦਾ ਵੇਰਵਾ ਕੋਹਰਾਮ ਦੇ ਨਾਂ ਨਾਲ ਆਉਂਦਾ ਹੈ। ਪਰਸ਼ੀਅਨ ਦੀਆਂ ਲਿਖਤਾਂ ਵਿਚ ਇਸ ਦਾ ਨਾਂ ਕੋਹਰਾਮ ਹੀ ਦਿਤਾ ਗਿਆ ਹੈ। ਜੋ ਮਹਾਂ-ਯੁੱਧ ਆਰੀਆ ਕਬੀਲਿਆਂ ਦਾ ਸੂਦਾਸ ਦੀ ਅਗਵਾਈ ਹੇਠ ਪੰਜਾਬ ਦੇ ਦਸ-ਰਾਜਿਆਂ ਦੇ ਮਹਾਂਸੰਘ ਨਾਲ ਹੋਇਆ ਸੀ ਉਸ ਦੀ ਇਕ ਗਹਿਗੱਚ ਲੜਾਈ ਕੋਹਰਾਮ ਦੇ ਥਾਂ ਤੇ ਹੋਈ ਸੀ। ਇਥੇ ਪੰਜਾਬ ਦੇ ਆਦਿਵਾਸੀ ਜੱਟ ਕਬੀਲਿਆਂ ਨੇ ਆਰੀਆ ਹਮਲਾਵਰ ਫੌਜਾਂ ਨੂੰ ਬੜੀ ਭਿਆਨਕ ਮਾਰ ਪਾਈ ਸੀ। ਇਸ ਭਿਆਨਕ ਮਾਰ ਪੈਣ ਦੇ ਕਾਰਨ ਹੀ ਇਸ ਥਾਂ ਦਾ ਨਾਂ ਕੋਹਰਾਮ ਪਿਆ ਸੀ। ਕੋਹਰਾਮ ਦਾ ਭਾਵ ਹੈ ਕਿ ਤਬਾਹੀ ਜਾਂ ਤਰਥੱਲੀ ਮਚਾ ਦੇਣੀ। ਪੰਜਾਬ ਦੇ ਦਸ-ਰਾਜਿਆਂ ਦੇ ਮਹਾਂਸੰਘ ਦੀ ਸੈਨਾ ਕੋਹਰਾਮ ਵਾਲੇ ਥਾਂ ਹੀ ਰੁਕੀ ਰਹੀ ਜਦੋਂ ਕਿ ਆਰੀਆ ਕਬੀਲੇ ਸਰਸਵਤੀ ਦੇ ਪਰਲੇ ਪਾਰ ਜਾ ਕੇ ਥਾਨੇਸਰ-ਕੁਰੂਕਸ਼ੇਤਰ ਵਾਲੀ ਥਾਂ ਤੇ ਜਾ ਠਹਿਰੇ ਸਨ। ਇਹ ਕੋਹਰਾਮ ਨਾਂ ਸੰਸਕਿਰਤ, ਹਿੰਦੀ, ਪੰਜਾਬੀ ਅਤੇ ਅੰਗਰੇਜ਼ੀ ਵਿਚ ਬਦਲਦਾ ਹੋਇਆ ਘੁੜਾਮ ਬਣ ਗਿਆ ਹੈ। ਅੱਜ ਕੱਲ੍ਹ ਇਹ ਇਕ ਉੱਚੇ ਥੇਹ ਉਪਰ ਵਸਿਆ ਹੋਇਆ ਪਿੰਡ ਹੈ। ਇਹ ਉੱਚਾ ਥੇਹ ਹੀ ਇਸ ਦੀ ਪੁਰਾਤਨਤਾ ਦਾ ਪਰਤੀਕ ਹੈ। ਇਥੋਂ ਦੀ ਖੁਦਾਈ ਵਿਚੋਂ ਸ਼ਿਵ ਜੀ ਮਹਾਰਾਜ ਦੀਆਂ ਅਤਿ ਪੁਰਾਣੀਆਂ ਮੂਰਤੀਆਂ ਵੀ ਪਰਾਪਤ ਹੋਈਆਂ ਹਨ। ਸ਼ਿਵ, ਗੈਰ-ਆਰੀਆ ਅਤੇ ਸਿੰਧ ਘਾਟੀ ਦੇ ਲੋਕਾਂ ਦਾ ਦੇਵਤਾ ਸੀ। ਇਸ ਤਰ੍ਹਾਂ ਇਹ ਥਾਂ ਮੁੱਢ ਤੋਂ ਹੀ ਇਕ ਮਹੱਤਵਪੂਰਨ ਸੈਨਿਕ ਕੇਂਦਰ ਰਿਹਾ ਹੈ।

ਹਸਨ ਨਿਜ਼ਾਮੀ ਦੀ ਤਾਜ-ਉਲ-ਮਾਅਸੀਰ[1] ਦੇ ਅਨੁਸਾਰ, ਮੁਹੰਮਦ ਗੌਰੀ ਦੇ ਹਮਲੇ ਵੇਲੇ ਇਥੇ ਬਹੁਤ ਮਜ਼ਬੂਤ ਕਿਲ੍ਹਾ ਸੀ ਅਤੇ ਇਸ ਕਿਲ੍ਹੇ ਉਪਰ ਮੁਹੰਮਦ ਗੌਰੀ ਦਾ ਕਬਜ਼ਾ ਹੋ ਗਿਆ ਸੀ। ਅਬਦੁਲਾ ਵਾਸਿਫ਼ ਦੀ ਤਾਜ਼ੀਅਤ-ਉਲ ਅਮੁਸਾਰ[2] ਦੇ ਅਨੁਸਾਰ ਘੁੜਾਮ ਸੁਨਾਮ, ਸਮਾਣਾ, ਮੁਲਤਾਨ ਅਤੇ ਜਲੰਧਰ ਦੇ ਬਰਾਬਰ ਹੀ ਵਿਕਸਤ ਹੋਇਆ ਨਗਰ ਸੀ। ਤਾਰੀਖ਼-ਏ-ਮੁਬਾਰਕ ਸ਼ਾਹੀ ਦੇ ਅਨੁਸਾਰ[3] ਮੁਹੰਮਦ ਗੌਰੀ ਵਾਪਸ ਜਾਣ ਲੱਗਿਆ ਕੁਤਬ-ਦੀਨ-ਐਬਕ ਨੂੰ ਘੁੜਾਮ ਦੇ ਕਿਲ੍ਹੇ ਦਾ ਫੌਜਦਾਰ ਨਿਯੁਕਤ ਕਰਕੇ ਗਿਆ ਸੀ। ਇਹੀ ਕੁਤਬ-ਦੀਨ-ਐਬਕ ਮੁਹੰਮਦ ਗੌਰੀ ਦੀ ਮੌਤ ਦੇ ਬਾਅਦ ਉਸ ਦੇ ਹਿੰਦੁਸਤਾਨੀ ਇਲਾਕਿਆਂ

ਦਾ ਸੁਲਤਾਨ ਬਣ ਗਿਆ ਸੀ। ਇਸ ਤਰ੍ਹਾਂ ਐਬਕ ਦੀਆਂ ਸਾਰੀਆਂ ਗਤੀਵਿਧੀਆਂ ਦਾ ਕੇਂਦਰ ਘੁੜਾਮ ਹੀ ਸੀ।

ਦਿੱਲੀ ਸੁਲਤਾਨਾਂ ਦਾ ਸਾਰਾ ਸਮਾਂ ਘੁੜਾਮ ਮਹੱਤਵਪੂਰਨ ਸੈਨਿਕ ਕੇਂਦਰ ਰਿਹਾ ਸੀ। ਸੁਲਤਾਨ ਮੁਹੰਮਦ ਤੁਗਲਕ ਨੂੰ ਸੁਨਾਮ, ਸਮਾਣਾ ਅਤੇ ਘੁੜਾਮ ਦੇ ਇਲਾਕਿਆਂ ਵਿਚ ਉਠੇ ਵਿਦਰੋਹ ਨੂੰ ਦਬਾਉਣ ਲਈ ਦੋ ਵਾਰ ਇੱਧਰ ਆਉਣਾ ਪਿਆ ਸੀ। ਜਦੋਂ ਵੀ ਸੁਲਤਾਨ ਇਸ ਇਲਾਕੇ ਵਿਚ ਆਉਂਦਾ ਸੀ ਤਾਂ ਉਸ ਦਾ ਮੁੱਖ ਡੇਰਾ ਘੁੜਾਮ ਦਾ ਕਿਲ੍ਹਾ ਹੀ ਹੁੰਦਾ ਸੀ। ਅਸਲ ਵਿਚ ਉਸ ਸਮੇਂ ਲਾਹੌਰ ਤੋਂ ਦਿੱਲੀ ਨੂੰ ਜਾਣ ਵਾਲਾ ਰਸਤਾ ਵੀ ਸਰਹਿੰਦ ਅਤੇ ਘੁੜਾਮ ਵਿਚੋਂ ਦੀ ਹੋ ਕੇ ਜਾਂਦਾ ਸੀ। ਇਸ ਤਰ੍ਹਾਂ ਘੁੜਾਮ, ਦਿੱਲੀ ਲਈ ਇਕ ਰੱਖਿਆਤਮਕ ਸੀਮਾ ਸੀ। ਪਰ ਜਿਉਂ ਹੀ ਸ਼ੇਰ ਸ਼ਾਹ ਸੂਰੀ ਸਮੇਂ ਸ਼ੇਰ ਸ਼ਾਹ ਸੂਰੀ ਮਾਰਗ (ਗਰੈਂਡ ਟਰੰਕ ਰੋਡ) ਬਣਾਇਆ ਗਿਆ ਤਾਂ ਲਾਹੌਰ ਤੋਂ ਦਿੱਲੀ ਦਾ ਰਾਹ ਘੁੜਾਮ ਤੋਂ ਬਦਲ ਕੇ ਅੰਬਾਲਾ ਤੇ ਕਰਨਾਲ ਵੱਲ ਦੀ ਹੋ ਗਿਆ ਸੀ। ਇਸ ਤਰ੍ਹਾਂ ਘੁੜਾਮ ਦੀ ਮਹੱਤਤਾ ਘਟਣੀ ਸ਼ੁਰੂ ਹੋ ਗਈ ਸੀ ਅਤੇ ਪਿਛਲੇਰੇ ਮੁਗਲ ਬਾਦਸ਼ਾਹਾਂ ਸਮੇਂ ਘੁੜਾਮ ਇਕ ਸਥਾਨਕ ਮਹੱਤਵ ਦੀ ਹੀ ਸੈਨਿਕ ਚੌਂਕੀ ਬਣ ਕੇ ਰਹਿ ਗਿਆ ਸੀ। ਬੰਦਾ ਸਿੰਘ ਬਹਾਦਰ ਵੇਲੇ ਇਹ ਸਰਹਿੰਦ ਪਰਾਂਤ ਦੀ ਹੀ ਇਕ ਸੈਨਿਕ ਚੌਂਕੀ ਸੀ। ਬੰਦਾ ਸਿੰਘ ਸਮਾਣੇ ਤੋਂ ਸਿੱਧਾ ਹੀ ਘੁੜਾਮ ਨੂੰ ਹੋ ਤੁਰਿਆ ਸੀ ਤਾਂ ਕਿ ਰਸਤੇ ਵਿਚਲੀ ਹਰ ਮੁਗਲ ਚੌਂਕੀ ਦੀ ਤਬਾਹੀ ਕੀਤੀ ਜਾ ਸਕੇ। ਖਾਲਸਾ ਦਲ ਅੱਗੇ ਅਤੇ ਬੰਦਾ ਸਿੰਘ ਦੇ ਤੂਫ਼ਾਨੀ ਹਮਲੇ ਸਮੇਂ ਘੁੜਾਮ ਦੀ ਸੈਨਿਕ ਚੌਂਕੀ ਦੀ ਕੋਈ ਜ਼ਿਆਦਾ ਤਾਕਤ ਨਹੀਂ ਸੀ। ਇਸ ਲਈ ਬੰਦਾ ਸਿੰਘ ਨੇ ਆਉਂਦਿਆਂ ਹੀ ਬਿਨਾਂ ਕੋਈ ਦਮ ਲਏ ਘੁੜਾਮ ਦੇ ਕਿਲ੍ਹੇ ਨੂੰ ਜਿੱਤ ਲਿਆ। ਇਸ ਨੂੰ ਢਾਹ ਦਿੱਤਾ ਗਿਆ ਅਤੇ ਪਿੰਡ ਵਿਚੋਂ ਹੀ ਇਕ ਖਾਲਸਾ ਪੰਚਾਇਤ ਚੁਣ ਕੇ ਪਿੰਡ ਦਾ ਪਰਬੰਧ ਉਸ ਦੇ ਸਪੁਰਦ ਕਰ ਦਿਤਾ। ਘੁੜਾਮ ਸਮਾਣੇ ਦੇ ਪਰਬੰਧ ਹੇਠ ਹੀ ਭਾਈ ਫਤਹਿ ਸਿੰਘ ਨੂੰ ਸੌਂਪਿਆ ਗਿਆ ਸੀ।

ਭਾਈ ਕਾਨ੍ਹ ਸਿੰਘ ਨਾਭਾ ਨੇ ਘੁੜਾਮ ਦਾ ਅੰਦਰਾਜ਼ ਇਉਂ ਦਿਤਾ ਹੈ: "ਘੁੜਾਮ, ਪਟਿਆਲੇ ਤੋਂ 12 ਕੋਹ ਅਗਨਿ ਕੋਣ ਇਕ ਪਿੰਡ, ਇਸ ਥਾਂ ਵਡੇ ਅਹੰਕਾਰੀ ਪਠਾਣ ਵਸਦੇ ਸਨ। ਬੰਦਾ ਬਹਾਦਰ ਨੇ ਖਾਲਸਾ ਦਲ ਨਾਲ ਇਸ ਨਗਰ ਨੂੰ ਸੰਮਤ 1766 ਬਿ. (1709 ਈ.) ਵਿਚ ਫਤੇ ਕੀਤਾ।"[4]

ਬੰਦਾ ਸਿੰਘ ਬਹਾਦਰ ਰਾਹੀਂ ਤਬਾਹ ਕੀਤਾ ਗਿਆ ਘੁੜਾਮ ਫਿਰ ਤੋਂ ਕਦੇ ਵੀ ਵਿਕਸਤ ਨਹੀਂ ਹੋ ਸਕਿਆ। ਅਠਾਰ੍ਹਵੀਂ ਸਦੀ ਦੇ ਪੰਜਵੇਂ ਦਹਾਕੇ ਵਿਚ ਜਾ ਕੇ ਅਰਥਾਤ ਬੰਦਾ ਸਿੰਘ ਬਹਾਦਰ ਦੇ ਹਮਲੇ ਤੋਂ ਤਕਰੀਬਨ ਚਾਲੀ-ਪੰਤਾਲੀ ਸਾਲਾਂ ਬਾਅਦ, ਘੁੜਾਮ ਦੀ ਥੋੜ੍ਹੀ ਬਹੁਤੀ ਮਹੱਤਤਾ ਬਾਬਾ ਆਲਾ ਸਿੰਘ, ਪਟਿਆਲਾ ਦੇ ਸਮੇਂ ਉਭਰਨੀ ਸ਼ੁਰੂ ਹੋਈ ਸੀ। ਇਸ ਸਮੇਂ ਘੁੜਾਮ ਇਕ ਥੇਹ ਹੀ ਸੀ। ਬਾਬਾ ਆਲਾ ਸਿੰਘ ਨੇ ਇਸ ਥੇਹ ਨੂੰ ਆਬਾਦ ਕਰਨਾ ਸ਼ੁਰੂ ਕਰ ਦਿਤਾ ਸੀ। ਉਸ ਤੋਂ ਪਿੱਛੋਂ ਮਹਾਰਾਜਾ ਅਮਰ ਸਿੰਘ ਪਟਿਆਲਾ ਨੇ ਇਥੇ ਥੇਹ ਦੇ ਉਪਰ ਇਕ ਪੱਕਾ ਕਿਲ੍ਹਾ ਉਸਾਰ ਕੇ ਉਸ ਵਿਚ ਸੈਨਿਕ ਚੌਂਕੀ ਬਿਠਾ ਦਿਤੀ ਸੀ। ਇਸ ਤਰ੍ਹਾਂ ਭਾਵੇਂ ਕੁਝ ਸਮੇਂ ਤਕ ਸਥਾਨਕ ਤੌਰ ਤੇ ਹੀ ਘੁੜਾਮ, ਪਟਿਆਲਾ ਰਿਆਸਤ ਦੀ ਸੈਨਿਕ ਚੌਂਕੀ ਬਣ ਗਿਆ ਸੀ ਪਰ ਇਸ ਦੀ ਪੁਰਾਣੀ ਸੱਭਿਅਤਾ ਫਿਰ ਤੋਂ ਪਨਪ ਨਹੀਂ ਸਕੀ। ਇਸ ਸਮੇਂ ਘੁੜਾਮ ਇਕ ਸਾਧਾਰਨ ਜਿਹਾ ਪਿੰਡ ਹੈ। ਪਿੰਡ ਦੇ ਤਕਰੀਬਨ ਅੱਧੇ ਨਾਲੋਂ ਬਹੁਤੇ ਘਰ ਡਿੱਗੇ ਹੋਏ ਕਿਲ੍ਹੇ ਦੀਆਂ ਛੋਟੀਆਂ (ਨਾਨਕਸ਼ਾਹੀ) ਇੱਟਾਂ ਦੇ ਨਾਲ ਹੀ ਬਣੇ ਹੋਏ ਹਨ।

ਘੁੜਾਮ ਦੀ ਜਿੱਤ ਤੋਂ ਬਾਅਦ, ਜਦੋਂ ਬੰਦਾ ਸਿੰਘ ਬਹਾਦਰ ਸਢੌਰੇ ਲਈ ਰਵਾਨਾ ਹੋ ਗਿਆ ਸੀ ਤਾਂ ਰਸਤੇ ਵਿਚ ਕਈ ਅਜਿਹੇ ਪਿੰਡ ਸਨ ਜਿਨ੍ਹਾਂ ਵਿਚ ਸਰਕਾਰ ਦੇ ਉਘੇ ਅਹਿਲਕਾਰਾਂ ਜਾਂ ਅਧਿਕਾਰੀਆਂ ਦਾ ਕਿਸੇ ਨਾ ਕਿਸੇ ਤਰ੍ਹਾਂ ਦਾ ਵਸੇਬਾ ਸੀ। ਵੈਸੇ ਤਾਂ ਇਹ ਆਮ ਸਾਧਾਰਨ ਜਿਹੇ ਪਿੰਡ ਸਨ। ਨਾ ਇਨ੍ਹਾਂ ਪਿੰਡਾਂ ਨੂੰ ਫਤਹਿ ਕਰਨ ਵਿਚ ਕੋਈ ਅੜਿੱਕਾ ਲਗਦਾ ਸੀ ਅਤੇ ਨਾ ਇਹ ਪਿੰਡ ਕੋਈ ਸੈਨਿਕ ਸ਼ਕਤੀ ਵਾਲੇ ਸਨ। ਠਸਕਾ ਅਤੇ ਕਪੂਰੀ ਮੁਗਲ ਜਗੀਰਦਾਰ ਅਧਿਕਾਰੀਆਂ ਦੇ ਕੇਂਦਰ ਸਨ। ਇਸ ਕਰ ਕੇ ਇਥੇ ਸੈਨਿਕ ਚੌਂਕੀਆਂ ਸਨ। ਜਿਵੇਂ ਕਿ ਕਪੂਰੀ ਵਿੱਚ ਇਕ ਸੱਯਦ ਅਮਾਨ-ਉੱਲਾ ਦੀ ਗੜ੍ਹੀ–ਨੁਮਾ ਹਵੇਲੀ ਸੀ। ਇਹ ਹਵੇਲੀ ਇਸ ਨੇ ਐਸ਼-ਪ੍ਰਸਤੀ ਲਈ ਰੱਖੀ ਹੋਈ ਸੀ। ਆਲੇ-ਦੁਆਲੇ ਦੇ ਪਿੰਡਾਂ ਦੇ ਲੋਕ ਇਸ ਕੋਲੋਂ ਬਹੁਤ ਦੁਖੀ ਸਨ। ਇਨ੍ਹਾਂ ਪਿੰਡਾਂ ਦਿਆਂ ਲੋਕਾਂ ਨੇ ਇਕੱਠਿਆਂ ਹੋ ਕੇ ਬੰਦਾ ਸਿੰਘ ਬਹਾਦੁਰ ਨੂੰ ਇਹ ਗੱਲਾਂ ਦੱਸੀਆਂ। ਬੰਦਾ ਸਿੰਘ ਨੇ ਚਲਦਿਆਂ ਚਲਦਿਆਂ ਇਨ੍ਹਾਂ ਪਿੰਡਾਂ ਵਿਚਲੇ ਅਜਿਹੇ ਘਰਾਂ ਦਾ ਅਤੇ ਉਨ੍ਹਾਂ ਦੇ ਮਾਲਕਾਂ ਦਾ ਮਲੀਆ ਮੇਟ ਕਰ ਦਿੱਤਾ ਸੀ। ਬੰਦਾ ਸਿੰਘ ਨੇ ਆਪਣੀ ਇਕ ਸੈਨਿਕ ਟੁਕੜੀ ਇਧਰ ਭੇਜੀ ਅਤੇ ਉਹ ਦੇਖਦਿਆਂ ਹੀ ਦੇਖਦਿਆਂ ਕਪੂਰੀ ਵਿਚਲੇ ਅਮਾਨ ਉੱਲਾ ਦੀ ਰਿਹਾਇਸ਼ ਨੂੰ ਮਲੀਆ ਮੇਟ ਕਰ ਗਈ ਸੀ।

ਸ਼ਾਹਬਾਦ ਇਸ ਸਮੇਂ ਹਰਿਆਣਾ ਪਰਾਂਤ ਦੇ ਅੰਬਾਲਾ ਜ਼ਿਲ੍ਹੇ ਵਿਚ ਜੀ.ਟੀ. ਰੋਡ ਉਪਰ ਸਥਿਤ ਕਸਬਾ ਹੈ। ਇਥੇ ਸਰਹਿੰਦ ਪਰਾਂਤ ਦੀ ਸੈਨਿਕ ਚੌਂਕੀ ਸੀ। ਬੰਦਾ ਸਿੰਘ ਨੇ ਆਪਣੀ ਇਕ ਸੈਨਿਕ ਟੁੱਕੜੀ ਇੱਧਰ ਭੇਜੀ ਅਤੇ ਉਹ ਸ਼ਾਹਬਾਦ ਦੀ ਸੈਨਿਕ ਚੌਂਕੀ ਨੂੰ ਫਤਹਿ ਕਰਕੇ ਚਲੀ ਗਈ। ਇਥੇ ਸਿੱਖ ਸੈਨਿਕ ਚੌਂਕੀ ਕਾਇਮ ਕੀਤੀ ਗਈ।

ਅੱਗੇ ਰਸਤੇ ਵਿਚ ਮੁਸਤਫ਼ਾਬਾਦ ਪਿੰਡ ਆਉਂਦਾ ਹੈ। ਇਥੇ ਵੀ ਇਕ ਮੁਗਲ ਸੈਨਿਕ ਚੌਂਕੀ ਸੀ। ਇਸ ਨੂੰ ਵੀ ਸਢੌਰੇ ਪਹੁੰਚਣ ਤੋਂ ਪਹਿਲਾਂ ਹੀ ਬੰਦਾ ਸਿੰਘ ਨੇ ਫਤਹਿ ਕਰ ਲਿਆ ਸੀ। ਕਾਨ੍ਹ ਸਿੰਘ ਨਾਭਾ ਨੇ ਇਸ ਬਾਰੇ ਇਉਂ ਲਿਖਿਆ ਹੈ, "ਮੁਸਤਫ਼ਾਬਾਦ, ਇਕ ਸ਼ਹਿਰ, ਜੋ ਜ਼ਿਲ੍ਹਾ ਅੰਬਾਲਾ, ਤਸੀਲ ਜਗਾਧਰੀ, ਥਾਣਾ ਛਪਰ ਵਿਚ ਰੇਲਵੇ ਸਟੇਸ਼ਨ ਮੁਸਤਫ਼ਾਬਾਦ ਤੋਂ ਦੋ ਮੀਲ ਪੂਰਵ ਹੈ, ਸਢੌਰਾ ਫਤੇ ਕਰਨ ਤੋਂ ਪਹਿਲਾਂ ਬੰਦਾ ਸਿੰਘ ਬਹਾਦੁਰ ਨੇ ਖਾਲਸਾ ਦਲ ਨਾਲ ਮੁਸਤਫ਼ਾਬਾਦ ਨੂੰ ਸਰ ਕੀਤਾ ਸੀ।"[5]

## ਹਵਾਲੇ ਅਤੇ ਟਿੱਪਣੀਆਂ


1. Elliot and Dowson, *History of India as told by its own historious.* Vol. III, Allahabad (nd.), p. 36.
2. *Ibid,* p. 36.
3. *Ibid,* Vol IV, p. 10
4. *ਮਹਾਨ ਕੋਸ਼,* ਪਟਿਆਲਾ, 1960, ਪੰਨਾ 334.
5. ਉਕਤ, ਪੰਨਾ 976.

# ਸਢੌਰਾ ਅਤੇ ਛੱਤ-ਬਨੂੜ ਦੀਆਂ ਜਿੱਤਾਂ

ਸਢੌਰਾ ਸਰਹਿੰਦ ਦੇ ਅਠਾਈ ਪਰਗਣਿਆਂ ਵਿਚੋਂ ਇਕ ਪਰਗਣਾ ਸੀ। ਇਹ ਬੜਾ ਪੁਰਾਣਾ ਸ਼ਹਿਰ ਸੀ। ਜਿਵੇਂ ਕਿ ਇਸ ਦੇ ਨੇੜੇ ਹੀ ਕਪਾਲ ਮੋਚਨ ਦਾ ਤੀਰਥ ਅਸਥਾਨ ਹੋਣ ਕਰਕੇ ਇਹ ਥਾਂ ਹਿੰਦੂਆਂ ਲਈ ਪਵਿੱਤਰ ਸੀ ਉਸੇ ਤਰ੍ਹਾਂ ਸਢੌਰਾ ਵੀ ਇਥੇ ਮੁਸਲਮਾਨ ਸੂਫ਼ੀ ਸੰਤਾਂ ਦਾ ਕੇਂਦਰ ਹੋਣ ਕਰਕੇ ਮੁਸਲਮਾਨਾਂ ਲਈ ਪਵਿੱਤਰ ਸੀ। ਸੂਫ਼ੀ ਸੰਤਾਂ ਦਾ ਕੇਂਦਰ ਹੋਣ ਕਰਕੇ ਇਸ ਨੂੰ ਸਾਧੂਆਂ ਦਾ ਵਾੜਾ ਕਿਹਾ ਜਾਂਦਾ ਸੀ। ਸਾਧੂਆਂ ਦੇ ਵਾੜਾਂ ਤੋਂ ਹੀ ਇਸ ਦਾ ਨਾਂ ਹੌਲੀ ਹੌਲੀ ਸਾਧੂ+ਔਰਾ ਜਾਂ ਸਢੌਰਾ ਪਰਚੱਲਤ ਹੋ ਗਿਆ। ਅਠਾਰ੍ਹਵੀਂ ਸਦੀ ਦੇ ਸ਼ੁਰੂ ਵਿੱਚ ਇਥੋਂ ਦਾ ਹਾਕਮ ਉਸਮਾਨ ਖਾਨ ਸੀ। ਇਹ ਇਕ ਜ਼ਾਲਮ ਹੁਕਮਰਾਨ ਸੀ।

ਸਢੌਰਾ ਭਾਵੇਂ ਲੋਧੀ ਸੁਲਤਾਨਾਂ ਦੇ ਸਮੇਂ ਤੋਂ ਹੀ ਮੁਸਲਮਾਨ ਆਬਾਦੀ ਵਾਲਾ ਅਸਥਾਨ ਸੀ ਪਰ ਇਸ ਦੀ ਰਾਜਨੀਤਕ ਇਕਾਈ ਦੇ ਤੌਰ ਤੇ ਅਸਲ ਮਹੱਤਤਾ ਮੁਗਲ ਬਾਦਸ਼ਾਹਾਂ ਵੇਲੇ ਹੀ ਸਿਖਰ ਤੇ ਪਹੁੰਚੀ ਸੀ। ਸੰਨ 1414 ਵਿਚ ਜਦੋਂ ਸੁਲਤਾਨ ਖ਼ਿਜ਼ਰ ਖਾਨ ਦਿੱਲੀ ਦੇ ਤਖ਼ਤ ਤੇ ਬੈਠਾ ਸੀ ਤਾਂ ਉਸ ਨੇ, ਕਰਨਾਲ ਦੇ ਨੇੜੇ ਵਸੇ ਪਿੰਡ ਸਯਾਣਾ-ਸੱਯਦਾਂ ਦੇ ਸ਼ੇਖ ਨਿਜ਼ਾਮੁਦੀਨ ਨੂੰ ਸਢੌਰੇ ਦਾ ਅਸਥਾਨ ਜਾਗੀਰ ਵਿਚ ਦੇ ਦਿੱਤਾ ਸੀ। ਸ਼ੇਖ ਨਿਜ਼ਾਮੁਦੀਨ ਪਠਾਣਾਂ ਦੇ ਬੜਾ ਖਿਲਾਫ਼ ਸੀ। ਸਢੌਰੇ ਵਿਚ ਤੂਸੀਂ ਪਠਾਨ ਰਹਿੰਦੇ ਸਨ। ਸ਼ੇਖ ਨਿਜ਼ਾਮੁਦੀਨ ਨੇ ਇਨ੍ਹਾਂ ਨੂੰ ਸਢੌਰੇ ਵਿਚੋਂ ਕੱਢ ਦਿੱਤਾ ਸੀ। ਨਿਜ਼ਾਮੁਦੀਨ ਤੋਂ ਪਿੱਛੋਂ ਉਸ ਦਾ ਪੁੱਤਰ ਸ਼ਾਹ ਅਬਦੁਲ ਹਮੀਦ ਹੋਇਆ ਤੇ ਫਿਰ ਇਸ ਦੇ ਬਾਅਦ ਇਸ ਦਾ ਪੁੱਤਰ ਸ਼ਾਹ ਅਬਦੁਲਵਹਾਬ ਹੋਇਆ। ਇਨ੍ਹਾਂ ਦੀਆਂ ਯਾਦਾਂ ਵਿਚ ਇਥੇ ਦੋ ਮਜ਼ਾਰ ਵੀ ਹਨ। ਇਨ੍ਹਾਂ ਦੀ ਨੌਂਵੀਂ ਪੀੜ੍ਹੀ ਵਿਚ ਪੀਰ ਬੱਧੂ ਸ਼ਾਹ ਹੋਇਆ ਸੀ ਜਿਸ ਦਾ ਅਸਲ ਨਾਂ ਸੱਯਦ ਬਦਰੁਦੀਨ ਸ਼ਾਹ ਸੀ। ਪੀਰ ਬੁੱਧੂ ਸ਼ਾਹ ਆਪਣੇ ਪੂਰਵਜਾਂ ਨਾਲੋਂ ਵੱਖਰੇ ਸੁਭਾਅ ਅਤੇ ਰੁਚੀਆਂ ਵਾਲਾ ਸੰਤ ਸੀ। ਇਹ ਸਿੱਖ ਗੁਰੂ ਸਾਹਿਬਾਨ ਦਾ ਪਰਸ਼ੰਸਕ ਅਤੇ ਸ਼ਰਧਾਲੂ ਵੀ ਸੀ। ਗੁਰੂ ਗੋਬਿੰਦ ਸਿੰਘ ਜੀ ਨਾਲ ਇਸ ਦੇ ਵਿਸ਼ੇਸ਼ ਸੰਬੰਧ ਸਨ। ਇਸ ਕਰਕੇ ਗੈਰ-ਮੁਸਲਮਾਨਾਂ ਵਿਚ ਪੀਰ ਬੁੱਧੂ ਸ਼ਾਹ ਦਾ ਬਹੁਤ ਸਤਿਕਾਰ ਸੀ।

ਬੰਦਾ ਸਿੰਘ ਬਹਾਦਰ ਨੇ ਕਿਉਂਕਿ ਇਹ ਨੀਤੀ ਅਪਣਾਈ ਸੀ ਕਿ ਸਰਹਿੰਦ ਉਪਰ ਹਮਲਾ ਕਰਨ ਤੋਂ ਪਹਿਲਾਂ ਸਰਹਿੰਦ ਦੇ ਥੰਭ ਝਾੜ ਦਿਤੇ ਜਾਣ। ਸਮਾਣਾ, ਸਢੌਰਾ, ਕਪੂਰੀ, ਬਨੂੜ ਆਦਿ ਸਰਹਿੰਦ ਦੇ ਥੰਭ ਸਨ। ਬੰਦਾ ਸਿੰਘ ਨੇ ਇਨ੍ਹਾਂ ਨੂੰ ਝਾੜਨ ਦਾ ਇਰਾਦਾ ਕੀਤਾ ਹੋਇਆ ਸੀ। ਸਮਾਣਾ ਉਜਾੜ ਦਿਤਾ ਗਿਆ ਸੀ। ਹੁਣ ਵਾਰੀ ਸਢੌਰੇ ਦੀ ਸੀ। ਸਰਹਿੰਦ ਪਰਾਂਤ ਦੀ ਮਹੱਤਵਪੂਰਨ ਇਕਾਈ ਹੋਣ ਦੇ ਨਾਲ ਨਾਲ, ਸਢੌਰਾ ਇਸ ਕਰਕੇ ਵੀ ਖਾਲਸੇ ਦੀਆਂ ਨਿਗਾਹਾਂ ਵਿਚ ਰੜਕਦਾ ਸੀ ਕਿਉਂਕਿ ਇਥੋਂ ਦੇ ਪੀਰ ਬੁੱਧੂ ਸ਼ਾਹ ਨੂੰ ਇਥੋਂ ਦੇ ਹਾਕਮ ਉਸਮਾਨ ਖਾਨ ਨੇ ਮਰਵਾ ਦਿੱਤਾ ਸੀ। ਪੀਰ ਬੁੱਧੂ ਸ਼ਾਹ, ਗੁਰੂ ਗੋਬਿੰਦ ਸਿੰਘ ਜੀ ਦਾ ਸ਼ਰਧਾਲੂ ਸੀ।

ਬੰਦਾ ਸਿੰਘ ਬਹਾਦਰ ਨੇ ਸਮਾਣਾ ਮਾਰਦਿਆਂ ਹੀ ਲਗਦੇ ਹੱਥ ਸਢੌਰੇ ਉਤੇ ਹਮਲਾ ਕਰ ਦਿਤਾ ਸੀ। ਸਮਾਣੇ ਤੋਂ ਸਿੰਘਾਂ ਦੇ ਹੱਥ ਖੁਲ੍ਹਾ ਮਾਲ-ਅਸਬਾਬ ਲੱਗ ਗਿਆ ਸੀ। ਘੋੜੇ ਅਤੇ ਜੰਗੀ ਹਥਿਆਰਾਂ ਨਾਲ ਲੈਸ ਹੋਇਆ ਖਾਲਸਾ ਸਢੌਰੇ ਉਪਰ ਆ ਧਮਕਿਆ ਸੀ। ਅਖ਼ਬਾਰ-ਏ-ਦਰਬਾਰ-ਏ-ਮੁਅੱਲਾ ਦੀਆਂ ਖ਼ੁਫ਼ੀਆ ਖ਼ਬਰਾਂ ਵਿੱਚ ਦਸਿਆ ਗਿਆ ਹੈ ਕਿ ਜਦੋਂ ਬੰਦਾ ਸਿੰਘ ਸਢੌਰੇ ਪਹੁੰਚਿਆ ਸੀ ਤਾਂ ਪੀਰ ਬੁੱਧੂ ਸ਼ਾਹ ਦਾ ਉਤਰ ਅਧਿਕਾਰੀ ਸੰਤ ਵੀ ਆਪਣੇ ਸ਼ਰਧਾਲੂਆਂ ਸਮੇਤ ਉਸ ਨਾਲ ਜਾ ਰਲਿਆ ਸੀ। ਇਹ ਖ਼ਬਰ ਅਖ਼ਬਾਰ-ਏ-ਦਰਬਾਰ-ਏ-ਮੁਅੱਲਾ ਵਿੱਚ ਇਉਂ ਦਿੱਤੀ ਹੋਈ ਹੈ, "ਖ਼ਬਰਾਂ ਆ ਰਹੀਆਂ ਹਨ ਕਿ ਇਨ੍ਹਾਂ ਦਿਨਾਂ ਵਿਚ ਉਨ੍ਹਾਂ (ਸਿੰਘਾਂ) ਨੇ ਬੂੜੀਆ ਅਤੇ ਸਢੌਰਾ ਦੇ ਪਰਗਣਿਆਂ ਨੂੰ ਲੁੱਟ ਲਿਆ ਹੈ। ਸੱਤਰ ਹਜ਼ਾਰ ਦੇ ਕਰੀਬ ਸਿੰਘ ਸਢੌਰੇ ਵਿਚੇ ਇਕੱਠੇ ਹੋਏ ਖੜ੍ਹੇ ਹਨ। ਇਸ ਸਮੇਂ ਉਹ (ਸਿੰਘ) ਆਪਣੇ ਗੁਰੂ ਦਾ ਨਾਮ ਜੱਪ ਰਹੇ ਹਨ। ਉਹ ਇਹ ਵੀ ਦਸਦੇ ਹਨ ਕਿ ਇਕ ਮੁਸਲਮਾਨ ਸੰਤ ਵੀ ਉਨ੍ਹਾਂ ਨਾਲ ਆ ਮਿਲਿਆ ਹੈ।"[1] ਇਕ ਹੋਰ ਅੰਦਾਜ਼ੇ ਮੁਤਾਬਕ ਬਾਦਸ਼ਾਹ ਨੂੰ ਪੇਸ਼ ਕੀਤੀ ਰਿਪੋਰਟ ਵਿਚ ਦੱਸਿਆ ਗਿਆ ਹੈ ਕਿ 'ਇਕ ਲੱਖ ਦੇ ਕਰੀਬ ਘੋੜ-ਸੁਆਰ ਅਤੇ ਪੈਦਲ ਵਿਅਕਤੀ ਉਸ ਨਾਲ ਰਲ ਚੁੱਕੇ ਹਨ। ਸਿੱਖਾਂ ਨੂੰ ਆਕਰਸ਼ਤ ਕਰਨ ਲਈ ਕਈ ਵਾਰ ਉਹ ਇਹ ਕਹਿੰਦੇ ਹਨ ਕਿ ਗੁਰੂ ਗੋਬਿੰਦ ਸਿੰਘ ਖੁਦ ਆ ਕੇ ਉਨ੍ਹਾਂ ਵਿਚ ਸ਼ਾਮਲ ਹੋ ਗਿਆ ਹੈ। ਕਦੇ ਕਹਿੰਦੇ ਹਨ ਕਿ ਇਕ ਮੁਸਲਮਾਨ ਫ਼ਕੀਰ (ਸੱਯਦ) ਗੈਬੀ ਤੌਰ ਤੇ ਆ ਕੇ ਉਨ੍ਹਾਂ ਨੂੰ ਲੜਨ ਦੀ ਸਿੱਖਿਆ ਦੇ ਰਿਹਾ ਹੈ।[2] ਸੱਤਰ ਹਜ਼ਾਰ ਦੇ ਕਰੀਬ ਸਿੰਘਾਂ ਦੇ ਇਕੱਠ ਦੀ ਗੱਲ ਤੋਂ ਇਉਂ ਜਾਪਦਾ ਹੈ ਜਿਵੇਂ ਕਿ ਸਮਾਣੇ ਅਤੇ ਸਢੌਰੇ ਦੀਆਂ ਜਿੱਤਾਂ ਬਾਅਦ ਇਲਾਕੇ ਦੇ ਸਭ ਨੌਜੁਆਨ ਬੰਦਾ ਸਿੰਘ ਬਹਾਦੁਰ ਨਾਲ ਰਲਣ ਲਈ ਉਮੱਡ ਪਏ ਹੋਣ। ਭਾਵੇਂ ਇਸ ਗਿਣਤੀ ਵਿਚ, ਖ਼ੁਫ਼ੀਆ ਨਾਮਾਨਿਗਾਰਾਂ ਦੀ ਅਤਿਕਥਨੀ ਵੀ ਹੋ ਸਕਦੀ ਸੀ ਪਰ ਇਨ੍ਹਾਂ ਰਿਪੋਰਟਾਂ ਦੀ ਮਹੱਤਤਾ ਨੂੰ ਘਟਾ ਕੇ ਵੀ ਨਹੀਂ ਦੇਖਣਾ ਚਾਹੀਦਾ। ਇਸ ਵਿਸ਼ਾਲ ਇਕੱਠ ਕਾਰਨ ਹੀ ਬੰਦਾ ਸਿੰਘ ਨੇ ਪਲਾਂ-ਛਿਨਾਂ ਵਿਚ ਸਢੌਰੇ ਨੂੰ ਉਜਾੜ ਦਿਤਾ ਸੀ। ਉਸਮਾਨ ਖਾਨ ਨੇ ਭੱਜਣ ਦੀ ਕੋਸ਼ਿਸ਼ ਕੀਤੀ ਸੀ ਪਰ ਸਿੰਘਾਂ ਦੇ ਵਿਸ਼ਾਲ ਦਲਾਂ ਨੇ ਕਿਸੇ ਨੂੰ ਵੀ ਭੱਜਣ ਨਹੀਂ ਦਿੱਤਾ। ਆਖਰ ਸਢੌਰੇ ਦੇ ਸਭ ਅਮੀਰ-ਵਜ਼ੀਰ, ਚੌਧਰੀ ਅਤੇ ਨਵਾਬ ਬਚਣ ਲਈ ਪੀਰ ਬੁੱਧੂ ਸ਼ਾਹ ਦੀ ਹਵੇਲੀ ਵਿਚ ਜਾ ਇਕੱਠੇ ਹੋਏ। ਪਰ ਕਰੋਧ ਵਿਚ ਆਏ ਖਾਲਸਾ ਦਲਾਂ ਨੇ ਪੀਰ ਬੁੱਧੂ ਸ਼ਾਹ ਦੇ ਕਾਤਲਾਂ ਅਤੇ ਹਿੰਦੂਆਂ-ਸਿੱਖਾਂ ਦੇ ਕਾਤਲਾਂ ਨੂੰ ਦੇਖਦਿਆਂ ਹੀ ਦੇਖਦਿਆਂ ਮੌਤ ਦੇ ਘਾਟ ਉਤਾਰ ਦਿਤਾ ਸੀ। ਪੀਰ ਦੀ ਹਵੇਲੀ ਕਤਲਗੜ੍ਹੀ ਦਾ ਰੂਪ ਧਾਰ ਗਈ ਸੀ। ਕਿਲ੍ਹੇ ਅਤੇ ਹਵੇਲੀਆਂ ਮਿੱਟੀ ਵਿਚ ਮਿਲਾ ਦਿਤੀਆਂ ਗਈਆਂ। ਘੋੜੇ, ਊਠ ਅਤੇ ਹੋਰ ਸਰਕਾਰੀ ਜਾਨਵਰ ਖੋਹ ਲਏ ਗਏ ਸਨ। ਸਦੀਆਂ ਤੋਂ ਖਾਨਦਾਨੀ ਅਮੀਰ ਤੁਰੇ ਆ ਰਹੇ ਅਮੀਰਾਂ-ਵਜ਼ੀਰਾਂ ਦੀਆਂ ਹਵੇਲੀਆਂ ਵਿਚੋਂ ਅਥਾਹ ਧਨ-ਮਾਲ ਸਿੰਘਾਂ ਦੇ ਹੱਥ ਵਿਚ ਆ ਗਿਆ ਸੀ।

15 ਨਵੰਬਰ, 1709 ਨੂੰ ਸਢੌਰੇ ਦੇ ਕਿਲ੍ਹੇ ਵਿਚ ਪਹੁੰਚ ਕੇ ਬੰਦਾ ਸਿੰਘ ਬਹਾਦਰ ਨੇ ਖਾਲਸਾ ਪੰਚਾਇਤ ਸਥਾਪਤ ਕਰਕੇ ਇਥੇ ਹੀ ਹਕੂਮਤ ਸਥਾਪਤ ਕਰ ਦਿਤੀ ਸੀ। ਖਾਫ਼ੀ ਖਾਂ ਲਿਖਦਾ ਹੈ ਕਿ ਬੰਦਾ ਸਿੰਘ ਨੇ ਆਪਣੇ ਥਾਣੇਦਾਰ ਅਤੇ ਤਹਿਸੀਲਦਾਰ-ਏ-ਮਾਲ ਨਿਯੁਕਤ ਕਰ ਦਿਤੇ ਸਨ।[3] ਕਿਲ੍ਹੇ ਦੀ ਮੁਰੰਮਤ ਕਰਵਾ ਕੇ ਸਿੰਘ ਜੱਥਿਆਂ ਨੂੰ ਇਥੇ ਤਾਇਨਾਤ ਕੀਤਾ ਗਿਆ। ਬੰਦਾ ਸਿੰਘ ਬਹਾਦੁਰ ਨੇ ਪਹਿਲਾ ਕੰਮ ਇਥੇ ਇਹ ਕੀਤਾ ਕਿ ਲੋਹਗੜ੍ਹ ਵਾਲੇ ਜੰਗਲਾਂ ਵਿਚੋਂ ਇਕ ਚੀਲ ਦਾ ਲੰਮਾ ਦਰਖ਼ਤ ਕੱਟ ਕੇ ਲਿਆ

ਕੇ ਇਥੇ ਕਿਲ੍ਹੇ ਵਿਚ ਨਿਸ਼ਾਨ ਸਾਹਿਬ ਬਣਾ ਕੇ ਖੜਾ ਕਰ ਦਿਤਾ। ਇਹ ਨਿਸ਼ਾਨ ਸਾਹਿਬ ਅੱਜ ਵੀ ਇਥੇ ਗੁਰਦੁਆਰੇ ਵਿਚ ਖੜਾ ਹੈ।[4] ਬੰਦਾ ਸਿੰਘ ਬਹਾਦੁਰ ਨੂੰ ਦੱਸਿਆ ਗਿਆ ਸੀ ਕਿ ਸਢੌਰੇ ਤੋਂ ਥੋੜ੍ਹੀ ਦੂਰੀ ਤੇ ਹੀ ਸਥਿਤ ਪਹਾੜੀਆਂ ਦੇ ਵਿਚਕਾਰ ਕਿਲ੍ਹਾ ਮੁਖਲਿਸਗੜ੍ਹ ਹੈ। ਅਗਲੇ ਹੀ ਦਿਨ ਭਾਵ ਕਿ 16 ਨਵੰਬਰ ਨੂੰ ਉਸ ਨੇ ਤੁਰੰਤ ਹੀ ਮੁਖਲਿਸਗੜ੍ਹ ਵਾਲੀ ਥਾਂ ਜਾ ਰੋਕੀ। ਇਥੇ ਉਸ ਨੇ ਆਪਣੀ ਰਿਹਾਇਸ਼ ਕੀਤੀ। ਇਥੇ ਹੀ ਉਸ ਨੇ ਇਕ ਕਿਲ੍ਹਾ ਤਾਮੀਰ ਕਰਵਾਇਆ ਸੀ। ਇਹ ਉਸ ਦੀ ਕੇਂਦਰੀ ਥਾਂ ਸੀ। ਸਮਕਾਲੀ ਮੁਸਲਿਮ ਲਿਖਾਰੀ ਮੁਹੰਮਦ ਸ਼ਫੀ ਵਾਰਿਦ ਮੁਖਲਿਸਗੜ੍ਹ ਦੇ ਕਿਲ੍ਹੇ ਬਾਰੇ ਦਸਦਾ ਹੈ ਕਿ 'ਜਦੋਂ ਬੰਦੇ ਦੀ ਤਾਕਤ ਪੂਰੀ ਸਿਖਰ ਤੇ ਪਹੁੰਚ ਗਈ ਸੀ ਤਾਂ ਸਾਰਿਆਂ ਪਾਸਿਆਂ ਤੋਂ ਸਿੱਖ ਉਸ ਦੇ ਪਾਸ ਆ ਕੇ ਇਕੱਠੇ ਹੋਣ ਲਗ ਪਏ ਸਨ। ਕੋਈ ਵੀ ਪਿੰਡ ਜਾਂ ਸ਼ਹਿਰ ਸਿੱਖਾਂ ਦੀ ਗੜਬੜ ਤੋਂ ਬਚ ਕੇ ਨਹੀਂ ਰਹਿ ਸਕਿਆ ਸੀ। ਉਸ (ਬੰਦੇ) ਨੇ ਬੜੇ ਹੀ ਥੋੜ੍ਹੇ ਸਮੇਂ ਵਿਚ ਸਢੌਰੇ ਦੇ ਨੇੜੇ ਸ਼ਿਵਾਲਕ ਪਹਾੜੀਆਂ ਦੇ ਵਿਚ ਪੱਥਰਾਂ ਦਾ ਇਕ ਬੜਾ ਮਜ਼ਬੂਤ ਕਿਲ੍ਹਾ ਉਸਾਰ ਕੇ ਸੰਪੂਰਨ ਕਰ ਲਿਆ ਸੀ। ਇਸ ਕਿਲ੍ਹੇ ਦੀ ਨੀਂਹ ਉਸ ਨੇ ਆਪ ਹੀ ਰੱਖੀ ਸੀ। ਉਸ ਨੇ ਇਸ ਕਿਲ੍ਹੇ ਨੂੰ ਆਪਣਾ ਕੇਂਦਰ ਬਣਾਇਆ ਅਤੇ ਇਥੋਂ ਹੀ ਹੋਰਨਾਂ ਦੂਰ-ਦੂਰ ਦੇ ਸ਼ਹਿਰਾਂ ਤੇ ਪਿੰਡਾਂ ਦਾ ਪਰਬੰਧ ਕਰਨ ਲਈ ਆਪਣੇ ਅਧਿਕਾਰੀਆਂ ਨੂੰ ਭੇਜਦਾ ਸੀ।[5] ਸਢੌਰੇ ਦੀ ਸੁਰੱਖਿਆ ਲਈ ਖਾਲਸੇ ਦੀ ਇਕ ਛਾਉਣੀ ਕਪਾਲ ਮੋਚਨ ਵਿਖੇ ਸਥਾਪਤ ਕੀਤੀ ਅਤੇ ਇਕ ਛਾਉਣੀ ਬੂੜੀਆ ਵਿਖੇ ਸਥਾਪਤ ਕੀਤੀ। ਪਿੰਡਾਂ ਦੇ ਨੌਜੁਆਨ ਧੜਾ-ਧੜ ਬੰਦਾ ਸਿੰਘ ਬਹਾਦੁਰ ਨਾਲ ਰਲ ਰਹੇ ਸਨ। ਸਮਕਾਲੀ ਮੁਸਲਮਾਨ ਲੇਖਕ ਕਾਫ਼ੀ ਖਾਨ ਲਿਖਦਾ ਹੈ ਕਿ ਦੋ ਤਿੰਨ ਮਹੀਨਿਆਂ ਵਿਚ ਹੀ ਚਾਰ-ਪੰਜ ਹਜ਼ਾਰ ਘੋੜ ਸੁਆਰ ਅਤੇ ਸੱਤ-ਅੱਠ ਹਜ਼ਾਰ ਪੈਦਲ ਸਿਪਾਹੀ ਉਸ ਨਾਲ ਆ ਮਿਲੇ ਸਨ। ਹਰ ਰੋਜ਼ ਰਲਣ ਵਾਲਿਆਂ ਦੀ ਗਿਣਤੀ ਵੱਧਦੀ ਜਾ ਰਹੀ ਸੀ ਅਤੇ ਅਥਾਹ ਧਨ ਮਾਲ ਉਨ੍ਹਾਂ ਦੇ ਹੱਥਾਂ ਵਿਚ ਆ ਰਿਹਾ ਸੀ। ਛੇਤੀ ਹੀ ਅਠਾਰਾਂ-ਉਨੀ ਹਜ਼ਾਰ ਹਥਿਆਰਬੰਦ ਆਦਮੀਆਂ ਨੇ ਉਸ ਦੇ ਅਧੀਨ ਲੁੱਟ ਅਤੇ ਕਤਲੋਗਾਰਤ ਕਰਨ ਦਾ ਝੰਡਾ ਉਠਾ ਲਿਆ ਸੀ।[6]

ਸਢੌਰੇ ਨੂੰ ਫਤਹਿ ਕਰਨ ਤੋਂ ਬਾਅਦ ਜਦੋਂ ਬੰਦਾ ਸਿੰਘ ਬਹਾਦੁਰ ਸਰਹਿੰਦ ਵਲ ਨੂੰ ਰਵਾਨਾ ਹੋਇਆ ਸੀ ਤਾਂ ਛੱਤ-ਬਨੂੜ ਨੂੰ ਫਤਹਿ ਕੀਤਾ ਗਿਆ। ਛੱਤ ਅਤੇ ਬਨੂੜ ਦੋ ਪਿੰਡ ਹਨ ਜਿਨ੍ਹਾਂ ਦੀ ਆਪਸੀ ਦੂਰੀ ਤਾਂ ਛੇ-ਸੱਤ ਕਿਲੋਮੀਟਰ ਦੀ ਹੈ ਪਰ ਇਨ੍ਹਾਂ ਨੂੰ ਬੁਲਾਇਆ ਇਨ੍ਹਾਂ ਜੁੜਵੇਂ ਨਾਂ ਨਾਲ ਹੀ ਜਾਂਦਾ ਹੈ। ਛੱਤ ਅਲੱਗ ਪਿੰਡ ਹੈ ਅਤੇ ਬਨੂੜ ਅਲੱਗ। ਜਾਪਦਾ ਇਉਂ ਹੈ ਕਿ ਬਨੂੜ, ਸਰਹਿੰਦ ਦੀ ਇਕ ਤਕੜੀ ਸੈਨਿਕ ਚੌਂਕੀ ਸੀ ਅਤੇ ਛੱਤ ਵਿਚ ਕਾਜ਼ੀ ਦੀ ਅਦਾਲਤ ਲਗਦੀ ਸੀ। ਇਹ ਪਿੰਡ ਫਿਰੋਜ਼ ਖਾਨ ਮੇਵਾਤੀ ਦੀ ਜਾਗੀਰ ਦਾ ਕੇਂਦਰ ਸੀ। ਇਥੇ ਉਸ ਦੀਆਂ ਹਵੇਲੀਆਂ ਵੀ ਸਨ ਅਤੇ ਫੌਜ ਵੀ ਰਹਿੰਦੀ ਸੀ। ਛੱਤ ਦੇ ਦੁਆਲੇ ਸੰਘਣੇ ਜੰਗਲਾਂ ਦੀ ਰੱਖ ਸੀ ਅਤੇ ਇਹ ਜੰਗਲ ਸ਼ਿਕਾਰ ਖੇਡਣ ਵਾਲੀ ਥਾਂ ਸੀ। ਇਹ ਪਿੰਡ ਸੰਘਣੇ ਜੰਗਲਾਂ ਵਿਚ ਸਥਿਤ ਹੋਣ ਕਰ ਕੇ ਸਰਹਿੰਦ ਤੋਂ ਸਢੌਰੇ ਵਲ ਜਾਣ ਵਾਲੇ ਰਸਤੇ ਉਪਰ ਸੀ। ਇਉਂ ਇਸ ਦੀ ਸਥਿਤੀ ਬੜੀ ਮਹੱਤਵਪੂਰਨ ਸੀ। ਜਦੋਂ ਬਾਦਸ਼ਾਹ ਬਹਾਦੁਰ ਸ਼ਾਹ ਲੋਹਗੜ੍ਹ ਤੋਂ ਚਲ ਕੇ ਸਰਹਿੰਦ ਵੱਲ ਆਇਆ ਸੀ ਤਾਂ ਉਸ ਦਾ ਕਾਫ਼ਲਾ ਛੱਤ ਪਿੰਡ ਵਿਚੋਂ ਦੀ ਹੀ ਗੁਜ਼ਰਿਆ ਸੀ। ਇਸ ਦਾ ਵੇਰਵਾ ਅਖ਼ਬਾਰ-ਏ-ਦਰਬਾਰ-ਏ-ਮੁਅੱਲਾ ਦੀਆਂ ਖ਼ਬਰਾਂ ਵਿਚ ਵੀ ਦਿੱਤਾ ਗਿਆ ਹੈ। ਇਸ ਅਨੁਸਾਰ ਬਾਦਸ਼ਾਹ ਛੱਤ ਦੇ ਵਿਚ ਸਥਿਤ ਦੌਲਤ ਖਾਨਾ ਤੋਂ ਰਵਾਨਾ ਹੋਇਆ ਅਤੇ ਜਿਉਂ ਹੀ ਉਹ ਛੱਤ

ਕਸਬੇ ਦੇ ਨਜ਼ਦੀਕ ਪਹੁੰਚਿਆ ਤਾਂ ਉਹ ਇਸ ਕਸਬੇ ਦੇ ਇਕੱਠੇ ਹੋਏ ਲੋਕਾਂ ਨੂੰ ਮਿਲਿਆ। ਇਹ ਲੋਕ ਬਾਦਸ਼ਾਹ ਨੂੰ ਦੇਖਣ ਲਈ ਇਕੱਠੇ ਹੋਏ ਖੜ੍ਹੇ ਸਨ। ਬਾਦਸ਼ਾਹ ਨੇ ਆਪਣੇ ਚੋਬਦਾਰ ਖਾਨ ਮੁਹੰਮਦ ਨੂੰ ਪੁੱਛਿਆ ਕਿ ਇਹ ਲੋਕ ਕਿਸ ਖੇਤਰ ਨਾਲ ਸਬੰਧਤ ਹਨ। ਲੋੜੀਂਦੀ ਪੁੱਛਗਿੱਛ ਕਰਨ ਤੋਂ ਬਾਅਦ ਚੋਬਦਾਰ ਨੇ ਬਾਦਸ਼ਾਹ ਨੂੰ ਦੱਸਿਆ ਕਿ ਇਹ ਲੋਕ ਛੱਤ ਕਸਬੇ ਦੇ ਹਨ। ਬਾਦਸ਼ਾਹ ਨੇ ਫਿਰ ਪੁੱਛਿਆ ਕਿ ਛੱਤ ਕਸਬਾ ਕਿਸ ਦੀ ਫੌਜਦਾਰੀ ਵਿਚ ਵਾਕਿਆ ਹੈ? ਉਸ ਨੂੰ ਦੱਸਿਆ ਗਿਆ ਸੀ ਕਿ ਛੱਤ, ਸਰਹਿੰਦ ਤਾਅਲੁੱਕੇ ਵਿਚ ਫਿਰੋਜ਼ ਖ਼ਾਨ ਮੇਵਾਤੀ ਦੀ ਫੌਜਦਾਰੀ ਵਿਚ ਹੈ। ਇਸ ਤਰ੍ਹਾਂ ਇਹ ਕਿਹਾ ਜਾ ਸਕਦਾ ਹੈ ਕਿ ਛੱਤ ਦੇ ਨਾਲ ਲੱਗਵਾਂ ਹੀ ਥੋੜ੍ਹੀ ਜਿਹੀ ਦੂਰੀ ਤੇ ਬਨੂੜ ਦਾ ਕਸਬਾ ਹੈ। ਅੱਜ ਕੱਲ੍ਹ ਇਹ ਰਾਜਪੁਰਾ-ਚੰਡੀਗੜ੍ਹ ਸੜਕ ਉਪਰ ਰਾਜਪੁਰੇ ਤੋਂ 9-10 ਕਿਲੋਮੀਟਰ ਦੀ ਦੂਰੀ ਤੇ ਸਥਿਤ ਹੈ। ਇਸ ਸਮੇਂ ਇਹ ਪਿੰਡ ਇਕ ਥੇਹ ਉਪਰ ਵਸਿਆ ਹੋਇਆ ਹੈ। ਉੱਚਾ ਥੇਹ ਪਰਤੱਖ ਰੂਪ ਵਿਚ ਦਿਸਦਾ ਹੈ। ਸੜਕ ਵਾਲੇ ਪਾਸੇ ਤੋਂ ਥੇਹ ਵਿਚੋਂ ਨੰਗੀਆਂ ਹੋਈਆਂ ਛੋਟੀਆਂ ਇੱਟਾਂ ਦੀਆਂ ਦੀਵਾਰਾਂ ਦੀਆਂ ਨਿਸ਼ਾਨੀਆਂ ਪਰਤੱਖ ਰੂਪ ਵਿਚ ਦਿਸਦੀਆਂ ਹਨ। ਇਹ ਨਿਸ਼ਾਨੀਆਂ ਦਸਦੀਆਂ ਹਨ ਕਿ ਇਥੇ ਪਹਿਲਾਂ ਸੁੰਦਰ ਹਵੇਲੀਆਂ ਵਾਲਾ ਅਤੇ ਇਕ ਮਜ਼ਬੂਤ ਕਿਲ੍ਹੇ ਵਾਲਾ ਸ਼ਹਿਰ ਸੀ। ਬਨੂੜ ਵਿਖੇ ਸਰਹਿੰਦ ਦੀ ਮਹੱਤਵਪੂਰਨ ਸੈਨਿਕ-ਚੌਂਕੀ ਸੀ। ਸਰਹਿੰਦ ਤੋਂ ਅੰਬਾਲੇ ਨੂੰ ਜਾਣ ਵਾਲਾ ਮੁਖ ਮਾਰਗ ਇਥੋਂ ਦੀ ਹੀ ਸੀ। ਇਸ ਤਰ੍ਹਾਂ ਬਨੂੜ-ਸਰਹਿੰਦ ਨੂੰ ਆਉਣ ਵਾਲੇ ਮਾਰਗ ਤੋਂ ਪਹਿਲਾਂ ਬਨੂੜ ਦੀ ਤਬਾਹੀ ਕਰਨੀ ਬਹੁਤ ਜ਼ਰੂਰੀ ਸੀ। ਬਨੂੜ ਸਰਹਿੰਦ ਦੇ ਬਿਲਕੁਲ ਨੇੜੇ ਸੀ। ਸਰਹਿੰਦ ਫਤਹਿ ਕਰਨ ਲਈ ਜਿਹੜੀ ਲੜਾਈ ਚੱਪੜ-ਚਿੜੀ ਵਿਚ ਹੋਈ ਸੀ ਉਹ ਲੜਾਈ ਭਾਵੇਂ ਬਨੂੜ ਵਿਖੇ ਹੀ ਹੋਣੀ ਚਾਹੀਦੀ ਸੀ ਕਿਉਂਕਿ ਜਿਨਾ ਫਾਸਲਾ ਸਰਹਿੰਦ ਅਤੇ ਚੱਪੜ ਚਿੜੀ ਦਾ ਸੀ। ਸਰਹਿੰਦ ਤੋਂ ਬਨੂੜ ਦਾ ਫਾਸਲਾ ਉਸ ਤੋਂ ਥੋੜ੍ਹਾ ਸੀ। ਪਰ ਕਿਉਂਕਿ ਵਜ਼ੀਰ ਖਾਨ ਡਰਿਆ ਹੋਇਆ ਅਤੇ ਬੇਦਿਲ ਹੋਇਆ ਬੈਠਾ ਸੀ ਇਸ ਲਈ ਉਹ ਬੰਦਾ ਸਿੰਘ ਬਹਾਦੁਰ ਵਲੋਂ ਬਨੂੜ ਉਪਰ ਹਮਲਾ ਕਰਨ ਦੇ ਬਾਵਜੂਦ ਵੀ ਬਨੂੜ ਦੀ ਰੱਖਿਆ ਲਈ ਨਹੀਂ ਆਇਆ ਸੀ। ਸਰਹਿੰਦ ਅਤੇ ਬਨੂੜ ਦੀ ਸਥਿਤੀ ਨੂੰ ਦੇਖਦਿਆਂ ਵਜ਼ੀਰ ਖਾਨ ਲਈ ਇਹ ਜ਼ਰੂਰੀ ਸੀ ਕਿ ਉਹ ਅੱਗੋਂ ਆ ਕੇ ਬਨੂੜ ਦੀ ਰੱਖਿਆ ਕਰਦਾ, ਪਰ ਇਹ ਹੋਇਆ ਨਹੀਂ।

ਬੰਦਾ ਸਿੰਘ ਬਹਾਦਰ ਨੇ ਬਨੂੜ ਉਪਰ ਹਮਲਾ ਕੀਤਾ। ਇਕੱਲੇ ਬਨੂੜ ਦੇ ਫੌਜਦਾਰ ਨੇ ਕੀ ਮੁਕਾਬਲਾ ਕਰਨਾ ਸੀ। ਦੇਖਦਿਆਂ ਹੀ ਦੇਖਦਿਆਂ ਬਨੂੜ ਦੀਆਂ ਹਵੇਲੀਆਂ ਅਤੇ ਗੜ੍ਹੀਆਂ ਨੂੰ ਤੋਪਾਂ ਨਾਲ ਉਡਾ ਦਿਤਾ। ਖਾਲਸੇ ਸਾਹਮਣੇ ਰਾਜਕਰਨ ਦੀ ਇੱਛਾਂ ਤਾਂ ਹੈ ਹੀ ਨਹੀਂ ਸੀ। ਇਕੋ-ਇਕ ਨਿਸ਼ਾਨਾ ਸਿਰਫ਼ ਸਰਹਿੰਦ ਦੇ ਰਾਜ ਨੂੰ ਅਤੇ ਇਸ ਦੀਆਂ ਸਰਕਾਰੀ ਇਮਾਰਤਾਂ ਨੂੰ ਤਬਾਹ ਕਰਨ ਦਾ ਸੀ। ਕਿਲ੍ਹਾ ਵੀ ਢਾਹ ਦਿਤ ਗਿਆ ਅਤੇ ਹਵੇਲੀਆਂ ਵੀ ਮਿੱਟੀ ਵਿਚ ਮਿਲਾ ਦਿੱਤੀਆਂ ਗਈਆਂ ਸਨ।

ਜਿਹੜਾ ਖਾਲਸਾ ਦਲ ਰੋਪੜ ਦੇ ਪੱਤਣਾਂ ਤੇ ਰੁਕਿਆ ਬੈਠਾ ਸੀ ਪਹਿਲਾਂ ਉਸ ਦਾ ਬੰਦਾ ਸਿੰਘ ਬਹਾਦਰ ਨੂੰ ਬਨੂੜ ਪਹੁੰਚ ਕੇ ਹੀ ਮਿਲਣ ਦਾ ਉਦੇਸ਼ ਸੀ। ਪਰ ਆਪਣੀ ਹੋਣੀ ਨੂੰ ਅਟੱਲ ਸਮਝਦਾ ਹੋਇਆ ਵਜ਼ੀਰ ਖਾਨ ਦੋਹਾਂ ਦਲਾਂ ਦੇ ਮਿਲਾਪ ਨੂੰ ਰੋਕਣ ਲਈ ਆਪਣੀ ਫੌਜ ਲੈ ਕੇ ਚੱਪੜ-ਚਿੜੀ ਪਹੁੰਚ ਗਿਆ ਸੀ। ਇਸ ਲਈ ਸਰਹਿੰਦ ਦੀ ਫਤਹਿ ਲਈ ਜਿਹੜੀ ਲੜਾਈ ਸਿੱਧੀ ਬਨੂੜ ਤੋਂ ਹੀ ਹੋਣੀ ਸੀ ਉਹ ਹੁਣ ਚੱਪੜ-ਚਿੜੀ ਦੇ ਮੈਦਾਨਾਂ ਵਿਚ ਪਹੁੰਚ ਗਈ ਸੀ। ਬੰਦਾ ਸਿੰਘ ਬਹਾਦਰ ਵੀ ਆਪਣੇ ਵਿਸ਼ਾਲ ਖਾਲਸਾ ਦਲ ਨੂੰ ਲੈ ਕੇ ਮਾਰੋ-ਮਾਰ ਕਰਦਾ ਹੋਇਆ ਬਨੂੜ ਤੋਂ ਚੱਪੜ-ਚਿੜੀ ਪਹੁੰਚ ਗਿਆ ਸੀ।

## ਹਵਾਲੇ ਅਤੇ ਟਿੱਪਣੀਆਂ

1. ਅਖ਼ਬਾਰ-ਏ-ਦਰਬਾਰ-ਏ-ਮੁਅੱਲਾ, ਪੰਨਾ 26.
2. ਉਕਤ, ਪੰਨਾ 103.
3. 'ਮੁੰਤਖ਼ਾਬ–ਉਲ–ਲੁਬਾਬ', ਇਲੀਅਟ ਐਂਡ ਡਾਊਸਨ, ਪੰਨਾ 425.
4. ਅੱਜ ਕੱਲ ਕਿਲ੍ਹੇ ਵਾਲੀ ਥਾਂ ਥੇਹ ਦਾ ਰੂਪ ਹੈ। ਕਿਲ੍ਹੇ ਦਾ ਸਿਰਫ਼ ਇਕ ਬੁਰਜ ਹੀ ਕਾਇਮ ਹੈ। ਕਿਲ੍ਹੇ ਦੀ ਬਾਕੀ ਥਾਂ ਤੇ ਕੁਝ ਤਾਂ ਗੁਰਦੁਆਰੇ ਦੀਆਂ ਇਮਾਰਤਾਂ ਉਸਰ ਗਈਆਂ ਹਨ ਤੇ ਜਾਂ ਕੁਝ ਨਿਜੀ ਘਰ ਪੈ ਗਏ ਹਨ। ਕਿਲ੍ਹੇ ਵਿਚਲਾ ਇਕ ਖੂਹ ਅਜੇ ਵੀ ਕਾਇਮ ਹੈ ਪਰ ਇਹ ਸੁੱਕਿਆ ਹੋਇਆ ਹੈ। ਗੁਰਦੁਆਰੇ ਦੇ ਸਾਹਮਣੇ ਅਤੇ ਖੂਹ ਦੇ ਬਿਲਕੁਲ ਨਾਲ ਲੱਗਵਾਂ ਇਕ ਲੱਕੜ ਦਾ ਨਿਸ਼ਾਨ ਸਾਹਿਬ ਹੈ। ਕਿਲ੍ਹੇ ਦਾ ਜਿਹੜਾ ਬੁਰਜ਼ ਅਜੇ ਕਾਇਮ ਹੈ, ਇਹ ਸਰਦਾਰ ਹਰਦਿਆਲ ਸਿੰਘ ਦੇ ਘਰ ਵਿਚ ਹੈ। ਸਢੌਰੇ ਦਾ ਕਿਲ੍ਹਾ ਇਤਨਾ ਵਿਸ਼ਾਲ ਸੀ ਕਿ ਅੱਜ ਕਿਲ੍ਹੇ ਦੇ ਥੇਹ ਵਾਲੀ ਥਾਂ ਜਿਤਨੇ ਵੀ ਘਰ ਉਸਰੇ ਹੋਏ ਹਨ, ਉਹ ਬਹੁਤੇ ਕਿਲ੍ਹੇ ਦੀਆਂ ਛੋਟੀਆਂ ਇੱਟਾਂ ਨਾਲ ਹੀ ਉਸਾਰੇ ਹੋਏ ਹਨ।
5. Muhammad Shafi Warid's Mirat-i-Waridat in J.S. Grewal Irfan Habib (Eds); *Sikh History from Persian Sources*, New Delhi, 2001, pp. 161-162.
6. ਇਲੀਅਟ ਐਂਡ ਡਾਊਸਨ, ਪੰਨਾ ਉਹੀ।

# ਸਰਹਿੰਦ
# (ਇਤਿਹਾਸਕ ਪਿਛੋਕੜ)

ਸਰਹਿੰਦ ਦਾ ਵਰਤਮਾਨ ਸ਼ਹਿਰ ਭਾਵੇਂ 1764 ਈ. ਤੋਂ ਬਾਅਦ ਦਾ ਵਸਿਆ ਹੋਇਆ ਹੈ ਜਦੋਂ ਕਿ ਇਸ ਨੂੰ ਬਾਬਾ ਆਲਾ ਸਿੰਘ ਨੇ ਮੁੱਲ ਲੈ ਕੇ ਆਪਣੇ ਰਾਜ ਵਿਚ ਮਿਲਾਇਆ ਸੀ ਪਰ ਇਸ ਦਾ ਇਤਿਹਾਸ ਬੜਾ ਪੁਰਾਣਾ ਹੈ। ਇਸ ਦੀ ਪੁਰਾਤਨਤਾ ਸਿੰਧ ਘਾਟੀ ਦੀ ਸਭਿਅਤਾ, ਜਿਸ ਨੂੰ ਹੜੱਪਾ ਕਾਲ ਵੀ ਕਿਹਾ ਜਾਂਦਾ ਹੈ, ਨਾਲ ਜਾ ਮਿਲਦੀ ਹੈ। ਇਥੋਂ ਥੋੜ੍ਹੀ ਹੀ ਦੂਰ ਸਥਿਤ ਸੰਘੋਲ (ਉਚਾ ਪਿੰਡ) ਦਾ ਥੇਹ ਇਸ ਦੀ ਪਰਾਚੀਨਤਾ ਦਾ ਸਬੂਤ ਹੈ। ਸੰਘੋਲ ਦੀ ਪਰਾਚੀਨਤਾ ਸਿੰਧ ਘਾਟੀ ਦੀ ਸਭਿਅਤਾ, ਆਰੀਆ ਹਮਲਾਵਰਾਂ ਦੇ ਆਉਣ ਤੋਂ ਪਹਿਲਾਂ ਸਿੰਧ ਦੇ ਤੱਟੀ ਖੇਤਰ ਵਿਚ ਬਹੁਤ ਹੀ ਵਿਕਸਤ ਹੋਈ ਸਭਿਅਤਾ ਸੀ। ਇਸ ਯੁੱਗ ਦੌਰਾਨ ਇਸ ਖੇਤਰ ਵਿਚ ਸੈਰੰਦਾ ਨਾਂ ਦੇ ਕਬੀਲੇ ਦਾ ਇਥੇ ਵਾਸਾ ਸੀ। ਇਸ ਸੈਰੰਦਾ ਨਾਂ ਦੇ ਕਬੀਲੇ ਦੇ ਕੇਂਦਰੀ ਥਾਂ ਨੂੰ ਸੈਰੰਦੀਆਂ ਦੇ ਨਾਂ ਨਾਲ ਸੈਰੰਦੀਆ ਦੀ ਥਾਂ ਜਾਂ ਸੈਰੰਦ ਕਿਹਾ ਜਾਂਦਾ ਸੀ। ਸੈਰੰਦ ਤੋਂ ਸਰਹਿੰਦ ਦਾ ਬਣ ਜਾਣਾ ਵੱਖ-ਵੱਖ ਸਮੇਂ ਅਤੇ ਬੋਲੀਆਂ ਕਾਰਨ ਹੈ।

ਵੈਸੇ ਸਰਹਿੰਦ ਨਾਂ ਦੇ ਹਿੰਦਸੇ ਅਤੇ ਉਚਾਰਨ ਹਰ ਲਿਖਤ ਵਿਚ ਵੱਖ-ਵੱਖ ਆਏ ਹਨ। ਜਿਵੇਂ ਕਿ ਕਈਆਂ ਨੇ ਇਸ ਨੂੰ ਸਹਿਰੰਦ ਲਿਖਿਆ ਹੈ ਜਿਸ ਦਾ ਸੰਧੀ-ਛੇਦ ਕਰਕੇ ਕੁਝ ਇਕ ਨੇ ਇਸ ਨੂੰ ਸੀਂਹ ਦਾ ਖੇਤਰ (ਸ਼ੇਰਾ ਦਾ ਵਾਸਾ) ਮੰਨ ਲਿਆ ਹੈ। ਕਈ ਨੇ ਇਸ ਨੂੰ ਸਿਰਹੰਦ ਲਿਖਿਆ ਹੈ ਜਿਸ ਦਾ ਸੰਧੀ-ਛੇਦ ਕਰਕੇ ਉਨ੍ਹਾਂ ਨੇ ਇਸ ਨੂੰ ਸਮੁੱਚੇ ਹਿੰਦਸਤਾਨ ਦਾ ਸਿਰ ਬਣਾ ਦਿੱਤਾ ਹੈ ਆਦਿ! ਆਦਿ!! ਇਹ ਸਭ ਜ਼ੁਬਾਨਾਂ ਅਤੇ ਬੋਲੀਆਂ ਦੇ ਵਖਰੇਵੇਂ ਕਾਰਨ ਹੋਇਆ ਹੈ। ਇਸ ਦੀ ਉਤਪਤੀ ਸੈਰੰਦੀਆ ਕਬੀਲੇ ਦੇ ਮੁੱਖ ਕੇਂਦਰ ਕਰਕੇ ਹੋਈ ਹੈ ਅਤੇ ਇਸ ਦਾ ਵਰਤਮਾਨ ਸਹੀ ਉਚਾਰਣ ਸਰਹਿੰਦ ਹੈ। ਵੈਸੇ ਤਾਂ ਸਰਹਿੰਦ ਕੇਵਲ ਸੈਰੰਦ ਤੋਂ ਵਿਗੜਿਆ ਹੋਇਆ ਜਾਂ ਵਿਕਸਤ ਹੋਇਆ ਨਾਂ ਹੈ ਪਰ ਮੁਗ਼ਲਾਂ ਦੇ ਜ਼ਮਾਨੇ ਵਿਚ ਸਰਹਿੰਦ ਦੀ ਰਾਜਨੀਤਕ ਅਤੇ ਸੈਨਿਕ ਮਹੱਤਤਾ ਕਰਕੇ ਇਸ ਨੂੰ ਹਿੰਦੁਸਤਾਨ ਦਾ ਸ਼ਿਰੋਮਣੀ ਸ਼ਹਿਰ ਮੰਨਿਆ ਜਾਣ ਲੱਗ ਪਿਆ ਸੀ।[1]

ਲਿਖਤੀ ਰੂਪ ਵਿਚ ਇਸ ਸ਼ਹਿਰ ਦਾ ਸਭ ਤੋਂ ਪਹਿਲਾ ਜ਼ਿਕਰ ਅਲ-ਬੈਰੂਨੀ ਦੀ ਲਿਖਤ *ਤਾਰੀਖ਼-ਏ-ਹਿੰਦ* ਵਿਚ ਆਉਂਦਾ ਹੈ। ਉਸ ਅਨੁਸਾਰ ਸਰਹਿੰਦ ਪਹਿਲਾਂ ਚੰਦਰਬੰਸੀ ਰਾਜਪੂਤਾਂ ਦੇ ਸ਼ਾਸ਼ਨ ਹੇਠ ਅਤੇ ਫਿਰ ਸੂਰਜਬੰਸੀ ਕਬੀਲਿਆਂ ਦੇ ਸ਼ਾਸ਼ਨ ਹੇਠ ਇਕ ਮਹੱਤਵਪੂਰਨ ਸ਼ਹਿਰ ਸੀ, ਇਸ ਸ਼ਹਿਰ ਨੂੰ ਸਸਾਨੀਆਂ ਦੇ ਹਮਲੇ ਸਮੇਂ ਜ਼ਬਰਦਸਤ ਖਤਰਾ ਪੈਦਾ ਹੋ ਗਿਆ ਸੀ ਪਰ ਚੰਗੀ ਕਿਸਮਤ ਨਾਲ ਇਹ ਟੱਲ ਗਿਆ ਸੀ। ਫਰਿਸ਼ਤਾ ਦੇ ਅਨੁਸਾਰ 226-144 ਈ.ਪੂ. ਦੌਰਾਨ ਅਰਧਸੀਰ ਬਾਬਾਜਿਨ ਜਦੋਂ ਭਾਰਤ ਤੇ ਚੜ੍ਹ ਕੇ ਆਇਆ ਸੀ ਤਾਂ ਉਹ ਸਰਹਿੰਦ ਦੇ ਨੇੜੇ ਤਕ ਪਹੁੰਚ ਗਿਆ ਸੀ ਭਾਵੇਂ ਕਿ ਛੇਤੀ ਹੀ ਉਸ ਨੂੰ ਪਛਾੜ ਦਿੱਤਾ ਗਿਆ ਸੀ।[2]

ਹਿਊਨ ਸਾਂਗ ਦੀ ਲਿਖਤ ਵਿਚ ਵੀ ਸਰਹਿੰਦ ਦਾ ਜ਼ਿਕਰ ਹੈ। ਹਿਊਨ ਸਾਂਗ ਸੱਤਵੀਂ ਸਦੀ ਈਸਵੀ ਵਿਚ ਹਿੰਦੁਸਤਾਨ ਵਿਚ ਆਇਆ ਸੀ। ਇਸ ਅਨੁਸਾਰ ਸਰਹਿੰਦ, ਸਤਲੁਜ ਦੇ ਖੇਤਰ ਵਿਚ 333 ਮੀਲਾਂ ਦੇ ਘੇਰੇ ਵਾਲਾ ਸੀ। ਸਤਲੁਜ ਇਸ ਦੀ ਪੱਛਮੀ ਸੀਮਾ ਸੀ। ਕਨਿੰਘਮ ਅਨੁਸਾਰ ਸਰਹਿੰਦ, ਸਤਲੁਜ ਦਰਿਆ ਵਾਲੇ ਖੇਤਰ ਦੀ ਰਾਜਧਾਨੀ ਸੀ ਜਿਹੜਾ ਇਤਿਹਾਸ ਅਤੇ ਪਰੰਪਰਾ ਰਾਹੀਂ ਦੇਸ਼ ਦੇ ਖਿੱਤੇ ਦਾ ਸਭ ਤੋਂ ਵੱਧ ਪੁਰਾਣਾ ਸ਼ਹਿਰ ਸਾਬਤ ਹੁੰਦਾ ਹੈ। ਉਸ ਅਨੁਸਾਰ ਸਰਹਿੰਦ 900 ਈ. ਸਦੀ ਵਿਚ ਬਹੁਤ ਹੀ ਵਿਕਸਤ ਸ਼ਹਿਰ ਸੀ ਅਤੇ ਇਹ ਕਨਿਸ਼ਕ ਦੇ ਰਾਜ ਸਮੇਂ ਹੋਂਦ ਵਿਚ ਆ ਚੁੱਕਿਆ ਸੀ।[4]

ਉਕਤ ਵੇਰਵਿਆਂ ਤੋਂ ਇਹ ਭਲੀ ਭਾਂਤੀ ਸਾਬਤ ਹੁੰਦਾ ਹੈ ਕਿ ਸਰਹਿੰਦ ਪਰਾਚੀਨ ਸਮੇਂ ਤੋਂ ਆਪਣੀ ਹੋਂਦ ਵਿਚ ਆ ਚੁੱਕਿਆ ਸੀ ਅਤੇ ਇਹ ਸਤਲੁਜ ਅਤੇ ਜਮਨਾ ਦੇ ਵਿਚਕਾਰਲੇ ਖੇਤਰ ਦੀ ਰਾਜਧਾਨੀ ਰਿਹਾ ਸੀ। ਰਾਜਨੀਤਕ ਤੌਰ ਤੇ ਸਰਹਿੰਦ, ਪਹਿਲੀ ਵਾਰ ਹਿੰਦੂ-ਸ਼ਾਹੀ ਹਾਕਮਾਂ ਦੇ ਸਾਹਮਣੇ ਆਇਆ। ਕਿਉਂਕਿ ਤੁਰਕ, ਅਫਗਾਨਿਸਤਾਨ ਵਿਚ ਗਜ਼ਨੀ ਨੂੰ ਕੇਂਦਰ ਬਣਾ ਕੇ ਅਲਪਤਿਜਿਨ ਅਤੇ ਸੁਬਕਤਿਜਿਨ ਦੇ ਸਮੇਂ ਪੰਜਾਬ ਵਿਚ ਸਥਾਪਤ ਹੋਏ ਹਿੰਦੂ-ਸ਼ਾਹੀ ਹਾਕਮਾਂ ਨਾਲ ਟੱਕਰ ਵਿਚ ਆ ਗਏ ਸਨ। ਇਸ ਟੱਕਰ ਵਿਚ ਸਰਹਿੰਦ ਸ਼ਹਿਰ ਨੇ ਤਕੜਾ ਰੋਲ ਅਦਾ ਕੀਤਾ ਸੀ। ਸਰਹਿੰਦ ਹਿੰਦੂ-ਸ਼ਾਹੀਆਂ ਦੀ ਰਾਜਧਾਨੀ ਸੀ। ਹਿੰਦੂ-ਸ਼ਾਹੀਆ ਦੇ ਅਖੀਰਲੇ ਹਾਕਮ ਤਿਰਲੋਚਨ ਪਾਲ ਨੇ ਅੰਤਿਮ ਕੋਸ਼ਿਸ਼ ਦੇ ਤੌਰ ਤੇ ਤੁਰਕਾਂ ਦਾ ਮੁਕਾਬਲਾ ਕਰਨ ਲਈ ਸਰਹਿੰਦ ਨੂੰ ਸੈਨਿਕ ਪੱਖੋਂ ਬਹੁਤ ਮਜ਼ਬੂਤ ਕੀਤਾ। ਇਥੇ ਉਸ ਨੇ ਕਿਲ੍ਹੇ ਉਸਾਰੇ, ਪੁਰਾਣੇ ਕਿਲ੍ਹਿਆ ਨੂੰ ਹੋਰ ਮਜ਼ਬੂਤ ਕੀਤਾ। ਇਨ੍ਹਾਂ ਦੀ ਸੁਰੱਖਿਅਤਾ ਲਈ ਇਕ ਮਜ਼ਬੂਤ ਸੈਨਾ ਖੜ੍ਹੀ ਕੀਤੀ। ਲੇਕਿਨ ਤਿਰਲੋਚਨ ਪਾਲ ਦੀਆਂ ਇਨ੍ਹਾਂ ਜੰਗੀ ਤਿਆਰੀਆਂ ਨੇ ਉਸ ਦੇ ਗੁਆਂਢੀ ਥਾਨੇਸਰ ਦੇ ਰਾਜੇ ਚਾਂਦ ਰਾਇ ਦੇ ਮਨ ਵਿਚ ਡਰ ਪੈਦਾ ਕਰ ਦਿੱਤਾ ਸੀ। ਉਹ ਸਮਝਦਾ ਸੀ ਕਿ ਸ਼ਾਇਦ ਤਿਰਲੋਚਨ ਪਾਲ ਉਸ ਉਪਰ ਹਮਲਾ ਕਰਨ ਲਈ ਤਿਆਰੀਆਂ ਕਰ ਰਿਹਾ ਹੈ। ਚਾਂਦ ਰਾਇ ਨੇ ਤਿਰਲੋਚਨ ਪਾਲ ਦੇ ਪੁੱਤਰ ਭੀਮਪਾਲ ਨੂੰ ਕੈਦ ਕਰ ਲਿਆ। ਇਸ ਨਾਲ ਤਿਰਲੋਚਨ ਪਾਲ ਦਾ ਹੌਂਸਲਾ ਟੁੱਟ ਗਿਆ ਸੀ। ਸਿੱਟੇ ਵਜੋਂ 1018 ਈ. ਵਿਚ ਜਦੋਂ ਮਹਿਮੂਦ ਗਜ਼ਨਵੀ ਹਿੰਦੁਸਤਾਨ ਉਪਰ ਹਮਲਾ ਕਰਕੇ ਆਇਆ ਤਾਂ ਤਿਰਲੋਚਨ ਪਾਲ ਨੇ ਹਮਲੇ ਦਾ ਟਾਕਰਾ ਕਰਨ ਦਾ ਮਨ ਬਣਾਇਆ। ਜਦੋਂ 1020-21 ਵਿਚ ਫਿਰ ਮਹਿਮੂਦ ਗਜ਼ਨਵੀ ਹਮਲਾ ਕਰਕੇ ਆਇਆ ਤਾਂ ਤਿਰਲੋਚਨ ਪਾਲ ਕਨੌਂਜ ਦੇ ਰਾਜੇ ਨਾਲ ਮਿਲਣ ਲਈ ਫਿਰ ਸਰਹਿੰਦ ਤੋਂ ਆਪਣੀਆਂ ਫੌਜਾਂ ਲੈ ਕੇ ਚਲ ਪਿਆ। ਇਸ ਗੱਲ ਦਾ ਪਤਾ ਮਹਿਮੂਦ ਨੂੰ ਵੀ ਲਗ ਗਿਆ ਸੀ। ਉਸ ਨੇ ਬੜੀ ਤੇਜ਼ੀ ਨਾਲ ਮਾਰਚ ਕਰਦੇ ਹੋਏ ਨੇ ਤਿਰਲੋਚਨ ਪਾਲ ਨੂੰ ਰਸਤੇ ਵਿਚ ਹੀ ਜਾ ਨੱਪਿਆ। ਪਰ ਤਿਰਲੋਚਨ ਪਾਲ ਆਪਣੇ ਹੀ ਸਿਪਾਹੀਆਂ ਹੱਥੋਂ ਰਸਤੇ ਵਿਚ ਮਾਰਿਆ ਗਿਆ।[5] ਇਸ ਨਾਲ ਹਿੰਦੂਸ਼ਾਹੀਆਂ ਦਾ ਤਾਂ ਖਾਤਮਾ ਹੋਇਆ ਹੀ ਸੀ, ਸਗੋਂ ਸਰਹਿੰਦ ਦੀ ਰਾਜਧਾਨੀ ਵਾਲੀ ਸ਼ਾਨ ਵੀ ਖ਼ਤਮ ਹੋ ਗਈ ਸੀ। ਇਸ ਤੋਂ ਬਾਅਦ ਕਦੇ ਵੀ ਸਰਹਿੰਦ ਦਾ ਅਮੀਰ ਪਿਛੋਕੜ ਵਾਲਾ ਸ਼ਹਿਰ ਰਾਸ਼ਟਰ ਪੱਧਰ ਦੀ ਰਾਜਧਾਨੀ ਨਹੀਂ ਬਣ ਸਕਿਆ। ਭਾਵੇਂ ਕਿ ਇਹ ਸੈਨਿਕ ਪੱਖੋਂ ਮਹੱਤਵਪੂਰਨ ਕੇਂਦਰ ਬਣਿਆ ਰਿਹਾ ਸੀ। 1191 ਵਿਚ ਜਦੋਂ ਮੁਹੰਮਦ ਗੋਰੀ ਨੇ ਹਮਲਾ ਕੀਤਾ ਸੀ ਤਾਂ ਉਸ ਨੇ ਸਰਹਿੰਦ ਵਿਖੇ ਹੀ ਆਪਣਾ ਸੈਨਿਕ ਡੇਰਾ ਸਥਾਪਤ ਕੀਤਾ ਸੀ।

ਭਾਵੇਂ ਮੁਹੰਮਦ ਗੋਰੀ ਆਪਣੇ ਪਹਿਲੇ ਹਮਲੇ ਸਮੇਂ ਪਿਰਥਵੀ ਰਾਜ ਚੌਹਾਨ ਤੋਂ ਹਾਰ ਗਿਆ ਸੀ। ਇਸ ਨਾਲ ਚੌਹਾਨ ਰਾਜੇ ਨੇ ਇਕ ਦਮ ਸਰਹਿੰਦ ਨੂੰ ਸੈਨਿਕ ਪੱਖੋਂ ਇਕ ਮਜ਼ਬੂਤ ਕੇਂਦਰ ਬਣਾਉਣਾ ਸ਼ੁਰੂ

ਕਰ ਦਿੱਤਾ ਸੀ। ਇਉਂ ਸਰਹਿੰਦ ਬਾਰਵੀਂ ਸਦੀ ਦੇ ਅੰਤਲੇ ਸਾਲਾਂ ਵਿਚ ਇਕ ਸਰਹੱਦੀ ਸ਼ਹਿਰ ਬਣ ਗਿਆ ਸੀ। 1192 ਵਿਚ ਮੁਹੰਮਦ ਗੌਰੀ ਦੀ ਚੌਹਾਨ ਰਾਜੇ ਉਪਰ ਹੋਈ ਜਿੱਤ ਨੇ ਸਰਹਿੰਦ ਨੂੰ ਇਕ ਵਾਰ ਫਿਰ ਸੱਟ ਮਾਰੀ। ਇਸ ਵਾਰ ਇਹ ਸ਼ਹਿਰ ਆਪਣੀ ਹਰ ਕਿਸਮ ਦੀ ਮਹੱਤਤਾ ਗੁਆ ਬੈਠਾ। 1210 ਵਿਚ ਸੁਲਤਾਨਾਂ ਸਮੇਂ ਮੁਲਤਾਨ ਅਤੇ ਸਿੰਧ ਦੇ ਗਵਰਨਰ ਨਾਸੀਰੂਦੀਨ ਕੁਬਾਚਾ ਨੇ ਹਮਲਾ ਕਰਕੇ ਸਰਹਿੰਦ, ਕੋਹਰਾਮ (ਘੁੜਾਮ) ਅਤੇ ਸਰਸਵਤੀ (ਥਾਨੇਸਰ) ਨੂੰ ਆਪਣੇ ਸੂਬੇ ਵਿਚ ਮਿਲਾ ਲਿਆ ਸੀ।

1217–18 ਵਿਚ ਸੁਲਤਾਨ ਅਲਤਮਸ਼ ਨੇ ਨਾਸੀਰੂਦੀਨ ਕੁਬਾਚਾ ਕੋਲੋਂ ਸਰਹਿੰਦ ਨੂੰ ਖੋਹ ਲਿਆ ਸੀ ਅਤੇ ਤਾਜ਼ਦੀਨ ਸੰਚਾਰੀ ਦੇ ਪਰਬੰਧ ਹੇਠ ਦੇ ਦਿਤਾ ਸੀ। ਇਸ ਸਮੇਂ ਸਰਹਿੰਦ, ਸੁਲਤਾਨ ਅਲਤਮਸ਼ ਦੀ ਆਪਣੀ ਨਿਜੀ ਜਾਗੀਰ (ਖਾਲਸਾ ਜ਼ਮੀਨ) ਬਣ ਗਿਆ ਸੀ।[6] ਸੁਲਤਾਨ ਬਲਬਨ ਦੇ ਸਮੇਂ ਭਾਵੇਂ ਸਰਹਿੰਦ, ਘੁੜਾਮ ਅਤੇ ਸਮਾਣੇ ਸਮੇਤ, ਉਸ ਦੇ ਆਪਣੇ ਪੁੱਤਰ ਬੁਗਰਾ ਖਾਨ ਦੇ ਅਧੀਨ ਦਿਤਾ ਗਿਆ ਸੀ।[7] ਉਸ ਨੇ ਇਨ੍ਹਾਂ ਸ਼ਹਿਰਾਂ ਦਾ ਅੱਛਾ ਪਰਬੰਧ ਕੀਤਾ ਸੀ ਪਰ ਇਸ ਸਮੇਂ ਸਰਹਿੰਦ ਦੀ ਥਾਂ ਸਮਾਣਾ ਇਕ ਰਾਜਨੀਤਕ ਕੇਂਦਰ ਦੇ ਤੌਰ ਤੇ ਉਭਰ ਰਿਹਾ ਸੀ। ਸਰਹਿੰਦ ਨੂੰ ਸਪਸ਼ਟ ਤੌਰ ਤੇ ਸਮਾਣੇ ਦੇ ਗਵਰਨਰ ਦੇ ਅਧੀਨ ਕਰ ਦਿੱਤਾ ਗਿਆ ਸੀ। ਸਰਹਿੰਦ ਦਾ ਇਹ ਦਰਜਾ 1360 ਈ. ਤਕ ਰਿਹਾ ਜਦੋਂ ਕਿ ਤੁਗਲਕ ਵੰਸ਼ ਦੇ ਸੁਲਤਾਨ ਫਿਰੋਜ਼ ਸ਼ਾਹ ਤੁਗ਼ਲਕ ਨੇ ਪਹਿਲੀ ਵਾਰ ਸਰਹਿੰਦ ਨੂੰ ਸਮਾਣੇ ਤੋਂ ਅਲੱਗ ਕਰਕੇ ਇਕ ਸੁਤੰਤਰ ਦਰਜੇ ਵਾਲਾ ਸ਼ਹਿਰ ਬਣਾਇਆ ਸੀ।

ਤੁਗਲਕ ਸੁਲਤਾਨਾਂ ਨੇ ਪੰਜਾਬ ਨੂੰ ਛੇ ਹਿੱਸਿਆਂ ਵਿਚ ਵੰਡ ਕੇ ਛੇ ਪਰਬੰਧਕੀ ਕੇਂਦਰ ਬਣਾਏ ਸਨ। ਇਹ ਸਨ: ਲਾਹੌਰ, ਮੁਲਤਾਨ, ਸਰਹਿੰਦ, ਸਮਾਣਾ, ਹਾਂਸੀ ਅਤੇ ਦੀਪਾਲਪੁਰ।[8] ਫਿਰੋਜ਼ਸ਼ਾਹ ਤੁਗਲਕ ਨੇ ਸਰਹਿੰਦ ਵਲ ਉਚੇਚਾ ਧਿਆਨ ਦਿੱਤਾ। ਸਭ ਤੋਂ ਪਹਿਲਾਂ ਉਸ ਨੇ ਸਰਹਿੰਦ ਵਿਚ ਫਿਰੋਜ਼ਗੜ੍ਹ ਨਾਂ ਦਾ ਇਕ ਕਿਲ੍ਹਾ ਤਾਮੀਰ ਕਰਵਾਇਆ। ਦੂਜੇ ਨੰਬਰ ਤੇ ਉਸ ਨੇ ਇਥੇ ਇਸਲਾਮ ਦਾ ਅਧਿਐਨ ਕੇਂਦਰ (ਮਦਰੱਸਾ) ਸਥਾਪਤ ਕਰਵਾਇਆ। ਇਹ ਕਿਲ੍ਹਾ ਵਰਤਮਾਨ ਫਤਿਹਗੜ੍ਹ ਸਾਹਿਬ ਵਾਲੀ ਥੇਹ ਉਪਰ ਸੀ। ਇਕ ਇਕ ਨਦੀ ਉਪਰ ਸੀ। ਇਸ ਨੂੰ ਅੱਜ ਕੱਲ ਸਰਹਿੰਦ ਚੋਆ ਜਾਂ ਪਟਿਆਲਾ ਦੀ ਰਾਓ ਨਦੀ ਵੀ ਕਿਹਾ ਜਾਦਾ ਹੈ। ਉਨ੍ਹਾਂ ਸਮਿਆਂ ਵਿਚ ਇਹ ਸਾਰਾ ਸਾਲ ਚੱਲਣ ਵਾਲੀ ਨਦੀ ਸੀ। ਇਕ ਨਹਿਰ ਸਤਲੁਜ ਤੋਂ ਲੈ ਕੇ ਝੱਜਰ ਤਕ ਕੱਢੀ ਗਈ ਜਿਹੜੀ ਸਰਹਿੰਦ ਸ਼ਹਿਰ ਦੇ ਲਾਗਿਓਂ ਦੀ ਨਿਕਲਦੀ ਸੀ ਅਤੇ ਇਸ ਦੇ ਬਾਗਾਂ ਨੂੰ ਪਾਣੀ ਵੀ ਦਿੰਦੀ ਸੀ। 1351 ਵਿਚ ਫਿਰੋਜ਼ ਸ਼ਾਹ ਨੇ ਕਾਂਗੜੇ ਉਪਰ ਚੜਾਈ ਕੀਤੀ ਅਤੇ ਉਸ ਨੇ ਆਪਣਾ ਸੈਨਿਕ ਕੈਂਪ ਸਰਹਿੰਦ ਵਿਖੇ ਹੀ ਕੀਤਾ। ਉਸ ਦੇ ਸਰਹਿੰਦ ਵਿਖੇ ਕੀਤੇ ਸੈਨਿਕ ਡੇਰੇ ਨੇ ਉਸ ਦੇ ਮਨ ਵਿਚ ਸਰਹਿੰਦ ਸ਼ਹਿਰ ਦੀ ਮਹੱਤਤਾ ਨੂੰ ਫਿਰ ਤੋਂ ਜਗਾਅ ਦਿੱਤਾ ਸੀ। ਉਸ ਨੇ ਇਥੇ ਬਾਗਾਂ ਦੀ ਤਾਮੀਰ ਵੀ ਕਰਵਾਈ ਅਤੇ ਮਹਿਲ ਵੀ ਬਣਵਾਏ ਸਨ।[9]

ਲੋਧੀ ਸੁਲਤਾਨਾਂ ਸਮੇਂ ਸਰਹਿੰਦ ਮਹੱਤਵਪੂਰਨ ਪਰਾਂਤਕ ਕੇਂਦਰ ਰਿਹਾ ਸੀ। ਬਹਿਲੋਲ ਲੋਧੀ ਦਾ ਕਿਉਂਕਿ ਜਨਮ ਅਤੇ ਪਾਲਣਾ–ਪੋਸ਼ਣਾ ਸਰਹਿੰਦ ਵਿਖੇ ਹੀ ਹੋਈ ਸੀ ਇਸ ਲਈ ਉਸ ਦੀ ਸਰਹਿੰਦ ਨਾਲ ਜਜ਼ਬਾਤੀ ਨੇੜਤਾ ਸੀ। ਬਹਿਲੋਲ ਲੋਧੀ ਨੇ ਦਿੱਲੀ ਦਾ ਤਖ਼ਤ ਪਰਾਪਤ ਕਰਨ ਤੋਂ ਪਹਿਲਾਂ ਸਰਹਿੰਦ ਵਿਖੇ ਹੀ ਆਪਣੀ ਤਾਕਤ ਨੂੰ ਸਥਾਪਤ ਕੀਤਾ ਸੀ। ਬਹਿਲੋਲ ਲੋਧੀ ਦੇ ਸੁਲਤਾਨ ਬਣ ਜਾਣ ਕਾਰਨ, ਦੌਲਤ ਖਾਨ ਲੋਧੀ ਸਰਹਿੰਦ ਦਾ ਗਵਰਨਰ ਬਣਿਆ। ਪਿੱਛੋਂ ਭਾਵੇਂ ਉਹ ਸਮੁੱਚੇ ਤੌਰ ਤੇ ਪੰਜਾਬ ਦਾ

ਗਵਰਨਰ ਬਣ ਗਿਆ ਸੀ।[10] ਜਦੋਂ ਬਾਬਰ ਨੇ ਭਾਰਤ ਤੇ 1526 ਈ. ਵਿਚ ਹਮਲਾ ਕੀਤਾ ਸੀ ਤਾਂ ਉਸ ਨੇ ਪਾਣੀਪਤ ਦੇ ਮੈਦਾਨ ਵਿਚ ਪਹੁੰਚਣ ਤੋਂ ਪਹਿਲਾਂ ਸਰਹਿੰਦ ਵਿਖੇ ਹੀ ਆਪਣਾ ਸੈਨਿਕ ਡੇਰਾ ਸਥਾਪਤ ਕੀਤਾ ਸੀ। ਸਰਹਿੰਦ ਦੇ ਗਵਰਨਰ ਨੇ ਉਸ ਨੂੰ ਤਿੰਨ ਮਣ ਸੋਨਾ ਅਤੇ ਹੋਰ ਤੋਹਫੇ ਵੀ ਭੇਂਟ ਕੀਤੇ ਸਨ।[11]

ਅਸਲ ਵਿਚ ਬਾਬਰ ਦੇ ਹਮਲਿਆਂ ਸਮੇਂ ਹੀ ਸਰਹਿੰਦ ਦੀ ਮਹੱਤਤਾ ਉਭਰਨ ਲੱਗੀ ਸੀ। ਇਸ ਦੀ ਸ਼ੁਰੂਆਤ ਜ਼ਰੂਰ ਸੁਲਤਾਨ ਫਿਰੋਜ਼ ਸ਼ਾਹ ਤੁਗਲਕ ਨੇ ਕਰ ਦਿੱਤੀ ਸੀ ਪਰ ਅਸਲ ਮਹੱਤਤਾ ਬਾਬਰ ਦੇ ਸਮੇਂ ਹੀ ਉਭਰੀ ਸੀ। ਬਾਬਰ ਨੇ ਸਰਹਿੰਦ ਨੂੰ ਆਪਣਾ ਬੁਨਿਆਦੀ ਆਧਾਰ ਬਣਾਇਆ ਸੀ। ਉਸ ਨੇ ਇਥੋਂ ਸਿੱਧਾ ਪਾਣੀਪਤ ਨੂੰ (ਅੰਬਾਲਾ-ਕਰਨਾਲ ਰਾਹੀਂ) ਕੂਚ ਕੀਤਾ ਸੀ। ਇਸ ਤਰ੍ਹਾਂ ਜਿਹੜਾ ਰਸਤਾ ਪਹਿਲਾ ਘੁੜਾਮ ਵਿਚੋਂ ਦੀ ਜਾਂ ਸਮਾਣੇ ਵਿਚੋਂ ਦੀ ਦਿੱਲੀ ਨੂੰ ਜਾਂਦਾ ਸੀ ਉਹ ਬੰਦ ਹੋ ਕੇ ਸਿੱਧਾ ਅੰਬਾਲਾ ਅਤੇ ਕਰਨਾਲ ਵਿਚੋਂ ਦੀ ਸ਼ੁਰੂ ਹੋ ਗਿਆ ਸੀ। ਇਸ ਤੱਥ ਨੇ ਵੀ ਕਾਫ਼ੀ ਜ਼ਿਆਦਾ ਯੋਗਦਾਨ ਸਰਹਿੰਦ ਨੂੰ ਉਭਾਰਨ ਵਿਚ ਪਾਇਆ ਸੀ ਕਿਉਂਕਿ ਪਿੱਛੋਂ ਇਸੇ ਰਸਤੇ ਨੂੰ ਹੀ ਸੁਲਤਾਨ ਸ਼ੇਰ ਸ਼ਾਹ ਸੂਰੀ ਨੇ ਮਹਾਂ ਮਾਰਗ (ਗਰੈਂਡ ਟਰੰਕ ਰੋਡ) ਦਾ ਰੂਪ ਦਿਤਾ ਸੀ।

ਬਾਬਰ ਨੇ ਤੁਜ਼ਕੇ ਬਾਬਰੀ ਵਿਚ ਪੰਜਾਬ ਬਾਰੇ ਅਤੇ ਸਰਹਿੰਦ ਬਾਰੇ ਬੜੇ ਹੀ ਰੌਚਿਕ ਵੇਰਵੇ ਦਿੱਤੇ ਹਨ। ਇਸ ਅਨੁਸਾਰ ਬਾਬਰ ਨੇ ਦੱਸਿਆ ਹੈ ਕਿ (ਉਹ) 22 ਜਨਵਰੀ, 1524 ਨੂੰ ਦੀਪਾਲਪੁਰ ਤੋਂ ਸਰਹਿੰਦ ਨੂੰ ਚਲ ਪਿਆ ਸੀ ਪਰ ਸਰਹਿੰਦ ਪਹੁੰਚਣ ਤੋਂ ਪਹਿਲਾ ਹੀ ਰਸਤੇ ਵਿਚ ਸੁਨੇਹਾ ਮਿਲ ਗਿਆ ਕਿ ਉਹ ਵਾਪਸ ਲਾਹੌਰ ਨੂੰ ਮੁੜੇ। ਕਿਉਂਕਿ ਪਿੱਛੋਂ ਬਗਾਵਤ ਹੋ ਗਈ ਸੀ। ਬਾਬਰ ਨੂੰ ਪਿੱਛੇ ਮੁੜਨਾ ਪਿਆ। ਪਰ ਉਹ ਜ਼ਿਆਦਾ ਦੇਰ ਨਾ ਰਿਹਾ। ਲਾਹੌਰ ਦਾ ਪਰਬੰਧ ਕਰ ਕੇ ਉਹ ਫਿਰ ਸਰਹਿੰਦ ਨੂੰ ਚੱਲ ਪਿਆ। ਬਾਬਰ ਨੇ ਹੀ ਸਰਹਿੰਦ ਦੇ ਇਲਾਕੇ ਵਿਚ ਵਸੇ ਮੰਡੇਰ ਜੱਟਾਂ ਦੇ ਵਿਦਰੋਹ ਦੀ ਗੱਲ ਕੀਤੀ ਹੈ। ਅਸਲ ਵਿਚ ਜਰਗ ਮੰਡੇਰ ਜੱਟਾਂ ਦਾ ਕੇਂਦਰ ਸੀ। ਮੰਡੇਰਾਂ ਦੀ ਜਰਗ ਦੇ ਵਿਚ ਸਰਦਾਰੀ ਸੀ ਅਤੇ ਇਹ ਸਰਦਾਰੀ ਕੈਂਥਲ (ਹਰਿਆਣਾ) ਤੱਕ ਫੈਲੀ ਹੋਈ ਸੀ। ਜਰਗ ਸਰਹਿੰਦ ਦੇ ਨੇੜੇ ਹੀ ਹੈ। ਕੇਵਲ ਪੈਂਤੀ ਕੁ ਕਿਲੋਮੀਟਰ ਦੂਰ ਹੈ। ਮੰਡੇਰ ਜੱਟਾਂ ਨੇ ਬਾਬਰ ਦੀ ਫੌਜ, ਜਿਹੜੀ ਸਮਾਣੇ ਅਤੇ ਸਰਹਿੰਦ ਵਿਖੇ ਤਾਇਨਾਤ ਸੀ, ਉਪਰ ਹਮਲੇ ਕਰਕੇ ਉਸ ਦਾ ਨੱਕ ਵਿਚ ਦਮ ਕਰ ਰੱਖਿਆ ਸੀ। ਮੰਡੇਰ ਜੱਟਾਂ ਦੀ ਅਗਵਾਈ ਮੋਹਣ ਮੰਡੇਰ ਕਰ ਰਿਹਾ ਸੀ।

ਬਾਬਰ ਦੀ ਲਿਖਤ ਅਨੁਸਾਰ ਮੰਡੇਰਾਂ ਨੇ ਸਰਹਿੰਦ ਵਿਖੇ ਉਥੋਂ ਦੇ ਕਾਜ਼ੀ ਦੀ ਜਾਇਦਾਦ ਸਾੜ ਦਿੱਤੀ ਸੀ। ਬਾਬਰ ਨੇ ਮੰਡੇਰਾਂ ਨੂੰ ਮਾਰਨ ਲਈ ਅਲੀ ਕੁਲੀ ਖਾਨ ਹਮਦਾਨ ਨੂੰ ਤਿੰਨ ਹਜ਼ਾਰ ਘੋੜ-ਸੁਆਰ ਦੇ ਕੇ ਤੋਰਿਆ। ਉਸ ਸਮੇਂ ਮੋਹਣ ਮੰਡੇਰ ਦੀ ਅਗਵਾਈ ਵਿਚ ਮੰਡੇਰ ਜੱਟਾਂ ਦਾ ਦਲ ਕੈਂਥਲ ਵਿਖੇ ਸੀ। ਉਥੇ ਦੋਹਾਂ ਧਿਰਾਂ ਵਿਚਕਾਰ ਗਹਿਗੱਚਵੀਂ ਲੜਾਈ ਹੋਈ। ਪਰ ਅਲੀ ਕੁਲੀ ਖਾਨ ਬਿਲਕੁਲ ਹਾਰ ਗਿਆ ਸੀ। ਇਸ ਖ਼ਬਰ ਨੂੰ ਬਾਬਰ ਦੀ ਫੌਜ ਵਿਚ ਵਿਚ ਪਹੁੰਚਣ ਤੋਂ ਪਹਿਲਾਂ ਹੀ ਬਾਬਰ ਨੇ ਇਕ ਹੋਰ ਜਰਨੈਲ ਤਰਸਾਮ ਬਹਾਦੁਰ ਨੂੰ ਛੇ ਹਜ਼ਾਰ ਘੋੜ-ਸੁਆਰ ਦੇ ਕੇ ਤੋਰ ਦਿੱਤਾ। ਇਹ ਸੈਨਾ ਵੀ ਲਗਭਗ ਭੱਜਣ ਹੀ ਵਾਲੀ ਸੀ ਕਿ ਇਕ ਧੋਖੇ-ਭਰੀ ਅਤੇ ਚਲਾਕ ਕਲਾਬਾਜ਼ੀ ਰਾਹੀਂ ਮੋਹਣ ਮੰਡੇਰ ਨੂੰ ਫੜ ਲਿਆ ਗਿਆ ਅਤੇ ਉਸ ਨੂੰ ਸਰਹਿੰਦ ਲਿਆ ਕੇ ਉਸ ਦਾ ਲੱਕ ਤੱਕ ਸਰੀਰ ਮਿੱਟੀ ਵਿਚ ਟੋਆ ਪੁੱਟ ਕੇ ਦੱਬਿਆ ਗਿਆ।[12] ਉਪਰਲੇ ਅੱਧੇ ਹਿੱਸੇ ਵਿਚ, ਭਾਵ ਕਿ ਸਿਰ, ਮੂੰਹ ਛਾਤੀ ਅਤੇ ਪੇਟ ਵਿਚ ਤੀਰ ਮਾਰੇ ਗਏ। ਇਉਂ ਮੋਹਣ ਮੰਡੇਰ ਬਦੇਸ਼ੀ ਹਮਲਾਵਰ ਦੇ ਜ਼ੁਲਮ ਦਾ ਸ਼ਿਕਾਰ ਹੋ ਗਿਆ ਸੀ।

ਤੁਜ਼ਕੇ–ਬਾਬਰੀ ਵਿਚ ਹੀ ਸਰਹਿੰਦ ਦੇ ਬਹੁਤ ਦਿਲਖਿੱਚਵਾਂ ਸ਼ਹਿਰ ਹੋਣ ਬਾਰੇ ਦੱਸਿਆ ਗਿਆ ਹੈ। ਬਾਬਰ ਅਨੁਸਾਰ ਜਦੋਂ ਸਰਹਿੰਦ ਵਿਖੇ ਉਸ ਦੀ ਮਦਦ ਲਈ ਭਾਰਤ ਦੇ ਵੱਖ–ਵੱਖ ਅਸਥਾਨਾਂ ਤੋਂ ਸੈਨਾਵਾਂ ਪਹੁੰਚੀਆਂ ਤਾਂ ਕਾਨੌਜ ਦਾ ਹੁਕਮਰਾਨ ਸੁਲਤਾਨ ਮੁਹੰਮਦ ਦੂਲਦਈ ਵੀ ਸਰਹਿੰਦ ਪਹੁੰਚ ਗਿਆ ਸੀ। ਸਾਰਾ ਕੰਮ ਪੂਰਾ ਹੋਣ ਬਾਅਦ ਜਦੋਂ ਸਰਹਿੰਦ ਤੋਂ ਸਭ ਨੂੰ ਵਿਦਾ ਕੀਤਾ ਗਿਆ ਤਾਂ ਇਹ ਹੁਕਮਰਾਨ ਵਾਪਸ ਜਾਣ ਤੋਂ ਇਨਕਾਰੀ ਹੋ ਗਿਆ ਸੀ। ਇਸ ਨੇ ਬੇਨਤੀ ਕੀਤੀ ਕਿ ਉਸ ਦੇ ਕਾਨੌਜ ਰਾਜ ਦੀ ਸਾਲਾਨਾ ਆਮਦਨ ਤੀਹ ਲੱਖ ਹੈ। ਜੇ ਉਸ ਨੂੰ ਸਰਹਿੰਦ ਵਿਖੇ ਪੰਦਰਾਂ ਲੱਖ ਰੁਪਏ ਦੀ ਆਮਦਨ ਵਾਲੀ ਜਾਗੀਰ ਮਿਲ ਜਾਵੇ ਤਾਂ ਉਹ ਕਾਨੌਜ ਨੂੰ ਛੱਡਣ ਨੂੰ ਤਿਆਰ ਹੈ। ਆਖਰ ਉਸ ਦੀ ਇਹ ਬੇਨਤੀ ਮੰਨ ਲਈ ਗਈ ਅਤੇ ਇਥੋਂ ਦੇ ਮਹੁੰਮਦ ਸੁਲਤਾਨ ਮਿਰਜ਼ਾ ਨੂੰ ਇਥੋਂ ਦੀ ਜਾਗੀਰ ਛੁਡਵਾ ਕੇ ਕਾਨੌਜ ਭੇਜ ਦਿਤਾ ਗਿਆ ਸੀ।

ਤੁਜ਼ਕੇ–ਬਾਬਰੀ ਵਿਚ ਬੜੇ ਵਿਸਥਾਰ ਨਾਲ ਸਰਹਿੰਦ ਦੀ ਸਲਾਨਾ ਆਮਦਨ ਦਾ ਵੇਰਵਾ ਦਿੱਤਾ ਗਿਆ ਹੈ। ਉਸ ਅਨੁਸਾਰ 1528 ਈ. ਵਿਚ ਸਰਹਿੰਦ ਦਾ ਸਾਲਾਨਾ ਮਾਮਲਾ ਇਕ ਕਰੋੜ, ਉਨੱਤੀ ਲੱਖ, ਇਕੱਤੀ ਹਜ਼ਾਰ, ਨੌ ਸੌ ਪਚਾਸੀ (1,29,31,985) ਟੰਕਾ ਸੀ। ਜਦੋਂ ਕਿ ਭੇਰਾ, ਲਾਹੌਰ, ਸਿਆਲਕੋਟ ਅਤੇ ਦੀਪਾਲਪੁਰ ਦੇ ਚਾਰ ਪਰਾਂਤਾਂ ਦੀ ਕੁਲ ਆਮਦਨ ਤਿੰਨ ਕਰੋੜ ਤੇਤੀ ਲੱਖ, ਚੌਦਾਂ ਹਜ਼ਾਰ ਨੌ ਸੌ ਉਨਾਨਵੇਂ (3,33,14,989) ਟੰਕਾ ਸੀ। ਸਰਹਿੰਦ ਨਾਲੋਂ ਸਿਰਫ ਹਿਸਾਰ–ਫਿਰੋਜ਼ਾ ਦੇ ਪਰਾਂਤ ਦੀ ਹੀ ਆਮਦਨ ਜ਼ਿਆਦਾ ਸੀ।[13]

ਬਾਬਰ 1530 ਵਿਚ ਮਰ ਗਿਆ ਸੀ। ਉਸ ਦਾ ਪੁੱਤਰ ਹਿਮਾਯੂੰ ਤਖ਼ਤ ਤੇ ਬੈਠਾ। ਇਹ ਬਾਬਰ ਵਲੋਂ ਮਿਲੀ ਵਿਰਾਸਤ ਨੂੰ ਸੰਭਾਲ ਨਹੀਂ ਸਕਿਆ। ਇਸੇ ਦੇ ਹੀ ਇਕ ਪਠਾਣ ਜਰਨੈਲ ਸ਼ੇਰ ਸ਼ਾਹ ਸੂਰੀ ਨੇ ਤਾਕਤ ਪਕੜਨੀ ਸ਼ੁਰੂ ਕਰ ਲਈ ਸੀ। ਸਿੱਟੇ ਵਜੋਂ ਹਿਮਾਯੂੰ ਇਕ ਹਾਰ ਪਿੱਛੋਂ ਦੂਜੀ ਹਾਰ ਦਾ ਮੂੰਹ ਦੇਖ ਰਿਹਾ ਸੀ। 1540 ਵਿਚ ਹਿਮਾਯੂੰ ਦਿਲੀ ਨੂੰ ਛੱਡ ਕੇ ਪੰਜਾਬ ਵਲ ਤੁਰ ਪਿਆ ਸੀ। ਉਸ ਦਾ ਖਿਆਲ ਸੀ ਕਿ ਉਹ ਸਰਹਿੰਦ ਪਹੁੰਚ ਕੇ ਸ਼ੇਰ ਸ਼ਾਹ ਸੂਰੀ ਦਾ ਮੁਕਾਬਲਾ ਸਫਲਤਾ ਨਾਲ ਕਰ ਸਕੇਗਾ। ਉਸ ਨੂੰ ਪਤਾ ਸੀ ਕਿ ਮਲਵਈ ਜੱਟਾਂ ਨੂੰ ਫੌਜ ਵਿਚ ਅਸਾਨੀ ਨਾਲ ਭਰਤੀ ਕੀਤਾ ਜਾ ਸਕੇਗਾ। ਜੂਨ, 1540 ਵਿਚ ਹਿਮਾਯੂੰ ਸਰਹਿੰਦ ਪਹੁੰਚ ਗਿਆ। ਪਹਿਲੋਂ ਹੀ ਸੋਚੇ ਪਰੋਗਰਾਮ ਤਹਿਤ ਉਸ ਨੇ ਸਰਹਿੰਦ ਦੀ ਕਿਲ੍ਹਾਬੰਦੀ ਕਰਨੀ ਸ਼ੁਰੂ ਕਰ ਦਿਤੀ। ਪਰ ਸ਼ੇਰ ਸ਼ਾਹ ਸੂਰੀ ਨੇ ਆਪਣੇ ਇਕ ਬਹੁਤ ਹੀ ਕਾਬਲ ਜਰਨੈਲ ਖਵਾਸ ਖਾਨ ਨੂੰ ਇਕ ਤਕੜੀ ਫੌਜ ਦੇ ਕੇ ਸਰਹਿੰਦ ਵਲ ਨੂੰ ਤੋਰ ਦਿਤਾ ਤਾਂ ਕਿ ਉਹ ਹਿਮਾਯੂੰ ਨੂੰ ਸਰਹਿੰਦ ਵਿਚੋਂ ਕੱਢ ਕੇ ਅਫਗਾਨਿਸਤਾਨ ਪਹੁੰਚਣ ਲਈ ਮਜਬੂਰ ਕਰ ਦੇਵੇ। ਖਵਾਸ ਖਾਨ ਦਾ ਸੈਨਿਕ ਕਮਾਂਡਰ ਦੇ ਤੌਰ ਤੇ ਐਸਾ ਰੋਅਬ ਪਿਆ ਹੋਇਆ ਸੀ ਕਿ ਹਿਮਾਯੂੰ ਇਹ ਸੁਣਦੇ ਸਾਰ ਹੀ ਸਰਹਿੰਦ ਨੂੰ ਛੱਡ ਕੇ ਦੋ ਹਫਤਿਆਂ ਵਿਚ ਹੀ ਲਾਹੌਰ ਜਾ ਪਹੁੰਚਿਆ। ਲਾਹੌਰ ਪਹੁੰਚ ਕੇ ਉਸ ਨੇ ਸ਼ੇਰ ਸ਼ਾਹ ਸੂਰੀ ਨਾਲ ਸਮਝੌਤਾ ਕਰਨਾ ਚਾਹਿਆ। ਆਪਣੀ ਪੇਸ਼ਕਸ਼ ਦੇ ਕੇ ਹਿਮਾਯੂੰ ਨੇ ਆਪਣੇ ਸਫੀਰ ਸ਼ੇਰ ਸ਼ਾਹ ਕੋਲ ਦਿੱਲੀ ਭੇਜੇ। ਹਿਮਾਯੂੰ ਦੀ ਪੇਸ਼ਕਸ਼ ਇਹ ਸੀ : "ਸ਼ੇਰ ਸਾਹ ਸਾਰਾ ਹਿੰਦੁਸਤਾਨ ਰੱਖ ਲਵੇ ਪਰ ਹਿਮਾਯੂੰ ਪਾਸ ਸਿਰਫ ਲਾਹੌਰ ਰਹਿਣ ਦੇਵੇ। ਦੋਵਾਂ ਬਾਦਸ਼ਾਹੀਆਂ ਦੀ ਸੀਮਾ ਸਰਹਿੰਦ ਦਾ ਦੁਆਬ ਹੋਵੇ"। ਸ਼ੇਰ ਸ਼ਾਹ ਸੂਰੀ ਨੇ ਇਸ ਪੇਸ਼ਕਸ਼ ਦਾ ਜਵਾਬ ਦਿੱਤਾ : "ਉਹ ਪਹਿਲੋਂ ਹੀ ਹਿਮਾਯੂੰ ਲਈ ਕਾਬੁਲ ਛੱਡ ਚੁੱਕਿਆ ਹੈ ਇਸ ਲਈ ਹਿਮਾਯੂੰ ਨੂੰ ਤੁਰੰਤ ਹੀ ਉਥੇ ਚਲਿਆ ਜਾਣਾ ਚਾਹੀਦਾ ਹੈ।"[14]

ਖਵਾਸ ਖਾਨ, ਹਿਮਾਯੂੰ ਦੇ ਖਿਲਾਫ ਨਿਸ਼ਚਿੰਤ ਹੋ ਕੇ ਅਤੇ ਅਤੇ ਦਰਿੜ੍ਹ ਹੋ ਕੇ ਲੜਾਈ ਕਰ ਸਕੇ ਇਸ ਲਈ ਸ਼ੇਰ ਸ਼ਾਹ ਨੇ ਸਰਹਿੰਦ ਦਾ ਸਾਰਾ ਪਰਾਂਤ ਖਵਾਸ ਖਾਨ ਨੂੰ ਸੌਂਪ ਦਿਤਾ ਸੀ। ਖਵਾਸ ਖਾਨ ਨੇ ਲਾਹੌਰ ਵਲ ਰਵਾਨਾ ਹੋਣ ਤੋਂ ਪਹਿਲਾਂ ਸਰਹਿੰਦ ਦਾ ਪਰਬੰਧ ਮੁੜ ਤੋਂ ਸਥਾਪਤ ਕੀਤਾ। ਆਪਣੀ ਥਾਂ ਤੇ ਉਸ ਨੇ ਆਪਣੇ ਇਕ ਭਰੋਸੇਯੋਗ, ਗੁਲਾਮ ਮਲਿਕ ਭਗਵੰਤ ਨੂੰ ਸਰਹਿੰਦ ਦਾ ਡਿਪਟੀ ਗਵਰਨਰ ਬਣਾ ਦਿਤਾ ਸੀ।

ਜਦੋਂ ਤੱਕ ਸ਼ੇਰ ਸ਼ਾਹ ਸੂਰੀ ਜਿਉਂਦਾ ਰਿਹਾ ਸੀ ਖਵਾਸ ਖਾਨ ਦੀ ਨਿਗਰਾਨੀ ਹੇਠ ਸਰਹਿੰਦ ਦਾ ਸਭ ਤੋਂ ਵਧੀਆ ਪਰਬੰਧ ਸਥਾਪਤ ਰਿਹਾ ਪਰ ਸ਼ੇਰ ਸ਼ਾਹ ਦੇ ਮਰ ਜਾਣ ਨਾਲ ਉਸ ਦੇ ਆਯੋਗ ਵਾਰਸਾਂ ਵਿਚ ਜੰਗ ਛਿੜ ਪਈ ਸੀ। ਇਸ ਜੰਗ ਵਿਚ ਖਵਾਸ ਖਾਨ ਨੂੰ ਵੀ ਸ਼ਾਮਲ ਹੋਣਾ ਪਿਆ ਸੀ। ਇਸ ਜੰਗ ਨੇ ਸੂਰੀ ਸਾਮਰਾਜ ਨੂੰ ਤਾਂ ਖਤਮ ਕੀਤਾ ਹੀ ਸੀ ਸਗੋਂ ਖਵਾਸ ਖਾਨ ਨੂੰ ਵੀ ਖਤਮ ਕਰ ਦਿੱਤਾ ਸੀ।

ਸੂਰ ਅਫਗਾਨਾਂ ਦੀ ਫੁੱਟ ਕਾਰਨ ਹਿਮਾਯੂੰ ਫਿਰ ਤੋਂ ਲਾਹੌਰ ਆ ਪਹੁੰਚਿਆ ਸੀ। 24 ਫਰਵਰੀ, 1556 ਨੂੰ ਹਿਮਾਯੂੰ ਲਾਹੌਰ ਵਿਚ ਸੀ। ਇਥੋਂ ਉਸ ਨੇ ਆਪਣਾ ਇਕ ਪੇਸ਼ਗੀ ਦਸਤਾ ਸਰਹਿੰਦ ਭੇਜਿਆ ਤਾਂ ਕਿ ਉਹ ਹਿਮਾਯੂੰ ਦੇ ਸਰਹਿੰਦ ਪਹੁੰਚਣ ਤੋਂ ਪਹਿਲਾ ਸਾਰੇ ਪਰਬੰਧ ਕਰ ਲਵੇ। ਜਦੋਂ ਇਸ ਗੱਲ ਦਾ ਪਤਾ ਦਿੱਲੀ ਵਿਖੇ ਸਿਕੰਦਰ ਸੂਰ ਨੂੰ ਲੱਗਿਆ ਤਾਂ ਉਸ ਨੇ ਤੀਹ ਹਜ਼ਾਰ ਘੋੜਸੁਆਰ, ਹਿਮਾਯੂੰ ਦੇ ਬੰਦਿਆਂ ਨੂੰ ਸਰਹਿੰਦ ਵਿਚੋਂ ਕੱਢਣ ਲਈ ਭੇਜ ਦਿਤੇ।[15] ਪਰ ਇਨ੍ਹਾਂ ਦੇ ਸਰਹਿੰਦ ਪਹੁੰਚਣ ਤੋਂ ਪਹਿਲਾਂ ਹੀ ਬੈਰਮ ਖਾਨ ਨੇ ਸਰਹਿੰਦ ਨੂੰ ਪੂਰੀ ਤਰ੍ਹਾਂ ਆਪਣੇ ਕਬਜ਼ੇ ਵਿਚ ਕਰ ਲਿਆ ਸੀ ਅਤੇ ਸਿਕੰਦਰ ਦੀ ਭੇਜੀ ਹੋਈ ਤੀਹ ਹਜ਼ਾਰ ਸੈਨਾ ਨੂੰ ਵੀ ਭਜਾ ਦਿਤਾ ਸੀ। ਇਸ ਹਾਰ ਤੋਂ ਬਾਅਦ ਸਿਕੰਦਰ ਸੂਰ ਖੁਦ ਅੱਸੀ ਹਜ਼ਾਰ ਹੋਰ ਸੈਨਾ ਲੈ ਕੇ ਸਰਹਿੰਦ ਪਹੁੰਚ ਗਿਆ ਸੀ।[16] ਇਹ ਦੇਖ ਕੇ ਹਿਮਾਯੂੰ ਵੀ ਖੁਦ ਸਰਹਿੰਦ ਪਹੁੰਚ ਗਿਆ। ਸਰਹਿੰਦ ਨੂੰ ਪੂਰੀ ਤਰ੍ਹਾਂ ਮੋਰਚਾਬੰਦ ਅਤੇ ਕਿਲ੍ਹਾਬੰਦ ਕੀਤਾ ਗਿਆ। ਸਰਹਿੰਦ ਦੇ ਆਲੇ–ਦੁਆਲੇ ਦੇ ਪੰਜਾਹ ਕਿਲੋਮੀਟਰ ਖੇਤਰ ਵਿਚ ਦੋਵਾਂ ਬਾਦਸ਼ਾਹਾਂ (ਹਿਮਾਯੂੰ ਅਤੇ ਸਿਕੰਦਰ ਸੂਰ) ਦੀਆਂ ਫੌਜਾਂ ਸਨ। ਦੋਵੇਂ ਬਾਦਸ਼ਾਹ ਜੰਗ ਦੇ ਮੈਦਾਨ ਵਿਚ ਸਨ। ਹਿਮਾਯੂੰ ਸ਼ਹਿਰ ਦੇ ਅੰਦਰ ਸੀ ਅਤੇ ਸਿਕੰਦਰ ਸੂਰ ਗਰੈਂਡ ਟਰੰਕ ਰੋਡ ਤੇ ਬਣੀਆ ਸਰਾਵਾਂ ਵਿਚ ਟਿਕਿਆ ਹੋਇਆ ਸੀ। 22 ਜੂਨ, 1555 ਨੂੰ ਸਰਹਿੰਦ ਦੀ ਇਹ ਮਹਾਂ–ਭਿਆਨਕ ਅਤੇ ਫੈਸਲਾਕੁੰਨ ਲੜਾਈ ਲੜੀ ਗਈ। ਇਕੋ ਦਿਨ ਦੀ ਇਸ ਗਹਿਗੱਚਵੀਂ ਲੜਾਈ ਵਿਚ ਬੈਰਮ ਖਾਨ ਦੀ ਨਿਪੁੰਨ ਲੜਾਕੀ ਯੋਗਤਾ ਨੇ ਸਿਕੰਦਰ ਸੂਰ ਨੂੰ ਲੱਕ–ਤੋੜਵੀਂ ਹਾਰ ਦਿਤੀ। ਸਿਕੰਦਰ ਸੂਰ ਪਹਾੜਾਂ ਵਿਚ ਭੱਜ ਗਿਆ ਸੀ।[17] ਇਸ਼ਵਰੀ ਪਰਸ਼ਾਦ ਦੇ ਸ਼ਬਦਾਂ ਵਿਚ ਭਾਰਤ ਦੀਆਂ ਹੋਰ ਫੈਸਲਾਕੁੰਨ ਲੜਾਈਆਂ ਵਾਂਗ, ਸਰਹਿੰਦ ਦੀ ਲੜਾਈ ਨੇ ਵੀ ਰਾਜਨੀਤਕ ਹਾਲਾਤ ਨੂੰ ਗੰਭੀਰਤਾ ਨਾਲ ਬਦਲ ਦਿਤਾ ਸੀ। ਅਫਗਾਨਾਂ ਨੂੰ ਬੁਰੀ ਤਰ੍ਹਾਂ ਹਰਾ ਦਿਤਾ ਗਿਆ ਸੀ ਅਤੇ ਪੰਜਾਬ ਵਿਚੋਂ ਲੱਗਭਗ ਕੱਢ ਹੀ ਦਿੱਤਾ ਗਿਆ ਸੀ। ਹੁਣ ਅਫਗਾਨ ਉਹ ਤਾਕਤ ਨਹੀਂ ਰਹੇ ਸਨ ਜੋ ਉਹ ਸ਼ੇਰ ਸ਼ਾਹ ਦੇ ਸਮੇਂ ਸਨ। ਉਹ ਆਪਣੀ ਤਾਕਤ ਨੂੰ ਆਪਸੀ ਲੜਾਈ ਵਿਚ ਹੀ ਜ਼ਾਇਆ ਕਰ ਚੁੱਕੇ ਸਨ। ਇਸ ਜਿੱਤ ਨੇ ਨਾ ਹੀ ਸਿਰਫ ਪੰਜਾਬ ਨੂੰ ਅਧਿਕਾਰ ਹੇਠ ਕੀਤਾ ਸਗੋਂ ਇਸ ਨੇ ਇਕ ਐਸੀ ਤਾਕਤ ਦਾ ਖਾਤਮਾ ਵੀ ਕਰ ਦਿਤਾ ਸੀ ਜਿਹੜੀ ਦਿੱਲੀ ਜਾਣ ਦੇ ਰਸਤੇ ਵਿਚ ਅੜਿੱਕਾ ਬਣ ਕੇ ਖੜ ਸਕਦੀ ਸੀ।[18]

ਹਿਮਾਯੂੰ ਲਈ ਇਸ ਜਿੱਤ ਨੂੰ ਲੰਮੇ ਸਮੇਂ ਲਈ ਮਾਨਣਾ ਨਸੀਬ ਨਹੀਂ ਹੋਇਆ। ਉਹ ਜਲਦੀ ਹੀ ਮਰ ਗਿਆ ਸੀ। ਉਸ ਦੇ ਪੁੱਤਰ ਅਤੇ ਉਤਰ-ਅਧਿਕਾਰੀ ਅਕਬਰ ਨੂੰ ਇਕ ਵਾਰ ਫਿਰ ਲੜਾਈ

ਕਰਨ ਲਈ ਸਰਹਿੰਦ ਆਉਣਾ ਪਿਆ। ਮੁਗਲ ਫੌਜ ਦਿੱਲੀ ਵਿਚ ਹਾਰ ਚੁੱਕੀ ਸੀ ਅਤੇ ਵਾਪਸ ਸਰਹਿੰਦ ਵਲ ਆ ਰਹੀ ਸੀ। ਇਹ ਸੁਣ ਕੇ ਅਕਬਰ ਖੁਦ 13 ਅਕਤੂਬਰ, 1556 ਨੂੰ ਸਰਹਿੰਦ ਪਹੁੰਚ ਗਿਆ। ਇਥੇ ਸਾਰੀਆਂ ਮੁਗਲ ਫੌਜਾਂ ਇਕੱਠੀਆਂ ਹੋ ਗਈਆਂ। ਇਥੋਂ ਤਿਆਰੀ ਕਰ ਕੇ ਅਕਬਰ ਪਾਣੀਪਤ ਦੇ ਮੈਦਾਨ ਵਿਚ ਪਹੁੰਚਿਆ। ਇਥੇ ਸੂਰ ਕਮਾਂਡਰ ਹੇਮੂੰ ਅਤੇ ਅਕਬਰ ਦੀਆਂ ਫੌਜਾਂ ਵਿਚਕਾਰ ਪਾਣੀਪਤ ਦੀ ਦੂਜੀ ਲੜਾਈ ਲੜੀ ਗਈ। ਹੇਮੂੰ ਹਾਰ ਗਿਆ ਸੀ ਅਤੇ ਅਕਬਰ ਜਿੱਤ ਗਿਆ ਸੀ। ਅਕਬਰ ਨੇ ਸਰਹਿੰਦ ਦੇ ਪਰਬੰਧ ਲਈ ਹੀਰਾਤ ਦੇ ਹਾਫਿਜ਼ ਸੁਲਤਾਨ ਰੱਖਣਾ ਨੂੰ ਨਿਯੁੱਕਤ ਕੀਤਾ। ਸੁਲਤਾਨ ਰੱਖਣਾ ਨੇ ਬੜੀ ਯੋਗਤਾ ਨਾਲ ਸਰਹਿੰਦ ਦਾ ਪਰਬੰਧ ਕੀਤਾ। ਬਾਜ਼ਾਰਾਂ ਦੀ ਤਰਤੀਬ ਨੀਯਤ ਕੀਤੀ। ਹੋਰ ਸੁੰਦਰ ਇਮਾਰਤਾਂ ਦੀ ਤਾਮੀਰ ਕਰਵਾਈ। ਸ਼ਹਿਰ ਦੇ ਆਲੇ–ਦੁਆਲੇ ਬਾਗ ਲਗਵਾਏ। *ਤਬਕਾਤ–ਏ–ਅਕਬਰੀ* ਦੇ ਅਨੁਸਾਰ ਇਨ੍ਹਾਂ ਇਮਾਰਤਾਂ ਅਤੇ ਬਾਗਾਂ ਦੀ ਸੁੰਦਰਤਾ ਇਤਨੀ ਬੇਜੋੜ ਸੀ ਕਿ ਅਕਬਰ ਇਨ੍ਹਾਂ ਨੂੰ ਦੇਖ ਕੇ ਮੋਹਿਆ ਗਿਆ ਸੀ।[19] ਹਾਫ਼ਿਜ਼ ਰੱਖਣਾ ਨੇ ਸ਼ਾਹੀ ਬਾਗ (ਆਮ-ਖਾਸ ਬਾਗ) ਨੂੰ ਪੂਰੀ ਦਿਲਚਸਪੀ ਨਾਲ ਵਿਕਸਤ ਕੀਤਾ ਸੀ। ਇਸ ਕਰਕੇ ਇਸ ਬਾਗ ਨੂੰ ਬਾਗ–ਏ–ਹਾਫ਼ਿਜ਼ੀ ਕਿਹਾ ਜਾਣ ਲਗ ਪਿਆ ਸੀ। ਇਸ ਤਰ੍ਹਾਂ ਦੀ ਵਿਵਸਥਾ ਕਰਨ ਵਾਸਤੇ ਅਕਬਰ ਨੇ ਹਾਫ਼ਿਜ਼ ਰੱਖਣਾ ਨੂੰ ਅਨੇਕਾਂ ਤੋਹਫੇ ਅਤੇ ਇਨਾਮ ਦਿਤੇ ਸਨ। ਹਾਫਿਜ਼ ਰੱਖਣਾ ਪੂਰੇ 90 ਸਾਲ ਦੀ ਉਮਰ ਭੋਗ ਕੇ ਮਰਿਆ ਸੀ। ਉਹ ਮਰਦੇ ਦਮ ਤਕ ਸਰਹਿੰਦ ਵਿਚ ਹੀ ਰਿਹਾ ਸੀ।

ਇਸੇ ਹੀ ਸਮੇਂ ਸਰਹਿੰਦ ਵਿਚ ਇਕ ਨਾਸੀਰੀ ਨਾਂ ਦਾ ਲੇਖਕ ਹੋਇਆ ਸੀ ਜਿਸ ਨੂੰ ਨਾਸੀਰੀ ਸਰਹਿੰਦੀ ਕਿਹਾ ਜਾਂਦਾ ਸੀ। ਇਕ ਵਾਰ ਸਰਹਿੰਦ ਵਿਚ ਕੁਝ ਉਜ਼ਬੇਕ ਫੌਜੀਆਂ ਨੇ ਕਾਫੀ ਲੁੱਟਮਾਰ ਕੀਤੀ। ਅਕਬਰ ਕੋਲ ਇਸ ਗੱਲ ਦੀ ਸ਼ਿਕਾਇਤ ਪਹੁੰਚੀ। ਅਕਬਰ ਨੇ ਰਾਜਾ ਮਾਨ ਸਿੰਘ ਨੂੰ ਇਸ ਸ਼ਰਾਰਤ ਦਾ ਸਿਰ ਕੁਚਲਣ ਲਈ ਸਰਹਿੰਦ ਭੇਜਿਆ। ਰਾਜਾ ਮਾਨ ਸਿੰਘ ਨੇ ਸਰਹਿੰਦ ਪਹੁੰਚ ਕੇ ਜੋ ਕੁਝ ਕੀਤਾ, ਨਾਸੀਰੀ ਸਰਹਿੰਦੀ ਨੇ ਉਸ ਦਾ ਬੜੇ ਹੀ ਵਿਸਥਾਰ ਨਾਲ ਹਾਲ ਬਿਆਨ ਕੀਤਾ ਹੈ। ਇਹ ਬਿਆਨ ਉਸ ਨੇ ਆਪਣੀ ਲਿਖਤ ਤਾਰੀਖ–ਏ–ਨਾਸੀਰੀ ਵਿਚ ਦਰਜ ਕੀਤੇ ਹਨ। ਇਹ ਲਿਖਤ ਅੱਜ ਕੱਲ੍ਹ ਮਿਲਦੀ ਨਹੀਂ ਹੈ। ਇਸ ਦਾ ਉਰਦੂ ਤਰਜਮਾ ਸਲਾਮ ਰਾਏ ਨੇ *ਮੁੱਕਮਲ ਤਾਰੀਖ–ਏ–ਸੂਦਾਂ*[20] ਦੇ ਸਿਰਲੇਖ ਹੇਠ ਕੀਤਾ ਹੈ। ਇਸ ਅਨੁਸਾਰ ਰਾਜਾ ਮਾਨ ਸਿੰਘ ਜਦੋਂ ਸਰਹਿੰਦ ਪਹੁੰਚਿਆ ਤਾਂ ਉਸ ਨੇ ਸਰਹਿੰਦ ਸ਼ਹਿਰ ਵਿਚ ਕਾਫੀ ਗਿਣਤੀ ਵਾਲੇ ਸੂਦ ਲੋਕਾਂ ਨੂੰ ਇਕੱਠਾ ਕੀਤਾ। ਇਨ੍ਹਾਂ ਵਿਚੋਂ ਪੰਜ ਹਜ਼ਾਰ ਨੌਜੁਆਨ ਉਸ ਨੇ ਆਪਣੀ ਫੌਜ ਵਿਚ ਭਰਤੀ ਕਰ ਲਏ ਸਨ। *ਤਾਰੀਖ–ਏ– ਨਾਸੀਰੀ* ਅਨੁਸਾਰ ਸਰਹਿੰਦ ਸ਼ਹਿਰ ਹੰਸਲੀ ਨਦੀ ਉਪਰ ਪੂਰੇ ਤਿੰਨ ਕੋਹ (ਲਗਭੱਗ ਦਸ ਕਿਲੋਮੀਟਰ) ਦੇ ਖੇਤਰ ਵਿਚ ਵਸਿਆ ਹੋਇਆ ਸ਼ਹਿਰ ਸੀ। ਹੰਸਲੀ ਨਦੀ ਸ਼ਹਿਰ ਦੇ ਬਿਲਕੁਲ ਵਿਚਕਾਰਦੀ ਵਗਦੀ ਸੀ। ਸਰਹਿੰਦ ਦਾ ਕਿਲ੍ਹਾ ਇਸ ਨਦੀ ਦੇ ਕੰਢੇ ਉਪਰ ਸੀ। ਕਿਲ੍ਹੇ ਤੋਂ ਲੈ ਕੇ ਸ਼ਾਹੀ ਬਾਗ (ਹੁਣ ਆਮ–ਖਾਸ–ਬਾਗ) ਤਕ ਧਰਤੀ ਦੇ ਹੇਠਾਂ ਦੀ ਇਕ ਸੁਰੰਗ ਜਾਂਦੀ ਸੀ। ਜਦੋਂ ਵੀ ਕੋਈ ਬਾਦਸ਼ਾਹ ਇਥੇ ਆਉਂਦਾ ਸੀ ਤਾਂ ਉਹ ਇਸ ਸ਼ਾਹੀ ਬਾਗ ਵਿਚ ਹੀ ਰਹਿੰਦਾ ਸੀ। ਇਸ ਬਾਗ ਵਿਚ ਹਰ ਕਿਸਮ ਦਾ ਫਲਾਂ ਅਤੇ ਫੁੱਲਾਂ ਵਾਲਾ ਦਰਖੱਤ ਹੁੰਦਾ ਸੀ। ਅੰਬ ਤਾਂ ਇਥੋਂ ਦੇ ਇਨ੍ਹੇ ਮਸ਼ਹੂਰ ਸਨ ਕਿ ਉਹ ਦਿੱਲੀ ਵਿਖੇ ਬਾਦਸ਼ਾਹ ਲਈ ਪਹੁੰਚਾਏ ਜਾਂਦੇ ਸਨ। ਸ਼ਹਿਰ ਦੇ ਆਲੇ–ਦੁਆਲੇ ਅਨੇਕਾਂ ਬਾਗ ਸਨ ਜਿਹੜੇ ਕਈ ਮੀਲਾਂ ਦੇ ਖੇਤਰ ਵਿਚ ਫੈਲੇ ਹੋਏ ਸਨ। ਇਨ੍ਹਾਂ ਵਿਚੋਂ ਬਹੁਤੇ ਬਾਗ ਸੂਦ ਧਨਾਢ ਵਪਾਰੀਆਂ ਤੇ ਦੁਕਾਨਦਾਰਾਂ ਦੇ ਸਨ।

16ਵੀਂ ਸਦੀ ਵਿਚ ਸਰਹਿੰਦ ਸਮੁੱਚੇ ਵਿਸ਼ਵ ਵਿਚ ਰੇਸ਼ਮ ਦਾ ਕੇਂਦਰ ਮੰਨਿਆ ਜਾਂਦਾ ਸੀ। ਇਥੋਂ ਦਾ ਤਿਆਰ ਕੀਤਾ ਹੋਇਆ ਰੇਸ਼ਮ ਯੂਰਪ ਦੇ ਦੇਸ਼ਾਂ ਵਿਚ ਭੇਜਿਆ ਜਾਂਦਾ ਸੀ। ਜੇਮਜ ਰੈਨਲ ਇਸ ਦੇ ਰੇਸ਼ਮ ਦੀ ਗੱਲ ਕਰਦਾ ਹੋਇਆ ਇਸ ਦੀ ਆਪਾਰ ਮਹੱਤਤਾ ਵਰਣਨ ਕਰਦਾ ਹੈ। ਇਸ ਅਨੁਸਾਰ 'ਸਰਹਿੰਦ ਦਾ ਪੁਰਾਣਾ ਸ਼ਹਿਰ ਦਿੱਲੀ ਅਤੇ ਲਾਹੌਰ ਦੇ ਵਿਚਕਾਰ ਸਥਿਤ ਹੈ। ਟ੍ਰੈਵਰਨੀਅਰ ਇਸ ਦਾ ਦਿੱਲੀ ਤੋਂ ਫਾਸਲਾ 105 ਕੋਹ ਦਾ ਦਸਦਾ ਹੈ ਜਦੋਂ ਕਿ ਸਟੀਲ (ਛਵਕਕ;) 103 ਦਾ ਜਾਂ 147 ਗਰੈਂਡ ਮੀਲਾਂ ਦਾ ਦਸਦਾ ਹੈ। ਕਰਨਲ ਮਰੇ ਦਾ ਨਕਸ਼ਾ ਇਹ ਫਾਸਲਾ 108 ਕੋਹ ਦਾ ਦਸਦਾ ਹੈ। ਜੇਮਜ ਰੈਨਲ ਦੀ ਬੰਗਾਲ ਦੀ ਐਟਲਸ ਵਿਚ ਸਰਹਿੰਦ ਦਾ ਲੈਟੀਚਿਊਡ 29°55 ਅਤੇ ਲੌਂਗੀਚਿਊਡ 75°15 ਹੈ।

ਜੇਮਜ ਰੈਨਲ ਦੇ ਅਨੁਸਾਰ ਇਟਲੀ ਵਿਚ ਕੌਆਡਈਨ ਦੀਆ ਯਾਤਰਾਵਾਂ ਤੋਂ ਪਤਾ ਲੱਗਦਾ ਹੈ ਕਿ 16 ਵੀ ਸਦੀ ਵਿਚ ਕੰਨਸਟੈਂਟੀਨੋਪਲ ਵਿਚ ਰੇਸ਼ਮ ਨੂੰ ਬੁਣਨ ਦੀ ਕਲਾ ਉਨ੍ਹਾਂ ਮੌਂਕਸ (ਝਰਆਤ) ਦੁਆਰਾ ਲਿਆਂਦੀ ਗਈ ਸੀਂ ਜਿਹੜੇ ਸਰਹਿੰਦ ਦੀ ਯਾਤਰਾ ਕਰਕੇ ਮੁੜੇ ਸਨ। ਇਸ ਤਰ੍ਹਾਂ ਪਤਾ ਲਗਦਾ ਹੈ ਕਿ ਰੇਸ਼ਮ ਨੂੰ ਬੁਣਨ ਦੀ ਕਲਾ ਰੋਮਨ ਬਾਦਸ਼ਾਹਾਂ ਦੇ ਅਧੀਨ ਪੱਛਮੀ ਯੂਰਪ ਵਿਚ ਮੌਲਿਕ ਰੂਪ ਵਿਚ ਸਰਹਿੰਦ ਤੋਂ ਹੀ ਲਿਆਂਦੀ ਗਈ ਸੀ ਪਰ ਜਦੋਂ ਪੱਛਮੀ ਸਾਮਰਾਜ ਨੂੰ ਉਲਟਾ ਦਿੱਤਾ ਗਿਆ ਸੀ ਤਾਂ ਇਸ ਰਾਮ-ਰੌਲੇ ਸਮੇਂ ਇਹ ਕਲਾ ਗੁਆਚ ਗਈ ਸੀ। ਜੇਮਜ ਰੈਨਲ ਇਸ ਤੱਥ ਵਲ ਧਿਆਨ ਦਿਵਾਉਂਦਾ ਹੋਇਆ ਦਸਦਾ ਹੈ ਕਿ ਪਰੋਕੋਪੀਅਸ ਲਿਖਦਾ ਹੈ ਕਿ 16ਵੀਂ ਸਦੀ ਵਿਚ ਜਸਟੀਨੀਅਨ ਦੇ ਸਮੇਂ, ਰੇਸ਼ਮ ਸਰਹਿੰਦ ਦੇਸ਼ ਤੋਂ ਹੀ ਲਿਆਂਦਾ ਜਾਂਦਾ ਸੀ।[21]

ਤਾਰੀਖ-ਏ-ਨਾਸੀਰੀ ਦੇ ਅਨੁਸਾਰ ਸਾਰੇ ਸ਼ਹਿਰ ਵਿਚਕਾਰ ਇਕ ਮੁੱਖ ਚੌਂਕ ਸੀ। ਬਜ਼ਾਰ ਦੀਆਂ ਸਾਰੀਆਂ ਗਲੀਆਂ ਇਸ ਚੌਂਕ ਨੂੰ ਆ ਕੇ ਮਿਲਦੀਆਂ ਸਨ। ਸ਼ਹਿਰ ਦੇ ਤਕਰੀਬਨ ਬੀਹ ਮੁਹੱਲੇ ਸਨ। ਮੁਸਲਮਾਨਾਂ ਅਤੇ ਹਿੰਦੂਆਂ ਦੇ ਵੱਖ-ਵੱਖ ਮੁਹੱਲੇ ਸਨ। ਹਿੰਦੂਆਂ ਵਿਚੋਂ ਸੂਦ ਕਬੀਲਾ ਵੱਡੀ ਗਿਣਤੀ ਵਿਚ ਸੀ। ਇਹ ਸ਼ਾਹੂਕਾਰ, ਵਪਾਰੀ ਅਤੇ ਦੁਕਾਨਦਾਰ ਸਨ। ਇਹ ਪੈਸੇ ਲੈਣ-ਦੇਣ ਦਾ ਕੰਮ ਕਰਦੇ ਸਨ। ਸ਼ਹਿਰ ਦੇ ਆਲੇ-ਦੁਆਲੇ ਇਕ ਪੱਕੀ ਅਤੇ ਮਜ਼ਬੂਤ ਕੰਧ ਕੱਢੀ ਹੋਈ ਸੀ।

ਹੰਸਲੀ ਨਦੀ ਦਾ ਪਾਣੀ ਬੜਾ ਸਾਫ਼ ਹੁੰਦਾ ਸੀ। ਉਹ ਸਾਰਾ ਸਾਲ ਹੀ ਵਗਦੀ ਰਹਿੰਦੀ ਸੀ। ਮੀਹਾਂ ਵੇਲੇ ਇਹ ਪੂਰੀ ਭਰ ਕੇ ਚਲਦੀ ਸੀ। ਪਰ ਇਸ ਦਾ ਪਾਣੀ ਕੇਵਲ ਸਮਾਣੇ ਪਹੁੰਚ ਕੇ ਹੀ ਜ਼ਮੀਨ ਸਿੰਜਦਾ ਸੀ। ਸ਼ਹਿਰ ਵਿਚ ਇਸ ਦੇ ਕੰਢਿਆਂ ਤੇ ਬੜੀਆਂ ਹੀ ਆਲੀਸ਼ਾਨ ਹਵੇਲੀਆਂ ਬਣੀਆਂ ਹੋਈਆਂ ਸਨ। ਇਨ੍ਹਾਂ ਹਵੇਲੀਆਂ ਦੀ ਦਿੱਲੀ ਅਤੇ ਕਾਬੁਲ ਤਕ ਵੀ ਚਰਚਾ ਹੁੰਦੀ ਸੀ। ਸਰਹਿੰਦ ਵਿਚ ਸ਼ਹਿਰੀ ਜ਼ਮੀਨ ਦਾ ਭਾਅ ਦਿੱਲੀ ਨਾਲੋਂ ਦੁੱਗਣਾ ਸੀ।

ਇਸ ਤਰ੍ਹਾਂ ਅਕਬਰ ਦੇ ਸਮੇਂ ਸਰਹਿੰਦ ਨੇ ਬੜੀ ਹੀ ਖੁਸ਼ਹਾਲੀ ਅਤੇ ਬੁਲੰਦੀਆਂ ਨੂੰ ਛੂਹਣ ਵਾਲੀ ਸ਼ਾਨ ਦੇਖੀ ਸੀ। ਇਹ ਸ਼ਾਨ ਅਤੇ ਖੁਸ਼ਹਾਲੀ ਜਹਾਂਗੀਰ ਦੇ ਸਮੇਂ ਵੀ ਕਾਇਮ ਰਹੀ ਸੀ। ਜਹਾਂਗੀਰ ਆਪਣੇ ਪਿਤਾ ਅਕਬਰ ਦੀ ਮੌਤ (1604 ਈ.) ਤੋਂ ਬਾਅਦ ਬਾਦਸ਼ਾਹ ਬਣਿਆ। ਜਹਾਂਗੀਰ ਦੇ ਮੁੱਢਲੇ ਸਾਲ ਰਾਜਨੀਤਕ ਤੌਰ ਤੇ ਅਸਥਿਰਤਾ ਅਤੇ ਰੁਝੇਵਿਆਂ ਵਾਲੇ ਸਨ। ਇਸ ਲਈ ਉਹ ਆਪਣੀ ਪਹਿਲੀ ਫੇਰੀ ਸਮੇਂ ਜਦੋਂ ਕਿ ਉਹ ਆਪਣੇ ਹੀ ਪੁੱਤਰ ਖੁਸਰੋ ਦਾ ਪਿੱਛਾ ਕਰਦਾ ਪੰਜਾਬ ਵਿਚ ਆਇਆ ਸੀ,

ਸਰਹਿੰਦ ਸ਼ਹਿਰ ਵੱਲ ਕੋਈ ਧਿਆਨ ਨਹੀਂ ਦੇ ਸਕਿਆ। ਪਰ ਜਦੋਂ ਉਹ 1619 ਈ. ਵਿਚ ਪੰਜਾਬ ਵਿਚ ਆਇਆ ਤਾਂ ਉਸ ਦਾ ਉਤਾਰਾ ਸਰਹਿੰਦ ਵਿਚ ਹੀ ਸੀ। ਉਹ ਸਰਹਿੰਦ ਦੇ ਬਾਗਾਂ ਨੂੰ ਦੇਖ ਕੇ ਇਤਨਾ ਪਰਭਾਵਤ ਹੋਇਆ ਸੀ ਕਿ ਉਸ ਨੇ ਬਾਗਬਾਨੀ ਵਿਚ ਇਕ ਮਾਹਿਰ ਅਧਿਕਾਰੀ ਖਵਾਜਾ ਵੈਸੀ ਨੂੰ ਇਨ੍ਹਾਂ ਬਾਗਾਂ ਦਾ ਇੰਚਾਰਜ ਬਣਾ ਦਿਤਾ ਸੀ। ਉਸ ਨੂੰ ਆਦੇਸ਼ ਦਿੱਤੇ ਗਏ ਸਨ ਕਿ ਉਹ ਬਾਗਾਂ ਵਿਚੋਂ ਪੁਰਾਣੇ ਦਰੱਖਤਾਂ ਨੂੰ ਕਢਵਾ ਦੇਵੇ ਅਤੇ ਵਧੀਆਂ ਤੋਂ ਵਧੀਆਂ ਫਲਾਂ ਵਾਲੇ ਦਰੱਖਤ ਲਿਆ ਕੇ ਲਗਵਾਵੇ। ਉਸ ਨੇ ਹੰਸਲਾ ਨਦੀ ਨੂੰ ਵੀ ਸਾਫ ਕਰਵਾਉਣ ਦੇ ਆਦੇਸ਼ ਦਿਤੇ। ਉਸ ਨੇ (ਸ਼ਾਹੀ ਬਾਗ ਜਾਂ ਬਾਗ–ਏ–ਹਾਫ਼ਜ਼ੀ) ਵਿਚ ਨਵੀਂ ਤਕਨੀਕ ਵਾਲੇ ਗੁਸ਼ਲਖਾਨੇ ਬਣਾਵਏ।[22] ਇਨ੍ਹਾਂ ਗੁਸ਼ਲਖਾਨਿਆਂ ਵਿਚ ਪਾਣੀ ਨੂੰ ਠੰਡਾ ਅਤੇ ਗਰਮ ਰੱਖਣ ਦੀ ਪੂਰੀ ਪਰਣਾਲੀ ਸੀ। ਗੁਸ਼ਲਖਾਨੇ ਦੇ ਸਾਰੇ ਕਮਰਿਆਂ ਵਿਚ ਅਤੇ ਇਸ ਦੇ ਬਸਤਰ ਬਦਲਣ ਵਾਲੇ ਕਮਰਿਆਂ ਵਿਚ ਦੋਵੇਂ ਪਾਣੀ ਜ਼ਮੀਨਦੋਜ਼ ਪਾਈਪਾਂ ਰਾਹੀਂ ਪਹੁੰਚਦੇ ਸੀ।[23] ਇਸੇ ਤਰ੍ਹਾਂ ਉਸ ਨੇ ਇਸ ਤਰ੍ਹਾਂ ਦੇ ਭਵਨ ਉਸਾਰਨ ਦਾ ਵੀ ਆਦੇਸ਼ ਦਿਤਾ ਸੀ ਜਿਨ੍ਹਾਂ ਨੂੰ ਕੁਦਰਤੀ ਤਰੀਕੇ ਅਨੁਸਾਰ ਗਰਮੀਆਂ ਵਿਚ ਠੰਡਾ ਰੱਖਿਆ ਜਾ ਸਕਦਾ ਸੀ। ਅਜਿਹੇ ਭਵਨ ਨੂੰ ਸਰਦਖਾਨਾ ਕਿਹਾ ਜਾਦਾ ਸੀ। ਉਪਰ ਬਿਆਨ ਕੀਤੇ ਗੁਸ਼ਲਖਾਨੇ ਅਤੇ ਸਰਦਖਾਨੇ ਦੇ ਹੁਣ ਵੀ ਖੰਡਰਾਤ ਖੜ੍ਹੇ ਹਨ। ਇਨ੍ਹਾ ਖੰਡਰਾਤਾਂ ਤੋਂ ਵੀ ਕਾਫ਼ੀ ਕੁਝ ਦੇਖਿਆ ਤੇ ਪਰਖਿਆ ਜਾ ਸਕਦਾ ਹੈ।

1620 ਈ. ਵਿਚ ਜਹਾਂਗੀਰ ਸਰਹਿੰਦ ਪਹੁੰਚਿਆ ਸੀ। ਇਸ ਸਮੇਂ ਉਸ ਨੇ ਆਪਣੀ ਰਿਹਾਇਸ਼ ਸ਼ਾਹੀ ਬਾਗ (ਆਮ-ਖਾਸ ਬਾਗ) ਵਿਚ ਹੀ ਕੀਤੀ। ਉਹ ਕਈ ਦਿਨ ਲਗਾਤਾਰ ਬਾਗ ਦੇ ਦੁਆਲੇ ਹੀ ਘੁੰਮਦਾ ਰਿਹਾ ਸੀ। ਉਹ ਹਰ ਦਰੱਖਤ ਅਤੇ ਬੂਟੇ ਨੂੰ ਨੇੜਿਓਂ ਹੋ ਕੇ ਦੇਖਦਾ ਸੀ। ਇਸ ਵਾਰ ਉਸ ਨੇ ਬਾਗ ਦੇ ਵਿਚ ਇਕ ਤਲਾਅ ਖੁਦਵਾਇਆ। ਇਹ 120 ਗਜ਼ ਲੰਮਾ ਅਤੇ 110 ਗਜ਼ ਚੌੜਾ ਸੀ। ਇਸ ਨੂੰ ਭਰਨ ਲਈ ਹੰਸਲੀ ਨਦੀ ਦਾ ਪਾਣੀ ਇਸ ਵਿਚ ਪਾਇਆ ਗਿਆ ਸੀ। ਸ਼ਾਹੀ ਬਾਗ ਦੀ ਸਿੰਜਾਈ ਵਾਸਤੇ ਬਾਗ ਦੇ ਚਾਰੇ ਕੋਨਿਆਂ ਤੇ ਵੱਡੇ–ਵੱਡੇ ਖੂਹ ਲਗਵਾਏ ਗਏ ਸਨ। ਇਨ੍ਹਾਂ ਖੂਹਾਂ ਵਿਚੋਂ ਬੋਕਿਆਂ ਨਾਲ ਪਾਣੀ ਕੱਢਿਆ ਜਾਂਦਾ ਸੀ। ਸ਼ਾਹੀ ਬਾਗ ਦੇ ਦੁਆਲੇ ਪੱਕੀ ਦੀਵਾਰ ਕਢਵਾਈ ਗਈ ਸੀ। ਇਸ ਦੀਵਾਰ ਵਿਚ ਚਾਰ ਦਰਵਾਜ਼ੇ ਰੱਖੇ ਗਏ ਸਨ। ਇਸ ਸ਼ਾਹੀ ਬਾਗ ਵਿਚ ਤਲਾਅ ਤੇ ਮਹਿਲਾਂ ਤੋਂ ਇਲਾਵਾ ਸ਼ਾਹੀ ਤਬੇਲਾ ਅਤੇ ਹੋਰ ਨੌਕਰਾਂ ਦੇ ਕੁਆਰਟਰ ਵੀ ਬਣੇ ਹੋਏ ਸਨ।

ਜਹਾਂਗੀਰ ਦੇ ਸਮੇਂ ਸਰਹਿੰਦ ਦੀ ਖੁਸ਼ਹਾਲੀ ਅਤੇ ਸ਼ਾਨ–ਸ਼ੌਕਤ ਦੇ ਨਾਲ ਨਾਲ ਸਰਹਿੰਦ ਵਿਚ ਹੀ ਇਕ ਹੋਰ ਐਸੀ ਸੰਸਥਾ ਵੀ ਉਭਰ ਰਹੀ ਸੀ ਜਿਸ ਨੇ ਆਪਣੀ ਕੱਟੜਤਾ ਅਤੇ ਗੈਰ ਮੁਸਲਮਾਨੀ ਫਿਰਕਿਆਂ ਪਰੱਤੀ ਫਿਰਕੂ ਨਫਰਤ ਫੈਲਾ ਕੇ ਸਰਹਿੰਦ ਦੀ ਸਰਬ–ਸਾਂਝੀਵਾਲਤਾ, ਖੁਸ਼ਹਾਲੀ ਅਤੇ ਸ਼ਾਹੀ ਸ਼ਾਨ–ਸ਼ੌਕਤ ਨੂੰ ਨਾ ਹੀ ਸਿਰਫ ਸੱਟ ਹੀ ਮਾਰੀ ਸੀ ਸਗੋਂ ਇਸ ਦੀ ਮੁਕੰਮਲ ਬਰਬਾਦੀ ਦੇ ਬੀਜ ਵੀ ਬੋ ਦਿਤੇ ਸਨ। ਮੁਸਲਮਾਨਾਂ ਦਾ ਇਹ ਨਕਸ਼ਬੰਦੀ ਸਿਲਸਿਲਾ ਸਥਾਪਤ ਤਾਂ ਭਾਵੇਂ ਖਵਾਜਾ ਬਾਕੀਬਿੱਲਾ ਦੀ ਅਗਵਾਈ ਹੇਠ ਦਿੱਲੀ ਵਿਚ ਹੋਇਆ ਸੀ।[24] ਇਸ ਦਾ ਪੱਕਾ ਮੱਤ ਸੀ ਕਿ ਸ਼ਾਹੀ ਦਰਬਾਰ ਨਾਲ ਮੇਲ–ਮਿਲਾਪ ਰੱਖ ਕੇ ਹੀ ਇਸਲਾਮ ਨੂੰ ਹਿੰਦੁਸਤਾਨ ਵਿਚ ਫੈਲਾਇਆ ਜਾ ਸਕਦਾ ਹੈ।[25] ਅਕਬਰ ਦਾ ਪਰਸਿੱਧ ਜਰਨੈਲ ਮੁਰਤਜ਼ਾ ਖਾਨ–ਸ਼ੇਖ ਫ਼ਰੀਦ ਇਸ ਮੱਤ ਦਾ ਪੱਕਾ ਪੈਰੋਕਾਰ ਸੀ। ਜਦੋਂ 1604 ਵਿਚ ਅਕਬਰ ਦੀ ਮੌਤ ਬਾਅਦ ਜਹਾਂਗੀਰ ਬਾਦਸ਼ਾਹ ਬਣਿਆ ਤਾਂ ਇਹ ਮੁਰਤਜ਼ਾ ਖਾਨ ਉਸ ਦਾ ਸਭ ਤੋਂ ਵੱਡਾ ਹਮਾਇਤੀ ਸੀ। ਜਹਾਂਗੀਰ ਦੇ ਰਾਜ ਦੀ ਸਾਰੀ ਸ਼ਕਤੀ ਇਸ ਦੇ ਹੱਥ ਵਿਚ ਸੀ।

ਖ਼ਵਾਜਾ ਬਾਕੀਬਿੱਲਾ ਦੀ 1603 ਈ. ਵਿਚ ਹੋਈ ਮੌਤ ਤੋਂ ਬਾਅਦ ਸ਼ੇਖ ਅਹਿਮਦ ਸਰਹਿੰਦੀ ਇਸ ਸਿਲਸਿਲੇ ਦਾ ਨੇਤਾ ਬਣਿਆ। ਇਸ ਦਾ ਜਨਮ ਸਰਹਿੰਦ ਵਿਚ ਹੀ 26 ਜੂਨ, 1564 ਨੂੰ ਹੋਇਆ ਸੀ। ਇਸ ਦਾ ਵਿਆਹ ਥਾਨੇਸਰ ਦੇ ਰਈਸ ਸ਼ੇਖ-ਸੁਲਤਾਨ ਦੀ ਸ਼ਹਿਜਾਦੀ ਨਾਲ ਹੋਇਆ ਸੀ। ਇਸ ਵਿਆਹ ਵਿਚ ਇਸ ਨੂੰ ਬਹੁਤ ਧਨ ਪਰਾਪਤ ਹੋਇਆ ਸੀ। ਇਸ ਨਾਲ ਇਹ ਸਰਹਿੰਦ ਵਿਚ ਹੀ ਆਪਣੀ ਪੱਕੀ ਹਵੇਲੀ ਪਾ ਕੇ ਉਥੇ ਹੀ ਕੇਂਦਰ ਬਣਾ ਕੇ ਬੈਠ ਗਿਆ ਸੀ। ਉਸ ਥਾਂ ਤੇ ਬਾਅਦ ਵਿਚ ਸਰਹਿੰਦ ਦੇ ਰੋਜ਼ਾ-ਸਰੀਫ਼ ਦੀ ਉਸਾਰੀ ਕੀਤੀ ਸੀ।[26] ਇਸ ਨੇ ਮੁਰਤਜ਼ਾ ਖ਼ਾਨ ਦੇ ਰਾਹੀਂ ਪੰਜਾਬ ਵਿਚ ਗੈਰ-ਮੁਸਲਮਾਨੀ ਫਿਰਕੇ ਦੇ ਖਿਲਾਫ਼ ਇਕ ਬਹੁਤ ਤਕੜਾ ਜਹਾਦ ਸ਼ੁਰੂ ਕਰਵਾਇਆ ਸੀ। ਗੁਰੂ ਅਰਜਨ ਦੇਵ ਜੀ ਇਸ ਜਹਾਦ ਦਾ ਪਰਮੁੱਖ ਨਿਸ਼ਾਨਾ ਸਨ। ਉਨ੍ਹਾਂ ਨੂੰ ਸ਼ੇਖ ਅਹਿਮਦ ਸਰਹਿੰਦੀ ਦੀ ਚੁੱਕ ਨਾਲ ਅਤੇ ਮੁਰਤਜ਼ਾ ਖਾਨ ਦੀ ਮਦਦ ਨਾਲ ਜਹਾਂਗੀਰ ਵਲੋਂ ਅਤੀ ਦਰਦਨਾਕ ਤਸੀਹਿਆ ਦੁਆਰਾ ਸ਼ਹੀਦ ਕਰਵਾਇਆ ਗਿਆ ਸੀ।

ਗੁਰੂ ਤੇਗ ਬਹਾਦਰ ਜੀ ਦੀ ਸ਼ਹਾਦਤ ਲਈ ਅਤੇ ਗੁਰੂ ਗੋਬਿੰਦ ਸਿੰਘ ਜੀ ਦੇ ਦੋ ਨਾਬਾਲਗ ਬੱਚਿਆਂ ਦੀ ਸ਼ਹਾਦਤ ਲਈ ਵੀ ਇਹੀ ਨਕਸ਼ਬੰਦੀ ਸਿਲਸਿਲਾ ਜ਼ਿੰਮੇਵਾਰ ਸੀ। ਇਨ੍ਹਾਂ ਹੀ ਜ਼ੁਲਮਾਂ ਨੇ ਸਰਹਿੰਦ ਦੇ ਹਾਕਮਾਂ ਪਰੱਤੀ ਸਿੱਖਾਂ ਦੇ ਮਨ ਵਿਚ ਨਫ਼ਰਤ ਭਰ ਦਿਤੀ ਸੀ। ਹਾਕਮਾ ਪਰੱਤੀ ਇਹ ਨਫ਼ਰਤ ਆਖਰ ਸਰਹਿੰਦ ਸ਼ਹਿਰ ਪਰੱਤੀ ਵੀ ਹੋ ਗਈ ਸੀ। ਨਤੀਜਾ ਇਸ ਦਾ ਇਹ ਹੋਇਆ ਕਿ ਸਿੱਖ ਸਰਹਿੰਦ ਨੂੰ 'ਗੁਰੂ ਮਾਰੀ ਸਰਹਿੰਦ' ਸਮਝਣ ਲਗ ਪਏ ਸਨ। ਅੱਗੇ ਜਾ ਕੇ ਪਤਾ ਲੱਗੇਗਾ ਕਿ ਸਰਹਿੰਦ ਪਰੱਤੀ ਸਿੱਖਾਂ ਦੀ ਇਹ ਨਫ਼ਰਤ ਸਰਹਿੰਦ ਦੀ ਬਰਬਾਦੀ ਦਾ ਇਕੋ-ਇਕ ਕਾਰਨ ਬਣ ਗਈ ਸੀ। ਪਰ ਇਸ ਤੋਂ ਪਹਿਲਾਂ ਅਜੇ ਸਰਹਿੰਦ ਦੇ ਹੋਰ ਹੋਏ ਵਿਕਾਸ ਦੀ ਗੱਲ ਕਰਦੇ ਹਾਂ।

ਮੁਗਲ ਬਾਦਸ਼ਾਹ ਸ਼ਾਹ ਜ਼ਹਾਨ ਦੇ ਸਰਹਿੰਦ ਸ਼ਹਿਰ ਨਾਲ ਲਗਾਓ ਦੀ ਗੱਲ ਕੀਤੇ ਬਿਨਾਂ ਸਰਹਿੰਦ ਦਾ ਵਰਨਣ ਅਧੂਰਾ ਹੀ ਰਹਿੰਦਾ ਹੈ। ਇਸ ਬਾਦਸ਼ਾਹ ਦਾ ਵੈਸੇ ਤਾਂ ਸਾਰਾ ਹੀ ਸਮਾਂ ਸਮੁੱਚੇ ਹਿੰਦੁਸਤਾਨ ਲਈ ਖੁਸ਼ਹਾਲੀ ਅਤੇ ਵਿਕਾਸ ਦਾ ਸਮਾਂ ਸੀ। ਇਸ ਖੁਸ਼ਹਾਲੀ ਅਤੇ ਵਿਕਾਸ ਵਿਚੋਂ ਕੁਝ ਹਿੱਸਾ ਸਰਹਿੰਦ ਨੂੰ ਵੀ ਪਰਾਪਤ ਹੋਇਆ ਸੀ। ਅਬਦੁਲ ਹਮੀਦ ਲਾਹੌਰੀ ਦੀ ਲਿਖਤ *ਪਾਦਸ਼ਾਹਨਾਮਾ*[27] ਵਿਚ ਸ਼ਾਹ ਜਹਾਨ ਦੇ ਰੋਜ਼ਾਨਾ ਦੇ ਬਿਰਤਾਂਤ ਦਰਜ ਹਨ। ਇਸ ਲਿਖਤ ਵਿਚ ਸਰਹਿੰਦ ਦੇ ਵੇਰਵੇ ਵੀ ਆਏ ਹਨ। ਇਨ੍ਹਾਂ ਅਨੁਸਾਰ ਬਾਦਸ਼ਾਹ ਸ਼ਾਹ ਜਹਾਨ ਨੇ ਸਰਹਿੰਦ ਦੀ ਕੁਲ ਪੰਜ ਵਾਰ ਯਾਤਰਾ ਕੀਤੀ। ਪਹਿਲੀ ਯਾਤਰਾ 1628ਈ. ਵਿਚ ਕੀਤੀ ਗਈ ਸੀ। ਇਸ ਸਮੇਂ ਸ਼ਾਹ ਜਹਾਨ ਇਥੇ ਛੇ ਦਿਨ ਰਿਹਾ ਸੀ। ਉਸ ਦਾ ਉਤਾਰਾ ਆਮ-ਖਾਸ ਬਾਗ ਵਿਚ ਸੀ ਜਿਸ ਨੂੰ ਉਸ ਸਮੇਂ ਸ਼ਾਹੀ ਬਾਗ ਦੇ ਨਾਲ ਨਾਲ ਬਾਗ-ਏ-ਹਾਫ਼ਜ਼ੀ ਵੀ ਕਿਹਾ ਜਾਂਦਾ ਸੀ। ਜਿਹੜਾ ਤਲਾਅ ਪਹਿਲਾਂ ਜਹਾਂਗੀਰ ਨੇ ਖੁਦਵਾਇਆ ਸੀ ਉਸ ਨੂੰ ਅਜੇ ਤਕ ਪੂਰੀ ਤਰ੍ਹਾਂ ਪਾਣੀ ਨਾਲ ਭਰਿਆ ਨਹੀਂ ਗਿਆ ਸੀ। ਸ਼ਾਹ ਜਹਾਨ ਨੇ ਹੰਸਲੀ ਨਦੀ ਦੇ ਪਿੱਛੋਂ ਤੋਂ ਨਹਿਰ ਕਢਵਾ ਕੇ ਇਸ ਵਿਚ ਪਾਣੀ ਪੁਆਇਆ ਅਤੇ ਤਲਾਅ ਨੂੰ ਪੂਰਾ ਭਰਵਾਇਆ। ਇਸ ਤੋਂ ਇਲਾਵਾ ਉਸ ਨੇ ਇਥੇ ਕੁਝ ਇਮਾਰਤਾਂ ਜਿਵੇਂ ਕਿ ਖੁਵਾਬਗ਼ਾਹ ਅਤੇ ਬਰਾਂਡਿਆਂ ਤੇ ਬਾਲਕੋਨੀਆਂ ਵਾਲਾ ਇਕ ਸ਼ਾਹੀ ਮਹਿਲ ਵੀ ਤਾਮੀਰ ਕਰਵਾਇਆ ਸੀ। ਇਨ੍ਹਾਂ ਇਮਾਰਤਾਂ ਨੂੰ ਛੇਤੀ ਪੂਰਾ ਕਰਨ ਲਈ ਸਰਹਿੰਦ ਦੇ ਹੀ ਕਰੋੜੀ ਮੀਰ ਅਲੀ ਅਕਬਰ ਦੀ ਡਿਊਟੀ ਲਗਾਈ ਗਈ ਸੀ। ਮਹਿਲ ਕਿਵੇਂ ਬਣਵਾਉਣੇ

ਹਨ, ਇਨ੍ਹਾਂ ਵਿਚ ਤਾਕੀਆਂ ਅਤੇ ਦਰਵਾਜ਼ੇ ਕਿਵੇਂ ਰੱਖਣੇ ਹਨ ਅਤੇ ਬਾਲਕੋਨੀਆਂ ਤੇ ਬਨੇਰੇ ਕਿਵੇਂ ਬਣਵਾਉਣੇ ਹਨ, ਇਹ ਸਭ ਤਰ੍ਹਾਂ ਦੀਆਂ ਹਦਾਇਤਾਂ ਬਾਦਸ਼ਾਹ ਜਾਣ ਸਮੇਂ ਦੇ ਕੇ ਗਿਆ ਸੀ। ਉਸ ਨੇ ਬਾਗ ਵਿਚਲੇ ਦਰੱਖਤਾਂ ਦੀ ਵਿਸ਼ੇਸ਼ ਕਿਸਮ ਦੀ ਤਰਤੀਬ ਲਈ ਵੀ ਕਈ ਹਦਾਇਤਾਂ ਕੀਤੀਆਂ ਸਨ।

ਇਸੇ ਹੀ ਯਾਤਰਾ ਦੌਰਾਨ ਸਰਹਿੰਦ ਦੇ ਪਰਬੰਧ ਵਿਚ ਕੁਝ ਤਬਦੀਲੀਆਂ ਕੀਤੀਆਂ ਗਈਆਂ ਸਨ। ਪਹਿਲਾਂ ਸਰਹਿੰਦ ਦੇ ਸੂਬੇਦਾਰ ਕੋਲ ਹੀ ਦੀਵਾਨ, ਅਮੀਨ ਅਤੇ ਫੌਜਦਾਰੀ ਦੀਆਂ ਸਾਰੀਆਂ ਸ਼ਕਤੀਆਂ ਹੁੰਦੀਆਂ ਸਨ। ਸ਼ਾਹ ਜਹਾਨ ਨੇ ਇਸ ਸਮੇਂ ਇਨ੍ਹਾਂ ਤਿੰਨਾਂ ਸ਼ਕਤੀਆਂ ਨੂੰ ਨਿਖੇੜ ਕੇ ਦੀਵਾਨ ਤੇ ਅਮੀਨ ਅਲੱਗ ਅਤੇ ਫੌਜਦਾਰ ਅਲੱਗ ਕਰ ਦਿਤੇ ਸਨ। ਨਵਾਂ ਪਰਬੰਧ ਕਰਨ ਤੋਂ ਪਹਿਲਾਂ ਮਾਜ਼-ਉਲ-ਮੁਲਕ ਸਰਹਿੰਦ ਦਾ ਸੂਬੇਦਾਰ ਸੀ। ਅਰਥਾਤ ਉਹ ਤਿੰਨੇ ਹੀ ਤਾਕਤਾਂ (ਦੀਵਾਨ, ਆਮੀਨ ਅਤੇ ਫੌਜਦਾਰ) ਦਾ ਮਾਲਕ ਸੀ। ਉਸ ਨੂੰ ਹਟਾ ਕੇ ਗੁਜਰਾਤ ਦੇ ਆਮੀਨ ਨਾਂ ਦੇ ਇਕ ਅਧਿਕਾਰੀ ਜਿਸ ਨੂੰ ਦਾਰੋਗਾ-ਏ- ਕਿਰਕਰਾਤ ਕਿਹਾ ਜਾਂਦਾ ਸੀ, ਸਰਹਿੰਦ ਦਾ ਦੀਵਾਨ ਅਤੇ ਆਮੀਨ ਨਿਯੁਕਤ ਕੀਤਾ ਸੀ। ਮੀਰ ਅਲੀ ਅਕਬਰ ਨੂੰ ਸਰਹਿੰਦ ਦਾ ਫੌਜਦਾਰ ਨਿਯੁਕਤ ਕੀਤਾ ਗਿਆ ਸੀ। [28]

ਸ਼ਾਹ ਜਹਾਨ ਨੇ ਇਥੇ ਬਹੁਤ ਅੱਛੇ-ਅੱਛੇ ਸ਼ਿਕਾਰੀ ਜਾਨਵਰਾਂ ਅਤੇ ਪੰਛੀਆਂ ਦਾ ਚਿੜੀਆ ਘਰ ਵੀ ਖੁਲ੍ਹਵਾਇਆ ਸੀ। ਸ਼ਿਕਾਰੀ ਜਾਨਵਰਾਂ ਅਤੇ ਪੰਛੀਆਂ ਦੀ ਇਥੇ ਪਾਲਣਾ ਪੋਸ਼ਣਾ ਵੀ ਕੀਤੀ ਜਾਂਦੀ ਸੀ ਅਤੇ ਇਨ੍ਹਾਂ ਨੂੰ ਸ਼ਿਕਾਰ ਮਾਰਨ ਦੀ ਸਿਖਿਆ ਵੀ ਦਿਤੀ ਜਾਂਦੀ ਸੀ। ਦਿੱਲੀ ਪਹੁੰਚ ਕੇ ਸ਼ਾਹ ਜਹਾਨ ਨੇ ਇਥੋਂ ਕੁਝ ਸ਼ਿਕਾਰੀ ਜਾਨਵਰ ਅਤੇ ਪੰਛੀ ਵੀ ਮੰਗਵਾਏ ਸਨ।

1630 ਵਿਚ ਸ਼ਾਹ ਜਹਾਨ ਦੂਜੀ ਵਾਰ ਫਿਰ ਇਥੇ ਆਇਆ। ਇਸ ਵਾਰ ਉਸ ਨੇ ਆ ਕੇ ਦੇਖਿਆ ਕਿ ਸੂਬੇਦਾਰ ਦੀਆਂ ਤਾਕਤਾਂ ਦੀ ਜਿਹੜੀ ਵੰਡ ਉਸ ਨੇ ਪਹਿਲੀ ਯਾਤਰਾ ਵੇਲੇ ਕੀਤੀ ਸੀ ਉਸ ਨੂੰ ਫਿਰ ਤੋਂ ਇਕੋ ਅਧਿਕਾਰੀ ਵਿਚ ਸੰਮਿਲਤ ਕਰ ਦਿਤਾ ਗਿਆ ਸੀ ਕਿਉਂਕਿ ਤਾਕਤਾਂ ਦੀ ਇਹ ਵੰਡ ਠੀਕ ਤਰੀਕੇ ਨਾਲ ਕੰਮ ਨਹੀਂ ਕਰ ਸਕਦੀ ਸੀ। ਤਿੰਨੋਂ ਤਾਕਤਾਂ ਸੰਮਿਲਤ ਕਰਕੇ ਪਹਿਲੀ ਵਾਰ ਇਕ ਸਥਾਨਕ ਹਿੰਦੂ ਧਨਾਢ ਅਧਿਕਾਰੀ ਸੇਠ ਟੋਡਰ ਮੱਲ ਨੂੰ ਸੂਬੇਦਾਰ ਬਣਾਇਆ ਗਿਆ। ਉਹ ਦੀਵਾਨ ਵੀ ਸੀ, ਆਮੀਨ ਵੀ ਸੀ ਅਤੇ ਫੌਜਦਾਰ ਵੀ ਸੀ। ਸੇਠ ਟੋਡਰ ਮੱਲ ਜਿੱਥੇ ਬੜਾ ਅਮੀਰ ਆਦਮੀ ਸੀ, ਉਥੇ ਉਹ ਵੱਡੇ ਵੱਡੇ ਦੀਵਾਨੀ ਆਹੁਦਿਆਂ ਉਪਰ ਵੀ ਰਹਿ ਚੁੱਕਿਆ ਸੀ ਅਤੇ ਆਪਣੀ ਇਮਾਨਦਾਰੀ ਅਤੇ ਪਰਬੀਨਤਾ ਦੀ ਧਾਂਕ ਬਿਠਾ ਚੁੱਕਿਆ ਸੀ। ਉਸ ਨੇ ਸਮੁੱਚੇ ਸਰਹਿੰਦ ਪਰਾਂਤ ਦਾ ਪਰਬੰਧ ਇਤਨੀ ਲਗਨ ਅਤੇ ਪਰਬੀਨਤਾ ਨਾਲ ਕੀਤਾ ਕਿ ਬਾਦਸ਼ਾਹ ਜਿੰਨੀ ਵਾਰ ਵੀ ਸਰਹਿੰਦ ਆਇਆ ਸੀ ਉਤਨੀ ਵਾਰ ਹੀ ਇਸ ਨੇ ਬਾਦਸ਼ਾਹ ਕੋਲੋਂ ਇਨਾਮ ਪਰਾਪਤ ਕੀਤੇ ਸਨ। [29]

1631-32 ਵਿਚ ਜਦੋਂ ਬਾਦਸ਼ਾਹ ਤੀਜੀ ਵਾਰ ਸਰਹਿੰਦ ਆਇਆ ਤਾ ਉਸ ਨੇ ਸੇਠ ਟੋਰਡ ਮੱਲ ਦੇ ਪਰਬੰਧ ਤੋਂ ਖੁਸ਼ ਹੋ ਕੇ ਲੱਖੀ ਜੰਗਲ ਦੀ ਫੌਜਦਾਰੀ ਵੀ ਉਸ ਨੂੰ ਸੌਂਪ ਦਿਤੀ ਸੀ। ਇਸੇ ਹੀ ਸਾਲ ਇਕ ਹੋਰ ਮੌਕੇ ਤੇ ਉਸ ਨੂੰ ਇਕ ਕੀਮਤੀ ਖਿੱਲਤ, ਇਕ ਸੁੰਦਰ ਘੋੜਾ ਅਤੇ ਇਕ ਹੀਰੇ-ਜਵਾਹਰਾਤ ਜੜਿਆ ਹਾਥੀ ਇਨਾਮ ਵਜੋਂ ਦਿਤੇ ਗਏ ਸਨ। ਇਸ ਨਿਪੁੰਨ ਅਤੇ ਧਰਮ-ਨਿਰਪੱਖ ਅਧਿਕਾਰੀ ਦੇ ਪਰਬੰਧ ਹੇਠ ਸਰਹਿੰਦ ਨੇ ਇਤਨਾ ਵਿਕਾਸ ਕੀਤਾ ਸੀ ਕਿ ਬਾਦਸ਼ਾਹ ਜਦੋਂ ਇਕ ਹੋਰ ਯਾਤਰਾ ਦੌਰਾਨ 1634 ਵਿਚ ਸਰਹਿੰਦ ਪਹੁੰਚਿਆ ਤਾਂ ਉਸ ਨੇ ਅਤੀ ਪਰਸੰਨ ਹੋ ਕੇ ਸੇਠ ਟੋਡਰ ਮੱਲ ਨੂੰ ਇਕ ਹਜ਼ਾਰ ਜ਼ਾਤ ਤੇ ਇਕ

ਹਜ਼ਾਰ ਸਵਾਰ (ਦੋ ਆਸਪਾ ਤੇ ਛੇ ਆਸਪਾ) ਦਾ ਮਨਸਬ ਬਖਸ਼ਿਆ ਸੀ। 1635 ਵਿਚ ਉਸ ਨੂੰ 2500 ਜ਼ਾਤ ਅਤੇ 2500 ਸਵਾਰ (ਦੋ ਆਸਪਾ ਅਤੇ ਛੇ ਆਸਪਾ) ਦਾ ਮਨਸਬ ਹੋਰ ਜੋੜ ਦਿਤਾ ਸੀ।

ਸਰਹਿੰਦ ਸ਼ਹਿਰ ਦੇ ਸਮੁੱਚੇ ਇਤਿਹਾਸ ਵਿਚ ਸ਼ਾਹ ਜਹਾਨ ਦਾ ਸਮਾਂ ਸਭ ਤੋਂ ਵੱਧ ਅਮਨ-ਸ਼ਾਂਤੀ ਅਤੇ ਖੁਸ਼ਹਾਲੀ ਦਾ ਸਮਾਂ ਸੀ। ਇਸ ਸਮੁੱਚੇ ਸਮੇਂ ਵਿਚ ਇਕ ਵਾਰ ਵੀ ਸਰਹਿੰਦ ਲੜਾਈ ਦਾ ਮੈਦਾਨ ਨਹੀਂ ਬਣਿਆ ਸਗੋਂ ਇਥੇ ਆਲੀਸ਼ਾਨ ਤੋਂ ਆਲੀਸ਼ਾਨ ਇਮਾਰਤਾਂ ਉਸਰੀਆਂ ਅਤੇ ਵਧੀਆਂ ਤੋਂ ਵਧੀਆਂ ਦਰੱਖਤ ਲਿਆ ਕੇ ਲਗਾਏ ਗਏ ਸਨ। ਸਰਹਿੰਦ ਸ਼ਹਿਰ ਤੋਂ ਛੇ-ਛੇ ਮੀਲ ਦੂਰ ਤੱਕ ਬਾਗ ਹੀ ਬਾਗ ਸਨ। ਇਕ-ਇਕ ਬਾਗ ਇਕ-ਇਕ ਮੀਲ ਦੀ ਲੰਬਾਈ ਤੱਕ ਚਲਿਆ ਗਿਆ ਸੀ। ਵਧੀਆ ਤੋਂ ਵਧੀਆ ਨਸਲ ਦਾ ਸ਼ਿਕਾਰੀ ਜਾਨਵਰ ਅਤੇ ਪੰਛੀ ਇਥੇ ਪਾਲਿਆ ਜਾਂਦਾ ਸੀ। ਸਭ ਤੋਂ ਵੱਧ ਕੇ ਜੋ ਗੱਲ ਹੋਈ ਸੀ ਅਤੇ ਜਿਸ ਨੇ ਸਰਹਿੰਦ ਸ਼ਹਿਰ ਨਾਲ ਹਰ ਬੰਦੇ ਦੇ ਜਜ਼ਬਾਤਾਂ ਨੂੰ ਜੋੜ ਦਿਤਾ ਸੀ ਉਹ ਸੀ ਸੇਠ ਟੋਡਰ ਮੱਲ ਦਾ ਇਥੋਂ ਦਾ ਅਧਿਕਾਰੀ ਹੋਣਾ। ਉਹ ਹਿੰਦੂ ਸੇਠ ਸੀ। ਉਸ ਦੇ ਪਰਬੰਧ ਨਾਲ ਸਰਹਿੰਦ ਵਾਸੀਆਂ ਵਿਚ ਸਰਬ-ਸਾਂਝੀਵਾਲਤਾ ਦਾ ਅਹਿਸਾਸ ਭਰਿਆ ਗਿਆ ਸੀ। ਬਾਦਸ਼ਾਹ ਨੇ ਵੀ ਆਪਣੇ ਇਸ ਨੇਕ ਅਧਿਕਾਰੀ ਨੂੰ ਦਿਲ ਭਰ ਕੇ ਨਿਵਾਜ਼ਿਆ ਸੀ। ਇਨ੍ਹਾਂ ਹਾਲਾਤਾਂ ਵਿਚ ਸਰਹਿੰਦ ਉਤਰੀ ਭਾਰਤ ਦਾ ਇਕ ਸਭ ਤੋਂ ਵੱਧ ਸੁੰਦਰ, ਵਿਕਸਤ ਅਤੇ ਖੁਸ਼ਹਾਲ ਸ਼ਹਿਰ ਬਣ ਗਿਆ ਸੀ।[30] ਜੇ ਕਿਤੇ ਸਮੇਂ ਦੀ ਚਾਲ ਲਗਾਤਾਰ ਇਸੇ ਤਰ੍ਹਾਂ ਹੀ ਚਲਦੀ ਰਹਿੰਦੀ ਤਾਂ ਸਰਹਿੰਦ ਸ਼ਹਿਰ ਨੇ ਲਾਹੌਰ ਅਤੇ ਦਿੱਲੀ ਤੋਂ ਵੀ ਕਿਤੇ ਜ਼ਿਆਦਾ ਮਹੱਤਤਾ ਵਾਲੀ ਥਾਂ ਹਾਸਲ ਕਰ ਲੈਣੀ ਸੀ। ਪਰ ਕੁਦਰਤ ਨੂੰ ਇਹ ਮੰਨਜ਼ੂਰ ਨਹੀਂ ਸੀ।

ਸ਼ਾਹ ਜਹਾਨ ਨੂੰ ਕੈਦ ਕਰਕੇ ਉਸ ਦਾ ਛੋਟਾ ਪੁੱਤਰ ਔਰੰਗਜ਼ੇਬ ਬਾਦਸ਼ਾਹ ਬਣ ਗਿਆ ਸੀ। ਜਹਾਂਗੀਰ ਦੇ ਮੁੱਢਲੇ ਸਾਲਾਂ ਵਾਲੀ ਨੀਤੀ ਫਿਰ ਤੋਂ ਦੁਹਰਾਈ ਗਈ ਸੀ। ਔਰੰਗਜ਼ੇਬ ਇਸਲਾਮ ਦੀ ਕੱਟੜ ਧਾਰਾ ਨੂੰ ਅਪਣਾਉਣ ਵਾਲਾ ਹਾਕਮ ਸੀ। ਦਾਰਾ ਧਰਮ-ਨਿਰਪੱਖ ਤਾਕਤਾਂ ਦਾ ਨੇਤਾ ਸੀ। ਇਹ ਹਾਰ ਗਿਆ ਸੀ। ਇਸ ਕਰਕੇ ਸਾਰੀਆਂ ਫਿਰਕਾ-ਪਰੱਸਤ ਤਾਕਤਾਂ ਫਿਰ ਤੋਂ ਔਰੰਗਜ਼ੇਬ ਦੇ ਪਿੱਛੇ ਖੜੋ ਗਈਆਂ ਸਨ। ਸ਼ੇਖ ਅਹਿਮਦ ਸਰਹਿੰਦੀ ਦਾ ਸਥਾਪਤ ਕੀਤਾ ਨਕਸ਼ਬੰਦੀ ਫਿਰਕਾ ਫਿਰ ਤੋਂ ਆਪਣੀਆਂ ਨੀਤੀਆਂ ਲਾਗੂ ਕਰਵਾਉਣ ਲਈ ਪਰਸ਼ਾਸ਼ਨ ਉਪਰ ਭਾਰੂ ਹੋ ਗਿਆ ਸੀ। ਸੇਠ ਟੋਡਰ ਮੱਲ ਵਰਗੇ ਅਧਿਕਾਰੀ ਹਟਾਏ ਗਏ ਸਨ। ਕੁੰਜਪੁਰਾ (ਕਰਨਾਲ) ਦਾ ਜੰਮਪਲ ਕੱਟੜ ਮੁਸਲਮਾਨ ਵਜ਼ੀਰ ਖਾਨ ਨੂੰ ਸਰਹਿੰਦ ਦਾ ਸੂਬੇਦਾਰ (ਦੀਵਾਨ, ਆਮੀਨ ਅਤੇ ਫੌਜਦਾਰ) ਬਣਾਇਆ ਗਿਆ ਸੀ।[31] ਇਸ ਨੇ ਸੇਠ ਟੋਡਰ ਮੱਲ ਅਤੇ ਬਾਦਸ਼ਾਹ ਸ਼ਾਹ ਜਹਾਨ ਦੀਆਂ ਨੀਤੀਆਂ ਨੂੰ ਬਦਲ ਸੁੱਟਿਆ ਸੀ। ਬਾਗਾਂ ਅਤੇ ਸੁੰਦਰ ਸਰਕਾਰੀ ਇਮਾਰਤਾਂ ਦੀ ਥਾਂ ਮਸਜਿਦਾਂ ਅਤੇ ਮਕਬਰੇ ਉਸਰਨੇ ਸ਼ੁਰੂ ਹੋ ਗਏ ਸਨ। ਗੈਰ-ਮੁਸਲਮਾਨ ਸ਼ਾਹੂਕਾਰਾਂ ਅਤੇ ਵਪਾਰੀਆਂ ਕੋਲੋਂ ਜਜ਼ੀਏ ਦੇ ਰੂਪ ਵਿਚ ਵਾਧੂ ਟੈਕਸ ਲੈਣਾ ਸ਼ੁਰੂ ਹੋ ਗਿਆ ਸੀ। ਸਰਕਾਰੀ ਫੈਸਲਿਆਂ ਅਤੇ ਨੀਤੀਆਂ ਉਪਰ ਇਸਲਾਮੀ ਸ਼ਰ੍ਹਾਂ ਦਾ ਪਰਭਾਵ ਜ਼ੋਰ ਪਕੜਨ ਲੱਗ ਗਿਆ ਸੀ।[32] ਇਸ ਨਾਲ ਧਰਮ-ਨਿਰਪੱਖਤਾ ਨੂੰ ਤਾਂ ਸੱਟ ਵੱਜੀ ਹੀ ਸੀ ਸਗੋਂ ਇਸ ਨੇ ਸਾਸ਼ਨ ਵਿਚ ਲੋਕਾਂ ਦੇ ਵਿਸ਼ਵਾਸ ਨੂੰ ਵੀ ਘਟਾਇਆ ਸੀ।

ਸਰਹਿੰਦ ਸ਼ਹਿਰ ਦੇ ਵਰਨਣ ਦੇ ਨਾਲ-ਨਾਲ ਕੁਝ ਸੰਖੇਪ ਬਿਰਤਾਂਤ ਸਰਹਿੰਦ ਦੇ ਪਰਾਂਤ ਦਾ ਵੀ ਹੋਣਾ ਚਾਹੀਦਾ ਹੈ। ਬਿਨਾ ਸ਼ੱਕ ਸਰਹਿੰਦ ਪਰਾਂਤ ਬੜਾ ਵਿਸ਼ਾਲ ਸੀ। ਸਤਲੁਜ ਤੋਂ ਲੈ ਕੇ ਜਮਨਾ ਤਕ

ਕੁੰਜਪੁਰਾ (ਕਰਨਾਲ) ਅਤੇ ਪਾਣੀਪਤ ਦਾ ਵਿਸ਼ਾਲ ਖੇਤਰ ਇਸ ਵਿਚ ਸ਼ਾਮਲ ਸੀ। ਮਾਮਲੇ ਦੇ ਪੱਖੋਂ ਇਹ ਬੜਾ ਅਮੀਰ ਪਰਾਂਤ ਸੀ। ਸਭ ਤੋਂ ਮਹੱਤਵਪੂਰਨ ਗੱਲ ਇਹ ਸੀ ਕਿ ਇਸ ਪਰਾਂਤ ਦੀ ਆਬਾਦੀ ਵਿਚ ਬਹੁਗਿਣਤੀ ਗੈਰ-ਮੁਸਲਮਾਨਾਂ (ਹਿੰਦੂ-ਸਿੱਖ) ਦੀ ਸੀ। ਗੈਰ-ਮੁਸਲਮਾਨ ਆਬਾਦੀ ਵਿਚੋਂ ਸਿੱਖ ਬਹੁਗਿਣਤੀ ਵਿਚ ਸਨ। ਸਿੱਖਾਂ ਵਿਚ ਬਹੁਗਿਣਤੀ ਜੱਟ-ਸਿੱਖਾਂ ਦੀ ਸੀ। ਸਿੱਖ ਧਰਮ ਇਕ ਸਰਬ-ਸਾਂਝੀਵਾਲਤਾ ਅਤੇ ਧਰਮ-ਨਿਰਪੱਖਤਾ ਵਾਲੀ ਤਾਕਤ ਸੀ। ਇਸ ਨੂੰ ਸਿੱਖਾਂ ਦੇ ਨਾਲ ਨਾਲ ਹਿੰਦੂ ਅਤੇ ਕੁਝ ਹੱਦ ਤਕ ਮੁਸਲਮਾਨ ਵੀ ਆਪਣੀ ਜਜ਼ਬਾਤੀ ਮਦਦ ਦਿੰਦੇ ਸਨ। ਸਰਹਿੰਦ ਦੀ ਫੌਜ ਵਿਚ ਹਿੰਦੂਆਂ ਅਤੇ ਸਿੱਖਾਂ ਦੀ ਵੀ ਤਕੜੀ ਗਿਣਤੀ ਸੀ। ਮਾਲਵੇ ਵਿਚ ਤਾਂ ਜੱਟ ਸਿੱਖ ਚੌਧਰੀ ਹੀ ਸਰਹਿੰਦ ਦੀ ਸਰਕਾਰ ਦੇ ਮਾਲਗੁਜ਼ਾਰ ਸਨ। ਹੋਰ ਅਧਿਕਾਰੀ ਬਹੁਤੇ ਹਿੰਦੂ ਸਨ। ਇਸ ਕਰਕੇ ਸਰਹਿੰਦ ਇਕ ਐਸਾ ਪਰਾਂਤ ਸੀ ਜਿਥੋਂ ਦੀ ਬਹੁਗਿਣਤੀ ਤਾਂ ਗੈਰ-ਮੁਸਲਮਾਨ ਸੀ ਪਰ ਸਰਕਾਰ ਵਿਚ ਪਕੜ ਇਸਲਾਮ ਦੇ ਕੱਟੜਵਾਦੀ ਲੋਕਾਂ ਦੀ ਸੀ। ਇਹੀ ਕਾਰਨ ਸੀ ਕਿ ਜਦੋਂ 1699 ਈ. ਵਿਚ ਗੁਰੂ ਗੋਬਿੰਦ ਸਿੰਘ ਜੀ ਨੇ ਆਨੰਦਪੁਰ ਸਾਹਿਬ ਵਿਖੇ ਖਾਲਸਾ ਸਾਜਿਆ ਸੀ ਤਾਂ ਇਸ ਦੀ ਸਭ ਤੋਂ ਵੱਧ ਵਿਰੋਧਤਾ ਬਿਲਾਸਪੁਰ ਦੇ ਰਾਜੇ ਤੋਂ ਪਿਛੋਂ ਸਰਹਿੰਦ ਦੇ ਸੂਬੇਦਾਰ ਵਜ਼ੀਰ ਖਾਨ ਵਲੋਂ ਹੋਈ ਸੀ। ਖਾਲਸੇ ਦੀ ਸਾਜਨਾ ਨਾਲ ਸਿੱਖ ਸਮਾਜ ਨੇ ਅੰਦਰੂਨੀ ਤੌਰ ਤੇ ਇਕ ਸਵੈ-ਸੁਤੰਤਰ ਫਿਰਕਾ ਬਣਨਾ ਸੀ। ਇਸ ਨਾਲ ਵਜ਼ੀਰ ਖਾਨ ਨੇ ਸੋਚਿਆ ਸੀ ਕਿ ਉਸ ਦੀ ਤਾਕਤ ਨੂੰ ਸੱਟ ਵੱਜੇਗੀ। ਸਰਹਿੰਦ ਦਾ ਨਕਸ਼ਬੰਦੀ ਫਿਰਕਾ ਵੀ ਆਪਣੀ ਹੋਂਦ ਨੂੰ ਖ਼ਤਰਾ ਮਹਿਸੂਸ ਕਰ ਰਿਹਾ ਸੀ। ਇਸ ਕਰਕੇ ਵਜ਼ੀਰ ਖਾਨ ਨੇ ਸਰਹਿੰਦ ਪਰਾਂਤ ਵਿਚ ਸਿੱਖਾਂ ਨੂੰ ਕੁਚਲਣ ਲਈ ਪੂਰਾ ਜ਼ੋਰ ਲਾਇਆ ਸੀ। ਜ਼ਫਰਨਾਮੇ ਦੇ ਰੂਪ ਵਿਚ ਜੋ ਖ਼ਤ ਗੁਰੂ ਗੋਬਿੰਦ ਸਿੰਘ ਜੀ ਨੇ ਬਾਦਸ਼ਾਹ ਔਰੰਗਜ਼ੇਬ ਨੂੰ ਲਿਖਿਆ ਸੀ ਉਸ ਤੋਂ ਪਤਾ ਲਗਦਾ ਹੈ ਕਿ ਬਾਦਸ਼ਾਹ ਔਰੰਗਜ਼ੇਬ ਵਲੋਂ ਗੁਰੂ ਜੀ ਨਾਲ ਕੀਤੇ ਗਏ ਸੁਰੱਖਿਅਤਾ ਵਾਲੇ ਵਾਇਦਿਆਂ[33] ਦੇ ਬਾਵਜੂਦ ਵੀ ਵਜ਼ੀਰ ਖਾਨ ਆਪਹੁਦਰੇ ਤੌਰ ਤੇ ਗੁਰੂ ਜੀ ਪਰੱਤੀ ਦਮਨਕਾਰੀ ਕਾਰਵਾਈਆਂ ਕਰ ਰਿਹਾ ਸੀ। ਪਹਿਲਾਂ ਗੁਰੂ ਜੀ ਨੂੰ ਅਤੇ ਖਾਲਸੇ ਨੂੰ ਆਨੰਦਪੁਰ ਸਾਹਿਬ ਵਿਚੋਂ ਕੱਢਣ ਲਈ ਵਜ਼ੀਰ ਖਾਨ ਨੇ ਬਿਲਾਸਪੁਰ ਦੇ ਰਾਜੇ ਦੀ ਮਦਦ ਕੀਤੀ। ਫਿਰ ਗੁਰੂ ਜੀ ਦੇ ਮਾਲਵੇ ਵੱਲ ਆਉਣ ਕਰਕੇ ਪਹਿਲਾਂ ਗੁਰੂ ਜੀ ਨੂੰ ਚਮਕੌਰ ਸਾਹਿਬ ਘੇਰਾ ਪਾ ਕੇ ਉਨ੍ਹਾਂ ਦੇ ਦੋ ਵੱਡੇ ਸਾਹਿਬਜ਼ਾਦੇ ਅਤੇ ਅਨੇਕਾਂ ਸਾਥੀ ਸਿੰਘ ਸ਼ਹੀਦ ਕੀਤੇ ਗਏ ਸਨ ਫਿਰ ਮੁਕਤਸਰ ਪਹੁੰਚ ਕੇ ਗੁਰੂ ਜੀ ਨੂੰ ਮਾਰਨ ਦੀ ਕੋਸ਼ਿਸ਼ ਕੀਤੀ ਗਈ ਸੀ। ਭਾਵੇਂ ਮਾਲਵੇ ਦੇ ਜੱਟ-ਸਿੱਖ ਕਬੀਲਿਆਂ ਦੀ ਗੁਰੂ ਜੀ ਨੂੰ ਸਰਗਰਮ ਮਦਦ ਹੋਣ ਕਰਕੇ ਵਜ਼ੀਰ ਖਾਨ ਗੁਰੂ ਜੀ ਨੂੰ ਨਾ ਹੀ ਪਕੜ ਸਕਿਆ ਸੀ ਅਤੇ ਨ ਹੀ ਮਰਵਾ ਸਕਿਆ ਸੀ ਪਰ ਉਸ ਦੀਆਂ ਕੋਸ਼ਿਸ਼ਾਂ ਲਗਾਤਾਰ ਜਾਰੀ ਸਨ। ਇਸੇ ਅਸਫਲਤਾ ਤੋਂ ਖਿਝ ਕੇ ਉਸ ਨੇ ਗੁਰੂ ਜੀ ਦੇ ਦੋ ਛੋਟੇ ਸਾਹਿਬਜ਼ਾਦਿਆਂ ਅਤੇ ਬਿਰਧ ਮਾਂ, ਮਾਤਾ ਗੁਜ਼ਰੀ ਜੀ ਨੂੰ ਬਿਨਾਂ ਕਿਸੇ ਕਾਰਨ ਸ਼ਹੀਦ ਕਰ ਦਿਤਾ ਸੀ। ਇਹ ਸਭ ਕੁਝ ਵਜ਼ੀਰ ਖਾਨ ਦੀ ਸਿੱਖਾ ਪਰੱਤੀ ਨਫਰਤ ਕਰਕੇ ਹੋਇਆ ਸੀ। ਇਸ ਤਰ੍ਹਾਂ ਜਿਥੇ ਗੁਰੂ ਅਰਜਨ ਦੇਵ ਜੀ ਅਤੇ ਗੁਰੂ ਤੇਗ ਬਹਾਦੁਰ ਜੀ ਦੀ ਸ਼ਹਾਦਤ ਲਈ ਸਰਹਿੰਦ ਦਾ ਨਕਸ਼ਬੰਦੀ ਸਿਲਸਿਲਾ ਜ਼ਿੰਮੇਵਾਰ ਸੀ ਉਥੇ ਗੁਰੂ ਗੋਬਿੰਦ ਸਿੰਘ ਜੀ ਦੇ ਚਾਰੇ ਸਾਹਿਬਜ਼ਾਦਿਆਂ ਅਤੇ ਮਾਤਾ ਗੁਜ਼ਰੀ ਜੀ ਨੂੰ ਸ਼ਹੀਦ ਕਰਨ ਦਾ ਜ਼ਿੰਮੇਵਾਰ ਸਰਹਿੰਦ ਦਾ ਸੂਬੇਦਾਰ ਵਜ਼ੀਰ ਖਾਨ ਸੀ। ਭਾਵੇਂ ਇਸ ਵਿਚ ਸੁੱਚਾ ਨੰਦ ਵਰਗੇ ਕੁਝ ਹਿੰਦੂ ਅਧਿਕਾਰੀਆਂ ਨੇ ਵੀ ਸਹਿਯੋਗ ਦਿਤਾ ਸੀ ਪਰ ਇਹ ਹਿੰਦੂ ਅਧਿਕਾਰੀ ਹਿੰਦੂ ਸਮਾਜ

ਦੀ ਪਰੱਤੀਨਿਧਤਾ ਨਹੀਂ ਕਰਦੇ ਸਨ। ਵਜ਼ੀਰ ਖਾਨ ਇਕ ਇਸਲਾਮੀ ਸੰਸਥਾ ਦੀ ਨੁਮਾਇੰਦਗੀ ਕਰ ਰਿਹਾ ਸੀ। ਇਸ ਤਰ੍ਹਾਂ ਸਿੱਖਾਂ ਦੇ ਮਨ ਵਿਚ ਸਰਹਿੰਦ ਦੇ ਹਾਕਮ ਵਜ਼ੀਰ ਖਾਨ ਪਰੱਤੀ ਅਤੇ ਸਰਹਿੰਦ ਦੇ ਸ਼ਹਿਰ ਪਰੱਤੀ ਵੀ ਅਤਿਅੰਤ ਨਫ਼ਰਤ ਅਤੇ ਗੁੱਸਾ ਸੀ। 22 ਫਰਵਰੀ, 1707 ਈ. ਨੂੰ ਬਾਦਸ਼ਾਹ ਔਰੰਗਜ਼ੇਬ ਮਰ ਗਿਆ ਸੀ। ਇਸ ਦੀ ਥਾਂ ਤੇ ਉਸ ਦਾ ਵੱਡਾ ਪੁੱਤਰ ਬਹਾਦੁਰ ਸ਼ਾਹ (ਸਹਿਜ਼ਾਦਾ ਮੁਅੱਜ਼ਮ) ਗੱਦੀ ਤੇ ਬੈਠਾ। ਇਹ ਮੁੱਢ ਤੋਂ ਹੀ ਗੁਰੂ ਗੋਬਿੰਦ ਸਿੰਘ ਜੀ ਦਾ ਸ਼ਰਧਾਲੂ ਸੀ। ਜਦੋਂ ਬਹਾਦੁਰ ਸ਼ਾਹ ਨੇ ਜਮਰੌਦ ਵਿਖੇ ਔਰੰਗਜ਼ੇਬ ਦੇ ਮਰਨ ਦੀ ਗੱਲ ਸੁਣੀ ਤਾਂ ਉਹ ਤੁਰੰਤ ਹੀ ਲਾਹੌਰ ਵੱਲ ਨੂੰ ਰਵਾਨਾ ਹੋ ਗਿਆ ਸੀ। ਲਾਹੌਰ ਤੋਂ ਪੂਰੀਆਂ ਤਿਆਰੀਆਂ ਸਮੇਤ ਬਹਾਦੁਰ ਸ਼ਾਹ 5 ਮਈ, 1707 ਨੂੰ ਰਵਾਨਾ ਹੋਇਆ ਅਤੇ ਸਰਹਿੰਦ ਪਹੁੰਚ ਗਿਆ। ਸਰਹਿੰਦ ਵਿਖੇ ਇਥੋਂ ਦੇ ਸੂਬੇਦਾਰ ਨੇ ਅੱਠ ਲੱਖ ਰੁਪਿਆ ਨਜ਼ਰਾਨੇ ਵਜੋਂ ਦਿੱਤਾ।[34]

ਪਹਿਲੀ ਦਸੰਬਰ, 1707 ਦੀ ਖ਼ਬਰ ਵਿਚ ਦੱਸਿਆ ਗਿਆ ਸੀ ਕਿ ਸਰਹਿੰਦ ਦਾ ਸੂਬੇਦਾਰ ਅਤੇ ਆਮੀਨ ਵਜ਼ੀਰ ਖਾਨ 1500 ਜ਼ਾਤ ਅਤੇ 1700 ਸਵਾਰ ਦਾ ਮਨਸਬ ਰੱਖਦਾ ਹੈ। ਇਸ ਵਿਚ ਬਾਦਸ਼ਾਹ ਨੇ 1000 ਜ਼ਾਤ ਅਤੇ 300 ਸਵਾਰ ਦੇ ਮਨਸਬ ਦਾ ਹੋਰ ਵਾਧਾ ਕਰ ਦਿੱਤਾ ਹੈ। ਇਕ ਵਾਰ ਫਿਰ ਹੋਰ ਵਾਧਾ ਕਰਦੇ ਹੋਏ 2500 ਜ਼ਾਤ ਅਤੇ 2000 ਸਵਾਰ ਦੇ ਮਨਸਬ ਦਾ ਮਾਲਕ ਬਣਾ ਦਿਤਾ। ਉਸ ਦੇ ਪੂਰੇ ਮਨਸਬਦਾਰੀ ਅਹੁਦੇ 5000 ਜ਼ਾਤ ਅਤੇ 4000 ਸਵਾਰ ਵਿਚੋਂ ਉਸ ਨੂੰ 2500 ਜ਼ਾਤ ਅਤੇ 1300 ਸਵਾਰ ਮਹੁੱਈਆ ਕਰਨ ਤੋਂ ਛੋਟ ਦੇ ਦਿਤੀ ਗਈ। ਉਸ ਨੂੰ ਕੀਮਤੀ ਖਿੱਲਤ ਦੇ ਕੇ ਵੀ ਸਨਮਾਨਤ ਕੀਤਾ ਗਿਆ ਸੀ। ਬਾਦਸ਼ਾਹ ਨੇ ਇਕ ਹੋਰ ਹੁਕਮ ਜਾਰੀ ਕਰਦੇ ਹੋਏ ਹੁਕਮ ਦਿਤਾ ਸੀ ਕਿ ਵਜ਼ੀਰ ਖਾਨ ਨੂੰ ਜਾਣੂ ਕਰਵਾ ਦਿੱਤਾ ਜਾਵੇ ਕਿ ਉਸ ਦੇ ਚੱਕਲੇ (ਸੂਬੇ) ਦੀ ਸਾਰੀ ਆਬਾਦੀ ਅਤੇ ਇਥੋਂ ਦਾ ਕਿਲ੍ਹਾ ਉਸ ਦੇ ਹੁਕਮ ਅਧੀਨ ਹੈ। ਉਸ ਨੂੰ ਆਪਣੇ ਪਰਾਂਤ ਦਾ ਪੂਰੀ ਦਰਿੜ੍ਹਤਾ ਨਾਲ ਖਿਆਲ ਰੱਖਣਾ ਚਾਹੀਦਾ ਹੈ।[35] ਇਸ ਤਰ੍ਹਾਂ ਵਜ਼ੀਰ ਖਾਨ ਨਵੇਂ ਬਣੇ ਬਾਦਸ਼ਾਹ ਦੀਆਂ ਨਿਗਾਹਾਂ ਵਿਚ ਵੀ ਪਰਵਾਨ ਹੋ ਚੁੱਕਿਆ ਸੀ। ਉਹ ਜਾਜਊ ਦੀ ਲੜਾਈ ਵਿਚ ਵੀ ਬਹਾਦੁਰ ਸ਼ਾਹ ਦੇ ਨਾਲ ਸੀ। ਜਾਜਊ ਦੀ ਲੜਾਈ ਦੀ ਜਿੱਤ ਤੋਂ ਵਿਹਲਾ ਹੋਣ ਬਾਅਦ ਜਦੋਂ ਬਾਦਸ਼ਾਹ ਰਾਜਪੂਤਾਨੇ ਵਲ ਨੂੰ ਰਵਾਨਾ ਹੋਇਆ ਸੀ ਤਾਂ ਉਸ ਨੇ ਰਾਜਸਤਾਨ ਦੇ ਭੂਸਾਵਰ ਦੇ ਅਸਥਾਨ ਤੋਂ ਵਜ਼ੀਰ ਖਾਨ ਨੂੰ ਛੁੱਟੀ ਦੇ ਕੇ ਵਾਪਸ ਸਰਹਿੰਦ ਨੂੰ ਮੋੜ ਦਿੱਤਾ ਸੀ। ਜਦੋਂ 1708 ਈ. ਵਿਚ ਨਾਂਦੇੜ ਸਾਹਿਬ ਵਿਖੇ ਗੁਰੂ ਗੋਬਿੰਦ ਸਿੰਘ ਜੀ ਨੂੰ ਵਜ਼ੀਰ ਖਾਨ ਦੇ ਭੇਜੇ ਹੋਏ ਭਾੜੇ ਦੇ ਪਠਾਣਾਂ ਨੇ ਗੰਭੀਰ ਰੂਪ ਵਿਚ ਜ਼ਖ਼ਮੀ ਕਰਕੇ ਜੋਤੀ-ਜੋਤ ਸਮਾਉਣ ਦਾ ਇਕ ਮੁੱਖ ਕਾਰਨ ਪੈਦਾ ਕਰ ਦਿੱਤਾ ਸੀ ਫਿਰ ਤਾਂ ਖਾਲਸੇ ਨੇ ਕਸਮਾਂ ਹੀ ਖਾ ਲਈਆਂ ਸਨ ਕਿ ਉਨ੍ਹਾਂ ਨੇ ਕਦੇ ਸਮਾਂ ਆਉਣ ਤੇ ਸਰਹਿੰਦ ਦੀ ਇੱਟ ਨਾਲ ਇੱਟ ਖੜਕਾਉਣੀ ਹੈ ਅਤੇ ਇਸ ਦੇ ਥੇਹ ਤੇ ਗਧਿਆਂ ਨਾਲ ਹਲ ਵਾਹੁਣੇ ਹਨ।

ਇਹ ਸੰਖੇਪ ਇਤਿਹਾਸਕ ਵਰਣਨ ਹੈ ਸਰਹਿੰਦ ਦਾ, ਜਿਹੜਾ ਬੰਦਾ ਸਿੰਘ ਬਹਾਦੁਰ ਵਲੋਂ ਸਰਹਿੰਦ ਉਪਰ ਹਮਲਾ ਕਰਨ ਵੇਲੇ ਦੀ ਸਰਹਿੰਦ ਦੀ ਸਥਿਤੀ ਨੂੰ ਦਰਸਾਉਂਦਾ ਹੈ। ਬੰਦਾ ਸਿੰਘ ਬਹਾਦੁਰ ਨਾਲ ਰਲਣ ਵਾਲੇ ਮਾਲਵੇ ਦੇ ਜੱਟ ਕਬੀਲਿਆਂ ਦੇ ਚੌਧਰੀ ਵੈਸੇ ਤਾਂ ਸਾਰੇ ਹੀ ਸਰਹਿੰਦ ਦੀ ਸਰਕਾਰ ਦੇ ਮਾਲਗੁਜ਼ਾਰ ਸਨ ਪਰ ਭਾਈ ਆਲੀ ਸਿੰਘ ਅਤੇ ਭਾਈ ਮਾਲੀ ਸਿੰਘ ਤਾ ਸਰਹਿੰਦ ਦੀ ਫੌਜ ਵਿਚ ਤਕੜੇ ਜਰਨੈਲ ਸਨ।[36] ਜਦੋਂ ਇਨ੍ਹਾਂ ਨੇ ਸੁਣਿਆ ਕਿ ਗੁਰੂ ਗੋਬਿੰਦ ਸਿੰਘ ਜੀ ਵਲੋਂ ਥਾਪਿਆ ਗਿਆ ਇਕ ਬੰਦਾ

ਸਿੰਘ ਬਹਾਦਰ ਸਰਹਿੰਦ ਦੇ ਪਰਾਂਤ ਵਿਚ ਪਹੁੰਚ ਗਿਆ ਹੈ ਤਾਂ ਜੋ ਵੀ ਗੁਰੂ ਨਾਨਕ ਨਾਮ ਲੇਵਾ ਆਦਮੀ ਸਨ ਉਹ ਆਪਣੀ ਆਪਣੀ ਸਮੱਰਥਾ ਮੁਤਾਬਕ ਬੰਦਾ ਸਿੰਘ ਬਹਾਦਰ ਨਾਲ ਰਲਣ ਲਈ ਆਪ-ਮੁਹਾਰੇ ਹੀ ਚੱਲ ਪਏ ਸਨ ।[37] ਉਸ ਸਮੇਂ ਦੀਆਂ ਸਰਕਾਰੀ ਅਖ਼ਬਾਰਾਂ ਦੀਆਂ ਰਿਪੋਰਟਾਂ ਦਸਦੀਆਂ ਹਨ ਕਿ ਸੱਤਰ ਹਜ਼ਾਰ ਦੇ ਕਰੀਬ ਸਿੱਖ ਬੰਦਾ ਸਿੰਘ ਬਹਾਦਰ ਦੇ ਦੁਆਲੇ ਇਕੱਠਾ ਹੋ ਗਿਆ ਸੀ । ਇਸ ਸੱਤਰ ਹਜ਼ਰ ਸਿੰਘਾਂ ਦੇ ਇਕੱਠਾ ਹੋਣ ਵਾਲੀ ਥਾਂ ਸਢੌਰਾ ਅਤੇ ਕਪਾਲ ਮੋਚਨ ਸੀ ।[38]

## ਹਵਾਲੇ ਅਤੇ ਟਿੱਪਣੀਆਂ

1. ਭਾਈ ਕਾਨ੍ਹ ਸਿੰਘ ਨਾਭਾ, *ਮਹਾਨ ਕੋਸ਼*, ਭਾਸ਼ਾ ਵਿਭਾਗ, ਪੰਜਾਬ, ਪਟਿਆਲਾ, 1960, ਪੰਨਾ 123.
2. As quoted by Dr. Fauja Singh (ed.) *op.cit.*, p. 4
3. *Ancient History of India,* p. 165.
4. For details see Mohammad Habib, *Sultan Mahmud of Ghazin,* S. Chand and and Co., New Delhi, 1967.
5. Welseley Haig, *The Cambridge History of India,* Vol. III S. Chand Co., 1965, pp. 50-51.
6. ਆਰ ਸੀ. ਮਜੂਮਦਾਰ, *ਭਾਰਤ ਦਾ ਬ੍ਰਿਹਤ ਇਤਿਹਾਸ,* ਭਾਗ ਦੂਜਾ, ਪਟਿਆਲਾ, 1986, ਪੰਨਾ 16.
7. W.H. Moreland, *The Agrarian System of India,* p. 24.
8. Welsely Haig, *op.cit.*, p.179; ਹੋਰ ਦੇਖੋ ਆਰ ਸੀ. ਮਜੂਮਦਾਰ, *ਪੂਰਵਅੰਕਤ,* ਪੰਨਾ-54.
9. Welseley Haig, *op.cit.* pp. *203-4* See also William Erskine, *The House of Taimur, Babur and Humayun,* Vol. 1 Delhi, 1973, pp. 4-5.
10. See William Erskine, *op.cit.,* pp. 415-17.
11. Welseley Haig, *op.cit.* Vol. 1, Delhi, 1957, pp. 91-10.
12. See Fauja Singh (ed.) *Sirhand Through the Ages,* Punjabi University, Patiala, 1984, pp. 22-23.
13. Tuzak-i-Baburi, as quoted in Fauja Singh (ed.) *op.cit.* p. 23.
14. Gulbadan Begum, *Hamayun Nama (Eng. tr.)* Beveridge, A.S., p. 144; and Ishwari Parsad, *Life and Times of Hamayun*, 1955, p. 156.
15. Sir Welselley Haige, *op.cit.,* Vol. IV, 1963, p. 67.
16. Nizamuddin Ahmad, 'Tabkat-i-Akbari'. in Elliot and Dowson, *History of India as Told by its Own Historians,* Vol. V, Allahabad, 1964, p. 237.
17. See William Erskine, *op.cit.* pp. 513-15. ਹੋਰ ਦੇਖੋ ਆਰ. ਸੀ. ਮਜੂਮਦਾਰ,-*ਪੂਰਵ ਅੰਕਤ,* ਪੰਨਾ 160.
18. *ਪੂਰਵ ਅੰਕਤ,* ਪੰਨੇ 343-45.
19. Elliot and Dowson, *op.cit.* Vol. 11, 1964, p. 323.

20. As stated by Prof. Gurbax Singh in Fauja Singh's *op.cit.,* pp. 31, and 44-47.
21. James Rennel's *Memoirs of A Map of Hindustan or The mughal Empire* (Ed. by Brahmadeva Prasad Ambaghthya (N.V. Publications), Lohanipur, Patna-3, 1975, p. 8.
22. Tuzak-i-Jahangiri (Eng. Tr.) Alexander Rogers, Vol. II. p. 82.
23. ਇਨ੍ਹਾਂ ਗੁਸ਼ਲਖਾਨਿਆਂ ਦੀਆਂ ਇਮਾਰਤਾਂ ਇਸ ਸਮੇਂ ਵੀ ਆਮ-ਖਾਸ ਵਾਗ ਵਿਚ ਖੜੀਆਂ ਹਨ। ਪਾਣੀ ਗਰਮ ਕਰਨ ਦੀ ਅਤੇ ਹਰ ਕਮਰੇ ਵਿਚ ਗਰਮ ਅਤੇ ਠੰਡਾ ਪਾਣੀ ਪਹੁੰਚਾਉਣ ਦੀ ਪਰਣਾਲੀ ਬੜੀ ਹੀ ਸਾਦਾ ਅਤੇ ਦਿਲਚਸਪ ਸੀ। ਪਾਈਪਾਂ ਮਿੱਟੀ ਦੀਆਂ ਬਣਾਈਆਂ ਜਾਂਦੀਆਂ ਸਨ। ਇਨ੍ਹਾਂ ਦੀ ਲੰਬਾਈ ਇਕ-ਇਕ ਫੁੱਟ ਦੀ ਹੁੰਦੀ ਸੀ। ਇਨ੍ਹਾਂ ਨੂੰ ਅੱਗ ਵਿਚ ਪਕਾਇਆ ਜਾਂਦਾ ਸੀ। ਇਨ੍ਹਾਂ ਪਾਈਪਾਂ ਦਾ ਇਕ ਸਿਰਾ ਚੌੜਾ ਹੁੰਦਾ ਸੀ। ਇਨ੍ਹਾਂ ਨੂੰ ਇਕ ਦੂਜੀ ਵਿਚ ਜੋੜ ਕੇ ਜ਼ਮੀਨ ਵਿਚੋਂ ਦੀ ਗੁਜ਼ਾਰਿਆ ਜਾਂਦਾ ਸੀ।
24. ਸ. ਕਪੂਰ ਸਿੰਘ, *ਸਾਚੀ ਸਾਖੀ,* ਅੰਮ੍ਰਿਤਸਰ, 1996, ਪੰਨਾ 96.
25. ਉਕਤ, ਪੰਨਾ ਉਹੀ।
26. ਉਕਤ ਪੰਨਾ ਉਹੀ
27. Abdul Hamid Lahori, *Padshah Nama,* Calcutta, 1872. pp. 72-73.
28. Ibid., p. 172.
29. Gurbax Singh's artilce, 'Sirhind During the Mughal Period' in Fauja Singh's *op.cit.* p. 42.
30. Ibid., p. 42.
31. Khafi Khan's '*Muntkhab-ul-Lubab';* Elliot and Dowson, *op.cit.,* Vol. 8, p. 414.
32. See also S.R. Sharma, *Mughal Empire in India,* Agra, 1973, p. 344.
33. ਦੇਖੋ ਗੁਰੂ ਗੋਬਿੰਦ ਸਿੰਘ ਦੁਆਰਾ ਲਿਖਿਆ *ਜਫਰਨਾਮਾ* ਸ਼ੇਅਰ 51, 53, 54 ਅਤੇ 55 (ਸੰਪਾਦਿਤ ਅਤੇ ਤਰਜਮਾਕਾਰ ਦਰਸ਼ਨ ਸਿੰਘ), ਏ. ਬੀ. ਸੀ. ਪਬਲੀਸ਼ਿੰਗ ਹਾਊਸ, ਨਿਊ ਦਿਹਲੀ, 2000, ਪੰਨੇ 80, 82 ਅਤੇ 84.
34. William Irvine, *The Later Mughals,* Vol. I, New Delhi, 1971 (reprint), p.20
35. Akhbar-i-Darbar-i-Mualla in, *The Panjab Past and Present,* Punjabi University, Patiala, October, 1984, p. 24.
36. ਭਾਈ ਕਾਨ੍ਹ ਸਿੰਘ ਨਾਭਾ, *ਪੂਰਵ ਅੰਕਤ,* ਪੰਨਾ 80.
37. ਗਯਾਨ ਸਿੰਘ : ਬਿਦਤ ਭਯੋ ਸਭ ਦੇਸ ਮੈਂ ਬੰਦਾ ਬਲਿਕਾਰੀ।
ਮਿਲੇ ਲੋਕ ਬਹੁ ਆਇ ਕੇ ਲੈ ਭੇਟ ਅਪਾਰੀ।
ਸ੍ਰੀ ਗੁਰ ਪੰਥ ਪ੍ਰਕਾਸ਼ (ਪੱਥਰ ਛਾਪ), ਅੰਮ੍ਰਿਤਸਰ, 1889, ਪੰਨਾ 229.
38. *Akhbar-i-Darbar-i-Mualla*, p. 26.

# ਚੱਪੜ–ਚਿੜੀ ਦੀ ਲੜਾਈ

ਚੱਪੜ–ਚਿੜੀ ਦੀ ਲੜਾਈ 22 ਮਈ, 1710 ਨੂੰ ਲੜੀ ਗਈ ਸੀ। ਸਿੱਖ ਇਤਿਹਾਸ ਵਿਚ ਇਸ ਲੜਾਈ ਦਾ ਬੜਾ ਹੀ ਮਹੱਤਵ ਹੈ। ਇਸ ਵਿਚ ਚੱਪੜ–ਚਿੜੀ ਦੇ ਅਸਥਾਨ ਤੇ ਸਰਹਿੰਦ ਪਰਾਂਤ ਦੀਆਂ ਮੁਗਲ ਫੌਜਾਂ ਨੂੰ ਲੱਕ–ਤੋੜਵੀਂ ਹਾਰ ਦਿੱਤੀ ਗਈ ਸੀ ਅਤੇ ਖਾਲਸਾ ਦਲਾਂ ਦੀ ਸਪਸ਼ਟ ਰੂਪ ਵਿਚ ਜਿੱਤ ਹੋਈ ਸੀ। ਮਹਿਮੂਦ ਗਜ਼ਨਵੀਂ ਅਤੇ ਮੁਹੰਮਦ ਗੌਰੀ ਦੇ ਹਮਲਿਆਂ ਤੋਂ ਲੈ ਕੇ ਹਿੰਦੁਸਤਾਨ ਵਿਚ ਸਥਾਪਤ ਹੋਏ ਇਸਲਾਮੀ ਰਾਜ ਦੇ ਲੰਮੇ ਸਮੇਂ ਦੌਰਾਨ ਉੱਤਰੀ–ਭਾਰਤ ਵਿਚ ਇਹ ਲੜਾਈ ਪਹਿਲੀ ਲੜਾਈ ਸੀ ਜਿਸ ਵਿਚ ਇਸਲਾਮੀ ਫੌਜਾਂ ਨੂੰ ਸਪਸ਼ਟ ਰੂਪ ਵਿਚ ਹਰਾ ਦਿੱਤਾ ਗਿਆ ਸੀ। ਉੱਤਰੀ–ਭਾਰਤ ਵਿਚ ਅਨੇਕਾਂ ਹੀ ਲੜਾਈ ਦੇ ਮੈਦਾਨ ਹਨ ਜਿਵੇਂ ਕਿ ਜਿਹਲਮ, ਭੇਰਾ ਅਤੇ ਪਾਣੀਪਤ ਦੇ ਮੈਦਾਨ; ਲਾਹੌਰ, ਦੀਪਾਲਪੁਰ ਅਤੇ ਮੁਲਤਾਨ ਆਦਿ ਖੇਤਰਾਂ ਦੇ ਮੈਦਾਨ। ਪਰ ਇਨ੍ਹਾਂ ਮੈਦਾਨਾਂ ਵਿਚ ਲੜੀਆਂ ਗਈਆਂ ਸਭ ਲੜਾਈਆਂ ਵਿਚ ਹਿੰਦੁਸਤਾਨੀ ਤਾਕਤਾਂ ਨੂੰ ਹਾਰ ਹੋਈ ਸੀ ਅਤੇ ਬਾਹਰੋਂ, ਉੱਤਰ-ਪੱਛਮੀ ਸਰਹੱਦ ਨੂੰ ਪਾਰ ਕਰ ਕੇ ਆਉਣ ਵਾਲੀਆਂ ਇਸਲਾਮੀ ਤਾਕਤਾਂ ਨੂੰ ਜ਼ਬਰਦਸਤ ਜਿੱਤਾਂ ਪਰਾਪਤ ਹੋਈਆਂ ਸਨ। ਇਨ੍ਹਾਂ ਜਿੱਤਾਂ ਸਦਕਾ ਹੀ ਹਿੰਦੁਸਤਾਨ ਵਿਚ ਇਸਲਾਮੀ ਸਾਮਰਾਜ ਸਥਾਪਤ ਹੋਇਆ ਸੀ।

ਇਸ ਤਰ੍ਹਾਂ ਗਿਆਰਵੀਂ ਸਦੀ ਤੋਂ ਹਿੰਦੁਸਤਾਨ ਵਿਚ ਸਥਾਪਤ ਹੋਇਆ ਇਸਲਾਮੀ ਸਾਮਰਾਜ 1710 ਵਿਚ ਚੱਪੜ–ਚਿੜੀ ਦੇ ਅਸਥਾਨ ਤੇ ਪਹਿਲੀ ਵਾਰ ਬੁਰੀ ਤਰ੍ਹਾਂ ਲਿਤਾੜ ਦਿੱਤਾ ਗਿਆ ਸੀ। ਇਹ ਲੜਾਈ ਖਾਲਸਾ ਦਲਾਂ ਅਤੇ ਮੁਗਲ ਫੌਜਾਂ ਵਿਚਕਾਰ ਲੜੀ ਗਈ ਸੀ। ਖਾਲਸਾ ਦਲਾਂ ਦਾ ਨੇਤਾ ਬੰਦਾ ਸਿੰਘ ਬਹਾਦਰ ਸੀ ਅਤੇ ਮੁਗਲ ਫੌਜਾਂ ਦਾ ਨੇਤਾ ਸਰਹਿੰਦ ਦਾ ਸੂਬੇਦਾਰ ਵਜ਼ੀਰ ਖਾਨ ਸੀ। ਕਿਉਂਕਿ ਇਸ ਲੜਾਈ ਵਿਚ ਇਤਨੀਆਂ ਸਦੀਆਂ ਬਾਅਦ ਪਹਿਲੀ ਵਾਰ ਜੇਤੂ ਇਸਲਾਮੀ ਸੈਨਾਵਾਂ ਨੂੰ ਹਾਰ ਦਿੱਤੀ ਗਈ ਸੀ ਇਸ ਲਈ ਇਸ ਲੜਾਈ ਦਾ ਹਿੰਦੁਸਤਾਨ ਦੇ ਇਤਿਹਾਸ ਵਿਚ ਤਾਂ ਮਹੱਤਵਪੂਰਨ ਅਸਥਾਨ ਹੋਣਾ ਹੀ ਹੋਣਾ ਹੈ ਇਸ ਦੇ ਨਾਲ–ਨਾਲ ਇਸ ਦਾ ਸਿੱਖ ਇਤਿਹਾਸ ਵਿਚ ਵੀ ਆਪਣਾ ਇਕ ਵਿਸ਼ੇਸ਼ ਅਸਥਾਨ ਹੈ। ਸਿੱਖ ਇਤਿਹਾਸ ਵਿਚ ਵੀ ਭਾਵੇਂ ਪੰਜਾਬ ਵਿਚ ਅਨੇਕਾਂ ਥਾਵਾਂ ਤੇ ਫੈਸਲਾਕੁਨ ਲੜਾਈਆਂ ਹੋਈਆਂ ਹਨ ਅਤੇ ਇਨ੍ਹਾਂ ਲੜਾਈਆਂ ਵਾਲੇ ਮੈਦਾਨ ਵੀ ਅਨੇਕਾਂ ਹਨ ਜਿਵੇਂ ਕਿ ਚਮਕੌਰ ਸਾਹਿਬ, ਖਿਦਰਾਣੇ ਦੀ ਢਾਬ (ਮੁਕਤਸਰ), ਗੁਰਦਾਸ ਨੰਗਲ, ਸਭਰਾਉਂ, ਮੁਦਕੀ ਅਤੇ ਬੱਦੋਵਾਲ ਆਦਿ। ਪਰ ਇਹ ਲੜਾਈਆਂ ਅਤੇ ਲੜਾਈਆਂ ਦੇ ਇਹ ਮੈਦਾਨ ਸਾਡੀ ਬਰਬਾਦੀ ਅਤੇ ਸਾਡੇ ਹਜ਼ਾਰਾਂ ਸੂਰਮਿਆਂ ਦੀ ਸ਼ਹਾਦਤ ਦੀ ਹੀ ਯਾਦ ਦਿਲਾਉਂਦੇ ਹਨ। ਕੇਵਲ ਤੇ ਕੇਵਲ ਇੱਕ ਚੱਪੜ–ਚਿੜੀ ਦੀ ਲੜਾਈ ਦਾ ਹੀ ਮੈਦਾਨ ਹੈ ਜਿਥੇ ਅਸੀਂ ਬੰਦਾ ਸਿੰਘ ਬਹਾਦਰ ਦੀ ਅਗਵਾਈ ਹੇਠ ਆਪਣੇ ਇਤਿਹਾਸ ਵਿਚ ਪਹਿਲੀ ਵਾਰ ਦੁਸ਼ਮਣ ਨਾਲ ਗਹਿਗੱਚ ਲੜਾਈ ਲੜੀ ਸੀ ਅਤੇ ਇਸ ਗਹਿਗੱਚ ਲੜਾਈ ਵਿਚ ਸਾਡੀ ਪੂਰਨ ਅਤੇ ਸਪਸ਼ਟ ਰੂਪ ਵਿਚ ਫਤਹਿ ਹੋਈ ਸੀ। ਇਸ ਲੜਾਈ ਦੇ ਬੜੇ ਹੀ ਮਹੱਤਵਪੂਰਨ ਸਿੱਟੇ ਸਨ। ਇਕ,

ਇਸ ਲੜਾਈ ਵਿਚ ਹੋਈ ਜਿੱਤ ਨੇ ਸਤਲੁਜ ਅਤੇ ਜਮੁਨਾ ਦਰਿਆਵਾਂ ਵਿਚਕਾਰ ਫੈਲੇ ਵਿਸ਼ਾਲ ਪਰਾਂਤ ਸਰਹਿੰਦ ਵਿਚੋਂ ਮੁਗਲ ਹਕੂਮਤ ਦਾ ਖਾਤਮਾ ਕਰ ਦਿੱਤਾ ਸੀ ਅਤੇ ਇਸ ਦੀ ਥਾਂ ਖਾਲਸੇ ਦਾ ਰਾਜ ਸਥਾਪਤ ਕਰ ਦਿੱਤਾ ਸੀ। ਦੋ, ਸਿੱਖਾਂ ਨੂੰ ਇਸ ਗੱਲ ਦਾ ਗਿਆਨ ਹੋ ਗਿਆ ਸੀ ਕਿ ਜੇਕਰ ਉਨ੍ਹਾਂ ਦੀ ਯੋਗ ਲੀਡਰਸ਼ਿਪ ਹੋਵੇ ਤਾਂ ਉਹ ਤਕੜੀਆਂ ਤੋਂ ਤਕੜੀਆਂ ਫੌਜਾਂ ਨੂੰ ਵੀ ਹਰਾ ਸਕਦੇ ਹਨ। ਇਨ੍ਹਾਂ ਦੋ ਗੱਲਾਂ ਨੇ ਖਾਲਸੇ ਨੂੰ ਆਪਣੀ ਪ੍ਰਭੁਸੱਤਾ ਸਥਾਪਤ ਕਰਨ ਲਈ ਲਗਾਤਾਰ ਹਥਿਆਰਬੰਦ-ਸੰਘਰਸ਼ ਨੂੰ ਚਾਲੂ ਰੱਖਣ ਲਈ ਜ਼ਬਰਦਸਤ ਪਰੇਰਨਾ ਦਿੱਤੀ ਸੀ। ਇਸ ਤਰ੍ਹਾਂ ਚੱਪੜ-ਚਿੜੀ ਦੀ ਲੜਾਈ ਸਾਡੇ ਲਈ ਇਕ ਮਹਾਨ ਪਰੇਰਨਾ-ਸਰੋਤ ਇਤਿਹਾਸਕ ਘਟਨਾ ਹੈ। ਇਸ ਮਹਾਨ ਪਰੇਰਨਾ-ਸਰੋਤ ਇਤਿਹਾਸਕ ਘਟਨਾ ਹੋਣ ਕਰਕੇ ਲੜਾਈ ਦਾ ਇਹ ਮੈਦਾਨ ਵੀ ਸਾਡੇ ਲਈ ਮਹਾਨ ਇਤਿਹਾਸਕ ਯਾਦਗਾਰ ਹੈ। ਇਹ ਹੀ ਇਕੋ-ਇਕ ਲੜਾਈ ਦਾ ਮੈਦਾਨ ਹੈ ਜਿਸ ਬਾਰੇ ਪੂਰੇ ਮਾਣ ਨਾਲ ਅਸੀਂ ਆਪਣੇ ਬੱਚਿਆਂ ਨੂੰ ਜਾਣਕਾਰੀ ਦੇ ਸਕਦੇ ਹਾਂ। ਇਸ ਲੜਾਈ ਦਾ ਅਤੇ ਇਸ ਮੈਦਾਨ ਦਾ ਸਾਡੇ ਸਕੂਲਾਂ, ਕਾਲਜਾਂ ਅਤੇ ਯੂਨੀਵਰਸਿਟੀਆਂ ਦੀ ਪੜ੍ਹਾਈ ਦੇ ਕਿਸੇ ਵੀ ਸਿਲੇਬਸ ਵਿਚ ਕੋਈ ਥਾਂ ਨਹੀਂ ਹੈ ਇਹ ਗੱਲ ਸਾਡੇ ਲਈ ਬਹੁਤ ਅਫਸੋਸਨਾਕ ਹੈ।

ਚੱਪੜ-ਚਿੜੀ ਦੀ ਲੜਾਈ ਨੂੰ ਸਿਰਫ ਇਕੋ ਲੜਾਈ ਤਕ ਹੀ ਸੀਮਤ ਨਹੀਂ ਰੱਖਣਾ ਚਾਹੀਦਾ ਕਿਉਂਕਿ ਇਹ ਇਸ ਤੋਂ ਪਹਿਲਾਂ ਲੜੀਆਂ ਗਈਆਂ ਕਈ ਲੜਾਈਆਂ ਦਾ ਸਿਖਰ ਸੀ। ਇਸ ਤੋਂ ਪਹਿਲਾਂ ਬੰਦਾ ਸਿੰਘ ਬਹਾਦੁਰ ਨੇ ਕੈਂਥਲ, ਸਮਾਣਾ, ਸਢੌਰਾ, ਘੁੜਾਮ, ਕਪੂਰੀ ਅਤੇ ਬਨੂੜ ਆਦਿ ਸ਼ਹਿਰਾਂ ਨੂੰ ਬੁਰੀ ਤਰ੍ਹਾਂ ਲਿਤਾੜ ਸੁੱਟਿਆ ਸੀ। ਇਹ ਸ਼ਹਿਰ ਸਰਹਿੰਦ ਦੇ ਪਰਗਨਿਆਂ ਦੇ ਕੇਂਦਰ ਸਨ ਜਿਥੇ ਕਿ ਮੁਗਲ ਫੌਜਾਂ ਰੱਖੀਆਂ ਹੋਈਆਂ ਸਨ। ਇਨ੍ਹਾਂ ਸ਼ਹਿਰਾਂ ਨੂੰ ਜੇਕਰ ਸਰਹਿੰਦ ਦੇ ਪਰਾਂਤ ਦੀਆਂ ਸੈਨਿਕ ਛਾਉਣੀਆਂ ਵੀ ਕਹਿ ਦਿੱਤਾ ਜਾਵੇ ਤਾਂ ਵੀ ਕੋਈ ਅੱਤਕਥਨੀ ਨਹੀਂ ਹੋਵੇਗੀ। ਇਹ ਸੈਨਿਕ ਛਾਉਣੀਆਂ ਸਰਹਿੰਦ ਲਈ ਇਕ ਬੁੱਲਵਰਕ ਦਾ ਕੰਮ ਕਰਦੀਆਂ ਸਨ। ਇਸ ਕਰਕੇ ਜਦੋਂ ਇਹ ਛਾਉਣੀਆਂ ਜਾਂ ਪਰਗਨੇ ਇਕ-ਇਕ ਕਰਕੇ ਬਰਬਾਦ ਕੀਤੇ ਜਾ ਰਹੇ ਸਨ ਤਾਂ ਇਸ ਨਾਲ ਸਰਹਿੰਦ ਦੀ ਸੈਨਿਕ ਤਾਕਤ ਵੀ ਉਸੇ ਤਰ੍ਹਾਂ ਘਟਦੀ ਜਾ ਰਹੀ ਸੀ। ਸਰਹਿੰਦ ਦਾ ਗਵਰਨਰ ਵਜ਼ੀਰ ਖਾਨ ਇਸ ਸਭ ਕੁਝ ਨੂੰ ਬੜੇ ਗੌਹ ਨਾਲ ਦੇਖ ਰਿਹਾ ਸੀ ਪਰ ਉਹ ਕਰ ਕੁਝ ਨਹੀਂ ਸਕਿਆ ਸੀ। ਉਸ ਦੇ ਮਨ ਵਿਚ ਗੁਰੂ ਗੋਬਿੰਦ ਸਿੰਘ ਜੀ ਦੇ ਦੋ ਮਾਸੂਮ ਬੱਚਿਆਂ ਨੂੰ ਮਾਰਨ ਦਾ ਪਾਪ ਘਰ ਕਰੀਂ ਬੈਠਾ ਸੀ। ਇਹ ਪਾਪ ਉਸ ਨੂੰ ਇਸ ਗੱਲ ਦਾ ਸੰਦੇਸ਼ ਲਗਾਤਾਰ ਦੇ ਰਿਹਾ ਸੀ ਕਿ ਸਿੱਖਾਂ ਨੇ ਕਦੇ ਨਾ ਕਦੇ ਉਸ ਤੋਂ ਬਦਲਾ ਜਰੂਰ ਲੈਣਾ ਹੈ। ਆਪਣੀਆਂ ਛਾਉਣੀਆਂ ਨੂੰ ਖ਼ਤਮ ਹੁੰਦਾ ਦੇਖ ਕੇ ਉਹ ਸਰਹਿੰਦ ਵਿਚ ਹੀ ਬੰਦ ਹੋ ਕੇ ਰਹਿ ਗਿਆ ਸੀ। ਉਹ ਇਕ ਵਾਰ ਵੀ ਉਕਤ ਸ਼ਹਿਰਾਂ ਦੇ ਹਾਕਮਾਂ ਦੀ ਮਦਦ ਤੇ ਨਹੀਂ ਪਹੁੰਚ ਸਕਿਆ ਸੀ।

ਬੰਦਾ ਸਿੰਘ ਬਹਾਦਰ ਦਾ ਸਭ ਤੋਂ ਵੱਡਾ ਨਿਸ਼ਾਨਾ ਸਰਹਿੰਦ ਉਪਰ ਹਮਲਾ ਕਰਕੇ ਵਜ਼ੀਰ ਖਾਨ ਨੂੰ ਸਜਾ ਦੇਣ ਦਾ ਸੀ ਇਸ ਲਈ ਉਹ ਸਭ ਤੋਂ ਪਹਿਲਾਂ ਇਹੋ ਕੰਮ ਹੀ ਕਰਨਾ ਚਾਹੁੰਦਾ ਸੀ। ਇਸ ਕੰਮ ਨੂੰ ਕਰਨ ਲਈ ਪਹਿਲਾਂ ਬੰਦਾ ਸਿੰਘ ਬਹਾਦਰ ਨੇ ਇਸ ਦੇ ਸੈਨਿਕ ਤਾਣੇ-ਬਾਣੇ ਨੂੰ ਤੋੜਨ ਦੀ ਗੱਲ ਸੋਚੀ ਸੀ। ਸਮਾਣਾ ਅਤੇ ਸਢੌਰਾ ਆਦਿ ਪਰਗਨਿਆਂ ਨੂੰ ਹਰਾ ਕੇ ਬੰਦਾ ਸਿੰਘ ਨੇ ਵਜ਼ੀਰ ਖਾਨ ਦੇ ਸੈਨਿਕ ਬੁੱਲਵਰਕ ਨੂੰ ਤੋੜਿਆ ਸੀ। ਇਸ ਨੂੰ ਤੋੜਨ ਬਾਅਦ ਹੀ ਸਰਹਿੰਦ ਉਪਰ ਚੜ੍ਹਾਈ ਕੀਤੀ ਸੀ। ਜਦੋਂ

ਸਰਹਿੰਦ ਉਪਰ ਚੜ੍ਹਾਈ ਕੀਤੀ ਗਈ ਸੀ ਤਾਂ ਉਸ ਸਮੇਂ ਵਜ਼ੀਰ ਖਾਨ ਬਿਲਕਲ ਲੁੰਜਾ ਜਾਂ ਨਿਹੱਥਾ ਹੋ ਚੁੱਕਿਆ ਸੀ। ਜਨਵਰੀ, 1709 ਤੋਂ ਲੈ ਕੇ ਫਰਵਰੀ, 1710 ਤਕ ਦੇ ਵਿਚਕਾਰਲੇ ਇਕ ਸਾਲ ਦੇ ਸਮੇਂ ਵਿਚ ਬੰਦਾ ਸਿੰਘ ਬਹਾਦੁਰ ਵਲੋਂ ਸਰਹਿੰਦ ਦੇ ਪਰਗਨਿਆਂ ਦੀ ਜੋ ਦੁਰਦਸ਼ਾ ਕੀਤੀ ਗਈ ਸੀ ਉਸ ਦਾ ਖੁਲਾਸਾ ਉਸ ਖ਼ਬਰ ਵਿਚ ਦਿੱਤਾ ਗਿਆ ਹੈ ਜਿਹੜੀ ਸਰਹਿੰਦ ਦੇ ਨਾਮਾ-ਨਿਗਾਰਾਂ ਨੇ ਬਾਦਸ਼ਾਹ ਬਹਾਦੁਰ ਸ਼ਾਹ ਨੂੰ ਭੇਜੀ ਸੀ। ਇਸ ਵਿਚ ਦੱਸਿਆ ਗਿਆ ਸੀ ਕਿ "ਸਿੱਖ ਪੰਜਾਬ ਪਰਾਂਤ ਵਿਚ ਅਤੇ ਸਰਹਿੰਦ ਦੇ ਆਲੇ-ਦੁਆਲੇ ਦੇ ਖੇਤਰ ਵਿਚ ਗੜਬੜ ਪੈਦਾ ਕਰ ਰਹੇ ਹਨ। ਇਸ ਤਰ੍ਹਾਂ ਦੀ ਗੜਬੜ ਵਾਲੀਆਂ ਥਾਵਾਂ ਦਾ ਕਿੰਨਾ ਕੁ ਵਿਸਥਾਰ ਦਿੱਤਾ ਜਾ ਸਕਦਾ ਹੈ? ਉਨ੍ਹਾਂ ਨੇ ਖੁਸ਼ਹਾਲ ਪਰਗਨਿਆਂ ਨੂੰ ਉਜਾੜ ਦਿੱਤਾ ਹੈ। ਖ਼ਬਰਾਂ ਮਿਲ ਰਹੀਆਂ ਹਨ ਕਿ ਉਨ੍ਹਾਂ ਨੇ ਬੂੜੀਆ ਅਤੇ ਸਢੌਰੇ ਦੇ ਪਰਗਨਿਆਂ ਨੂੰ ਲੁੱਟ ਲਿਆ ਹੈ ਵਜ਼ੀਰ ਖਾਨ ਦੇ ਬੰਦੇ ਮਾਰੇ ਜਾ ਰਹੇ ਹਨ। ਵਾਮਲਾ (ਦਾਮਲਾ) ਪਠਾਣ ਜਿਹੜੇ ਕਿ ਮੁਸਲਮਾਨਾਂ ਵਿਚ ਬਹੁਤ ਸਤਿਕਾਰ ਵਾਲਾ ਦਰਜਾ ਰੱਖਦੇ ਹਨ ਮਿੱਟੀ ਵਿਚ ਮਿਲਾ ਦਿੱਤੇ ਗਏ ਹਨ। ਵਜ਼ੀਰ ਖਾਨ ਦੇ ਵਕੀਲ ਨੇ ਦੱਸਿਆ ਹੈ ਕਿ ਇਸ ਫਿਰਕੇ (ਸਿੱਖਾਂ) ਦੇ ਫਸਾਦਾਂ ਨੂੰ ਮਹੱਤਵਹੀਣ ਨਹੀਂ ਸਮਝਣਾ ਚਾਹੀਦਾ। ਉਹ ਸੱਤਰ ਹਜ਼ਾਰ ਦੇ ਕਰੀਬ ਦੀ ਗਿਣਤੀ ਵਿਚ ਸਢੌਰੇ ਵਿਖੇ ਇਕੱਠੇ ਹੋਏ ਖੜੇ ਹਨ। ਇਸ ਮੌਕੇ ਉਹ ਆਪਣੇ ਗੁਰੂ ਦਾ ਨਾਮ ਜਪਦੇ ਹਨ ਅਤੇ ਇਹ ਵੀ ਪਤਾ ਲਗਿਆ ਹੈ ਕਿ ਇਕ ਮੁਸਲਮਾਨ ਧਾਰਮਿਕ ਸੰਤ (ਸ਼ਾਇਦ ਪੀਰ ਬੁੱਧੂ ਸ਼ਾਹ ਦਾ ਕੋਈ ਉੱਤਰ-ਅਧਿਕਾਰੀ) ਵੀ ਉਨ੍ਹਾਂ ਨਾਲ ਮਿਲ ਗਿਆ ਹੈ। ਉਹ ਦੁਆਬੇ ਦੇ ਪਰਗਨਿਆਂ ਨੂੰ ਵੀ ਉਜਾੜ ਚੁੱਕੇ ਹਨ ਅਤੇ ਦਰਿਆ ਫਤਿਹਾਬਾਦ (ਘੱਗਰ-ਸਰਸਵਤੀ) ਤਕ ਵੀ ਫੈਲ ਚੁੱਕੇ ਹਨ। ਵਜ਼ੀਰ ਖਾਨ ਵਲੋਂ ਭੇਜੇ ਇਨ੍ਹਾਂ ਵੇਰਵਿਆਂ ਤੋਂ ਜਾਣੂੰ ਹੋਣ ਉਪਰੰਤ ਨਿਜ਼ਾਮ-ਉਲ-ਮੁਲਕ (ਮੁਲਕ ਦੇ ਪਰਧਾਨ ਵਜ਼ੀਰ) ਨੇ ਇਸ ਖੇਤਰ ਦੇ ਕਿਲ੍ਹੇਦਾਰਾਂ ਨੂੰ ਹਦਾਇਤਾਂ ਭੇਜੀਆਂ ਹਨ ਕਿ ਉਹ ਵਜ਼ੀਰ ਖਾਨ ਨਾਲ ਰਲ ਕੇ ਉਸ ਦੀ ਮਦਦ ਕਰਨ। ਇਹ ਲੋਕ ਵੀ ਸੱਤਾਹੀਣ ਹੋ ਗਏ ਹਨ। ਹੁਣ ਰੱਬ ਹੀ ਜਾਣਦਾ ਹੈ ਕਿ ਇਨ੍ਹਾਂ ਦੀ ਕਿਸਮਤ ਵਿਚ ਕੀ ਵਾਪਰਨਾ ਲਿਖਿਆ ਹੈ।"[1]

ਇਸ ਰਿਪੋਰਟ ਤੋਂ ਵਜ਼ੀਰ ਖਾਨ ਦੀ ਹਾਲਤ ਦਾ ਭਲੀ-ਭਾਂਤ ਪਤਾ ਲਗ ਜਾਂਦਾ ਹੈ। ਇਹ ਰਿਪੋਰਟ 25 ਫਰਵਰੀ, 1710 ਨੂੰ ਬਾਦਸ਼ਾਹ ਦੇ ਸਾਹਮਣੇ ਪੇਸ਼ ਕੀਤੀ ਗਈ ਸੀ ਅਤੇ 28 ਅਪਰੈਲ ਨੂੰ ਬਾਦਸ਼ਾਹ ਵਲੋਂ ਇਸ ਰਿਪੋਰਟ ਦੇ ਜਵਾਬ ਵਿਚ ਹੁਕਮ ਜਾਰੀ ਕੀਤਾ ਗਿਆ ਸੀ ਕਿ ਨੇਜ਼ਾ ਬਰਦਾਰ, ਬਾਦਸ਼ਾਹ ਦੇ ਇਨ੍ਹਾਂ ਫੁਰਮਾਨਾਂ ਨੂੰ ਸਰਹਿੰਦ ਦੇ ਸੂਬੇਦਾਰ ਵਜ਼ੀਰ ਖਾਨ ਪਾਸ ਪਹੁੰਚਾ ਦੇਣ। ਐਮਨਾਬਾਦ ਦੇ ਫੌਜਦਾਰ ਨੂੰ ਵੀ ਤਰੁੰਤ ਫੁਰਮਾਨ ਭੇਜਿਆ ਗਿਆ ਸੀ ਕਿ ਉਹ ਲਾਹੌਰ ਦੇ ਦੀਵਾਨ ਰੁਸਤਮ ਖਾਨ ਨਾਲ ਮਿਲ ਕੇ ਨਾਨਕ ਨਾਮ ਲੇਵਾ ਸਾਰੇ ਪੈਰੋਕਾਰਾਂ ਨੂੰ ਪਕੜ ਲੈਣ। 12 ਮਈ, 1710 ਨੂੰ ਜੋ ਰਿਪੋਰਟ ਬਾਦਸ਼ਾਹ ਨੂੰ ਪੇਸ਼ ਕੀਤੀ ਗਈ ਸੀ ਉਸ ਵਿਚ ਦੱਸਿਆ ਗਿਆ ਸੀ ਕਿ 'ਸਰਹਿੰਦ ਅਤੇ ਲਾਹੌਰ ਦੇ ਨੇੜਲੇ ਖੇਤਰਾਂ ਵਿਚ; ਇਕ ਬੰਦੇ ਨੇ ਆਪਣੇ ਆਪ ਨੂੰ ਗੁਰੂ ਗੋਬਿੰਦ ਸਿੰਘ ਐਲਾਨ ਕਰ ਦਿੱਤਾ ਹੈ ਅਤੇ ਆਪਣੇ ਆਲੇ-ਦੁਆਲੇ ਬਹੁਤ ਵੱਡੀ ਗਿਣਤੀ ਵਿਚ ਬੰਦੇ ਇਕੱਠੇ ਕਰ ਲਏ ਹਨ।[2] ਮੁਸਲਮਾਨ ਨਾਮਾ-ਨਿਗਾਰਾਂ ਨੂੰ ਜਾਂ ਆਮ ਆਦਮੀ ਨੂੰ ਇਸ ਗੱਲ ਦਾ ਪਤਾ ਨਹੀਂ ਸੀ ਕਿ ਗੁਰੂ ਗੋਬਿੰਦ ਸਿੰਘ ਅਤੇ ਉਨ੍ਹਾਂ ਦੇ ਉੱਤਰ-ਅਧਿਕਾਰੀ ਵਿਚ ਕੀ ਵਖਰੇਵਾਂ ਹੁੰਦਾ ਹੈ ਇਸ ਲਈ ਉਹ ਹਰ ਸਿੱਖ ਨੇਤਾ ਨੂੰ ਗੁਰੂ ਦੇ ਤਖੱਲਸ ਨਾਲ ਹੀ ਸੰਬੋਧਨ ਕਰਦੇ ਸਨ।

ਜਿਵੇਂ ਉਪਰ ਦਿੱਤੀ ਗਈ ਖੁਫ਼ੀਆ ਰਿਪੋਰਟ ਵਿਚ ਦੱਸਿਆ ਗਿਆ ਹੈ ਕਿ ਬੰਦਾ ਸਿੰਘ ਬਹਾਦੁਰ ਦੀਆਂ ਮੁੱਢਲੀਆਂ ਜਿੱਤਾਂ ਦੀਆਂ ਖ਼ਬਰਾਂ ਸਾਰੇ ਪੰਜਾਬ ਵਿਚ ਜੰਗਲ ਦੀ ਅੱਗ ਵਾਂਗ ਫੈਲ ਗਈਆਂ ਸਨ। ਸਰਹਿੰਦ ਦੇ ਪਰਾਂਤ ਵਿਚ ਹਾਲਾਤ ਬੇਯਕੀਨੀ ਵਾਲੇ ਬਣੇ ਹੋਏ ਸਨ। 27 ਮਈ ਦੀ ਖਬਰ ਵਿਚ ਦੱਸਿਆ ਗਿਆ ਹੈ ਕਿ ਸਫ਼ਸ਼ਿਕਨ ਖਾਨ ਨੇ ਬਾਦਸ਼ਾਹ ਪਾਸ ਇਹ ਪੇਸ਼ਕਸ਼ ਕੀਤੀ ਹੈ ਕਿ ਜੇਕਰ ਉਸ ਨੂੰ ਸਰਹਿੰਦ ਦਾ ਫੌਜਦਾਰ ਨਿਯੁਕਤ ਕਰ ਦਿਤਾ ਜਾਵੇ ਅਤੇ ਤਕੜੀ ਸੈਨਾ ਤੇ ਅਸਲਾ ਬਗੈਰਾ ਦਿੱਤਾ ਜਾਵੇ ਤਾਂ ਉਹ ਬੰਦੇ ਨੂੰ ਸਜ਼ਾ ਦੇ ਸਕਦਾ ਹੈ ਜਿਸ ਨੇ ਸਭ ਪਾਸੇ ਗੜਬੜ ਫੈਲਾ ਰੱਖੀ ਹੈ। ਬਾਦਸ਼ਾਹ ਨੇ ਪੁੱਛਿਆ ਹੈ ਕਿ ਉਸ ਨੂੰ ਕਿੰਨੀ ਸੈਨਾ ਅਤੇ ਅਸਲੇ ਦੀ ਲੋੜ ਹੈ।[3]

ਇਸ ਨਾਲ ਮਾਝੇ ਅਤੇ ਦੁਆਬੇ ਵਿਚ ਵੀ ਸਿੰਘ ਇੱਕਠੇ ਹੋਣੇ ਸ਼ੁਰੂ ਹੋ ਗਏ ਸਨ। ਜਿਥੇ ਵੀ ਸਿੰਘ ਜੱਥਿਆਂ ਦਾ ਜ਼ੋਰ ਪੈਂਦਾ ਸੀ ਉਹ ਉਥੇ ਹੀ ਆਪਣੇ ਸਥਾਨਕ ਹਾਕਮਾਂ ਦੇ ਖਿਲਾਫ਼ ਬਗ਼ਾਵਤ ਕਰ ਦਿੰਦੇ ਸਨ। ਬੰਦਾ ਸਿੰਘ ਬਾਹੁਦਰ ਵਲੋਂ ਸਿੱਖ ਸੰਗਤਾਂ ਨੂੰ ਭੇਜੇ ਗਏ ਹੁਕਮਨਾਮੇ ਵੀ ਸਿੰਘ ਜੱਥਿਆਂ ਨੂੰ ਖੜ੍ਹੇ ਹੋਣ ਲਈ ਪਰੇਰ ਰਹੇ ਸਨ। ਇਸ ਸਭ ਕੁਝ ਦਾ ਸਿੱਟਾ ਇਹ ਹੋਇਆ ਸੀ ਕਿ ਬਹੁਤ ਵੱਡੀ ਗਿਣਤੀ ਵਿਚ ਸਿੰਘ ਜੱਥੇ ਮਾਝੇ ਅਤੇ ਦੁਆਬੇ ਵਿਚੋਂ ਬੰਦਾ ਸਿੰਘ ਬਹਾਦੁਰ ਵੱਲ ਆ ਰਹੇ ਸਨ। ਬੰਦਾ ਸਿੰਘ ਦੀ ਵੀ ਇਹ ਹੀ ਇੱਛਾ ਸੀ ਕਿ ਜੇਕਰ ਸਰਹਿੰਦ ਉਪਰ ਹਮਲਾ ਕਰਨ ਤੋਂ ਪਹਿਲਾਂ ਸਿੰਘ ਜੱਥਿਆਂ ਦੀ ਗਿਣਤੀ ਤਕੜੀ ਹੋ ਜਾਵੇ ਤਾਂ ਵਜ਼ੀਰ ਖ਼ਾਨ ਨੂੰ ਹਰਾਉਣਾ ਸੌਖਾ ਹੋ ਜਾਵੇਗਾ। ਇਸ ਲਈ ਜਦੋਂ ਕਿ ਬੰਦਾ ਸਿੰਘ ਅਜੇ ਸਢੌਰੇ ਤੋਂ ਸਰਹਿੰਦ ਵੱਲ ਚੜ੍ਹਾਈ ਕਰਨ ਦੀ ਤਿਆਰੀ ਕਰ ਰਿਹਾ ਸੀ ਤਾਂ ਉਸ ਨੂੰ ਸੁਨੇਹੇ ਮਿਲੇ ਸਨ ਕਿ ਮਾਝੇ ਅਤੇ ਦੁਆਬੇ ਦੇ ਸਿੰਘਾਂ ਦਾ ਇਕ ਤਕੜਾ ਦਲ ਉਸ ਨਾਲ ਮਿਲਣ ਲਈ ਸਤਲੁਜ ਦਰਿਆ ਦੇ ਕੀਰਤਪੁਰ ਸਾਹਿਬ ਵਾਲੇ ਘਾਟ ਤੇ ਰੁਕਿਆ ਖੜ੍ਹਾ ਹੈ। ਰੁਕਣ ਦਾ ਕਾਰਨ ਇਹ ਸੀ ਕਿ ਇਸ ਦਲ ਦੇ ਰਵਾਨਾ ਹੋਣ ਦੀ ਖ਼ਬਰ ਵਜ਼ੀਰ ਖਾਨ ਨੂੰ ਵੀ ਮਿਲ ਗਈ ਸੀ। ਇਸ ਲਈ ਉਸ ਨੇ ਇਸ ਦਲ ਨੂੰ ਬੰਦਾ ਸਿੰਘ ਬਹਾਦੁਰ ਨਾਲ ਆ ਕੇ ਮਿਲਣ ਤੋਂ ਰੋਕਣ ਲਈ ਮਾਲੇਰਕੋਟਲੇ ਅਤੇ ਰੋਪੜ ਦੇ ਫੌਜਦਾਰਾਂ ਦੀ ਡਿਊਟੀ ਲਗਾਈ ਸੀ। ਮਾਲੇਰਕੋਟਲੇ ਦੀ ਫੌਜ ਸ਼ੇਰ ਮੁਹੰਮਦ ਖ਼ਾਨ, ਖਿਜ਼ਰ ਖਾਨ ਅਤੇ ਨਸ਼ਤਰ ਖਾਨ ਦੀ ਅਗਵਾਈ ਹੇਠ ਸਤਲੁਜ ਦਾ, ਰੋਪੜ ਦੇ ਨੇੜਿਓਂ ਉਰਲਾ ਕੰਢਾ ਰੋਕ ਕੇ ਖੜੋ ਗਈ ਸੀ। ਸਿੰਘ ਸਤਲੁਜ ਨੂੰ ਪਾਰ ਕਰਕੇ ਆਪਣੇ ਨੇਤਾ ਨਾਲ ਮਿਲਣ ਲਈ ਦਰਿੜ੍ਹ ਸਨ ਅਤੇ ਮਾਲੇਰਕੋਟਲੇ ਦੀ ਫੌਜ ਉਨ੍ਹਾਂ ਨੂੰ ਰੋਕਣ ਲਈ ਦਰਿੜ੍ਹ ਸੀ। ਇਸ ਲਈ ਰੋਪੜ ਨੇੜੇ ਸਤਲੁਜ ਦੇ ਪੱਤਣ ਤੇ ਦੋਵੇਂ ਧਿਰਾਂ ਵਿਚਕਾਰ ਗਹਿਗੱਚਵੀਂ ਲੜਾਈ ਹੋਈ। ਪਹਿਲੇ ਦਿਨ ਦੀ ਲੜਾਈ ਦੁਪਹਿਰ ਦੇ ਬਾਅਦ ਸ਼ੁਰੂ ਹੋਈ ਸੀ ਜਿਹੜੀ ਰਾਤ ਪੈਣ ਤਕ ਚਲਦੀ ਰਹੀ ਸੀ। ਰਾਤ ਦਾ ਹਨ੍ਹੇਰਾ ਪੈ ਜਾਣ ਕਰਕੇ ਜਦੋਂ ਇਕ ਦੂਜੇ ਨੂੰ ਦਿਖਾਈ ਦੇਣੋ ਬੰਦ ਹੋ ਗਿਆ ਸੀ ਤਾਂ ਲੜਾਈ ਬੰਦ ਹੋ ਗਈ ਸੀ। ਰਾਤੋਂ-ਰਾਤ ਦੋਵਾਂ ਧਿਰਾਂ ਨੇ ਆਪਣੇ-ਆਪ ਨੂੰ ਸੰਭਾਲਿਆ। ਪਿੱਛੋਂ ਹੋਰ ਵੀ ਸਿੰਘ ਜੱਥੇ ਜੈਕਾਰੇ ਗੂੰਜਾਉਂਦੇ ਹੋਏ ਆਪਣੇ ਸਾਥੀਆਂ ਨਾਲ ਆ ਕੇ ਮਿਲ ਰਹੇ ਸਨ। ਇਸ ਨਾਲ ਸਿੰਘਾਂ ਦੇ ਹੌਂਸਲੇ ਵੱਧ ਰਹੇ ਸਨ ਅਤੇ ਮੁਗਲ ਫੌਜ ਦੇ ਘਟ ਰਹੇ ਸਨ। ਜਿਉਂ ਹੀ ਦੂਸਰਾ ਦਿਨ ਚੜ੍ਹਿਆ ਤਾਂ ਦੋਵੇਂ ਧਿਰਾਂ ਫਿਰ ਗੁੱਥਮਗੁੱਥਾ ਹੋ ਗਈਆਂ। ਸਿੰਘ ਜੱਥਿਆਂ ਦੀ ਦਰਿੜ੍ਹਤਾ ਸਾਹਮਣੇ ਮੁਗਲ ਸੈਨਿਕ ਖੜੋ ਨਹੀਂ ਸਕੇ ਸਨ। ਇਸ ਸਮੇਂ ਖ਼ਬਰਾਂ ਪਹੁੰਚ ਗਈਆਂ ਸਨ ਕਿ ਬੰਦਾ ਸਿੰਘ ਬਹਾਦੁਰ ਨੇ ਬਨੂੜ ਨੂੰ ਵੀ ਤਬਾਹ ਕਰ ਦਿੱਤਾ ਹੈ ਅਤੇ ਉਹ ਸਰਹਿੰਦ ਦੇ ਨੇੜੇ ਪਹੁੰਚ ਗਿਆ ਹੈ। ਇਸ

ਗੱਲ ਨੇ ਸਿੰਘਾਂ ਦੇ ਜੋਸ਼ ਅਤੇ ਜ਼ੋਰ ਨੂੰ ਤਿਗੁਣਾ-ਚੌਗੁਣਾ ਕਰ ਦਿਤਾ ਸੀ। ਖਿਜ਼ਰ ਖਾਨ, ਨਸ਼ਤਰ ਖਾਨ ਅਤੇ ਵਲੀ ਮੁਹੰਮਦ ਖਾਨ, ਤਿੰਨ ਮੁੱਖੀ ਜਰਨੈਲ ਮਾਰੇ ਗਏ ਸਨ। ਇਸ ਨਾਲ ਸ਼ੇਰ ਮੁਹੰਮਦ ਖਾਨ ਦਾ ਲੱਕ ਟੁੱਟ ਗਿਆ ਸੀ। ਬਨੂੜ ਦੀ ਬਰਬਾਦੀ ਨੇ ਵੀ ਉਸ ਨੂੰ ਹੌਂਸਲਾਹੀਣ ਕਰ ਦਿਤਾ ਸੀ। ਮਾਲੇਰਕੋਟਲੇ ਦੀ ਫੌਜ ਭੱਜ ਗਈ ਸੀ। ਸਿੰਘ ਦਲ ਰੋਪੜ ਵਿਚੋਂ ਦੀ ਹਥਿਆਰ ਅਤੇ ਘੋੜੇ ਇਕੱਠੇ ਕਰਦਾ ਹੋਇਆ ਬੰਦਾ ਸਿੰਘ ਬਹਾਦਰ ਵਲ ਨੂੰ ਵੱਧਦਾ ਆ ਰਿਹਾ ਸੀ। ਉਧਰੋਂ ਬੰਦਾ ਸਿੰਘ ਨੂੰ ਵੀ ਸਿੰਘਾਂ ਦੇ ਵਧਦੇ ਆਉਣ ਦੀ ਖ਼ਬਰ ਮਿਲ ਗਈ ਸੀ, ਉਹ ਵੀ ਬਨੂੜ ਤੋਂ ਚੱਲ ਕੇ ਸਿੰਘ ਜੱਥਿਆਂ ਦੇ ਸੁਆਗਤ ਲਈ ਅੱਗੇ ਵੱਧ ਆਇਆ ਸੀ। ਦੋਵੇਂ ਧਿਰਾਂ ਚੱਪੜ-ਚਿੜੀ ਦੇ ਮੈਦਾਨ ਵਿਚ ਆ ਇਕੱਠੀਆਂ ਹੋਈਆਂ ਸਨ।

ਚੱਪੜ-ਚਿੜੀ ਦੀ ਸਥਿਤੀ ਬਾਰੇ ਸਾਡੇ ਮੁੱਢਲੇ ਲੇਖਕ ਕੀ ਲਿਖਦੇ ਹਨ ਜ਼ਰਾ ਇਸ ਬਾਰੇ ਸੰਖੇਪ ਜਾਣਕਾਰੀ ਦਿੱਤੀ ਜਾ ਰਹੀ ਹੈ। ਕਰਮ ਸਿੰਘ ਹਿਸਟੋਰੀਅਨ ਨੂੰ ਤਾਂ ਇਸ ਦੀ ਸਥਿਤੀ ਦਾ ਹੀ ਪਤਾ ਨਹੀਂ ਸੀ। ਉਹ ਲਿਖਦਾ ਹੈ ਕਿ "ਇਹ ਨਾਮ (ਚੱਪੜ-ਚਿੜੀ) ਰਤਨ ਸਿੰਘ ਭੰਗੂ ਨੇ ਆਪਣੇ *ਪੰਥ ਪ੍ਰਕਾਸ਼* ਵਿਚ ਦਿੱਤਾ ਹੈ ਪਰ ਇਸ ਨਾਮ ਦਾ ਪਿੰਡ ਸਰਹਿੰਦ ਦੇ ਆਸ ਪਾਸ ਕੋਈ ਨਹੀਂ, ਘਨੌਰ ਦੇ ਤਅੱਲਕੇ ਵਿਚ ਰਾਜ-ਪੁਰਿਓਂ ਦਸ ਕੁ ਮੀਲ ਚਪੜ ਪਿੰਡ ਹੈ ਅਤੇ ਸਰਹਿੰਦੋਂ ਬਾਰਾਂ ਕੋਹ ਚੜੀ ਪਿੰਡ ਹੈ। ਪਰ ਇਹ ਦੋਵੇਂ ਹੀ ਨਹੀਂ ਹੋ ਸਕਦੇ।"[4] ਡਾ. ਗੰਡਾ ਸਿੰਘ ਨੇ ਵੀ ਇਸ ਥਾਂ ਬਾਰੇ ਕਿਸੇ ਦੂਸਰੇ ਵਿਅਕਤੀ ਕੋਲੋਂ ਸੁਣ ਕੇ ਹੀ ਲਿਖਿਆ ਹੈ। ਖੁਦ ਉਨ੍ਹਾਂ ਨੇ ਵੀ ਇਸ ਮੈਦਾਨ ਨੂੰ ਨਹੀਂ ਦੇਖਿਆ। ਹੋਰ ਵੀ ਕਿਸੇ ਲੇਖਕ ਨੇ ਇਹ ਚੱਪੜ-ਚਿੜੀ ਦਾ ਮੈਦਾਨ ਨਹੀਂ ਦੇਖਿਆ। ਬਿਨ੍ਹਾਂ ਦੇਖੇ ਕਿਸੇ ਵੀ ਲੜਾਈ ਦੇ ਮੈਦਾਨ ਬਾਰੇ ਸਹੀ ਰੂਪ ਵਿਚ ਬਿਆਨ ਕਰਨਾ ਅਸੰਭਵ ਹੈ। ਲੜਾਈ ਦੀ ਸਹੀ ਵਿਆਖਿਆ ਉਸ ਮੈਦਾਨ ਦੀ ਸਥਿਤੀ ਦੇ ਸਹੀ ਗਿਆਨ ਨਾਲ ਹੀ ਹੋ ਸਕਦੀ ਹੈ ਇਸ ਕਰਕੇ ਲੜਾਈ ਨੂੰ ਬਿਆਨ ਕਰਨ ਤੋਂ ਪਹਿਲਾਂ ਲੜਾਈ ਦੇ ਮੈਦਾਨ ਦੀ ਸਥਿਤੀ ਦਾ ਗਿਆਨ ਰੱਖਣਾ ਜਰੂਰੀ ਹੈ।

ਚੱਪੜ-ਚਿੜੀ ਦਾ ਮੈਦਾਨ ਸਰਹਿੰਦ ਤੋਂ ਲਿੰਕ ਸੜਕਾਂ ਰਾਹੀਂ 18-19 ਕਿਲੋਮੀਟਰ ਦੀ ਵਿੱਥ ਤੇ ਲਾਂਡਰਾਂ-ਮੁਹਾਲੀ ਵਾਲੇ ਪਾਸੇ ਹੈ। ਇਸ ਸਮੇਂ ਇਹ ਬਨੂੜ-ਖਰੜ ਸੜਕ ਦੇ ਉਪਰ ਬਨੂੜ ਵਲੋਂ ਲਾਂਡਰਾ ਲੰਘ ਕੇ ਸਵਰਾਜ ਫੈਕਟਰੀ ਦੇ ਕੋਲ ਮੁੱਖ ਸੜਕ ਤੋਂ ਤਕਰੀਬਨ ਡੇਢ ਕੁ ਕਿਲੋਮੀਟਰ ਦੀ ਵਿੱਥ ਤੇ ਹੈ। ਚੱਪੜ-ਚਿੜੀ ਨਾਂ ਦੇ ਦੋ ਪਿੰਡ ਹਨ: ਇਕ ਚੱਪੜ-ਚਿੜੀ ਕਲਾਂ (ਵੱਡਾ) ਅਤੇ ਦੂਸਰਾ ਚੱਪੜ-ਚਿੜੀ ਖ਼ੁਰਦ (ਛੋਟਾ)। ਖੁਰਦ ਪਹਿਲਾਂ ਆਉਂਦਾ ਹੈ ਅਤੇ ਕਲਾਂ ਪਿੱਛੋਂ। ਦੋਹਾਂ ਵਿਚਕਾਰ ਵੀ ਡੇਢ ਦੋ ਕਿਲੋਮੀਟਰ ਦਾ ਫਾਸਲਾ ਹੈ। ਜੰਗ ਦਾ ਮੈਦਾਨ ਦੋਹਾਂ ਪਿੰਡਾਂ ਤੋਂ ਹੱਟ ਕੇ ਹੈ। ਭਾਵੇਂ ਅੱਜ ਇਹ ਮੈਦਾਨ ਨਿੱਜੀ ਜਾਇਦਾਦ ਹੈ ਅਤੇ ਕੁਝ ਕੁ ਰਕਬਾ ਵੱਡੇ ਪਿੰਡ ਦੀ ਪੰਚਾਇਤ ਦਾ ਹੈ। ਇਸ ਮੈਦਾਨ ਵਿਚ ਇਕ ਬਹੁਤ ਉੱਚਾ ਟਿੱਬਾ ਸੀ। ਜਿਥੇ ਕਿ ਬੰਦਾ ਸਿੰਘ ਬਹਾਦਰ ਬੈਠ ਕੇ ਸਮੁੱਚੇ ਮੈਦਾਨ ਵਿਚ ਨਿਗਾਹ ਰੱਖ ਰਿਹਾ ਸੀ। ਇਹ ਟਿੱਬਾ ਭਾਵੇਂ ਹੁਣ ਨਹੀਂ ਹੈ ਪਰ ਇਸ ਦੇ ਨਿਸ਼ਾਨ ਕਾਇਮ ਹਨ। ਇਥੋਂ ਦੇ ਵਿਅਕਤੀਆਂ ਦੇ ਦੱਸਣ ਅਨੁਸਾਰ ਇਹ ਟਿੱਬਾ ਅੱਜ ਤੋਂ ਕੋਈ ਚਾਲੀ-ਪੰਤਾਲੀ ਸਾਲ ਪਹਿਲਾਂ 35-40 ਫੁੱਟ ਉੱਚਾ ਸੀ। ਬਾਅਦ ਵਿਚ ਇਥੋਂ ਆਮ ਲੋਕ ਅਤੇ ਹੋਰ ਸੰਸਥਾਵਾਂ ਮਿੱਟੀ ਚੁੱਕਦੀਆਂ ਰਹੀਆਂ। ਇਸ ਕਰਕੇ ਅੱਜ ਇਹ ਇਕ ਉੱਚੇ-ਟਿੱਬੇ ਦਾ ਰੂਪ ਨਹੀਂ ਹੈ। ਸਗੋਂ ਬਾਕੀ ਮੈਦਾਨ ਨਾਲੋਂ ਥੋੜ੍ਹਾ ਜਿਹਾ ਹੀ ਉੱਚਾ ਹੈ। ਇਸ ਟਿੱਬੇ ਦੇ ਪਿਛਲੇ ਪਾਸੇ 'ਪਟਿਆਲਾ ਕੀ ਰਾਓ' ਨਾਂ ਦੀ ਨਦੀ ਵਗਦੀ ਸੀ। ਇਸ ਵਿਚ ਬੜਾ ਸਾਫ਼ ਪਾਣੀ

ਵਹਿੰਦਾ ਸੀ। ਅੱਜ ਭਾਵੇਂ ਇਹ ਨਦੀ ਬੰਦ ਹੋ ਗਈ ਹੈ। ਇਸ ਮੈਦਾਨ ਵਿਚ ਅਨੇਕਾਂ ਹੀ ਛੱਪੜ (ਢਾਬਾਂ) ਸਨ। ਇਨ੍ਹਾਂ ਛੱਪੜਾਂ ਕਰਕੇ ਹੀ ਇਸ ਖੇਤਰ ਦਾ ਨਾਂ ਛੱਪੜਾਂ ਵਾਲਾ ਜੰਗਲ ਜਾਂ ਛੱਪੜਾਂ ਵਾਲੀ ਝਿੜੀ ਪਰਚੱਲਤ ਹੋਇਆ ਸੀ। ਚੱਪੜ-ਚਿੜੀ ਇਸੇ ਹੀ ਭਾਵ ਵਾਲਾ ਨਾਂ ਹੈ। ਇਹ ਪਹਾੜ ਦੀ ਤਰਾਈ ਵਾਲਾ ਖੇਤਰ ਹੈ। ਇਥੋਂ ਦੀ ਕਈ ਬਰਸਾਤੀ ਨਦੀਆਂ-ਨਾਲੇ ਨਿਕਲਣ ਕਾਰਨ ਹੀ ਇਹ ਸਾਰਾ ਖੇਤਰ ਉੱਚਾ-ਨੀਵਾਂ ਹੈ। ਧਰਤੀ ਹੇਠਲਾ ਪਾਣੀ ਥੋੜ੍ਹਾ ਹੈ ਅਤੇ ਦੂਰ ਹੈ। ਕੁਝ ਛੱਪੜ ਕੁਦਰਤੀ ਤੌਰ 'ਤੇ ਬਣੇ ਹੋਏ ਹਨ ਅਤੇ ਕੁਝ ਲੋਕਾਂ ਰਾਹੀਂ ਆਪਣੀ ਲੋੜ ਮੁਤਾਬਕ ਪੁੱਟ ਕੇ ਬਣਾਏ ਗਏ ਹਨ। ਇਕ ਵੱਡਾ ਪੁਰਾਤਨ ਛੱਪੜ ਇਸ ਸਮੇਂ ਸ. ਬਲਵੰਤ ਸਿੰਘ, ਸਾਬਕਾ ਸਰਪੰਚ, ਚੱਪੜ-ਚਿੜੀ ਕਲਾਂ ਦੇ ਰਕਬੇ ਵਿਚ ਸੀ ਜਿਸ ਨੂੰ ਪੂਰ ਕੇ ਖੇਤ ਵਿਚ ਰਲਾ ਲਿਆ ਗਿਆ ਹੈ। ਇਕ ਹੋਰ ਪੁਰਾਤਨ ਛੱਪੜ ਵਰਤਮਾਨ ਗੁਰਦੁਆਰੇ ਵਾਲੇ ਖੇਤਰ ਵਿਚ ਸੀ। ਇਸ ਨੂੰ ਵੀ ਮਿੱਟੀ ਨਾਲ ਭਰ ਕੇ ਬਾਕੀ ਜ਼ਮੀਨ ਵਿਚ ਮਿਲਾ ਲਿਆ ਗਿਆ ਹੈ। ਇਕ ਹੋਰ ਬਹੁਤ ਵੱਡਾ ਪੁਰਾਤਨ ਛੱਪੜ (ਢਾਬ) ਬਨੂੜ-ਲਾਂਡਰਾਂ ਸੜਕ ਉਪਰ ਸਥਿੱਤ ਪਿੰਡ ਮੋਟੇ ਮਾਜਰਾ ਦੀ ਜੂਹ ਵਿਚ ਹੈ। ਇਹ ਬਹੁਤ ਵਿਸ਼ਾਲ ਢਾਬ ਸੀ। ਇਸੇ ਹੀ ਸੜਕ ਉਪਰ ਵਸੇ ਪੁਰਾਣੇ ਇਕ ਹੋਰ ਪਿੰਡ ਸਨੇਟਾ ਵਿਚ ਵੀ ਇਕ ਬਹੁਤ ਵਿਸ਼ਾਲ ਟੋਬਾ ਹੈ। ਇਹ ਟੋਬੇ ਜਾਂ ਛੱਪੜ ਹੀ ਇਸ ਇਲਾਕੇ ਦੀ ਪਛਾਣ ਸਨ।

'ਪਟਿਆਲਾ ਕੀ ਰਾਓ' ਨਦੀ ਦਾ ਉਸ ਵੇਲੇ ਭਾਵੇਂ ਨਾਂ ਕੁਝ ਹੋਰ ਹੋਣਾ ਹੈ (ਸ਼ਾਇਦ ਹੰਸਾਲੀ ਜਾਂ ਹੰਸਲਾ ਨਦੀ) ਪਰ ਇਹ ਨਦੀ ਇਸ ਖੇਤਰ ਨੂੰ ਮੁਸਲਮਾਨ ਅਤੇ ਗੈਰ-ਮੁਸਲਮਾਨ ਖੇਤਰ ਵਿਚ ਵੰਡਦੀ ਸੀ। ਇਸ ਨਦੀ ਦੇ ਉਤਰ-ਪੂਰਬ ਵਾਲੇ ਪਾਸੇ, ਭਾਵ ਕਿ ਵਰਤਮਾਨ ਮੁਹਾਲੀ ਵਾਲੇ ਪਾਸੇ ਕੁਝ ਗੈਰ-ਮੁਸਲਮਾਨ ਆਬਾਦੀ (ਹਿੰਦੂ-ਸਿੱਖ) ਵਾਲੇ ਪਿੰਡ ਸਨ। ਇਹ ਸਨ: ਕੁੰਭੜਾ, ਸੁਹਾਣਾ, ਮਟੌੜ, ਮਨੌਲੀ ਜਾਂ ਮੌਲੀ ਅਤੇ ਮਾਣਕ ਮਾਜਰਾ ਆਦਿ। ਇਹ ਸਾਰੇ ਵੈਦਵਾਨ ਜੱਟਾਂ ਦੇ ਪਿੰਡ ਸਨ। ਨਦੀ ਦੇ ਪੱਛਮ ਵੱਲ, ਭਾਵ ਕਿ ਲਾਂਡਰਾਂ ਅਤੇ ਖਰੜ ਵਾਲੇ ਪਾਸੇ ਮੁਸਲਮਾਨ ਆਬਾਦੀ ਵਾਲੇ ਪਿੰਡ ਸਨ। ਖਾਸ ਚੱਪੜ-ਚਿੜੀ ਦੇ ਦੋਵੇਂ ਪਿੰਡ ਮੁਸਲਮਾਨ ਆਬਾਦੀ ਵਾਲੇ ਪਿੰਡ ਸਨ।[5] ਇਨ੍ਹਾਂ ਦੋਵੇਂ ਪਿੰਡਾਂ ਵਿਚ ਮਸਜਿਦਾਂ ਸਨ ਜਿਹੜੀਆਂ ਹੁਣ ਉਸੇ ਹਾਲਤ ਵਿਚ ਸੰਭਾਲੀਆਂ ਹੋਈਆਂ ਹਨ। ਇਨ੍ਹਾਂ ਤੋਂ ਇਲਾਵਾ, ਕੈਲੋਂ, ਸੈਦਪੁਰ, ਮਾਣਕ ਪੁਰ ਆਦਿ ਪਿੰਡ ਸਨ। ਬੰਦਾ ਸਿੰਘ ਬਹਾਦਰ ਦੀ ਛਾਉਣੀ 'ਪਟਿਆਲਾ ਕੀ ਰਾਓ' ਨਦੀ ਉਪਰ ਅਤੇ ਉਕਤ ਦੱਸੇ ਗਏ ਸਿੱਖ-ਹਿੰਦੂ ਆਬਾਦੀ ਵਾਲੇ ਪਿੰਡਾਂ ਦੀ ਜੂਹ ਵਿਚ ਸੀ। ਬਨੂੜ ਤੋਂ ਲੈ ਕੇ ਚੱਪੜ-ਚਿੜੀ ਤੱਕ ਦਾ ਸਾਰਾ ਖੇਤਰ ਖਾਲਸਾ ਦਲਾਂ ਦੇ ਕਬਜ਼ੇ ਵਿਚ ਸੀ। 'ਪਟਿਆਲਾ ਕੀ ਰਾਓ' ਨਦੀ ਦੇ ਪਾਸ (ਚੱਪੜ-ਚਿੜੀ ਵਾਲੇ ਪਾਸੇ) ਉਹ ਉੱਚਾ ਟਿੱਬਾ ਸੀ ਜਿਸ ਉਪਰ ਬੰਦਾ ਸਿੰਘ ਬਹਾਦਰ ਬੈਠਾ ਸੀ। ਚੱਪੜ ਚਿੜੀ, ਲਾਂਡਰਾਂ ਅਤੇ ਕੈਲੋਂ ਤੋਂ ਲੈ ਕੇ ਵਿਚੋਂ ਦੀ ਜੋ ਕਤਾਰ ਮੁਸਲਮਾਨ ਆਬਾਦੀ ਵਾਲੇ ਪਿੰਡਾਂ ਦੀ, ਸਰਹਿੰਦ ਤੀਕ ਪਹੁੰਚਦੀ ਸੀ ਉਸ ਪਾਸੇ ਸਰਹਿੰਦ ਦੇ ਵਜ਼ੀਰ ਖਾਨ ਦੀਆਂ ਫੌਜਾਂ ਸਨ।

ਸਵਾਲ ਇਥੇ ਇਹ ਪੈਦਾ ਹੁੰਦਾ ਹੈ ਕਿ ਸਰਹਿੰਦ ਨੂੰ ਜਿੱਤਣ ਲਈ ਅਤੇ ਲੜਾਈ ਕਰਨ ਲਈ, ਬੰਦਾ ਸਿੰਘ ਬਹਾਦੁਰ ਨੂੰ ਬਨੂੜ ਤੋਂ ਚੱਪੜ-ਚਿੜੀ ਵਾਲੇ ਮੈਦਾਨ ਵਿਚ ਆਉਣ ਦੀ ਕੀ ਲੋੜ ਸੀ ਜਦੋਂ ਕਿ ਸਰਹਿੰਦ ਉਪਰ ਹਮਲਾ ਤਾਂ ਬਨੂੜ ਤੋਂ ਵੀ ਹੋ ਸਕਦਾ ਸੀ। ਬਨੂੜ ਤੋਂ ਜਿੰਨੀ ਦੂਰ ਚੱਪੜ-ਚਿੜੀ ਸੀ ਤਕਰੀਬਨ ਉਤਨੀ ਹੀ ਦੂਰ ਸਰਹਿੰਦ ਸੀ। ਅੱਗੇ ਚੱਪੜ-ਚਿੜੀ ਤੋਂ ਵੀ ਸਰਹਿੰਦ 18-19 ਕਿਲੋਮੀਟਰ

ਦੀ ਵਿੱਥ 'ਤੇ ਸੀ। ਇਸ ਕਰਕੇ ਬੰਦਾ ਸਿੰਘ ਨੇ ਬਨੂੜ ਤੋਂ ਹੀ ਸਰਹਿੰਦ ਉਪਰ ਹਮਲਾ ਕਿਉਂ ਨਹੀਂ ਕੀਤਾ? ਕੀ ਕਾਰਨ ਸੀ ਕਿ ਉਸ ਨੂੰ ਚੱਪੜ-ਚਿੜੀ ਦੇ ਮੈਦਾਨ ਵਿਚ ਆਉਣਾ ਪਿਆ ਸੀ? ਇਸ ਦਾ ਇਕ ਸੰਭਵ ਕਾਰਨ ਇਹ ਹੀ ਹੋ ਸਕਦਾ ਹੈ ਕਿ ਜਿਹੜਾ ਇਕ ਤਕੜਾ ਖਾਲਸਾ ਦਲ ਮਾਝੇ ਅਤੇ ਦੁਆਬੇ ਤੋਂ ਇਕੱਠਾ ਹੋ ਕੇ ਬੰਦਾ ਸਿੰਘ ਨਾਲ ਰਲਣ ਲਈ ਕੀਰਤਪੁਰ ਸਾਹਿਬ-ਰੋਪੜ ਦੇ ਰਸਤੇ ਆ ਰਿਹਾ ਸੀ ਪਹਿਲਾਂ ਤਾਂ ਇਸ ਨੂੰ ਰੋਪੜ ਵਿਖੇ ਹੀ ਮਾਲੇਰਕੋਟਲੇ ਤੇ ਰੋਪੜ ਦੀਆਂ ਫੌਜਾਂ ਨੇ ਰੋਕ ਕੇ ਰੱਖਣ ਦੀ ਕੋਸ਼ਿਸ਼ ਕੀਤੀ ਸੀ ਪਰ ਉਹ ਰੋਕ ਨਹੀਂ ਸਕੇ ਸਨ। ਇਹ ਖਾਲਸਾ ਦਲ ਰੋਪੜ ਲੰਘ ਕੇ ਬੰਦਾ ਸਿੰਘ ਵੱਲ ਆ ਰਿਹਾ ਸੀ। ਬੰਦਾ ਸਿੰਘ ਉਸ ਸਮੇਂ ਬਨੂੜ ਵਿਖੇ ਸੀ। ਜਿਉਂ ਹੀ ਵਜ਼ੀਰ ਖਾਨ ਨੂੰ ਇਸ ਗਲ ਦੀ ਖ਼ਬਰ ਮਿਲੀ ਕਿ ਰੋਪੜ ਤੋਂ ਖਾਲਸਾ ਦਲ ਮੁਗ਼ਲ ਫੌਜਾਂ ਨੂੰ ਹਰਾ ਕੇ ਬੰਦਾ ਸਿੰਘ ਵੱਲ ਆ ਰਿਹਾ ਹੈ ਅਤੇ ਬੰਦਾ ਸਿੰਘ ਵੱਲ (ਬਨੂੜ ਵੱਲ) ਆਉਣ ਦਾ ਰੋਪੜ ਦਾ ਰਸਤਾ ਕੁਰਾਲੀ ਅਤੇ ਖਰੜ ਵਿਚੋਂ ਦੀ ਹੀ ਸੀ। ਵਜ਼ੀਰ ਖਾਨ ਇਸ ਖਿਆਲ ਨਾਲ ਕਿ ਦੋਹਾਂ ਦਲਾਂ ਨੂੰ ਮਿਲਣ ਨਾ ਦਿੱਤਾ ਜਾਵੇ, ਇਕ ਦਮ ਬੰਦਾ ਸਿੰਘ ਅਤੇ ਮਾਝੇ-ਦੁਆਬੇ ਦੇ ਖਾਲਸਾ ਦਲਾਂ ਦਾ ਰਸਤਾ ਕੱਟਣ ਲਈ ਚੱਪੜ-ਚਿੜੀ ਵੱਲ ਰਵਾਨਾ ਹੋ ਗਿਆ ਸੀ। ਬੰਦਾ ਸਿੰਘ ਅਤੇ ਮਾਝੇ-ਦੁਆਬੇ ਵਲੋਂ ਆ ਰਹੇ ਖਾਲਸਾ ਦਲ ਦੀ ਰਵਾਨਗੀ ਤੇਜ਼ ਸੀ। ਇਸ ਲਈ ਬੰਦਾ ਸਿੰਘ ਤਰੁੰਤ ਪੂਰੀ ਤੇਜ਼ੀ ਨਾਲ ਖਾਲਸਾ ਦਲ ਨਾਲ ਮਿਲਣ ਲਈ ਲਾਂਡਰਾਂ ਤੇ ਖਰੜ ਵੱਲ ਨੂੰ ਚਲ ਪਿਆ ਸੀ। ਦੋਵਾਂ ਦਲਾਂ ਦਾ ਮੇਲ ਚੱਪੜ-ਚਿੜੀ ਵਾਲੇ ਅਸਥਾਨ 'ਤੇ ਹੋ ਗਿਆ ਸੀ। ਦੋਵੇਂ ਦਲਾਂ ਦੀ ਸੁਮੇਲਤਾ ਨਾਲ ਬੰਦਾ ਸਿੰਘ ਦੀ ਹਮਲਾਕਰੂ ਤਾਕਤ ਬਹੁਤ ਵੱਧ ਗਈ ਸੀ ਅਤੇ ਉਹ ਚੱਪੜ-ਚਿੜੀ ਦਾ ਲੜਾਈ ਦੀ ਨੀਤੀ ਪੱਖੋਂ, ਸਭ ਤੋਂ ਵਧੀਆ ਹਿੱਸਾ ਰੋਕ ਕੇ ਬੈਠ ਗਿਆ ਸੀ। ਇਹ ਪਾਸਾ ਸਾਰਾ ਹੀ ਹਿੰਦੂ-ਸਿੱਖਾਂ ਦੇ ਪਿੰਡਾਂ ਵਾਲਾ ਸੀ ਅਤੇ ਪਾਣੀ ਦੀ ਬਹੁਤਾਤ ਵਾਲਾ ਸੀ। ਵਜ਼ੀਰ ਖਾਨ ਮੁਸਲਮਾਨ ਆਬਾਦੀ ਵਾਲੇ ਪਿੰਡਾਂ ਦੀ ਜੂਹ ਵਿਚ ਮੋਰਚੇ ਬਣਾ ਕੇ ਬੈਠ ਗਿਆ ਸੀ। ਲੜਾਈ ਸਮੇਂ ਫੌਜਾਂ ਨੂੰ ਪਾਣੀ ਦੀ ਅਤੇ ਬਣੇ-ਬਣਾਏ ਭੋਜਨ ਦੀ ਸੁਪਲਾਈ ਦੀ ਅਤਿਅੰਤ ਜ਼ਰੂਰਤ ਪੈਂਦੀ ਹੈ ਇਹ ਸਪਲਾਈ ਪਿੰਡਾਂ ਵਿਚੋਂ ਹੀ ਹੋ ਸਕਦੀ ਸੀ। ਹਰ ਧਿਰ ਆਪਣੀ ਮਦਦ ਵਾਲੇ ਪਿੰਡਾਂ ਵਿਚੋਂ ਹੀ ਅਜਿਹੀ ਟੇਕ ਰੱਖਦੀ ਹੁੰਦੀ ਹੈ।

ਚੱਪੜ-ਚਿੜੀ ਦੇ ਮੈਦਾਨ ਦਾ ਨਾਂ ਪਹਿਲੀ ਵਾਰ ਵਿਲੀਅਮ ਇਰਵਿਨ (William Irvine) ਨੇ ਲਿਖਿਆ ਹੈ। ਇਰਵਿਨ ਨੇ ਲਿਖਿਆ ਹੈ ਕਿ ਉਸ ਦੇ ਪਾਸ 'ਫ਼ਾਰੂਖ਼ਸ਼ੀਅਰਨਾਮਾ' ਦਾ ਖਰੜਾ ਹੈ ਇਸ ਵਿਚ ਲਿਖਿਆ ਗਿਆ ਹੈ ਕਿ ਸਰਹਿੰਦ ਦੀ ਫਤਹਿ ਦੀ ਲੜਾਈ ਚੱਪੜ-ਚਿੜੀ ਦੇ ਮੈਦਾਨ ਵਿਚ ਲੜੀ ਗਈ ਸੀ। ਚੱਪੜ-ਚਿੜੀ ਦੀ ਸਥਿਤੀ ਇਉਂ ਦੱਸੀ ਗਈ ਹੈ: 'ਚੱਪੜ-ਚਿੜੀ ਨਾਂ ਦੇ ਦੋ ਪਿੰਡ ਹਨ, ਚੱਪੜ-ਚਿੜੀ ਕਲਾਂ ਅਤੇ ਚੱਪੜ-ਚਿੜੀ ਖੁਰਦ। ਇਹ ਇੰਡੀਅਨ ਐਟਲਸ ਦੀ ਸ਼ੀਟ ਨੰ. 48 ਤੇ ਸਥਿਤ ਹਨ। ਇਹ ਸਰਹਿੰਦ ਤੋਂ 16 ਮੀਲ ਉੱਤਰ-ਪੂਰਬ ਵਲ ਪਟਿਆਲੀ ਰਾਓ ਉਪਰ ਅਤੇ ਬਨੂੜ ਤੋਂ 10 ਮੀਲ ਉੱਤਰ-ਪੱਛਮ ਵਲ ਹਨ।[6] ਮੇਜਰ ਜੇਮਜ਼ ਬ੍ਰਾਊਨ ਨੇ ਇਸ ਥਾਂ ਨੂੰ ਸਰਹਿੰਦ ਤੋਂ 12 ਮੀਲ ਪੂਰਬ-ਦੱਖਣ ਵਲ ਅਲਵਾਂ ਸਰਾਏ ਦੇ ਨੇੜੇ ਦੱਸਿਆ ਹੈ। ਗੁਰਮੁਖੀ ਦੀਆਂ ਮੁੱਢਲੀਆਂ ਲਿਖਤਾਂ ਵਿਚ, ਬੰਦਾ ਸਿੰਘ ਬਹਾਦਰ ਦੇ ਸਬੰਧ ਵਿਚ ਲਿਖਣ ਵਾਲੇ ਕਿਸੇ ਵੀ ਲੇਖਕ ਨੇ ਚੱਪੜ-ਚਿੜੀ ਬਾਰੇ ਕੁਝ ਵੀ ਨਹੀਂ ਲਿਖਿਆ।

ਦੋਵਾਂ ਧਿਰਾਂ ਦੀ ਸੈਨਿਕ-ਸ਼ਕਤੀ ਵੀ ਇਤਿਹਾਸ ਦਾ ਅਹਿਮ ਤੱਥ ਹੁੰਦਾ ਹੈ। ਇਹ ਇਸ ਤਰ੍ਹਾਂ ਹੈ: ਵਜ਼ੀਰ ਖਾਨ ਪਾਸ ਖਾਫ਼ੀ ਖਾਨ ਦੇ ਅਨੁਸਾਰ ਪੰਜ-ਛੇ ਹਜ਼ਾਰ ਘੋੜ-ਸੁਆਰ, ਸਤ-ਅੱਠ ਹਜ਼ਾਰ ਪੈਦਲ

ਸਿਪਾਹੀ ਸਨ ਜਿਨ੍ਹਾਂ ਪਾਸ ਤੋੜੇਦਾਰ ਬਦੂੰਕਾਂ ਅਤੇ ਤੀਰ ਕਮਾਨ ਸਨ। ਕੁਝ ਤੋਪਾਂ ਅਤੇ ਹਾਥੀ ਵੀ ਸਨ।[7] ਇਉਂ ਉਸ ਪਾਸ 12000 ਤੋਂ ਲੈ ਕੇ 15000 ਦੀ ਗਿਣਤੀ ਤਕ ਦੀ ਫ਼ੌਜ ਸੀ। ਇਹ ਤਾਂ ਸੀ ਉਹ ਫ਼ੌਜ ਜੋ ਉਸ ਕੋਲ ਸਰਕਾਰੀ ਰਿਕਾਰਡਾਂ ਮੁਤਾਬਕ ਉਪਲਭਦ ਜਾਂ ਉਸ ਨੂੰ ਰੱਖਣ ਦਾ ਅਧਿਕਾਰ ਸੀ। ਬਾਕੀ ਹਜ਼ਾਰਾਂ ਦੀ ਗਿਣਤੀ ਵਿਚ ਉਹ ਲੋਕ ਸਨ ਜਿਹੜੇ ਉਸ ਨੇ ਇਸਲਾਮ ਦੀ ਰਾਖੀ ਲਈ ਛੇੜੇ ਗਏ ਜਿਹਾਦ ਹੇਠ ਭੜਕਾ ਕੇ ਪਿੰਡਾਂ ਵਿਚੋਂ ਇਕੱਠੇ ਕੀਤੇ ਸਨ। ਇਨ੍ਹਾਂ ਵਿਚ ਅੱਠ ਹਜ਼ਾਰ ਗਾਜ਼ੀ ਸਨ। ਇਹ ਗਾਜ਼ੀ ਸਾਡੇ ਨਿਹੰਗ ਜਾਂ ਅਕਾਲੀ ਸਿੰਘਾਂ ਵਾਂਗ ਬਿਨਾ ਕਿਸੇ ਜ਼ਾਬਤੇ ਤੋਂ ਸਨ। ਇਹ ਆਪਣੀ ਹੀ ਮਰਜ਼ੀ ਅਨੁਸਾਰ ਅਤੇ ਆਪਣੀ ਹੀ ਯੁੱਧ-ਨੀਤੀ ਅਨੁਸਾਰ ਲੜਾਈ ਵਿਚ ਹਿੱਸਾ ਲੈਂਦੇ ਸਨ। ਇਹ ਸਿਰਫ ਮਰਨ ਲਈ ਜਾਂ ਜਿੱਤਣ ਲਈ ਹੀ ਲੜਦੇ ਸਨ। ਜੰਗ ਦੇ ਮੈਦਾਨ ਵਿਚੋਂ ਇਹ ਭੱਜ ਦੇ ਨਹੀਂ ਸਨ। ਇਸ ਤਰ੍ਹਾ ਵਜ਼ੀਰ ਖ਼ਾਨ ਪਾਸ 25-30 ਹਜ਼ਾਰ ਤੋਂ ਉਪਰ ਸੈਨਾ ਸੀ। ਜਿਥੋਂ ਤੱਕ ਬੰਦਾ ਸਿੰਘ ਬਹਾਦੁਰ ਪਾਸ ਖਾਲਸਾ ਦਲਾਂ ਦੀ ਗਿਣਤੀ ਦੀ ਗੱਲ ਹੈ ਇਹ ਵੀ ਅਣਗਿਣਤ ਸੀ। ਸਾਰਾ ਸਿੱਖ ਜਗਤ ਬੰਦਾ ਸਿੰਘ ਬਹਾਦਰ ਦੇ ਨਾਲ ਸੀ। ਜਿਵੇਂ ਕਿ ਪਿੱਛੇ ਵੀ ਲਿਖਿਆ ਜਾ ਚੁੱਕਿਆ ਹੈ ਕਿ ਸਾਰੇ ਪੰਜਾਬ ਵਿਚ ਬੰਦਾ ਸਿੰਘ ਦੇ ਆਉਣ ਨਾਲ ਇਕ ਕਿਸਮ ਦਾ ਇਨਕਲਾਬ ਹੀ ਆ ਗਿਆ ਸੀ। ਸਿੱਖਾਂ ਦਾ ਹਰ ਉਹ ਆਦਮੀ ਜਿਹੜਾ ਵੀ ਲੜਨ ਕੇ ਕਾਬੁਲ ਸੀ, ਕੋਈ ਨਾ ਕੋਈ ਹਥਿਆਰ ਲੈ ਕੇ ਬੰਦਾ ਸਿੰਘ ਨਾਲ ਆ ਰਲਿਆ ਸੀ। ਇਸ ਲਈ ਸਮਝਿਆ ਜਾਣਾ ਚਾਹੀਦਾ ਹੈ ਕਿ ਬੰਦਾ ਸਿੰਘ ਦੀ ਕਮਾਂਡ ਹੇਠ ਪੂਰੀ ਦੀ ਪੂਰੀ ਸਿੱਖ ਕੌਮ ਆ ਖੜੀ ਹੋਈ ਸੀ। ਇਸ ਨੂੰ ਕਿਸੇ ਗਿਣਤੀ ਵਿਚ ਮਿਣ ਕੇ ਦੱਸਣਾ ਠੀਕ ਨਹੀਂ ਹੈ। ਭਾਵੇਂ ਕਿ ਖਾਫੀ ਖਾਨ ਨੇ ਬੰਦਾ ਸਿੰਘ ਬਹਾਦਰ ਪਾਸ ਚਾਲੀ ਹਜ਼ਾਰ ਸਿੰਘਾਂ ਦੀ ਗਿਣਤੀ ਦੱਸੀ ਹੈ। ਇਸ ਵਿਚ ਕੋਈ ਅੱਤ-ਕਥਨੀ ਵੀ ਨਹੀਂ ਸਮਝਣੀ ਚਾਹੀਦੀ। ਸਰਹਿੰਦ ਉਪਰ ਹਮਲਾ ਸਿੱਖਾਂ ਲਈ ਇਕ ਸਭ ਤੋਂ ਅਹਿਮ ਮਸਲਾ ਸੀ। ਸਰਹਿੰਦ ਦੀ ਜਿੱਤ ਲਈ ਉਹ ਹਰ ਕਿਸਮ ਦੀ ਕੁਰਬਾਨੀ ਕਰਨ ਨੂੰ ਤਿਆਰ ਸਨ। ਇਸ ਕਰਕੇ ਸਮਝਿਆ ਤਾਂ ਇਹ ਜਾਣਾ ਚਾਹੀਦਾ ਹੈ ਕਿ ਬੰਦਾ ਸਿੰਘ ਬਹਾਦਰ ਪਾਸ ਚਾਲੀ ਹਜ਼ਾਰ ਦੀ ਗਿਣਤੀ ਵੀ ਥੋੜ੍ਹੀ ਸੀ ਉਸ ਪਾਸ ਤਾਂ ਸਿੱਖਾਂ ਦੇ ਹਰ ਆਦਮੀ ਦੇ ਹੋਣ ਦੀ ਉਮੀਦ ਕੀਤੀ ਜਾ ਸਕਦੀ ਸੀ। ਇਸ ਰੋਸ਼ਨੀ ਵਿਚ ਦੇਖਿਆ ਕਿਹਾ ਜਾ ਸਕਦਾ ਹੈ ਕਿ ਸਿੱਖਾਂ ਦਾ ਬੱਚਾ-ਬੱਚਾ ਲੜਨ-ਮਰਨ ਲਈ ਤਿਆਰ ਸੀ। ਸਿੱਖਾਂ ਸਾਹਮਣੇ ਇਕੋ-ਇਕ ਨਿਸ਼ਾਨਾ ਸਰਹਿੰਦ ਨੂੰ ਤਬਾਹ ਕਰਨ ਦਾ ਸੀ। ਇਸ ਲਈ ਉਹ ਹਮਲਾ ਕਰਨ ਲਈ ਉਤਾਵਲੇ ਸਨ। ਉਨ੍ਹਾਂ ਸਾਹਮਣੇ ਨਾ ਹੀ ਰਾਜਨੀਤਕ ਸੋਚ-ਵਿਚਾਰਾਂ ਦੀ ਗੱਲ ਸੀ ਅਤੇ ਨਾ ਹੀ ਯੁੱਧ-ਨੀਤੀ ਦਾ ਕੋਈ ਪੈਂਤੜਾ ਅਖ਼ਤਿਆਰ ਕਰਨ ਦੀ। ਉਹ ਤਾਂ ਬੱਸ ਹਮਲਾ ਕਰਨ ਦਾ ਹੁਕਮ ਉਡੀਕ ਰਹੇ ਸਨ। ਇਹ ਹਮਲਾ ਭਾਵੇਂ ਰਾਤ ਨੂੰ ਹੋਵੇ ਤੇ ਭਾਵੇਂ ਦਿਨ ਨੂੰ। ਇਸ ਤਰ੍ਹਾਂ ਬੰਦਾ ਸਿੰਘ ਬਹਾਦਰ ਪਾਸ ਗੁਰੂ ਗੋਬਿੰਦ ਸਿੰਘ ਜੀ ਦੇ ਨਾਂ ਉਤੋਂ ਦੀ ਮਰ-ਮਿਟਣ ਵਾਲੇ ਸਿੰਘ ਸਨ।[8] ਹਥਿਆਰਾਂ ਦੇ ਪੱਖੋਂ ਭਾਵੇਂ ਇਹ ਵਜ਼ੀਰ ਖਾਨ ਤੋਂ ਘੱਟ ਸਨ ਪਰ ਹੌਂਸਲੇ ਅਤੇ ਪਹਿਲ-ਕਦਮੀ ਵਜੋਂ ਸਿੰਘ ਮੁਗ਼ਲ ਸੈਨਾ ਤੋਂ ਅੱਗੇ ਸਨ ਕਿਉਂਕਿ ਸਿੰਘਾਂ ਸਾਹਮਣੇ ਰਾਜਨੀਤਕ ਨਫ਼ੇ-ਨੁਕਸਾਨ ਦੀ ਤਾਂ ਕੋਈ ਗੱਲ ਹੀ ਨਹੀਂ ਸੀ। ਇਸੇ ਹੀ ਇਕ ਗੱਲ ਨੇ ਸਿੰਘਾਂ ਨੂੰ ਨਿਧੜਕ ਯੋਧੇ ਬਣਾ ਦਿੱਤਾ ਸੀ। ਬੰਦਾ ਸਿੰਘ ਬਹਾਦਰ ਦੇ ਸੱਜੇ-ਖੱਬੇ ਭਾਈ ਬਾਜ ਸਿੰਘ, ਭਾਈ ਫਤਿਹ ਸਿੰਘ, ਆਲੀ ਸਿੰਘ, ਮਾਲੀ ਸਿੰਘ, ਭਾਈ ਕਰਮ ਸਿੰਘ, ਭਾਈ ਧਰਮ ਸਿੰਘ, ਬਾਵਾ ਬਿਨੋਦ ਸਿੰਘ, ਬਾਵਾ ਕਾਨ੍ਹ ਸਿੰਘ, ਭਾਈ ਰਾਮ ਸਿੰਘ ਅਤੇ ਸ਼ਾਮ ਸਿੰਘ ਆਦਿ ਸੂਰਮੇ ਸਿੰਘ ਘੋੜਿਆਂ ਤੇ ਅਸਵਾਰ ਹੋਏ ਖੜ੍ਹੇ ਸਨ। ਇਨ੍ਹਾਂ ਵਿਚ ਹੀ ਲਾਗਲੇ ਪਿੰਡ ਸਨੇਟੇ ਦਾ

ਰਹਿਣ ਵਾਲਾ ਭਾਈ ਨਿਗਾਹੀਆਂ ਸਿੰਘ ਭੁੱਲਰ ਵੀ ਸੀ।[9]

ਵਜ਼ੀਰ ਖ਼ਾਂ ਦੀ ਸੈਨਾ ਦੇ ਸਭ ਤੋਂ ਅੱਗੇ ਹਾਥੀ ਸਨ। ਉਸ ਦੇ ਪਿੱਛੇ ਪੈਦਲ ਫ਼ੌਜ ਸੀ। ਇਹ ਪੈਦਲ ਫ਼ੌਜ ਹਾਥੀਆਂ ਦੇ ਸਹਾਰੇ ਨਾਲ ਅੱਗੇ ਵੱਧ ਰਹੀ ਸੀ। ਦੋਹਾਂ ਪਾਸਿਆਂ ਤੇ ਘੋੜ-ਸਵਾਰ ਸੈਨਾ ਸੀ ਜਿਹੜੀ ਆਪਣੀ ਆਪਣੀ ਸਮੁੱਚੀ ਫ਼ੌਜੀ ਸ਼ਕਤੀ ਨੂੰ ਇਕੱਠਾ ਕਰਕੇ ਰੱਖਣ ਦਾ ਕੰਮ ਕਰਦੀ ਸੀ। ਵਜ਼ੀਰ ਖ਼ਾਂ ਆਪਣੀ ਫ਼ੌਜ ਦੇ ਬਿਲਕੁਲ ਵਿਚਕਾਰ ਹਾਥੀ ਉਪਰ ਅਸਵਾਰ ਸੀ। ਪਰ ਵਜੀਰ ਖਾਨ ਦੀ ਮੁਗਲੀਆਂ ਫੌਜ ਵਿਚ ਪਹਿਲ-ਕਦਮੀ ਦੀ ਘਾਟ ਸੀ। ਸਮਾਣਾ, ਸਢੌਰਾ, ਅਤੇ ਬਨੂੜ ਨੂੰ ਲਿਤਾੜੇ ਜਾਣ ਨਾਲ ਵੈਸੇ ਹੀ ਵਜ਼ੀਰ ਖਾਨ ਦੇ ਪਰ ਕੱਟੇ ਜਾ ਚੁੱਕੇ ਸਨ ਅਤੇ ਬੁੱਲਵਰਕ ਤੋੜਿਆ ਜਾ ਚੁੱਕਿਆ ਸੀ।

ਇਸ ਲੜਾਈ ਦੀ ਮਿਤੀ ਬਾਰੇ ਕੁਝ ਮੱਤ-ਭੇਦ ਹਨ। ਹੁਣ ਤਕ ਆਮ ਤੌਰ ਤੇ ਚੱਪੜ-ਚਿੜੀ ਦੀ ਲੜਾਈ 12 ਮਈ, 1710 ਨੂੰ ਹੋਈ ਮੰਨੀ ਜਾਂਦੀ ਆ ਰਹੀ ਹੈ। ਇਹ ਡਾ. ਗੰਡਾ ਸਿੰਘ ਦੇ ਅਨੁਸਾਰ ਹੈ।[10] ਵਿਲੀਅਮ ਇਰਵਿਨ ਇਸ ਦੀ ਮਿਤੀ 22 ਮਈ, 1710 ਈ. ਦਸਦਾ ਹੈ।[11] ਇਹ ਦੋਵੇਂ ਲੇਖਕ ਹੀ ਭਾਵੇਂ ਮੁੱਖ ਲੇਖਕ ਹਨ ਜਿਨ੍ਹਾਂ ਦੀਆਂ ਮਿਤੀਆਂ ਨੂੰ ਵਿਚਾਰਿਆ ਜਾ ਸਕਦਾ ਹੈ। ਕਰਮ ਸਿੰਘ ਹਿਸਟੋਰੀਅਨ ਅਤੇ ਗਿਆਨੀ ਗਿਆਨ ਸਿੰਘ ਵਲੋਂ ਦਿੱਤੀਆਂ ਗਈਆਂ ਮਿਤੀਆਂ ਉੱਕਾ ਹੀ ਮੰਨਣਯੋਗ ਨਹੀਂ ਹਨ। ਕਰਮ ਸਿੰਘ ਹਿਸਟੋਰੀਅਨ ਲਿਖਦਾ ਹੈ, "ਮੈਂ ਜੋ ਤਰੀਕ ਮੰਨੀ ਹੈ, ਇਹ ਰਤਨ ਸਿੰਘ ਭੰਗੂ ਵਾਲੇ ਅਤੇ ਮੁਸਲਮਾਨ ਇਤਿਹਾਸਕਾਰਾਂ ਨੇ ਵੀ ਮੰਨੀ ਹੈ। ਇਹ ਤਰੀਕ ਹਾੜ੍ਹ ਦੀ ਸੰਗਰਾਂਦ ਸੰਮਤ 1767 ਬਿਕ੍ਰਮੀ, ਮੰਗਲਵਾਰ 30 ਮਈ, 1710 ਈ. ਤੇ 12 ਰੱਬੀ-ਉਲ-ਆਖਰ ਸੰਨ 1112 ਹਿਜਰੀ ਦੇ ਬਰਾਬਰ ਹੈ। ਇਥੇ ਮੈਂ ਇਹ ਦੱਸ ਦੇਣਾ ਵੀ ਜਰੂਰੀ ਸਮਝਦਾ ਹਾਂ ਕਿ ਰਤਨ ਸਿੰਘ ਦੇ 'ਪੰਥ ਪ੍ਰਕਾਸ਼' ਦੀਆਂ ਤਰੀਕਾਂ ਸਭ ਦੀਆਂ ਸਭ ਹੀ ਠੀਕ ਹੈਂ।"[12] ਗਿਆਨੀ ਗਿਆਨ ਸਿੰਘ ਅਨੁਸਾਰ "ਜੇਠ ਵਦੀ 14 ਸੰਮਤ 1765 ਬਿ. (ਮੁਤਾਬਕ ਮਈ, 1708 ਈ.) ਨੂੰ ਸਿੰਘ ਸਰਹਿੰਦ ਸ਼ਹਿਰ ਵਿਚ ਜਾ ਵੜੇ।"[13] ਸੋਹਣ ਸਿੰਘ ਨੇ ਵੀ ਆਪਣੀ ਪੁਸਤਕ[14] ਵਿਚ ਇਸ ਲੜਾਈ ਦੀ ਮਿਤੀ ਕਰਮ ਸਿੰਘ ਹਿਸਟੋਰੀਅਨ ਵਾਲੀ 30 ਮਈ, 1710 ਈ. ਹੀ ਦਿੱਤੀ ਹੈ।

ਇਸ ਤਰ੍ਹਾਂ ਉਕਤ ਸਾਰੇ ਲੇਖਕਾਂ ਦੀਆਂ ਮਿਤੀਆਂ ਗਲਤ ਹਨ। *ਅਖ਼ਬਾਰ-ਏ-ਦਰਬਾਰ-ਏ-ਮੁਅੱਲਾ*, ਜਿਹੜਾ ਕਿ ਉਨ੍ਹਾਂ ਖਬਰਾਂ ਦਾ ਸੰਗਰਹਿ ਹੈ ਜਿਹੜੀਆਂ ਬੰਦਾ ਸਿੰਘ ਬਹਾਦਰ ਦੀਆਂ ਰੋਜ਼ਾਨਾਂ ਦੀਆਂ ਗਤੀਵਿਧੀਆਂ ਬਾਰੇ ਜਾਣਕਾਰੀ ਦੇਣ ਲਈ ਖੁਫੀਆਂ ਖ਼ਬਰਾਂ ਦੇ ਰੂਪ ਵਿਚ ਬਾਦਸ਼ਾਹ ਨੂੰ ਭੇਜੀਆਂ ਜਾਂਦੀਆਂ ਸਨ, ਇਸ ਲੜਾਈ ਦੀ ਮਿਤੀ ਬਹੁਤ ਹੀ ਸਪਸ਼ਟ ਰੂਪ ਵਿਚ 22 ਮਈ, 1710 ਈ. ਦੀ ਦਿੰਦਾ ਹੈ। ਗੁਰਦੇਵ ਸਿੰਘ ਦਿਉਲ ਵੀ ਆਪਣੀ ਪੁਸਤਕ[15] ਵਿਚ ਇਸੇ ਮਿਤੀ ਦੀ ਪਰੋੜਤਾ ਕਰਦਾ ਹੈ।

12 ਮਈ, 1710 ਨੂੰ ਤਾਂ ਬਾਦਸ਼ਾਹ ਪਾਸ ਸਰਹਿੰਦ ਦੇ ਇਲਾਕੇ ਵਿਚ ਬੰਦਾ ਸਿੰਘ ਦੇ ਪਰਗਟ ਹੋਣ ਦੀ ਖ਼ਬਰ ਪੇਸ਼ ਕੀਤੀ ਗਈ ਸੀ। ਜਿਵੇਂ ਕਿ ਪਿੱਛੇ ਇਸ ਬਾਰੇ ਦੱਸਿਆ ਜਾ ਚੁੱਕਿਆ ਹੈ।[16] ਇਸੇ ਹੀ ਲਿਖਤ ਵਿਚ 27 ਮਈ ਦੀ ਖ਼ਬਰ ਤੋਂ ਇਹ ਪਤਾ ਲਗਦਾ ਹੈ ਕਿ ਵਜ਼ੀਰ ਖਾਨ ਮਾਰਿਆ ਗਿਆ ਹੈ ਅਤੇ ਸਰਹਿੰਦ ਜਿੱਤਿਆ ਜਾ ਚੁੱਕਿਆ ਹੈ। ਕਿਉਂਕਿ ਪੇਸ਼ ਕੀਤੀ ਗਈ ਖ਼ਬਰ ਵਿਚ ਦੱਸਿਆ ਗਿਆ ਹੈ ਕਿ ਕਿਸੇ ਸ਼ਫ਼-ਸਿਕਨ ਖਾਨ ਨੇ ਬਾਦਸ਼ਾਹ ਨੂੰ ਬੇਨਤੀ ਕੀਤੀ ਹੈ ਕਿ ਜੇਕਰ ਉਸ ਨੂੰ ਸਰਹਿੰਦ ਦਾ ਫੌਜਦਾਰ ਨਿਯੁਕਤ ਕਰ ਦਿੱਤਾ ਜਾਵੇ ਤਾਂ ਉਹ ਬੰਦਾ ਸਿੰਘ ਨੂੰ ਕਾਬੂ ਕਰ ਸਕਦਾ ਹੈ।[17] ਇਸ ਤਰ੍ਹਾਂ ਮੰਨਿਆ ਜਾ ਸਕਦਾ ਹੈ ਕਿ ਸਰਹਿੰਦ ਨੂੰ 12 ਮਈ ਤੋਂ ਲੈ ਕੇ 27 ਮਈ ਦੇ ਵਿਚਕਾਰ ਫਤਹਿ ਕੀਤਾ ਗਿਆ ਸੀ। ਇਸ

ਪੱਖ ਤੋਂ ਇਰਵਿਨ ਦੀ ਮਿਤੀ 22 ਮਈ, 1710 ਜ਼ਿਆਦਾ ਠੀਕ ਮਾਲੂਮ ਹੁੰਦੀ ਹੈ। ਇਸ ਦੇ ਨਾਲ ਹੀ *ਅਖ਼ਬਾਰ-ਏ-ਦਰਬਾਰ-ਏ-ਮੁਅੱਲਾ* ਵਿਚ ਇਕ ਥਾਂ ਤੇ ਬਾਦਸ਼ਾਹ ਨੂੰ ਇਹ ਰਿਪੋਰਟ ਵੀ ਪੇਸ਼ ਕੀਤੀ ਜਾਣ ਬਾਰੇ ਲਿਖਿਆ ਗਿਆ ਹੈ ਜਿਸ ਵਿਚ ਬਾਦਸ਼ਾਹ ਨੂੰ ਸਿੱਖਾਂ ਵਲੋਂ ਸਰਹਿੰਦ ਨੂੰ ਜਿੱਤਣ ਦੀ ਪੂਰੀ ਵਿਸਥਾਰ ਸਹਿਤ ਜਾਣਕਾਰੀ ਪੇਸ਼ ਕੀਤੀ ਸੀ। ਇਸ ਜਾਣਕਾਰੀ ਅਨੁਸਾਰ "ਸ਼ਾਹੂਕਾਰਾਂ ਦੇ ਪੱਤਰਾਂ ਤੋਂ ਪਤਾ ਲਗਿਆ ਹੈ ਕਿ ਸਿੱਖਾਂ ਅਤੇ ਵਜ਼ੀਰ ਖਾਨ ਵਿਚਕਾਰ ਲੜਾਈ 22 ਮਈ ਨੂੰ ਹੋਈ ਸੀ। ਇਹ ਲੜਾਈ ਸਵੇਰ ਤੋਂ ਲੈ ਕੇ ਸ਼ਾਮ ਤੱਕ ਹੁੰਦੀ ਰਹੀ ਸੀ। ਵਜ਼ੀਰ ਖਾਨ ਤੀਰ ਨਾਲ ਅਤੇ ਬੰਦੂਕ ਦੀ ਗੋਲੀ ਨਾਲ ਮਾਰਿਆ ਗਿਆ ਸੀ। ਕੁਝ ਲੋਕ ਦਸਦੇ ਸਨ ਕਿ ਵਜ਼ੀਰ ਖਾਨ ਦੇ ਪੁੱਤਰ ਅਤੇ ਉਸ ਦਾ ਜੁਆਈ ਵੀ ਲੜਾਈ ਵਿਚ ਮਾਰੇ ਗਏ ਸਨ ਪਰ ਕੁਝ ਲੋਕਾਂ ਨੇ ਦੱਸਿਆ ਸੀ ਕਿ ਉਨ੍ਹਾਂ ਨੂੰ ਜਿਉਂਦਿਆਂ ਨੂੰ ਹੀ ਪਕੜ ਲਿਆ ਗਿਆ ਸੀ। ਵਜ਼ੀਰ ਖਾਨ ਦੇ ਬਹੁਤ ਸਾਰੇ ਸਾਥੀ ਅਤੇ ਦੋਸਤ-ਮਿੱਤਰ ਵੀ ਮਾਰੇ ਗਏ ਅਤੇ ਜ਼ਖਮੀ ਹੋ ਗਏ ਸਨ। ਸਿੱਖਾਂ ਨੇ ਪੂਰੀ ਤਰ੍ਹਾਂ ਸਰਹਿੰਦ ਉਪਰ ਕਬਜਾ ਕਰ ਲਿਆ ਸੀ।[18]

ਇਸ ਤਰ੍ਹਾਂ 22 ਮਈ ਦੀ ਚੜ੍ਹਦੀ ਸਵੇਰ ਨੂੰ ਬੰਦਾ ਸਿੰਘ ਬਹਾਦੁਰ ਨੇ 'ਬੋਲੇ ਸੋ ਨਿਹਾਲ' ਦਾ ਜੈਕਾਰਾ ਬੁਲਾ ਕੇ ਸਿੰਘਾਂ ਨੂੰ ਹਮਲਾ ਕਰਨ ਦਾ ਹੁਕਮ ਦੇ ਦਿੱਤਾ। ਦੇਖਦਿਆਂ ਹੀ ਦੇਖਦਿਆਂ ਸਿੰਘਾਂ ਦੇ ਦਲ ਦੁਸ਼ਮਣ ਉਪਰ ਟੁੱਟ ਕੇ ਪੈ ਗਏ। ਇਸੇ ਘੜੀ ਨੂੰ ਤਾਂ ਸਿੰਘ ਉਡੀਕ ਰਹੇ ਸਨ। ਨਾ ਉਨ੍ਹਾਂ ਨੂੰ ਵਜ਼ੀਰ ਖਾਂ ਦੇ ਹਾਥੀ ਰੋਕ ਰਹੇ ਸਨ ਅਤੇ ਨਾ ਹੀ ਵਜ਼ੀਰ ਖਾਂ ਦੀਆਂ ਤੋਪਾਂ। ਸਿੰਘਾਂ ਲਈ ਬੰਦਾ ਸਿੰਘ ਬਹਾਦਰ ਦਾ ਉਨ੍ਹਾਂ ਦੇ ਵਿਚ ਹੋਣਾ ਹੀ ਕਾਫੀ ਸੀ। ਇਹ ਠੀਕ ਹੈ ਕਿ ਹਾਥੀਆਂ ਦੀ ਲਾਈਨ ਨੂੰ ਤੋੜਨਾਂ ਸਿੰਘਾਂ ਲਈ ਬਹੁਤ ਮੁਸ਼ਕਲ ਸੀ ਪਰ ਜਿਥੇ ਲੜ-ਮਰਨ ਦਾ ਜਜ਼ਬਾ ਹੋਵੇ ਉਥੇ ਕੋਈ ਵੀ ਚੀਜ਼ ਰਸਤੇ ਦਾ ਰੋੜਾ ਨਹੀਂ ਬਣ ਸਕਦੀ। ਇਹ ਹੱਥੋਂ-ਹੱਥ ਦੀ ਗਹਿਗੱਚਵੀਂ ਲੜਾਈ ਸੀ। ਸਿੰਘਾਂ ਲਈ ਭੱਜਣ ਦਾ ਤਾਂ ਸਵਾਲ ਹੀ ਪੈਦਾ ਨਹੀਂ ਹੁੰਦਾ ਸੀ ਕਿਉਂਕਿ ਉਹ ਹੀ ਤਾਂ ਪਹਿਲ ਕਰਕੇ ਆਏ ਸਨ ਅਤੇ ਆਪਣੇ ਗੁਰੂ ਦੇ ਦੋ ਛੋਟੇ ਨਾਬਾਲਗ ਬੱਚਿਆਂ ਦੀ ਦਰਦਭਰੀ ਮੌਤ ਦਾ ਬਦਲਾ ਲੈਣ ਆਏ ਸਨ। ਉਨ੍ਹਾਂ ਲਈ ਭੱਜਣ ਨਾਲੋਂ ਲੜ ਕੇ ਸ਼ਹੀਦ ਹੋ ਜਾਣਾ ਜ਼ਿਆਦਾ ਚੰਗਾ ਸੀ। ਇਸ ਲਈ ਸਿੰਘ ਸਿਰਫ਼ ਜਿੱਤਣ ਲਈ ਜਾਂ ਸ਼ਹੀਦ ਹੋਣ ਲਈ ਹੀ ਲੜ ਰਹੇ ਸਨ।

ਦੂਜੇ ਪਾਸੇ ਮੁਗ਼ਲ਼ ਸੈਨਾ ਸੀ ਜਿਹੜੀ ਸਿਰਫ਼ ਬਚਾਓ ਦੀ ਲੜਾਈ ਲੜ ਰਹੀ ਸੀ। ਉਸ ਲਈ ਇਹ ਖ਼ਾਹਮੁਖ਼ਾਹ ਦੀ ਬਿਪਤਾ ਸੀ। ਦੋਵਾਂ ਧਿਰਾਂ ਵਿਚਕਾਰ ਲੜਾਈ ਪਰੱਤੀ ਜਦੋਂ ਇਤਨਾ ਫ਼ਰਕ ਹੋਵੇ ਤਾਂ ਲੜਾਈ ਦੇ ਨਤੀਜਿਆਂ ਦਾ ਪਤਾ ਹੀ ਹੁੰਦਾ ਹੈ। ਸਵੇਰ ਤੋਂ ਲੈ ਕੇ ਸ਼ਾਮ ਤੀਕ ਲੜਾਈ ਹੁੰਦੀ ਰਹੀ। ਬੰਦਾ ਸਿੰਘ ਇਕ ਭੁੱਖੇ ਸ਼ੇਰ ਵਾਂਗ ਦੁਸ਼ਮਣ ਉਪਰ ਝਪਟਾਂ ਲੈ ਲੈ ਕੇ ਪੈਂਦਾ ਸੀ। ਭਾਈ ਬਾਜ ਸਿੰਘ ਅਤੇ ਫਤਹਿ ਸਿੰਘ ਬੰਦਾ ਸਿੰਘ ਦੇ ਮੋਢੇ ਨਾਲ ਮੋਢਾ ਜੋੜ ਕੇ ਲੜ ਰਹੇ ਸਨ। ਬੰਦਾ ਸਿੰਘ ਵੀ ਆਪਣੇ ਸਹਾਇਕ ਕਮਾਂਡਰਾਂ ਨਾਲ ਘਿਰਿਆ ਖਾਲਸਾ ਦਲ ਦੇ ਅੱਗੇ ਸੀ ਅਤੇ ਵਜ਼ੀਰ ਖਾਂ ਵੀ ਅੱਗੇ ਹੋ ਕੇ ਆਪਣੀ ਫ਼ੌਜ ਨੂੰ ਲੜਾ ਰਿਹਾ ਸੀ। ਹੱਥੋ-ਹੱਥੀ ਦੀ ਇਸ ਲੜਾਈ ਵਿਚ ਬੰਦਾ ਸਿੰਘ ਵਜ਼ੀਰ ਖਾਂ ਦੇ ਸਾਹਮਣੇ ਆਇਆ। ਮੈਕਾਲਿਫ ਦੇ ਲਿਖਣ ਅਨੁਸਾਰ ਬੰਦਾ ਸਿੰਘ ਨੇ ਵਜ਼ੀਰ ਖਾਂ ਨੂੰ ਲਲਕਾਰ ਕੇ ਕਿਹਾ "ਪਾਪੀਆਂ; ਤੂੰ ਮੇਰੇ ਗੁਰੂ ਗੋਬਿੰਦ ਸਿੰਘ ਦਾ ਦੁਸ਼ਮਣ ਹੈਂ। ਤੂੰ ਉਨ੍ਹਾਂ ਨੂੰ ਯਥਾਯੋਗ ਸਨਮਾਨ ਨਹੀਂ ਦਿੱਤਾ, ਬਲਕਿ ਉਨ੍ਹਾਂ ਦੇ ਦੋ ਮਾਸੂਮ ਸਾਹਿਬਜ਼ਾਦਿਆਂ ਨੂੰ ਕਤਲ ਕਰਵਾ ਦਿੱਤਾ। ਇਹ ਕਾਰਾ ਕਰਕੇ ਤੂੰ ਇਕ ਬੱਜਰ ਅਤੇ ਮੁਆਫ਼ ਨਾ ਕੀਤਾ ਜਾ ਸਕਣ ਵਾਲਾ ਗੁਨਾਹ ਕੀਤਾ ਹੈ। ਮੈਂ ਹੁਣ ਤੈਨੂੰ ਇਸੇ ਗੁਨਾਹ ਦੀ ਸਜ਼ਾ ਦੇਣ

ਲੱਗਿਆ ਹਾਂ। ਤੇਰੀ ਫ਼ੌਜ ਅਤੇ ਤੇਰਾ ਮੁਲਕ ਹੁਣ ਮੇਰੇ ਹੱਥੋਂ ਤਬਾਹ ਹੋ ਜਾਣਗੇ।" ਬੰਦਾ ਸਿੰਘ ਨੇ ਤਲਵਾਰ ਦੇ ਇਕੋ ਭਰਵੇਂ ਵਾਰ ਨਾਲ ਉਸ ਦਾ ਸਿਰ ਧੜ ਨਾਲੋਂ ਅਲੱਗ ਕਰ ਦਿੱਤਾ। ਇਹ ਦੇਖ ਕੇ ਮੁਗ਼ਲ ਸੈਨਾ ਮੈਦਾਨ ਛੱਡ ਕੇ ਨੱਠ ਗਈ। ਸਿੰਘਾਂ ਨੇ ਉਨ੍ਹਾਂ ਦਾ ਪਿੱਛਾ ਕੀਤਾ ਅਤੇ ਉਨ੍ਹਾਂ ਦੇ ਘੋੜੇ, ਹਥਿਆਰ, ਤੰਬੂ, ਤੋਪਾਂ ਅਤੇ ਦੂਜਾ ਜੰਗੀ ਸਮਾਨ ਆਪਣੇ ਕਬਜ਼ੇ ਵਿਚ ਕਰ ਲਿਆ। ਤਦ ਸਿੰਘ ਜੇਤੂ ਰੂਪ ਵਿਚ ਸਰਹਿੰਦ ਵੱਲ ਵੱਧੇ।[19]

ਭਾਵੇਂ ਲੇਖਕਾਂ ਵਿਚ ਇਸ ਤੱਥ ਬਾਰੇ ਵੱਖ-ਵੱਖ ਰਾਵਾਂ ਹਨ ਕਿ ਵਜ਼ੀਰ ਖਾਨ ਨੂੰ ਕਿਸ ਨੇ ਮਾਰਿਆ ਸੀ। ਇਹ ਰਾਵਾਂ ਇਸ ਤਰ੍ਹਾਂ ਹਨ: ਸਰੂਪ ਦਾਸ ਭੱਲਾ ਅਨੁਸਾਰ ਵਜ਼ੀਰ ਖਾਂ ਦੀ ਮੌਤ ਬੰਦਾ ਸਿੰਘ ਦੇ ਹੱਥੋਂ ਹੀ ਹੋਈ ਸੀ।[20] ਖ਼ਾਫ਼ੀ ਖਾਂ ਦੇ ਅਨੁਸਾਰ ਵਜ਼ੀਰ ਖਾਂ ਇਕ ਸਿੰਘ ਦੀ ਗੋਲੀ ਨਾਲ ਮਾਰਿਆ ਗਿਆ ਸੀ। *ਅਹਿਵਾਲਿਸਲਾਤੀਨ-ਏ-ਹਿੰਦ* ਅਨੁਸਾਰ 'ਸਿੰਘ ਤੇ ਮੁਸਲਿਮ ਫੌਜੀ ਇਕ ਦੂਜੇ ਦੇ ਸਾਹਮਣੇ ਹੋ ਕੇ ਹੱਥੋ-ਹੱਥ ਲੜਾਈ ਕਰ ਰਹੇ ਸਨ। ਮੁਸਲਿਮ ਫ਼ੌਜਾਂ ਦੇ ਕਮਾਂਡਰ ਇਤਨੀ ਦਲੇਰੀ ਨਾਲ ਲੜ ਰਹੇ ਸਨ ਕਿ ਕਾਫਰਾਂ ਦੀਆਂ ਲਾਸ਼ਾਂ ਦੇ ਢੇਰ ਲੱਗ ਗਏ ਸਨ। ਸਾਰੇ ਪਾਸੇ ਕਿਆਮਤ ਦੇ ਦਿਨਾਂ ਦੀ ਕੁਰਲਾਹਟ ਸੀ। ਅੰਤ ਵਿਚ ਸਾਰੀ ਮੁਸਲਿਮ ਸੈਨਾ ਤਬਾਹ ਕਰ ਦਿੱਤੀ ਗਈ। ਵਜ਼ੀਰ ਖਾਂ ਬਾਜ ਸਿੰਘ ਦੇ ਸਾਹਮਣੇ ਆਇਆ। ਉਸ ਨੇ ਬਾਜ ਸਿੰਘ ਨੂੰ ਲਲਕਾਰ ਕੇ ਕਿਹਾ 'ਓ ਗੰਦੇ ਕੁੱਤੇ! ਹੁਸ਼ਿਆਰ ਹੋ ਜਾ।' ਇਹ ਕਹਿੰਦਿਆਂ ਉਸ ਨੇ ਨੇਜੇ ਨਾਲ ਵਾਰ ਕੀਤਾ। ਬਾਜ ਸਿੰਘ ਨੇ ਨੇਜਾ ਆਪਣੇ ਹੱਥ ਵਿਚ ਪਕੜ ਲਿਆ। ਫਿਰ ਵਜ਼ੀਰ ਖਾਂ ਨੇ ਇਕ ਤੀਰ ਬਾਜ ਸਿੰਘ ਦੀ ਬਾਂਹ ਵਿਚ ਮਾਰਿਆ। ਫਿਰ ਉਹ ਆਪਣੀ ਤਲਵਾਰ ਨਾਲ ਬਾਜ ਸਿੰਘ ਉਤੇ ਝਪਟਿਆ। ਫਤਹਿ ਸਿੰਘ ਵਜ਼ੀਰ ਖਾਂ ਦੇ ਪਿੱਛੇ ਆ ਗਿਆ ਸੀ। ਉਸ ਨੇ ਪੂਰੇ ਜ਼ੋਰ ਨਾਲ ਤਲਵਾਰ ਵਜ਼ੀਰ ਖਾਂ ਦੇ ਮੋਢੇ ਵਿਚ ਮਾਰੀ ਅਤੇ ਤਲਵਾਰ ਉਸ ਦੇ ਮੋਢੇ ਨੂੰ ਚੀਰਦੀ ਹੋਈ ਕਮਰ ਤੱਕ ਚਲੀ ਗਈ। ਵਜ਼ੀਰ ਖਾਂ ਮਾਰਿਆ ਗਿਆ ਸੀ।[21] ਵਿਲਿਅਮ ਇਰਵਿਨ ਲੜਾਈ ਦਾ ਹਾਲ ਦੱਸਦਿਆਂ ਲਿਖ ਰਿਹਾ ਹੈ ਕਿ 'ਪਹਿਲਾਂ ਪਹਿਲਾਂ' ਵਜ਼ੀਰ ਖਾਨ ਦੀ ਸੈਨਾ ਅੱਗੇ ਵਧਦੀ ਪਰਤੀਤ ਹੋ ਰਹੀ ਸੀ ਪਰ ਜਿਉਂ ਹੀ ਬੰਦੇ ਨੇ ਮੁਗਲ ਫੌਜ ਦੇ ਪਿਛਲੇ ਹਿੱਸੇ ਤੇ ਇਕ ਦਮ ਹਮਲਾ ਕੀਤਾ ਤਾਂ ਉਸ ਦੇ ਪੈਰ ਹਿੱਲ ਗਏ ਸਨ। ਸਿੱਖਾਂ ਨੇ ਤੋੜੇਦਾਰ ਬੰਦੂਕਾਂ ਨਾਲ ਹਾਥੀਆਂ ਦੇ ਦਸਤੇ ਉਪਰ ਹਮਲਾ ਕੀਤਾ ਅਤੇ ਮਾਲੇਰਕੋਟਲੇ ਦੇ ਨਵਾਬ ਹੋਰਨਾ ਜਰਨੈਲਾਂ ਸਮੇਤ ਮਾਰੇ ਗਏ ਸਨ। ਵਜ਼ੀਰ ਖਾਨ 80 ਸਾਲ ਦੀ ਉਮਰ ਦਾ ਸੀ। ਉਸ ਨੇ ਆਪਣੀ ਫੌਜ ਨੂੰ ਲੜਾਉਣ ਲਈ ਬੜੀ ਕੋਸ਼ਿਸ਼ ਕੀਤੀ ਪਰ ਅਖੀਰ ਨੂੰ ਉਹ ਵੀ ਇਕ ਸਿੰਘ ਦੀ ਗੋਲੀ ਨਾਲ ਮਾਰਿਆ ਗਿਆ।[22]

ਇਸ ਤਰ੍ਹਾਂ ਵਜ਼ੀਰ ਖਾਨ ਨੂੰ ਮਾਰੇ ਜਾਣ ਸਬੰਧੀ ਵੱਖ ਵੱਖ ਵਿਚਾਰ ਹਨ। ਵੈਸੇ ਮਹੱਤਤਾ ਇਸ ਗੱਲ ਦੀ ਨਹੀਂ ਹੈ ਕਿ ਵਜ਼ੀਰ ਖਾਂ ਨੂੰ ਕਿਸ ਨੇ ਮਾਰਿਆ ਸੀ ਜਾਂ ਕਿਸ ਨੇ ਨਹੀਂ ਮਾਰਿਆ ਸੀ। ਮਹੱਤਵਪੂਰਨ ਗੱਲ ਤਾਂ ਇਹ ਹੈ ਕਿ ਜਿੱਤ ਸਿੰਘਾਂ ਦੀ ਹੋਈ ਅਤੇ ਵਜ਼ੀਰ ਖਾਂ ਮਾਰਿਆ ਗਿਆ ਸੀ। ਸੰਭਵਤਾ ਇਹ ਹੀ ਹੈ ਕਿ ਇਕ ਨੇਤਾ ਨੇ ਦੂਜੇ ਨੇਤਾ ਨੂੰ ਮਾਰ ਦਿੱਤਾ ਸੀ। ਬੰਦਾ ਸਿੰਘ ਬਹਾਦੁਰ ਨਾ ਹੀ ਤਾਂ ਵਜ਼ੀਰ ਖਾਂ ਤੋਂ ਪਰ੍ਹੇ ਹੋ ਕੇ ਖੜ੍ਹ ਸਕਦਾ ਸੀ ਅਤੇ ਨਾ ਹੀ ਉਸ ਦੇ ਸਾਹਮਣੇ ਹੋ ਕੇ ਉਸ ਨੂੰ ਮਾਰੇ ਬਗੈਰ ਰਹਿ ਸਕਦਾ ਸੀ। ਖਾਫ਼ੀ ਖਾਂ ਲਿਖਦਾ ਹੈ ਕਿ 'ਧਨ-ਮਾਲ, ਘੋੜੇ, ਹਾਥੀ ਬੇਦੀਨਿਆਂ ਦੇ ਹੱਥ ਆਏ ਅਤੇ ਇਸਲਾਮੀ ਸੈਨਾ ਦਾ ਇਕ ਵੀ ਬੰਦਾ ਜਾਨ ਤੇ ਤਨ ਦੇ ਕੱਪੜਿਆਂ ਤੋਂ ਬਿਨਾਂ ਕੁਝ ਵੀ ਬਚਾਅ ਨਾ ਸਕਿਆ। ਵੱਡੀ ਗਿਣਤੀ

ਵਿਚ ਪਿਆਦੇ ਤੇ ਘੋੜ-ਚੜ੍ਹੇ, ਕਾਫਰਾਂ ਦੀਆਂ ਤਲਵਾਰਾਂ ਦਾ ਸ਼ਿਕਾਰ ਬਣੇ ਜਿਨ੍ਹਾਂ ਨੇ ਉਨ੍ਹਾਂ ਦਾ ਸਰਹਿੰਦ ਤੱਕ ਪਿੱਛਾ ਕੀਤਾ।[23] ਵਜ਼ੀਰ ਖਾਂ ਦੀ ਫ਼ੌਜ ਬੁਰੀ ਤਰ੍ਹਾਂ ਹਾਰ ਗਈ ਸੀ। ਜੇਤੂ ਬੰਦਾ ਸਿੰਘ ਅਤੇ ਉਸ ਦੇ ਸਿੰਘ ਜੰਗ ਦੇ ਮੈਦਾਨ ਦੇ ਮਾਲਕ ਸਨ। ਉਨ੍ਹਾਂ ਨੇ ਜਿੱਤ ਕੇ ਵਾਹਿਗੁਰੂ ਦਾ ਸ਼ੁਕਰਾਨਾ ਕੀਤਾ ਅਤੇ 'ਫਤਹਿ' 'ਫਤਹਿ' ਦੇ ਆਵਾਜ਼ਿਆਂ ਨਾਲ ਅਕਾਸ਼ ਗੂੰਜਾ ਦਿੱਤਾ ਸੀ।[24]

ਇਥੇ ਚੱਪੜ-ਚਿੜੀ ਵਿਖੇ ਵਰਤਮਾਨ ਗੁਰੂ ਨਾਨਕ ਫਾਊਂਡੇਸ਼ਨ ਪਬਲਿਕ ਸਕੂਲ ਦੀ ਹੱਦ ਅੰਦਰ ਇਕ ਪੁਰਾਣਾ ਜੰਡ ਦਾ ਦਰਖੱਤ ਹੈ। ਦੱਸਿਆ ਜਾਂਦਾ ਹੈ ਕਿ ਇਹ ਜੰਡ ਉਸੇ ਜੰਡ ਦੀ ਜੜ੍ਹ ਵਿਚੋਂ ਉਗਿਆ ਹੋਇਆ ਹੈ ਜਿਸ ਨਾਲ ਬੰਦਾ ਸਿੰਘ ਨੇ ਵਜ਼ੀਰ ਖਾਨ ਦੀ ਲਾਸ਼ ਨੂੰ ਪੁੱਠਾ ਟੰਗ ਕੇ ਰੱਖਿਆ ਸੀ। ਫਿਰ ਜਦੋਂ ਖਾਲਸਾ ਦਲ ਸਰਹਿੰਦ ਵੱਲ ਰਵਾਨਾ ਹੋਇਆ ਸੀ ਤਾਂ ਵਜ਼ੀਰ ਖਾਂ ਦੀ ਮੁਰਦਾ ਲਾਸ਼ ਨੂੰ ਇਥੋਂ ਲਾਹ ਕੇ ਘੋੜੇ ਦੇ ਪਿੱਛੇ ਜਾਂ ਬਲਦਾਂ ਦੇ ਪਿੱਛੇ ਰੱਸਿਆਂ ਨਾਲ ਬੰਨ੍ਹ ਕੇ ਸਰਹਿੰਦ ਤੀਕ ਘੜੀਸ ਕੇ ਲਿਆਂਦਾ ਗਿਆ ਸੀ। ਚੱਪੜ-ਚਿੜੀ ਤੋਂ ਸਰਹਿੰਦ ਤਕਰੀਬਨ 18-19 ਕਿਲੋਮੀਟਰ ਹੋਵੇਗੀ। ਭਾਵੇਂ ਇਥੇ ਵੀ ਸ਼ਹਿਰ ਦੀ ਅਤੇ ਕਿਲ੍ਹੇ ਦੀ ਪੂਰੀ ਮੋਰਚਾਬੰਦੀ ਕੀਤੀ ਹੋਈ ਸੀ ਅਤੇ ਕਿਲ੍ਹੇ ਤੋਂ ਸਿੰਘਾਂ ਉਪਰ ਤੋਪਾਂ ਦੇ ਗੋਲੇ ਵੀ ਸੁੱਟੇ ਗਏ ਸਨ ਪਰ ਸਿੰਘ ਜਿਸ ਜੋਸ਼ ਨਾਲ ਲੜ ਰਹੇ ਸਨ ਉਸ ਨੂੰ ਕਿਲ੍ਹੇ ਦੀਆਂ ਤੋਪਾਂ ਵੀ ਕੁਝ ਨਹੀਂ ਕਰ ਸਕੀਆਂ ਸਨ। ਵਜ਼ੀਰ ਖਾਂ ਦੇ ਹਿੰਦੂ ਅਧਿਕਾਰੀ ਦੀਵਾਨ ਸੁੱਚਾ ਨੰਦ ਨੂੰ ਫੜ ਲਿਆ ਗਿਆ ਸੀ। ਇਸ ਦੇ ਨੱਕ ਵਿਚੋਂ ਗਲੀ ਕੱਢ ਕੇ ਲੋਹੇ ਦਾ ਕੁੰਡਾ ਪਾਇਆ ਗਿਆ ਸੀ। ਇਸ ਕੁੰਡੇ ਨੂੰ ਰੱਸੀ ਨਾਲ ਬੰਨ੍ਹ ਕੇ ਸਰਹਿੰਦ ਦੀਆਂ ਗਲੀਆਂ ਵਿਚ ਫਿਰਾਇਆ ਗਿਆ ਸੀ। ਹਰ ਘਰ ਅਤੇ ਦੁਕਾਨ ਤੋਂ ਭੀਖ ਮੰਗਵਾ ਕੇ ਅਖੀਰ ਸੁੱਚਾ ਨੰਦ ਨੂੰ ਛਿੱਤਰ ਮਾਰ ਮਾਰ ਕੇ ਮਾਰ ਦਿੱਤਾ ਗਿਆ ਸੀ। ਵਜ਼ੀਰ ਖਾਂ ਦਾ ਇਕ ਪੁੱਤਰ ਆਪਣੇ ਪਰਿਵਾਰ ਨੂੰ ਨਾਲ ਲੈ ਕੇ ਦਿੱਲੀ ਨੂੰ ਭੱਜ ਗਿਆ ਸੀ।

ਲੜਾਈ ਵਿਚ ਸ਼ਹੀਦ ਹੋਏ ਸਿੰਘਾਂ ਅਤੇ ਮੁਗਲ ਸਿਪਾਹੀਆਂ ਦਾ ਉਨ੍ਹਾਂ ਦੀਆਂ ਰਸਮਾਂ ਅਨੁਸਾਰ ਸੰਸਕਾਰ ਕੀਤਾ ਗਿਆ। ਮੁਗਲ ਸਿਪਾਹੀਆਂ ਨੂੰ ਇਥੇ ਹੀ ਮੁਸਲਮਾਨੀ ਪਿੰਡਾਂ ਦੀਆਂ ਕਬਰਾਂ ਵਿਚ ਦਫ਼ਨਾਇਆ ਗਿਆ ਸੀ। ਜਿਥੋਂ ਤੱਕ ਸਰਹਿੰਦ ਦੇ ਸੂਬੇਦਾਰ, ਵਜ਼ੀਰ ਖਾਂ ਦੇ ਦਫ਼ਨਾਉਣ ਦਾ ਮਸਲਾ ਹੈ ਉਸ ਨੂੰ ਦਫ਼ਨਾਇਆ ਨਹੀਂ ਗਿਆ ਸੀ। ਇਸ ਦੀ ਅਤੇ ਇਸ ਦੇ ਦੀਵਾਨ ਸੁੱਚਾ ਨੰਦ ਦੀਆਂ ਲਾਸ਼ਾਂ ਨੂੰ ਕੱਟ-ਕੱਟ ਕੇ ਕੁੱਤਿਆਂ ਨੂੰ ਖੁਆਇਆ ਗਿਆ ਸੀ। ਸਰਹਿੰਦ ਵਿਚ ਕਿਧਰੇ ਵੀ ਵਜ਼ੀਰ ਖਾਨ ਦੀ ਕਬਰ ਨਹੀਂ ਹੈ। ਜਦੋਂ ਕਿ ਸ਼ਹੀਦ ਹੋਏ ਸਿੰਘਾਂ ਨੂੰ ਸੁਹਾਣਾ, ਚੰਡੀਗੜ੍ਹ ਦੇ ਸੈਕਟਰ 44 ਦੇ ਗੁਰਦੁਆਰਾ ਸ਼ਹੀਦਾਂ ਵਾਲੀ ਥਾਂ ਅਤੇ ਮਾਣਕ ਮਾਜਰਾ ਪਿੰਡਾਂ ਵਿਚ ਸੰਸਕਾਰਿਆ ਗਿਆ ਸੀ। ਇਨ੍ਹਾਂ ਤਿੰਨਾਂ ਥਾਵਾਂ ਤੇ ਹੀ ਅੱਜ ਕੱਲ੍ਹ ਗੁਰਦੁਆਰੇ ਹਨ। ਇਨ੍ਹਾਂ ਗੁਰਦੁਆਰਿਆਂ ਨੂੰ ਸ਼ਹੀਦਾਂ ਦੇ ਨਾਂ ਨਾਲ ਜਾਣਿਆ ਜਾਂਦਾ ਹੈ।

## ਹਵਾਲੇ ਅਤੇ ਟਿੱਪਣੀਆਂ


1. *'ਅਖ਼ਬਾਰ-ਏ-ਦਰਬਾਰ-ਏ-ਮੁਅੱਲਾ', ਪੰਜਾਬ ਪਾਸਟ ਐਂਡ ਪ੍ਰੈਜ਼ੈਂਟ,* ਪੰਜਾਬੀ ਯੂਨੀਵਰਸਿਟੀ, ਪਟਿਆਲਾ, ਅਕਤੂਬਰ, 1984, ਪੰਨਾ 26. ਇਸ ਰਿਪੋਰਟ ਤੋਂ ਇਹ ਵੀ ਪਤਾ ਲਗਦਾ ਹੈ ਕਿ 12 ਮਈ ਨੂੰ ਤਾਂ ਇਹ ਰਿਪੋਰਟ ਬਦਾਸ਼ਾਹ ਅੱਗੇ ਪੇਸ਼ ਕੀਤੀ ਗਈ ਸੀ। ਇਸ ਲਈ 12 ਮਈ ਨੂੰ ਚੱਪੜ ਚਿੜੀ ਦੀ ਲੜਾਈ ਨਹੀਂ ਹੋਈ ਸੀ।
2. *ਉਕਤ, ਪੰਨਾ 26.*
3. *ਉਕਤ,* ਪੰਨਾ 27 ਇਹ 27 ਮਈ ਦੀ ਰਿਪੋਰਟ ਹੈ। ਇਸ ਮਿਤੀ ਤਕ ਲੜਾਈ ਹੋ ਚੁੱਕੀ ਸੀ। ਤਾਂ ਹੀ ਸਫ਼-ਸ਼ਿਕਨ ਖਾਨ ਨੇ ਆਪਣੇ ਆਪ ਨੂੰ ਸਰਹਿੰਦ ਦਾ ਫ਼ੌਜਦਾਰ ਬਣਨ ਲਈ ਪੇਸ ਕੀਤਾ ਸੀ।

4. ਬੰਦਾ ਬਹਾਦਰ ਅਤੇ ਬੰਦਾ ਬਹਾਦਰ ਕੌਣ ਸੀ?, ਸ਼ਿਰੋਮਣੀ ਕਮੇਟੀ, ਅੰਮ੍ਰਿਤਸਰ (ਮਿਤੀ ਨਹੀਂ), ਪੰਨਾ 33 (ਫੁੱਟ-ਨੋਟ) ।
5. 1947 ਦੀ ਵੰਡ ਸਮੇਂ ਇਹ ਪਿੰਡ ਖਾਲੀ ਹੋ ਗਏ ਸਨ। ਉਥੇ ਪਾਕਿਸਤਾਨ ਤੋਂ ਆ ਕੇ ਹਿੰਦੂ-ਸਿੱਖ ਆਬਾਦੀ ਵਸ ਗਈ ਸੀ।
6. William Irvine, *The Later Mughals* Vol. 1, p. 95
7. 'Muntkhab-ul-Lubab' in Elliot and Downson, *History of India As Told By Its Own Historians,* Allahbad, 1967, Vol. VII.
8. ਕਈ ਲੇਖਕਾਂ ਨੇ ਲਿਖਿਆ ਹੈ ਕਿ ਬੰਦਾ ਸਿੰਘ ਬਹਾਦਰ ਪਾਸ ਜ਼ਿਆਦਾ ਗਿਣਤੀ ਡਾਕੂ-ਲੁਟੇਰਿਆਂ ਦੀ ਸੀ। ਇਸ ਤਰ੍ਹਾਂ ਦੇ ਲੇਖਕਾਂ ਨੂੰ ਪੁੱਛਿਆ ਜਾ ਸਕਦਾ ਹੈ ਕਿ ਕੀ ਡਾਕੂ-ਲੁਟੇਰਿਆਂ ਨਾਲ ਇਨਕੁਲਾਬ ਲਿਆਂਦੇ ਜਾ ਸਕਦੇ ਹਨ? ਜਾਂ ਰਾਜ ਸਥਾਪਤ ਕੀਤੇ ਜਾ ਸਕਦੇ ਹਨ?
9. ਪਿਛੋਂ ਇਹ ਨਿਗਾਹੀਆਂ ਸਿੰਘ ਭੁੱਲਰ, ਮੁਹਾਲੀ ਦੇ ਨੇੜੇ ਹੀ ਸਥਿਤ ਇਕ ਪਿੰਡ ਧਰਮਗੜ੍ਹ ਵਿਚ ਜਾ ਵਸਿਆ ਸੀ। ਨਿਗਾਹੀਆਂ ਸਿੰਘ ਦੇ ਦੋ ਪੁੱਤਰ ਸਨ: ਰੁੱਡਲ ਸਿੰਘ ਅਤੇ ਸੁੱਡਲ ਸਿੰਘ। ਪਿੱਛੋਂ ਇਹ ਵੀ ਖਾਲਸਾ ਜੱਥਿਆ ਵਿਚ ਸ਼ਾਮਲ ਹੋ ਗਏ ਸਨ। ਚੱਪੜ-ਚਿੱੜੀ ਖੁਰਦ ਦਾ ਸਾਬਕਾ ਸਰਪੰਚ ਸ. ਜੋਰਾ ਸਿੰਘ ਇਨ੍ਹਾਂ ਦੀ ਹੀ ਸੰਤਾਨ ਹੈ।
10. ਬੰਦਾ ਸਿੰਘ ਬਹਾਦਰ, ਪੰਜਾਬੀ ਯੂਨੀਵਰਸਿਟੀ, ਪਟਿਆਲਾ, 1990 (ਰੀਪਰਿੰਟ), ਪੰਨਾ 36
11. *The Later Mughals*, p. 95
12. ਬੰਦਾ ਬਹਾਦਰ ਅਤੇ ਬੰਦਾ ਬਹਾਦਰ ਕੌਣ ਸੀ ? ਐਸ.ਜੀ.ਪੀ.ਸੀ, ਅੰਮ੍ਰਿਤਸਰ (ਮਿਤੀ ਨਹੀਂ), ਪੰਨੇ 32-33 (ਫੁੱਟ ਨੋਟ)
13. ਸ਼ਮਸ਼ੇਰ ਖਾਲਸਾ (ਪੱਥਰ ਛਾਪ), ਸਿਆਲਕੋਟ, 1892 ਈ., ਪੰਨਾ 13.
14. *Life and Exploits of Banda Singh Bahadur (1915)*, Reprinted by Punjabi University, Patiala, 2000, p. 58.
15. ਗੁਰਦੇਵ ਸਿੰਘ ਦਿਉਲ, **ਬੰਦਾ ਬਹਾਦਰ ਇਕ ਜੀਵਨੀ**, ਪੰਜਾਬੀ ਯੂਨੀਵਰਸਿਟੀ, ਪਟਿਆਲਾ, 1989, ਪੰਨਾ 32.
16. ਦੇਖੋ ਫੁੱਟ ਨੋਟ ਨੰਬਰ 2.
17. 'ਅਖ਼ਬਾਰ-ਏ-ਦਰਬਾਰ ਮੁਅੱਲਾ', *ਪੰਜਾਬ ਪਾਸਟ ਐਂਡ ਪ੍ਰੋਜ਼ੈਂਟ*, ਪੰਨਾ 27.
18. *ਉਕਤ*, ਪੰਨਾ 104.
19. Macauliffe, *The Sikh Relgion: Its Gurus, Sacred Writings And Authors,* Vol. 6, New Delhi, 1963, p. 235.
20. ਮਹਿਮਾ ਪ੍ਰਕਾਸ਼, ਭਾਗ ਦੂਜਾ, ਪਟਿਆਲਾ, 1960, ਪੰਨਾ 55.
21. ਗੰਡਾ ਸਿੰਘ ਦੇ ਹਵਾਲੇ ਅਨੁਸਾਰ, *ਪੂਰਵਅੰਕਤ*, ਪੰਨਾ 55.
22. *The Later Mughals*, pp. 95-96
23. Muntakhab-ul-Lubab', *op.cit.*, p. 145
24. ਗਣੇਸ ਦਾਸ ਬਡੇਹਰਾ, *ਚਹਾਰ ਗੁਲਸ਼ਨ-ਏ-ਪੰਜਾਬ*, ਪੰਨਾ 189.

# ਸਰਹਿੰਦ ਦੀ ਤਬਾਹੀ ਅਤੇ ਉਜਾੜਾ

ਸਰਹਿੰਦ ਸਦੀਆਂ ਤੋਂ ਇਕ ਪਰਾਂਤਕ ਰਾਜਧਾਨੀ ਦੇ ਤੌਰ ਤੇ ਵਿਕਸਤ ਹੁੰਦਾ ਚਲਿਆ ਆ ਰਿਹਾ ਸ਼ਹਿਰ ਸੀ। ਪਰਾਂਤਕ ਸੂਬੇਦਾਰਾਂ ਦੇ ਮਹਿਲਾਂ ਤੋਂ ਇਲਾਵਾ ਇਥੇ ਮੁਗਲ ਬਾਦਸ਼ਾਹਾਂ ਦੇ ਬਣਾਏ ਹੋਏ ਮਹਿਲ ਵੀ (ਆਮ-ਖਾਸ ਬਾਗ) ਸਨ। ਭਾਵ ਕਿ ਰਾਜਧਾਨੀ ਦੀ ਲੋੜ ਅਨੁਸਾਰ ਇਥੇ ਵਧੀਆ ਤੋਂ ਵਧੀਆ ਇਮਾਰਤਾਂ, ਹਵੇਲੀਆਂ ਅਤੇ ਮਹਿਲ ਸਨ। ਸਿੰਘਾਂ ਨੂੰ ਇਹ ਸਭ ਕੁਝ ਮਿਲ ਗਿਆ ਸੀ। ਪਰ ਸਿੰਘਾਂ ਦੇ ਮਨ ਵਿਚ ਕਿਉਂਕਿ ਰਾਜ ਸਥਾਪਤ ਕਰਨ ਦੀ ਇੱਛਾ ਨਾਲੋਂ ਬਦਲਾ ਲੈਣ ਦੀ ਇੱਛਾ ਜ਼ਿਆਦਾ ਸੀ ਇਸ ਕਰਕੇ ਇਨ੍ਹਾਂ ਕਿਲ੍ਹਿਆਂ, ਮਹਿਲਾਂ ਅਤੇ ਹਵੇਲੀਆਂ ਨੂੰ ਸੁਰੱਖਿਅਤ ਰੱਖਣ ਦੀ ਗੱਲ ਵੱਲ ਸਿੰਘਾਂ ਦਾ ਧਿਆਨ ਨਹੀਂ ਸੀ। ਇਸ ਦੀ ਥਾਂ ਸਰਹਿੰਦ ਦੀ ਇੱਟ ਨਾਲ ਇੱਟ ਖੜਕਾਉਣ ਦੀ ਭਾਵਨਾ ਜ਼ਿਆਦਾ ਭਾਰੂ ਸੀ। ਇਸ ਲਈ ਸਿੰਘਾਂ ਦਾ ਵਿਸ਼ਾਲ ਜੇਤੂ ਦਲ ਜਦੋਂ ਸਰਹਿੰਦ ਸ਼ਹਿਰ ਵਿਚ ਦਾਖਲ ਹੋਇਆ ਤਾਂ ਉਨ੍ਹਾਂ ਨੇ ਸਰਹਿੰਦ ਦੀਆਂ ਤੋਪਾਂ ਨਾਲ ਹੀ ਮਹਿਲ, ਹਵੇਲੀਆਂ, ਕਿਲ੍ਹੇ ਅਤੇ ਹੋਰ ਇਮਾਰਤਾਂ ਤਬਾਹ ਕਰ ਦਿੱਤੀਆਂ। ਤੋਪਾਂ ਦਾ ਜਿਤਨਾ ਵੀ ਗੋਲਾ ਬਾਰੂਦ ਸੀ ਉਹ ਉਸ ਸਮੇਂ ਤੱਕ ਵਰਤਿਆ ਜਾਂਦਾ ਰਿਹਾ ਸੀ ਜਦ ਤਕ ਸਰਹਿੰਦ ਦੇ ਵੱਡੇ ਵੱਡੇ ਘਰ ਮਲੀਆਮੇਟ ਨਹੀਂ ਕਰ ਦਿੱਤੇ ਗਏ ਸਨ। 22 ਮਈ ਤੋਂ ਲੈ ਕੇ 24 ਮਈ ਤੱਕ ਲਗਾਤਾਰ ਤਬਾਹੀ ਹੁੰਦੀ ਰਹੀ। ਇਸ ਤਬਾਹੀ ਵਿਚ ਧਨ-ਮਾਲ ਵੀ ਕਬਜ਼ੇ ਵਿਚ ਕੀਤਾ ਗਿਆ ਸੀ ਅਤੇ ਕਤਲੇਆਮ ਵੀ ਹੁੰਦੀ ਰਹੀ ਸੀ। ਇਕ ਅੰਦਾਜ਼ੇ ਅਨੁਸਾਰ ਦੋ ਕਰੋੜ ਰੁਪਏ ਦੀ ਕੀਮਤ ਦਾ ਮਾਲ ਬੰਦਾ ਸਿੰਘ ਬਹਾਦਰ ਦੇ ਹੱਥ ਲੱਗਿਆ ਸੀ।

ਸਰਹਿੰਦ ਸ਼ਹਿਰ ਦੀ ਲੁੱਟ ਅਤੇ ਤਬਾਹੀ ਦੇ ਬਾਰੇ ਵਿਚ ਸਾਰੇ ਇਤਿਹਾਸਕਾਰਾਂ ਦੀਆਂ ਰਾਵਾਂ ਇਕੋ ਜਿਹੀਆਂ ਨਹੀਂ ਹਨ। ਮੁਸਲਿਮ ਇਤਿਹਾਸਕਾਰ ਜਿਵੇਂ ਕਿ ਖਾਫ਼ੀ ਖਾਂ ਅਤੇ ਮੁਹੰਮਦ ਲਤੀਫ਼ ਵਰਗੇ, ਇਸ ਹੱਦ ਤੱਕ ਲਿਖ ਗਏ ਹਨ ਕਿ ਬੰਦਾ ਸਿੰਘ ਨੇ ਮੁਸਲਮਾਨ ਪਰਿਵਾਰਾਂ ਨੂੰ ਬੱਚਿਆਂ ਅਤੇ ਬੁੱਢਿਆਂ ਸਮੇਤ ਮੌਤ ਦੇ ਘਾਟ ਉਤਾਰ ਦਿੱਤਾ ਸੀ, ਮੁਸਲਮਾਨਾਂ ਦੀਆਂ ਕਬਰਾਂ ਵੀ ਪੁੱਟ ਕੇ ਮੁਰਦਿਆਂ ਨੂੰ ਕੱਢ ਲਿਆ ਗਿਆ ਸੀ ਅਤੇ ਮਸਜਿਦਾਂ ਅਤੇ ਮਕਬਰੇ ਢਾਹ ਦਿੱਤੇ ਗਏ ਸਨ। ਇਸ ਤਰ੍ਹਾਂ ਦੇ ਲੇਖਕਾਂ ਨੇ ਬੰਦਾ ਸਿੰਘ ਨੂੰ ਮੁਸਲਮਾਨਾਂ ਦੇ 'ਖੂਨ ਦਾ ਪਿਆਸਾ' ਜ਼ਾਲਮ ਦਰਸਾਇਆ ਹੈ।[1] ਦੂਜੇ ਪਾਸੇ ਸਿੱਖ ਇਤਿਹਾਸਕਾਰ, ਵਿਸ਼ੇਸ਼ ਕਰਕੇ ਗੰਡਾ ਸਿੰਘ ਅਤੇ ਕਰਮ ਸਿੰਘ ਹਿਸਟੋਰੀਅਨ ਹਨ। ਇਹ ਇਸ ਗੱਲ ਨੂੰ ਤਾਂ ਮੰਨਦੇ ਹਨ ਕਿ ਕਤਲੇਆਮ ਤੇ ਤਬਾਹੀ ਤਾਂ ਹੋਈ ਸੀ ਪਰ ਇਹ ਸਿੰਘਾਂ ਨੇ ਨਹੀਂ ਕੀਤੀ ਸੀ ਸਗੋਂ ਸਿੰਘਾਂ ਨਾਲ ਰਲੇ ਉਨ੍ਹਾਂ ਡਾਕੂ-ਲੁਟੇਰਿਆਂ ਨੇ ਕੀਤੀ ਸੀ ਜਿਹੜੇ ਸਿਰਫ ਲੁੱਟਾਂ ਕਰਨ ਦੇ ਨਿਸ਼ਾਨੇ ਨਾਲ ਹੀ ਬੰਦਾ ਸਿੰਘ ਨਾਲ ਆ ਰਲਦੇ ਸਨ। ਡਾ. ਗੰਡਾ ਸਿੰਘ[2] ਨੇ ਤਾਂ ਇਨ੍ਹਾਂ ਡਾਕੂ-ਲੁਟੇਰਿਆਂ ਦੀ ਥਿਊਰੀ ਇਤਨੀ ਖੁੱਲ੍ਹਦਿਲੀ ਨਾਲ ਅਪਣਾਈ ਹੈ ਕਿ ਉਹ ਹਰ ਥਾਂ ਤੇ ਡਾਕੂ-ਲੁਟੇਰਿਆਂ ਨੂੰ ਪਹਿਲਾਂ ਬੰਦਾ ਸਿੰਘ ਦੀ ਫੌਜ ਵਿਚ ਸ਼ਾਮਲ ਕਰਵਾ ਦਿੰਦਾ ਹੈ ਅਤੇ ਹਰ ਥਾਂ ਹੀ ਲੜਾਈ ਹੋਣ ਦੀ ਸੂਰਤ ਵਿਚ ਪਹਿਲੇ ਹਮਲੇ ਸਮੇਂ ਹੀ

ਡਾਕੂ-ਲੁਟੇਰਿਆਂ ਨੂੰ ਨਸਾ ਦਿੰਦਾ ਹੈ। ਇਥੇ ਹੀ ਬਸ ਨਹੀਂ, ਜਦੋਂ ਬੰਦਾ ਸਿੰਘ ਦੀ ਜਿੱਤ ਹੁੰਦੀ ਹੈ ਤਾਂ ਤਰੁੰਤ ਹੀ ਉਹੀ ਭੱਜੇ ਹੋਏ ਡਾਕੂ-ਲੁਟੇਰੇ ਫਿਰ ਵਾਪਸ ਕੇ ਬੰਦਾ ਸਿੰਘ ਦੁਆਰਾ ਜਿੱਤੇ ਹੋਏ ਇਲਾਕੇ ਨੂੰ ਲੁੱਟ ਲੈਂਦੇ ਹਨ। ਇਹ ਸਾਰੀ ਖੇਡ ਇਸ ਤਰ੍ਹਾਂ ਕਰਵਾਈ ਜਾਂਦੀ ਹੈ ਜਿਵੇਂ ਕਿ ਬੰਦਾ ਸਿੰਘ ਦੀ ਕਿਸੇ ਵੀ ਕਾਰਵਾਈ ਵਿਚ ਕੋਈ ਗੰਭੀਰਤਾ ਹੀ ਨਹੀਂ ਹੁੰਦੀ ਸੀ ਅਤੇ ਇਹ ਸਿਰਫ ਬੱਚਿਆਂ ਦੀ ਖੇਡ ਬਣ ਕੇ ਰਹਿ ਜਾਂਦੀ ਹੈ। ਇਥੇ ਇਕ ਸਵਾਲ ਆਪਣੇ ਆਪ ਹੀ ਉਠਦਾ ਹੈ ਕਿ ਬੰਦਾ ਸਿੰਘ ਵਲੋਂ ਜਿੱਤੇ ਹੋਏ ਇਲਾਕੇ ਵਿਚ ਜੇਕਰ ਡਾਕੂ-ਲੁਟੇਰੇ ਆ ਕੇ ਲੁੱਟਦੇ ਸਨ ਤੇ ਤਬਾਹੀ ਕਰਦੇ ਸਨ ਤਾਂ ਕੀ ਇਹ ਬੰਦਾ ਸਿੰਘ ਦੀ ਜ਼ਿੰਮੇਵਾਰੀ ਨਹੀਂ ਬਣਦੀ ਸੀ ਕਿ ਉਹ ਆਪਣੇ ਇਲਾਕੇ ਨੂੰ ਬਚਾ ਕੇ ਰੱਖਦਾ? ਜੇ ਬੰਦਾ ਸਿੰਘ ਨੇ ਪਤਾ ਹੋਣ ਦੇ ਬਾਵਜੂਦ ਵੀ ਅਜਿਹੇ ਲੁਟੇਰਿਆਂ ਨੂੰ ਲੁੱਟਮਾਰ ਕਰਨ ਦੀ ਇਜ਼ਾਜਤ ਦੇ ਰੱਖੀ ਸੀ ਜਿਹੜੇ ਉਸ ਨਾਲ ਮਿਲਦੇ ਵੀ ਸਨ ਅਤੇ ਦੌੜ ਵੀ ਜਾਂਦੇ ਸਨ ਅਤੇ ਜਿੱਤ ਦੀ ਸੂਰਤ ਵਿਚ ਲੁੱਟਣ ਲਈ ਫਿਰ ਵਾਪਸ ਵੀ ਆ ਜਾਂਦੇ ਸਨ ਤਾਂ ਕੀ ਇਸ ਦਾ ਮਤਲਬ ਇਹ ਨਹੀਂ ਸੀ ਕਿ ਬੰਦਾ ਸਿੰਘ ਨੂੰ ਆਪਣੀ ਜ਼ਿੰਮੇਵਾਰੀ ਦਾ ਭੋਰਾ ਭਰ ਵੀ ਅਹਿਸਾਸ ਨਹੀਂ ਸੀ? ਇਸ ਦਾ ਜਵਾਬ ਤਾਂ ਡਾ. ਗੰਡਾ ਸਿੰਘ ਹੀ ਦੇ ਸਕਦੇ ਹਨ ਪਰ ਉਨ੍ਹਾਂ ਦੀ ਇਹ ਥਿਊਰੀ ਗਲਤ ਹੈ ਅਤੇ ਬੰਦਾ ਸਿੰਘ ਦੇ ਅਕਸ ਨੂੰ ਵੀ ਖਰਾਬ ਕਰਦੀ ਹੈ।

ਇਸ ਗੱਲ ਬਾਰੇ ਜ਼ਰਾ ਵਿਸਥਾਰ ਨਾਲ ਵਿਚਾਰ ਕਰਦੇ ਹਾਂ। ਮੁਸਲਿਮ ਲੇਖਕਾਂ ਦੇ ਵਿਚਾਰ ਅਨੁਸਾਰ ਬੰਦਾ ਸਿੰਘ ਮੁਸਲਮਾਨਾਂ ਦੇ ਖੂਨ ਦਾ ਪਿਆਸਾ ਸੀ ਅਤੇ ਸਿੱਖ ਲੇਖਕਾਂ ਦਾ ਇਹ ਮੰਨਣਾ ਕਿ ਲੁੱਟਾ-ਖੋਹਾਂ ਤਾਂ ਡਾਕੂ ਲੁਟੇਰਿਆਂ ਨੇ ਕੀਤੀਆਂ ਸਨ, ਇਹ ਦੋਵੇਂ ਗੱਲਾਂ ਹੀ ਠੀਕ ਨਹੀਂ ਹਨ। ਸਿੰਘਾਂ ਦੀ ਜਿੱਤ ਦਾ ਸਭ ਤੋਂ ਵੱਡਾ ਕਾਰਨ ਹੀ ਇਹ ਸੀ ਕਿ ਉਨ੍ਹਾਂ ਦੇ ਦਿਲਾਂ ਵਿਚ ਮੁਗਲ ਹਾਕਮਾਂ ਹੱਥੋਂ ਆਪਣੇ ਗੁਰੂ ਨਾਲ ਹੋ ਚੁੱਕੇ ਅਨਿਆਏ ਦਾ ਗੁੱਸਾ ਸੀ। ਖਾਲਸੇ ਨੂੰ ਅਤੇ ਖਾਲਸੇ ਦੇ ਗੁਰੂ ਨੂੰ ਆਨੰਦਪੁਰ ਸਾਹਿਬ ਵਿਚੋਂ ਕੱਢ ਦਿੱਤਾ ਗਿਆ ਸੀ। ਆਨੰਦਪੁਰ ਸਾਹਿਬ ਨੂੰ ਢਾਹ ਕੇ ਥੇਹ ਕਰ ਦਿਤਾ ਗਿਆ ਸੀ। ਗੁਰੂ ਪਰਿਵਾਰ ਨੂੰ ਖ਼ਤਮ ਕਰ ਦਿੱਤਾ ਗਿਆ ਸੀ। ਰਾਜਨੀਤਕ ਤਾਕਤ ਵਿਚ ਅੰਨ੍ਹੇ ਹੋਏ ਮੁਗਲ ਹਾਕਮਾਂ ਨੇ ਨਾ ਹੀ ਭੁੱਖੇ ਭਾਣੇ ਸਿੰਘਾਂ ਨੂੰ ਚਮਕੌਰ ਸਾਹਿਬ ਵਿਖੇ ਘੇਰਾ ਪਾਉਣ ਤੋਂ ਸ਼ਰਮ ਕੀਤੀ ਸੀ ਅਤੇ ਨਾ ਹੀ ਦੋ ਮਾਸੂਮ ਛੋਟੇ ਸਾਹਿਬਜ਼ਾਦਿਆਂ ਅਤੇ ਉਨ੍ਹਾਂ ਦੀ ਬੁੱਢੀ ਦਾਦੀ ਨੂੰ ਮਾਰਨ ਦੀ ਸ਼ਰਮ ਕੀਤੀ ਸੀ। ਛੋਟੇ ਸਾਹਿਬਜ਼ਾਦਿਆਂ, ਜਿਨ੍ਹਾਂ ਦੀ ਉਮਰ ਮਸਾਂ 5 ਅਤੇ 7 ਸਾਲ ਦੀ ਸੀ ਅਤੇ ਬੁੱਢੀ ਦਾਦੀ ਦਾ ਕੀ ਕਸੂਰ ਸੀ? ਉਨ੍ਹਾਂ ਨੂੰ ਸਿਆਲ ਦੀਆਂ ਠੰਡੀਆਂ ਰਾਤਾਂ ਨੂੰ ਠੰਡੇ ਬੁਰਜ ਵਿਚ ਰੱਖਿਆ ਗਿਆ ਸੀ ਅਤੇ ਜਿਹੜੇ ਮਾਸੂਮ ਬੱਚੇ ਕਿਸੇ ਪੰਛੀ ਨੂੰ ਵੀ ਮਾਰ ਨਹੀਂ ਸਕਦੇ ਸਨ ਉਨ੍ਹਾਂ ਨੂੰ ਨੀਹਾਂ ਵਿਚ ਚਿਣ ਕੇ ਅਤੇ ਗੋਡਿਆਂ ਥੱਲੇ ਦੇ ਕੇ ਕੋਹ ਕੋਹ ਕੇ ਮਾਰ ਦਿਤਾ ਗਿਆ ਸੀ। ਜਿਸ ਕੌਮ ਦੇ ਗੁਰੂ ਨਾਲ ਅਜਿਹੇ ਜ਼ੁਲਮ ਹੋਏ ਹੋਣ ਤਾਂ ਕੀ ਉਸ ਗੁਰੂ ਦੇ ਸ਼ਰਧਾਲੂ ਆਪਣੀ ਜਿੱਤ ਦੀ ਸੂਰਤ ਵਿਚ ਆਪਣੇ ਦੁਸ਼ਮਣਾਂ ਦੀ ਅਤੇ ਉਨ੍ਹਾਂ ਦੇ ਪਰਿਵਾਰਾਂ ਦੀ ਦੁੱਧ ਪਿਲਾ ਕੇ ਪਾਲਣਾ ਪੋਸ਼ਣਾ ਕਰਨਗੇ? ਜੇ ਬੰਦਾ ਸਿੰਘ ਨੇ ਮੁਗਲ ਹਕੂਮਤ ਨੂੰ ਹਰਾ ਕੇ ਸ਼ਹਿਰਾਂ ਨੂੰ ਥੇਹ ਬਣਾ ਦਿੱਤਾ ਸੀ ਅਤੇ ਥੇਹ ਹੋਏ ਸ਼ਹਿਰਾਂ ਦੇ ਮਲਬਿਆਂ ਹੇਠ ਦਬ ਕੇ ਲੋਕ ਮਾਰੇ ਗਏ ਸਨ ਜਾਂ ਜਾਣ ਬੁੱਝ ਕੇ ਤੋਪਾਂ ਨਾਲ ਉਡਾ ਦਿਤੇ ਗਏ ਸਨ ਤਾਂ ਕੀ ਇਹ ਮਾਸੂਮ ਬੱਚਿਆਂ ਨੂੰ ਕੋਹ ਕੋਹ ਕੇ ਮਾਰਨ ਨਾਲੋਂ ਜ਼ਿਆਦਾ ਵੱਡਾ ਪਾਪ ਸੀ? ਬੰਦਾ ਸਿੰਘ ਨੂੰ ਮੁਸਲਮਾਨਾਂ ਦੇ ਖੂਨ ਦਾ ਪਿਆਸਾ ਕਹਿਣ ਵਾਲਿਆਂ ਨੂੰ ਕੀ ਦੋ ਮਾਸੂਮ ਸਾਹਿਬਜ਼ਾਦਿਆਂ ਅਤੇ ਉਨ੍ਹਾਂ ਦੀ ਬੁੱਢੀ ਦਾਦੀ ਦੀ ਮੌਤ ਨਹੀਂ ਦਿਸਦੀ?

ਦੂਜੇ ਪਾਸੇ ਡਾਕੂ ਲੁਟੇਰਿਆਂ ਹੱਥੋਂ ਲੁੱਟਾਂ ਹੋਈਆਂ ਕਹਿਣ ਵਾਲੇ ਲੇਖਕਾਂ ਨੂੰ ਪੁੱਛਿਆ ਜਾ ਸਕਦਾ ਹੈ ਕਿ ਲੁੱਟਾਂ ਖੋਹਾਂ ਕਰਨੀਆਂ ਕੀ ਦੋ ਮਾਸੂਮ ਬੱਚਿਆਂ ਦੇ ਕਤਲ ਕਰਨ ਤੋਂ ਵੱਡਾ ਪਾਪ ਸੀ? ਜਿਹੜੀ ਹਕੂਮਤ ਦੋ ਬੱਚਿਆਂ ਦਾ ਕਤਲ ਕਰ ਸਕਦੀ ਸੀ ਉਸ ਹਕੂਮਤ ਦਾ ਇੱਕ ਸਰਹਿੰਦ ਸ਼ਹਿਰ ਤਾਂ ਕੀ ਬਲਕਿ ਅਜਿਹੇ ਸੈਂਕੜੇ ਸ਼ਹਿਰ ਵੀ ਜੇਕਰ ਤਬਾਹ ਕਰ ਦਿਤੇ ਜਾਣ ਤਾਂ ਵੀ ਮਾਸੂਮ ਬੱਚਿਆਂ ਦੀ ਮੌਤ ਦਾ ਬਦਲਾ ਨਹੀਂ ਲਿਆ ਜਾ ਸਕਦਾ।

ਹਕੂਮਤ ਦੀਆਂ ਬਾਕਾਇਦਾ ਹਥਿਆਰਬੰਦ ਫ਼ੌਜਾਂ ਨੂੰ ਜੇਕਰ ਸਾਧਾਰਨ ਅਤੇ ਕਿਰਤੀ ਲੋਕਾਂ ਨੇ ਜਿਵੇਂ ਵਿਲਿਅਮ ਇਰਵਿਨ ਲਿਖਦਾ ਹੈ, ਆਪਣੀਆਂ ਗੰਡਾਸੀਆਂ, ਬਰਛੀਆਂ ਅਤੇ ਤਲਵਾਰਾਂ ਨਾਲ ਹਰਾ ਦਿਤਾ ਸੀ ਤਾਂ ਇਸ ਪਿੱਛੇ ਮੁੱਖ ਕਾਰਨ ਉਨ੍ਹਾਂ ਦੇ ਦਿਲਾਂ ਵਿਚ ਬਲ ਰਿਹਾ ਬਦਲੇ ਦਾ ਭਾਂਬੜ ਹੀ ਸੀ। ਇਸ ਬਦਲੇ ਦੇ ਭਾਂਬੜ ਨੇ ਨਾ ਦਿਨ ਦੇਖਿਆ ਸੀ ਨਾ ਰਾਤ, ਨਾ ਭੁਖ ਦੇਖੀ ਸੀ ਨਾ ਤਰੇਹ, ਨਾ ਘੋੜੇ ਦੀ ਉਡੀਕ ਕੀਤੀ ਸੀ ਨਾ ਬੰਦੂਕ ਦੀ, ਨਾ ਤਨਖਾਹ ਲੈਣ ਦੀ ਉਮੀਦ ਕੀਤੀ ਸੀ ਨਾ ਜਿਉਂਦੇ ਰਹਿਣ ਦੀ। ਇਨ੍ਹਾਂ ਸਾਹਮਣੇ ਤਾਂ ਇਕੋ ਹੀ ਨਿਸ਼ਾਨਾ ਸੀ ਕਿ ਉਹ ਕਦੋਂ ਸਰਹਿੰਦ ਦੇ ਉਪਰ ਝਪਟਦੇ ਹਨ ਅਤੇ ਕਦੋਂ ਵਜ਼ੀਰ ਖਾਂ ਨੂੰ ਜਾ ਦਬੋਚਦੇ ਹਨ। ਜਦੋਂ ਇਹ ਮੌਕਾ ਉਨ੍ਹਾਂ ਨੂੰ ਮਿਲ ਗਿਆ ਤਾਂ ਬਿਲਕੁਲ ਉਸੇ ਤਰ੍ਹਾਂ, ਉਨ੍ਹਾਂ ਸਾਹਮਣੇ ਨਾ ਕੋਈ ਰਾਜਨੀਤੀ ਸੀ ਅਤੇ ਨਾ ਸਰਕਾਰ ਬਣਾਉਣ ਦੀ ਗੱਲ, ਨਾ ਹਵੇਲੀਆਂ ਰੋਕਣ ਦੀ ਲਾਲਸਾ ਸੀ ਅਤੇ ਨਾ ਹੀ ਘੋੜੇ ਹਾਥੀ ਲੈਣ ਦੀ, ਨਾ ਹੀ ਇਹ ਸੋਚਣ ਦੀ ਵਿਹਲ ਸੀ ਕਿ ਉਨ੍ਹਾ ਦਾ ਆਪਣਾ ਧਰਮ ਬਦਲਾ ਲੈਣ ਦੀ ਇਜਾਜ਼ਤ ਦਿੰਦਾ ਹਾਂ ਜਾਂ ਨਹੀਂ। ਬੱਸ ਉਨ੍ਹਾਂ ਨੇ ਤਾਂ ਆਪਣੇ ਹੱਥ ਆਇਆ ਇਹ ਰੱਬੀ ਮਿਹਰ ਵਾਲਾ ਮੌਕਾ ਆਪਣੇ ਦਿਲ ਵਿਚ ਮਚਦੇ ਬਦਲੇ ਦੇ ਭਾਂਬੜਾਂ ਨੂੰ ਸ਼ਾਂਤ ਕਰਨ ਲਈ ਵਰਤਿਆ ਸੀ। ਕਿਲ੍ਹਿਆ ਦੇ ਕਿਲ੍ਹੇ ਥੇਹ ਬਣਾ ਦਿੱਤੇ ਗਏ ਸਨ, ਹਵੇਲੀਆਂ ਮਿੱਟੀ ਵਿਚ ਮਿਲਾ ਦਿਤੀਆਂ ਗਈਆਂ ਸਨ ਅਤੇ ਮੁਗਲ ਹਕੂਮਤ ਦਾ ਹਮਾਇਤੀ ਜੋ ਵੀ ਸਾਹਮਣੇ ਆਇਆ ਮੌਤ ਦੇ ਘਾਟ ਉਤਾਰ ਦਿੱਤਾ ਗਿਆ ਸੀ। ਇਹ ਕੰਮ ਸਿੰਘਾਂ ਨੇ ਹੀ ਕਰਨਾ ਸੀ ਅਤੇ ਬੰਦਾ ਸਿੰਘ ਬਹਾਦੁਰ ਦੀ ਅਗਵਾਈ ਵਿਚ ਇਹ ਸਭ ਕੁਝ ਖਾਲਸੇ ਵਲੋਂ ਹੀ ਕੀਤਾ ਗਿਆ ਸੀ। ਸਿੰਘਾਂ ਨੇ ਇਥੇ ਹੀ ਬਸ ਨਹੀਂ ਕੀਤੀ। ਉਨ੍ਹਾਂ ਨੇ ਸਹੁੰ ਖਾਧੀ ਹੋਈ ਸੀ ਕਿ ਸਰਹਿੰਦ ਦੀ ਇੱਟ ਨਾਲ ਇੱਟ ਖੜਕਾ ਦੇਣੀ ਹੈ। ਇਹ ਸ਼ਬਦ ਬੰਦਾ ਸਿੰਘ ਨੇ ਵਜ਼ੀਰ ਖਾਂ ਦੇ ਸਾਹਮਣੇ ਆ ਕੇ ਵੀ ਕਹੇ ਸਨ। ਇਸੇ ਗੱਲ ਨੂੰ ਅਸਲੀ ਅਰਥਾਂ ਵਿਚ ਪੂਰਾ ਕਰਨ ਲਈ ਹਰ ਸਿੰਘ ਆਪਣਾ ਇਹ ਪਵਿੱਤਰ ਫਰਜ਼ ਸਮਝਦਾ ਸੀ ਕਿ ਉਸ ਨੇ ਸਰਹਿੰਦ ਤੋਂ ਹਰ ਹਾਲਤ ਵਿਚ ਦੋ ਇੱਟਾਂ ਖੜਕਾ ਕੇ ਚੁਕਣੀਆਂ ਹਨ ਅਤੇ ਉਨ੍ਹਾਂ ਨੂੰ ਦੂਰ ਸੁੱਟ ਕੇ ਆਉਣਾ ਹੈ। ਸਿੱਖਾਂ ਦੇ ਦਿਲ ਵਿਚ ਇਹ ਭਾਵਨਾ ਅੱਜ ਵੀ ਕੰਮ ਕਰ ਰਹੀ ਹੈ। ਅੱਜ ਵੀ, ਸਦੀਆਂ ਦੇ ਬੀਤ ਜਾਣ ਬਾਅਦ ਕੋਈ ਟਾਵਾਂ ਟਾਵਾਂ ਸਿੱਖ ਸਰਹਿੰਦ ਵਿਚ ਦੋ ਇੱਟਾਂ ਖੜਕਾ ਕੇ ਚੁੱਕਦਾ ਹੈ ਅਤੇ ਸਤਲੁਜ ਦਰਿਆ ਵਿਚ ਜਾ ਡੇਗਦਾ ਹੈ। ਹੋਰ ਤਾਂ ਹੋਰ ਜਦੋਂ 1765 ਈ. ਵਿਚ ਮੁਗਲ ਹਕੂਮਤ ਨੂੰ ਹਰਾ ਕੇ ਸਾਰੇ ਪੰਜਾਬ ਨੂੰ ਸਿੱਖ ਮਿਸਲਦਾਰਾਂ ਨੇ ਆਪਸ ਵਿਚ ਵੰਡਿਆ ਸੀ ਤਾਂ ਕਿਸੇ ਵੀ ਸਿੱਖ ਸਰਦਾਰ ਨੇ ਸਰਹਿੰਦ ਸ਼ਹਿਰ ਨੂੰ ਲੈਣ ਦੀ ਇੱਛਾ ਪਰਗਟ ਨਹੀਂ ਕੀਤੀ ਸੀ। ਕਿਉਂਕਿ ਸਮੁੱਚਾ ਸਿੱਖ ਜਗਤ ਸਰਹਿੰਦ ਨੂੰ 'ਗੁਰੂ ਮਾਰੀ', ਸਮਝਦਾ ਸੀ। ਜਦੋਂ ਸਿੱਖਾਂ ਦੇ ਮਨ ਵਿਚ ਸਰਹਿੰਦ ਸ਼ਹਿਰ ਬਾਰੇ ਇਤਨਾ ਗੁੱਸਾ ਅਤੇ ਨਫ਼ਰਤ ਹੋਵੇ ਤਾਂ ਸਰਹਿੰਦ ਨੂੰ ਜਿੱਤਣ ਵੇਲੇ ਇਸ ਦਾ ਤਬਾਹ ਹੋਣਾ ਅਤੇ ਇਥੋਂ ਦੇ ਲੋਕਾਂ ਦਾ ਕਤਲੇਆਮ ਹੋਣਾ ਕੋਈ ਗੈਰ ਕੁਦਰਤੀ

ਗੱਲ ਨਹੀਂ ਸੀ। ਹਜ਼ਾਰਾਂ ਬੰਦਿਆਂ ਦਾ ਖ਼ੂਨ ਆਖਰ ਉਸੇ ਹੀ ਥਾਂ ਡੁਲ੍ਹਿਆ ਸੀ ਜਿੱਥੇ ਦੋ ਮਾਸੂਮ ਸਾਹਿਬਜ਼ਾਦੇ ਅਤੇ ਉਨ੍ਹਾਂ ਦੀ ਬੁੱਢੀ ਦਾਦੀ ਨੂੰ ਮਾਰਿਆ ਗਿਆ ਸੀ। ਅਜਿਹੀ ਮਾਸੂਮਤਾ ਦੇ ਕਤਲ ਬਦਲੇ ਤਾਂ ਸੈਂਕੜੇ ਸਰਹਿੰਦਾਂ ਤਬਾਹ ਕੀਤੀਆਂ ਜਾ ਸਕਦੀਆਂ ਸਨ। ਜੇਕਰ ਬੰਦਾ ਸਿੰਘ ਅਤੇ ਉਸ ਦੇ ਖਾਲਸਾ ਦਲ ਨੇ ਕਤਲੇਆਮ ਕੀਤਾ ਵੀ ਸੀ ਤਾਂ ਇਹ ਕੋਈ ਗੈਰ ਕੁਦਰਤੀ ਨਹੀਂ ਸੀ ਸਗੋਂ ਇਹ ਸੁਭਾਵਕ ਸੀ। ਜੇ ਅਜਿਹੀ ਤਬਾਹੀ ਨਾਲ ਕੋਈ ਆਉਣ ਵਾਲੀ ਹਕੂਮਤ ਸਬਕ ਸਿੱਖ ਲਵੇ ਤਾਂ ਵੀ ਅਜਿਹੀ ਤਬਾਹੀ ਕੋਈ ਮਾੜੀ ਨਹੀਂ ਸੀ। ਬੰਦਾ ਸਿੰਘ ਬਹਾਦੁਰ ਸਿੱਖਾਂ ਦਾ ਅਜਿਹਾ ਪਹਿਲਾ ਨੇਤਾ ਸੀ ਜਿਸ ਨੇ ਆਪਣੇ ਗੁਰੂ ਨਾਲ ਹੋਏ ਜ਼ੁਲਮਾਂ ਦਾ ਗਿਣ ਗਿਣ ਕੇ ਬਦਲਾ ਲਿਆ ਸੀ। ਸਿੱਖ ਇਤਿਹਾਸ ਇਸ ਗੱਲ ਲਈ ਉਸ ਦਾ ਰਿਣੀ ਹੈ।

ਸਰਹਿੰਦ ਦੀ ਇਹ ਹੋਣੀ ਤੱਕ ਕੇ ਜੇ ਕੋਈ ਕੇਸਰ ਸਿੰਘ ਛਿੱਬਰ ਜੈਸਾ ਨਿਕਟ ਸਮਕਾਲੀ ਲੇਖਕ ਇਸ ਤਰ੍ਹਾਂ ਲਿਖਦਾ ਹੈ ਤਾਂ ਇਸ ਵਿਚ ਕੋਈ ਗੈਰ ਕੁਦਰਤੀ ਗੱਲ ਨਹੀਂ ਸਮਝਣੀ ਚਾਹੀਦੀ:

ਤਹਾਂ ਤੇ ਚੜ੍ਹੇ ਸਰਹਿੰਦ ਮਾਰੀ ਅਰ ਸਾੜੀ।
ਪਕੜੀਆਂ ਨੂੰਹਾਂ ਧੀਆਂ ਸੁਚੇ ਝੂਠੇ ਪੁਰੀ ਖਤ੍ਰੀ ਦੀਆਂ ਕਿਰਾੜੀ।
ਪਾਇ ਚੂਹੇ ਸੁਥਣਾ ਵਿਚ ਟੰਗਾਈਆਂ।
ਰੋਂਦੀਆਂ ਕੁਰਲਾਂਦੀਆਂ ਹਵਾਲੇ ਚੂਹੜਿਆਂ ਦੇ ਕਰਵਾਈਆਂ।
ਕੀਤੀ ਉਸ ਦੀ ਪੇਸ਼ ਇਸ ਦੇ ਆਈ।
ਪੁਤ੍ਰਾਂ ਦੇ ਕਰਮੁ ਮਾਪਿਆਂ ਨੂੰ ਕਰਮੁ ਪੁਤ੍ਰਾ ਨੂੰ ਲਗਦੇ ਜਾਈ।[3]

ਮੁਹੰਮਦ ਕਾਸਿਮ, ਇਬਰਤਨਾਮੇ ਵਿਚ ਦੀਵਾਨ ਸੁੱਚਾ ਨੰਦ ਦੇ ਕਾਰਨਾਮਿਆਂ ਬਾਰੇ ਅਤੇ ਉਸ ਦੀ ਹਵੇਲੀ ਦੀ ਤਬਾਹੀ ਬਾਰੇ ਲਿਖਦਾ ਹੈ ਕਿ "ਇਹ ਕਿਹਾ ਜਾ ਸਕਦਾ ਹੈ ਕਿ ਜਿਵੇਂ ਕਿ ਉਹ ਇਸੇ ਦਿਨ ਲਈ ਹੀ ਬਣਾਏ ਗਏ ਹੋਣ। ਮੈਂ ਆਂਢ-ਗੁਵਾਂਢੀਆਂ ਦੇ ਭਰੋਸੇਯੋਗ ਲੋਕਾਂ ਤੋਂ ਸੁਣਿਆ ਹੈ ਕਿ ਸਵਰਗਵਾਸੀ ਵਜ਼ੀਰ ਖਾਂ ਦੇ ਹੁੰਦੇ ਐਸਾ ਕੋਈ ਜ਼ੁਲਮ ਨਹੀਂ ਸੀ ਜਿਹੜਾ ਇਸ ਖੱਤਰੀ ਨੇ ਗਰੀਬ ਲੋਕਾਂ ਉਪਰ ਨਾ ਕੀਤਾ ਹੋਵੇ। ਉਸ ਨੇ ਜਿੰਨੇ ਵੀ ਪਾਪਾਂ ਦੇ ਬੀਜ ਬੀਜੇ ਉਨ੍ਹਾਂ ਸਭ ਦਾ ਉਸ ਨੂੰ ਹੁਣ ਫਲ ਮਿਲ ਗਿਆ ਸੀ।"[4]

ਇਹ ਤਾਂ ਸਿੰਘਾਂ ਦੀ ਫ਼ਰਾਖ਼ਦਿਲੀ ਸੀ ਕਿ ਉਨ੍ਹਾਂ ਨੇ ਮੁਸਲਮਾਨਾਂ ਦੇ ਧਾਰਮਿਕ ਸਥਾਨਾਂ ਨੂੰ ਕੁਝ ਨਹੀਂ ਕਿਹਾ ਸੀ ਨਹੀਂ ਤਾਂ ਅਜਿਹੇ ਸਮੇਂ ਦੁਸ਼ਮਣ ਦੇ ਧਾਰਮਿਕ ਅਸਥਾਨਾਂ ਦੀ ਬੇਹੁਰਮਤੀ ਵੀ ਹੋ ਸਕਦੀ ਸੀ। ਇਸ ਸਮੇਂ ਸਰਹਿੰਦ (ਫਤਿਹਗੜ੍ਹ ਸਾਹਿਬ) ਦੇ ਆਲੇ ਦੁਆਲੇ ਜਿੰਨੀਆਂ ਵੀ ਮਸਜਿਦਾਂ ਅਤੇ ਮਕਬਰੇ ਸੁਰੱਖਿਅਤ ਖੜ੍ਹੇ ਹਨ ਉਹ ਸਭ ਇਸ ਗੱਲ ਦੀ ਮੂੰਹ ਬੋਲਦੀ ਤਸਵੀਰ ਹਨ ਕਿ ਸਿੰਘਾਂ ਨੇ ਸਰਹਿੰਦ ਦੀ ਤਬਾਹੀ ਸਮੇਂ ਮੁਸਲਮਾਨਾਂ ਦੇ ਧਾਰਮਿਕ ਅਸਥਾਨਾ ਦੀ ਸੁਰੱਖਿਅਤਾ ਦਾ ਪੂਰਾ ਪੂਰਾ ਧਿਆਨ ਰੱਖਿਆ ਸੀ। ਜੇਕਰ ਮੁਹੰਮਦ ਲਤੀਫ਼ ਜੈਸੇ ਮੁਸਲਮਾਨ ਇਤਿਹਾਸਕਾਰ ਇਹ ਲਿਖਦੇ ਹਨ ਕਿ ਸਿੰਘਾਂ ਨੇ ਮੁਸਲਮਾਨਾਂ ਦੀਆਂ ਕਬਰਾਂ ਵੀ ਪੁੱਟ ਲਈਆਂ ਸਨ ਤਾ ਪਹਿਲਾਂ ਉਨ੍ਹਾਂ ਨੂੰ ਸਰਹਿੰਦ ਦੇ ਖੇਤਾਂ ਵਿਚ ਖੜੇ ਮਕਬਰੇ, ਮਸਜਿਦਾਂ ਅਤੇ ਕਬਰਾਂ ਦੇਖ ਲੈਣੀਆਂ ਚਾਹੀਦੀਆਂ ਸਨ।

ਇਨ੍ਹਾਂ ਮਸਜਦਾਂ, ਮਕਬਰਿਆਂ ਅਤੇ ਕਬਰਾਂ ਤੋਂ ਇਲਾਵਾ ਜਿਹੜੀਆਂ ਇਮਾਰਤਾਂ ਹੋਰ ਬਚੀਆਂ ਸਨ ਜਾਂ ਬਚਾਈਆਂ ਗਈਆਂ ਸਨ ਤਾਂ ਇਹ ਸਨ, ਜਾਂ ਤਾਂ ਹਿੰਦੂਆਂ ਦੀਆਂ ਵੱਡੀਆਂ ਵੱਡੀਆਂ ਹਵੇਲੀਆਂ, ਸੇਠ ਟੋਡਰ ਮੱਲ ਦੀ ਜਹਾਜ਼ੀ ਹਵੇਲੀ, ਆਮ-ਖਾਸ ਬਾਗ ਵਿਚ ਖੜੇ ਸ਼ਾਹੀ ਮਹਿਲ, ਸਰਦ ਖਾਨਾ ਅਤੇ ਸ਼ਾਹੀ ਗੁਸ਼ਲਖਾਨਾ ਆਦਿ। ਇਹ ਕਿਉਂਕਿ ਵਜ਼ੀਰ ਖਾਨ ਦੀ ਜਾਇਦਾਦ ਨਹੀਂ ਸਨ ਇਸ ਲਈ ਇਨ੍ਹਾਂ ਨੂੰ ਤਬਾਹ ਨਹੀਂ ਕੀਤਾ ਗਿਆ। ਤਬਾਹੀ ਸਿਰਫ ਉਸੇ ਇਮਾਰਤ ਦੀ ਕੀਤੀ ਗਈ ਸੀ ਜਿਹੜੀ ਵਜ਼ੀਰ ਖਾਨ ਨਾਲ ਸਬੰਧਤ ਸੀ। ਇਕ ਗਲ ਬੜੀ ਦਿਲਚਸਪ ਹੈ ਕਿ ਜਦੋਂ ਬਹਾਦੁਰ ਸ਼ਾਹ ਬਾਦਸ਼ਾਹ ਪੰਜਾਬ ਵਿਚ ਆਇਆ ਸੀ ਅਤੇ ਆਪਣੇ ਅੰਤਮ ਸਮੇਂ ਫਰਵਰੀ, 1712 ਤਕ ਰਿਹਾ ਸੀ ਤਾਂ ਉਸ ਨੇ, *ਅਖ਼ਬਾਰ–ਏ–ਦਰਬਾਰ–ਏ ਮੁਅੱਲਾ* ਦੀ ਇਕ ਖ਼ਬਰ ਅਨੁਸਾਰ ਸਿੱਖਾਂ ਦੀ ਤਵਾਰੀਖ ਲਿਖਵਾਈ ਸੀ। ਜਦੋਂ ਇਹ ਲਿਖੀ ਹੋਈ ਤਵਾਰੀਖ਼ ਬਾਦਸ਼ਾਹ ਅੱਗੇ ਪੇਸ਼ ਕੀਤੀ ਗਈ ਸੀ ਤਾ ਇਸ ਦਾ ਸਾਰ ਅੰਸ਼ ਇਉਂ ਦੱਸਿਆ ਗਿਆ ਸੀ :

"ਇਹ ਉਸ ਤਵਾਰੀਖ਼ ਵਿਚ ਲਿਖਿਆ ਗਿਆ ਸੀ ਜਿਹੜੀ ਬਾਦਸ਼ਾਹ ਨੂੰ ਲਿਖ ਕੇ ਪੇਸ਼ ਕੀਤੀ ਗਈ ਸੀ। ਇਹ ਵਜ਼ੀਰ ਖਾਨ ਦੀ ਬਰਬਾਦੀ ਬਾਰੇ ਸੀ। ਇਸ ਅਨੁਸਾਰ, ਖਾਲਸਾ ਜਲੰਧਰ ਵਲ ਆਇਆ ਅਤੇ ਆਪਣੀਆਂ ਲੁੱਟਾਂ–ਖੋਹਾਂ ਕਰਨ ਵਾਲੀਆਂ ਕਾਰਵਾਈਆਂ ਵਿਚ ਲੱਗ ਗਿਆ। ਇਸ ਗੜਬੜ ਨੂੰ ਰੋਕਣ ਲਈ ਵਜ਼ੀਰ ਖਾਨ ਨੇ ਆਪਣੀਆਂ ਫੌਜਾਂ ਭੇਜੀਆਂ। ਇਸ ਅਨੁਸਾਰ ਖਾਲਸੇ ਦਾ ਮੁਕਾਬਲਾ ਕਰਦੇ ਹੋਏ ਕਈ ਜਰਨੈਲ ਮਾਰੇ ਗਏ। ਸਿੱਖਾਂ ਦੇ ਦਿਲਾਂ ਵਿਚ ਵਜ਼ੀਰ ਖਾਨ ਦੇ ਵਿਰੁੱਧ ਬਹੁਤ ਹੀ ਜ਼ਿਆਦਾ ਨਫ਼ਰਤ ਭਰੀ ਹੋਈ ਸੀ। ਜਿਸ ਨੇ ਗੁਰੂ ਗੋਬਿੰਦ ਸਿਘ ਦੇ ਛੋਟੇ ਸਾਹਿਬਜ਼ਾਦਿਆਂ ਨੂੰ ਮਾਰ ਦਿੱਤਾ ਸੀ। ਇਸ ਕਰਕੇ ਵਜ਼ੀਰ ਖਾਨ ਦੇ ਸਾਰੇ ਤਅਲੁਕੇ (ਪਰਾਂਤ) ਵਿਚ ਗੜਬੜ ਫੈਲ ਗਈ ਸੀ। ਵਜ਼ੀਰ ਖਾਨ ਆਪਣੇ ਆਪ ਨੂੰ ਸਰਹਿੰਦ ਵਿਖੇ ਸਿਰਫ ਧਨ ਅਤੇ ਫੌਜ ਦੇ ਸਹਾਰੇ ਹੀ ਰੱਖ ਰਿਹਾ ਸੀ। ਫਸਾਦੀ ਜ਼ਿਮੀਂਦਾਰ (ਮਾਲਵੇ ਦੇ ਸਰਦਾਰ) ਬਗਾਵਤ ਕਰਨ ਦੇ ਅਤੇ ਲੁੱਟਾਂ–ਖੋਹਾਂ ਕਰਨ ਦੇ ਆਦੀ ਸਨ। ਉਹ ਪਰਗਾਨਿਆਂ ਨੂੰ ਲੁੱਟ ਰਹੇ ਸਨ ਅਤੇ ਇਸ ਸਭ ਕੁਝ ਨੂੰ ਉਹ ਖਾਲਸਾ ਸਿੱਖਾਂ ਦੇ ਸਿਰ ਉਪਰ ਥੱਪ ਰਹੇ ਸਨ। ਇਹ ਕਿਹਾ ਜਾਂਦਾ ਹੈ ਕਿ ਇਕ ਲੱਖ ਘੋੜ–ਸੁਆਰ ਅਤੇ ਪੈਦਲ ਆਦਮੀ ਉਨ੍ਹਾਂ ਨਾਲ ਇਕੱਠੇ ਹੋਏ ਖੜੇ ਹਨ। ਇਸ ਗੱਲ ਨੂੰ ਬੜਾਵਾ ਦੇਣ ਲਈ ਕਦੇ ਉਹ ਇਹ ਕਹਿੰਦੇ ਹਨ ਕਿ ਗੁਰੂ ਗੋਬਿੰਦ ਸਿੰਘ ਖੁਦ ਆ ਗਏ ਹਨ ਅਤੇ ਕਈ ਵਾਰ ਇਹ ਕਹਿੰਦੇ ਹਨ ਕਿ ਉਨ੍ਹਾਂ ਨਾਲ ਇਕ ਮੁਸਲਿਮ ਫ਼ਕੀਰ ਵੀ ਆ ਮਿਲਿਆ ਹੈ। ਇਹ ਆਪਣੇ ਲੋਕਾਂ ਨੂੰ ਲੜਾਈ ਦੀਆਂ ਕਾਰਵਾਈਆਂ ਵਿਚ ਨਿਪੁੰਨ ਬਣਾਉਣ ਲਈ ਸਿੱਖਿਆ ਦੇ ਰਹੇ ਹਨ।[5]

ਇਹ ਵਾਰਤਾ ਸੁਣਨ ਉਪਰੰਤ ਬਾਦਸ਼ਾਹ ਨੇ ਉੱਤਰ ਦੇ ਰੂਪ ਵਿਚ ਇਹ ਕਿਹਾ ਸੀ ਕਿ 'ਜੇਕਰ ਵਜ਼ੀਰ ਖਾਨ ਬਾਗੀ ਗੁਰੂ (ਬੰਦਾ ਸਿੰਘ) ਨਾਲ ਲੜਨ ਦੀ ਸਥਿਤੀ ਵਿਚ ਨਹੀਂ ਸੀ ਤਾਂ ਉਸ ਨੂੰ ਉਸ ਨਾਲ ਲੜਨਾ ਨਹੀਂ ਸੀ ਚਾਹੀਦਾ। ਵਜ਼ੀਰ ਖਾਨ ਖਾਹ–ਮੁਖਾਹ ਹੀ ਮਾਰਿਆ ਗਿਆ ਹੈ। ਇਸ ਨਾਲ ਪਰਾਂਤ ਦਾ ਸਾਰਾ ਮੁਆਮਲਾ ਖ਼ਤਮ ਹੋ ਗਿਆ।[6]

ਸਰਹਿੰਦ ਦੀ ਲੜਾਈ ਬਾਅਦ ਸਰਹਿੰਦ ਸ਼ਹਿਰ ਤਾਂ ਉਜੜਿਆ ਹੀ ਉਜੜਿਆ ਸੀ। ਇਸ ਤੋਂ ਬਾਅਦ ਵਜ਼ੀਰ ਖਾਨ ਦੇ ਪਰਿਵਾਰ ਦਾ ਵੀ ਬੁਰਾ ਹਾਲ ਹੋ ਗਿਆ ਸੀ। ਇਸ ਤਰ੍ਹਾਂ ਦੀਆਂ ਕੁਝ ਖ਼ਬਰਾਂ

ਅਖ਼ਬਾਰ–ਏ–ਦਰਬਾਰ–ਏ–ਮੁਅੱਲਾ ਵਿਚ ਹਨ। ਜਿਨ੍ਹਾਂ ਤੋਂ ਪਤਾ ਲਗਦਾ ਹੈ ਕਿ ਵਜ਼ੀਰ ਖਾਨ ਦੀ ਪਤਨੀ ਅਤੇ ਇਕ ਪੁੱਤਰ ਅਤੇ ਭਤੀਜੇ ਦੀ ਹਾਲਤ ਮੰਗ ਕੇ ਖਾਣ ਵਾਲੀ ਹੋ ਗਈ ਸੀ। ਇਸ ਦੀ 15 ਅਪਰੈਲ, 1711 (ਦਿਨ ਐਤਵਾਰ) ਦੀ ਖ਼ਬਰ ਵਿਚ ਦੱਸਿਆ ਗਿਆ ਹੈ ਕਿ "ਮਰ ਚੁੱਕੇ ਵਜ਼ੀਰ ਖਾਨ ਦੀ ਵਿਧਵਾ ਪਤਨੀ ਖੈਰ–ਉਲ–ਨਿਸ਼ਾ ਬਾਦਸ਼ਾਹ ਦੇ ਹਜ਼ੂਰ ਪੇਸ਼ ਹੋਈ ਅਤੇ ਆਪਣੇ ਨਿਰਬਾਹ ਵਾਸਤੇ ਕੋਈ ਮਦਦ ਦੇਣ ਦੀ ਬੇਨਤੀ ਕੀਤੀ। ਬਾਦਸ਼ਾਹ ਨੇ ਹੁਕਮ ਦਿੱਤਾ ਕਿ ਇਸ ਨੂੰ ਪੰਜ ਰੁਪਏ ਰੋਜ਼ਾਨਾ ਦਾ ਭੱਤਾ ਦਿੱਤਾ ਜਾਵੇ ਅਤੇ ਇਹ ਖਰਚਾ ਬਟਾਲੇ ਦੇ ਖ਼ਜ਼ਾਨੇ ਵਿਚੋਂ ਦਿੱਤਾ ਜਾਵੇ। ਉਸ ਨੇ ਇਹ ਵੀ ਕਿਹਾ ਕਿ ਅੱਗੇ ਤੋਂ ਵਜ਼ੀਰ ਖਾਨ ਨੂੰ ਸ਼ਹੀਦ ਕਿਹਾ ਜਾਵੇ।"[7]

ਵਜ਼ੀਰ ਖਾਨ ਦੇ ਭਤੀਜੇ ਬਾਰੇ ਜੂਨ, 10, 1710 ਦੀ ਇਕ ਖ਼ਬਰ ਵਿਚ ਇਉਂ ਦੱਸਿਆ ਗਿਆ ਹੈ। "ਬਾਦਸ਼ਾਹ ਸਲਾਮਤ ਨੇ ਹੁਕਮ ਦਿੱਤਾ ਹੈ ਕਿ ਲਾਹੌਰ ਪਰਾਂਤ ਦੇ ਮੁਤਸੱਦੀਆਂ ਨੂੰ ਪੱਤਰ ਲਿਖ ਕੇ ਕਿਹਾ ਜਾਵੇ ਕਿ ਮੁਹੰਮਦ ਤਕੀ, ਸਵਰਗੀ ਵਜ਼ੀਰ ਖਾਨ ਦੇ ਭਤੀਜੇ ਨੂੰ ਤਿੰਨ ਹਜ਼ਾਰ ਰੁਪਏ ਦਿੱਤੇ ਜਾਣ ਤਾਂ ਕਿ ਉਹ ਆਪਣੇ ਰਸਤੇ ਵਿਚਲਾ ਖਰਚਾ ਕਰ ਸਕੇ ਅਤੇ ਉਸ ਨੂੰ ਇਹ ਵੀ ਹਦਾਇਤ ਕਰ ਦਿੱਤੀ ਜਾਵੇ ਕਿ ਉਹ ਆਪਣੇ ਆਪ ਨੂੰ ਬਾਦਸ਼ਾਹ ਅੱਗੇ ਪੇਸ਼ ਕਰੇ।"[8]

ਜੋ ਖ਼ਜ਼ਾਨਾ ਸਰਹਿੰਦ ਨੂੰ ਜਿੱਤਣ ਬਾਅਦ ਸਰਹਿੰਦ ਵਿਚੋਂ ਸਿੰਘਾਂ ਦੇ ਹੱਥ ਲੱਗਿਆ ਸੀ ਉਸ ਬਾਰੇ ਅਖ਼ਬਾਰਾਤ–ਏ–ਦਰਬਾਰ–ਏ–ਮੁਅੱਲਾ ਦੀ ਇਕ ਖ਼ਬਰ ਵਿਚ ਇਉਂ ਦੱਸਿਆ ਗਿਆ ਸੀ: "ਅਤੇ ਸਰਹਿੰਦ ਦੇ ਖ਼ਜ਼ਾਨੇ ਦਾ ਕੀ ਬਣਿਆ? ਇਸ ਬਾਰੇ ਸ਼ਹਿਰ ਦੇ ਸ਼ਾਹੂਕਾਰਾਂ ਤੋਂ ਪਤਾ ਲਗਿਆ ਹੈ ਕਿ ਦੁਆਬੇ ਦੀ ਤਹਸੀਲ ਵਿਚੋਂ ਕੋਈ ਮੁਆਮਲਾ ਇਕੱਠਾ ਨਹੀਂ ਹੋਇਆ। ਸਿੱਖਾਂ ਨੇ ਸਾਰੀ ਜਿਣਸ ਦਾ ਸਰਕਾਰੀ ਹਿੱਸਾ ਵਸੂਲ ਕਰ ਲਿਆ ਹੈ ਅਤੇ ਇਸ ਨੂੰ ਸਿੱਖ ਦਾਬੜ (ਲੋਹਗੜ੍ਹ ਦੇ ਕਿਲ੍ਹੇ–ਮੁਖਲਿਸਪੁਰ) ਵਿਚ ਲੈ ਗਏ ਹਨ ਜਿੱਥੇ ਕਿ ਉਨ੍ਹਾਂ ਦੀ ਰਿਹਾਇਸ਼ ਹੈ। ਇਕ ਦਿਨ ਉਹ (ਸਿੱਖ) ਤਿੰਨ ਸੌ ਗੱਡੇ ਭਰ ਕੇ ਲੈ ਕੇ ਗਏ ਸਨ ਅਤੇ ਕਿਸੇ ਨੇ ਵੀ ਉਨ੍ਹਾਂ ਨੂੰ ਰਸਤੇ ਵਿਚ ਰੋਕਿਆ ਨਹੀਂ।"[9]

## ਹਵਾਲੇ ਅਤੇ ਟਿੱਪਣੀਆਂ

1. Syad Muhammad Latif, *History of the Panjab,* New Delhi, 1997, pp. 274-75 and Khafi Khan in Elliot and Dowson, *op.cit*. p. 444.
2. ਗੰਡਾ ਸਿੰਘ, *ਬੰਦਾ ਸਿੰਘ ਬਹਾਦਰ,* ਪੰਜਾਬੀ ਯੂਨੀਵਰਸਿਟੀ, ਪਟਿਆਲਾ, 1990 (ਰੀਪ੍ਰਿੰਟ), ਪੰਨੇ 18, 22, 32, 36, 37.
3. ਕੇਸਰ ਸਿੰਘ ਛਿੱਬਰ, *ਬੰਸਵਾਲੀਨਾਮਾ,* ਚਰਣ11 ਵਾਂ, ਬੰਦ 14–15.
4. ਗੰਡਾ ਸਿੰਘ ਵਲੋਂ ਦਿੱਤੇ ਗਏ ਹਵਾਲੇ ਅਨੁਸਾਰ, *ਪੂਰਵ ਅੰਕਤ,* ਪੰਨਾ 58
5. ਅਖ਼ਬਾਰ–ਏ–ਦਰਬਾਰ–ਏ–ਮੁਅੱਲਾ, ' ਪੰਨਾ 104.
6. ਉਕਤ, ਪੰਨਾ 30.
7. ਉਕਤ, ਪੰਨਾ 60.
8. ਉਕਤ, ਪੰਨਾ 27.
9. ਉਕਤ, ਪੰਨਾ 104–105.

# ਖਾਲਸਾ ਰਾਜ ਦੀ ਸਥਾਪਨਾ ਦਾ ਐਲਾਨ

ਖਾਲਸੇ ਦੀ ਹਕੂਮਤ ਤਾਂ ਭਾਵੇਂ ਬੰਦਾ ਸਿੰਘ ਬਹਾਦੁਰ ਨੇ ਨਵੰਬਰ, 1709 ਵਿਚ ਸਮਾਣੇ ਨੂੰ ਜਿੱਤਣ ਬਾਅਦ ਹੀ ਕਾਇਮ ਕਰ ਦਿੱਤੀ ਸੀ ਜਦੋਂ ਕਿ ਉਸ ਨੇ ਖਾਲਸਾ ਪੰਚਾਇਤ ਬਣਾ ਕੇ ਸਰਦਾਰ ਫਤਹਿ ਸਿੰਘ ਨੂੰ ਸਮਾਣੇ ਦਾ ਗਵਰਨਰ ਬਣਾ ਦਿੱਤਾ ਸੀ। ਪਹਿਲੀ ਹਕੂਮਤ ਨੂੰ ਉਲਟਾ ਕੇ ਆਪਣੇ ਹੀ ਅਧਿਕਾਰੀਆਂ ਨਾਲ ਨਵੀਂ ਹਕੂਮਤ ਕਾਇਮ ਕਰਨ ਨੂੰ ਹੀ ਰਾਜ-ਭਾਗ ਦੀ ਸਥਾਪਨਾ ਕਿਹਾ ਜਾਂਦਾ ਹੈ। ਇਸ ਹਿਸਾਬ ਨਾਲ ਤਾਂ ਸਮਾਣੇ ਵਿਖੇ ਹੀ ਖਾਲਸਾ ਰਾਜ ਦੀ ਸਥਾਪਨਾ ਦੀ ਸ਼ੁਰੂਆਤ ਹੋ ਗਈ ਸੀ। ਪਰ ਕਿਉਂਕਿ ਸਮਾਣਾ ਉਸ ਸਮੇਂ ਪਰਾਂਤ ਦੀ ਰਾਜਧਾਨੀ ਨਹੀਂ ਸੀ ਸਗੋਂ ਇਕ ਪਰਗਨੇ ਦਾ ਹੀ ਕੇਂਦਰ ਸੀ ਇਸ ਲਈ ਸਮਾਣੇ ਵਿਚ ਹਕੂਮਤ ਦੇ ਪਲਟਣ ਨਾਲ ਸਿਰਫ ਸਥਾਨਕ ਕਿਸਮ ਦਾ ਹੀ ਬਦਲਾਅ ਆਇਆ ਸੀ। ਸਰਹਿੰਦ, ਪਰਾਂਤ ਦੀ ਰਾਜਧਾਨੀ ਸੀ। ਜਦੋਂ ਸਰਹਿੰਦ ਵਿਚੋਂ ਮੁਗਲ ਰਾਜ ਖ਼ਤਮ ਕੀਤਾ ਗਿਆ, ਤਾਂ ਇਸ ਨਾਲ ਸਮੁੱਚੇ ਪਰਾਤ ਵਿਚੋਂ ਮੁਗਲ ਹਕੂਮਤ ਖ਼ਤਮ ਹੋ ਗਈ ਸੀ। ਜਿਨ੍ਹਾਂ ਪਰਗਨ੍ਹਿਆਂ ਦੇ ਮੁਖੀ ਚੱਪੜ-ਚਿੜੀ ਦੀ ਲੜਾਈ ਵਿਚ ਹਾਜ਼ਰ ਸਨ, ਉਨ੍ਹਾਂ ਦੀ ਕਿਸਮਤ ਦਾ ਫੈਸਲਾ ਤਾਂ 22 ਮਈ ਨੂੰ ਹੀ ਹੋ ਗਿਆ ਸੀ। ਜਿਨ੍ਹਾਂ ਪਰਗਨਿਆਂ ਦੇ ਮੁਖੀ ਇਸ ਲੜਾਈ ਵਿਚ ਸ਼ਾਮਲ ਨਹੀਂ ਸਨ ਉਨ੍ਹਾਂ ਵਿਚੋਂ ਕਈ ਤਾਂ ਲੜਾਈ ਦੇ ਬਾਅਦ ਬੰਦਾ ਸਿੰਘ ਬਹਾਦਰ ਸਾਹਮਣੇ ਸਮਰਪਣ ਕਰਨ ਲਈ ਆ ਗਏ ਸਨ ਅਤੇ ਕਈਆਂ ਨੂੰ ਬਾਅਦ ਵਿਚ ਸੋਧ ਦਿਤਾ ਗਿਆ ਸੀ। ਇਸ ਲਈ ਸਰਹਿੰਦ ਦੀ ਜਿੱਤ ਬਾਅਦ ਸਮੁੱਚੇ ਪਰਾਂਤ ਵਿਚ ਖਾਲਸਾ ਰਾਜ ਅਮਲੀ ਰੂਪ ਵਿਚ ਸਥਾਪਤ ਹੋ ਗਿਆ ਸੀ।

ਵਿਲਿਅਮ ਇਰਵਿਨ ਦੇ ਅਨੁਸਾਰ ਬੰਦਾ ਸਿੰਘ ਬਹਾਦਰ ਨੇ ਸਰਹਿੰਦ ਨੂੰ ਹੀ ਕੇਂਦਰ ਮੰਨ ਕੇ ਆਲੇ-ਦੁਆਲੇ ਦੇ ਖੇਤਰਾਂ ਵਿਚ ਸੈਨਿਕ ਮੁਹਿੰਮਾ ਭੇਜੀਆਂ ਸਨ।[1] ਸਰਹਿੰਦ ਸ਼ਹਿਰ ਵਿਚ ਅਮਨ-ਅਮਾਨ ਕਾਇਮ ਕਰਕੇ ਬੰਦਾ ਸਿੰਘ ਬਹਾਦਰ ਨੇ ਬਾਗ-ਏ-ਹਾਫ਼ਜ਼ੀ ਵਿਚ ਪਹਿਲਾ ਖਾਲਸਾ ਦਰਬਾਰ ਲਗਾਇਆ। ਬਾਗ-ਏ-ਹਾਫ਼ਜ਼ੀ ਦਾ ਮੌਜੂਦਾ ਰੂਪ ਆਮ-ਖਾਸ ਬਾਗ ਹੈ। ਆਮ-ਖਾਸ ਬਾਗ ਨਾਂ ਪਟਿਆਲਾ ਰਿਆਸਤ ਦੇ ਮਹਾਰਾਜਿਆਂ ਸਮੇਂ ਪਰਚੱਲਤ ਹੋਇਆ ਸੀ। ਮੁਗਲਾਂ ਸਮੇਂ ਇਸ ਦਾ ਨਾਂ ਬਾਗ-ਏ-ਹਾਫ਼ਜ਼ੀ ਸੀ। ਕਿਉਂਕਿ ਇਸ ਬਾਗ ਦੀ ਤਾਮੀਰ ਹਿਰਾਤ ਦੇ ਹਾਫ਼ਿਜ਼ ਰੱਖਣਾ ਨੇ ਕਰਵਾਈ ਸੀ। ਉਸੇ ਦੇ ਨਾਂ ਤੇ ਹੀ ਇਸ ਬਾਗ ਦਾ ਨਾਂ ਬਾਗ-ਏ-ਹਾਫ਼ਿਜ਼ੀ ਰੱਖਿਆ ਗਿਆ ਸੀ।

ਇਸ ਦਰਬਾਰ ਵਿਚ ਪਹਿਲਾਂ ਐਲਾਨ ਹੀ ਇਹ ਕੀਤਾ ਗਿਆ ਸੀ ਕਿ ਸਰਹਿੰਦ ਦੇ ਪਰਾਂਤ ਵਿਚੋਂ ਮੁਗਲ ਸਾਮਰਾਜ ਨੂੰ ਉਲਟਾ ਦਿੱਤਾ ਗਿਆ ਹੈ ਅਤੇ ਇਥੇ ਖਾਲਸਾ ਰਾਜ ਸਥਾਪਤ ਕਰ ਦਿੱਤਾ ਗਿਆ ਹੈ। *ਫਤੂਹਤਨਾਮਾ-ਏ-ਸਮਦੀ* ਵਿਚ ਦੱਸਿਆ ਗਿਆ ਹੈ ਕਿ ਥਾਨੇਸਰ ਤੋਂ ਪਰੇ ਦਿੱਲੀ ਨੂੰ ਜਾਣ ਵਾਲੇ ਸ਼ਾਹ-ਰਾਹ (ਜੀ.ਟੀ. ਰੋਡ) ਉਪਰ ਇਕ ਥੰਮ ਉਪਰ ਇਹ ਲਿਖ ਕੇ ਲਗਾ ਦਿਤਾ ਗਿਆ ਸੀ ਕਿ ਇਸ ਖੇਤਰ ਵਿਚ ਖਾਲਸੇ ਦਾ ਰਾਜ ਸਥਾਪਤ ਹੋ ਗਿਆ ਹੈ। ਬਾਦਸ਼ਾਹ ਇਧਰ ਆਉਣ ਦੀ ਹਿਮਾਕਤ ਨਾ ਕਰੇ।'[2] ਇਸ ਥੰਮ ਦੀ ਅਤੇ ਇਬਾਰਤ ਦੀ ਚਰਚਾ ਮੁਗਲ ਦਰਬਾਰ ਵਿਚ ਬਹੁਤ ਹੋਈ ਸੀ।

ਦੂਸਰਾ ਐਲਾਨ ਇਹ ਕੀਤਾ ਗਿਆ ਸੀ ਕਿ ਜ਼ਮੀਨ ਸਿਰਫ ਹਲਵਾਹਕ ਕਿਸਾਨ ਦੀ ਹੈ। ਇਸ

ਦਾ ਦੂਜਾ ਭਾਵ ਇਹ ਸੀ ਕਿ ਜਿਹੜਾ ਜ਼ਮੀਨ ਨੂੰ ਵਾਹੁੰਦਾ ਅਤੇ ਬੀਜਦਾ ਸੀ ਉਸੇ ਨੇ ਹੀ ਉਸ ਜ਼ਮੀਨ ਦਾ ਮਾਲਕ ਹੋਣਾ ਸੀ। ਜਾਗੀਰਦਾਰ ਨੇ ਜ਼ਮੀਨ ਦਾ ਮਾਲਕ ਨਹੀਂ ਹੋਣਾ ਸੀ। ਉਸ ਜ਼ਮੀਨ ਵਿਚ ਖੇਤੀ ਕਰਨ ਵਾਲੇ ਮੁਜਾਰੇ ਹੀ ਉਸ ਜ਼ਮੀਨ ਦੇ ਅਸਲ ਮਾਲਕ ਹੋਣੇ ਸਨ। ਜਿੰਨੀ ਵੀ ਖਾਲਸਾ ਜ਼ਮੀਨ ਸੀ ਉਹ ਸਾਰੀ ਦੀ ਸਾਰੀ ਹਲਵਾਹਕ ਮੁਜਾਰਿਆਂ ਵਿਚ ਵੰਡ ਦਿੱਤੀ ਗਈ ਸੀ। ਖਾਲਸਾ ਜ਼ਮੀਨ ਉਸ ਜ਼ਮੀਨ ਨੂੰ ਕਿਹਾ ਜਾਂਦਾ ਸੀ ਜਿਹੜੀ ਸਿੱਧੀ ਬਾਦਸ਼ਾਹ ਦੀ ਆਪਣੀ ਮਲਕੀਅਤ ਹੁੰਦੀ ਸੀ। ਸਢੌਰੇ ਦੇ ਆਲੇ-ਦੁਆਲੇ ਮੁਖਲਿਸਪੁਰ ਦੇ ਵਿਸ਼ਾਲ ਜੰਗਲ ਬਾਦਸ਼ਾਹਾਂ ਲਈ ਸ਼ਿਕਾਰ ਖੇਡਣ ਵਾਸਤੇ ਰੀਜਰਵ ਰੱਖੇ ਹੋਏ ਸਨ। ਇਹ ਸਾਰਾ ਜੰਗਲ ਕਾਮੇ ਲੋਕਾਂ ਲਈ ਲੱਕੜਾਂ ਕੱਟਣ ਲਈ ਅਤੇ ਰਹਿਣ ਲਈ ਖੋਲ੍ਹ ਦਿੱਤਾ ਗਿਆ ਸੀ। ਇਉਂ ਜਿੰਨੀਆਂ ਵੀ ਜਾਗੀਰਾਂ ਵਾਲੀਆਂ ਜ਼ਮੀਨਾਂ ਸਨ ਜਾਂ ਖਾਲਸਾ ਜ਼ਮੀਨਾਂ ਸਨ ਜਾਂ ਸਰਕਾਰੀ ਰੱਖਾਂ ਸਨ ਉਹ ਸਭ ਹਲਵਾਹਕ ਕਿਸਾਨਾਂ, ਕਾਮਿਆਂ ਅਤੇ ਮਜ਼ਦੂਰਾਂ ਲਈ ਖੁੱਲ੍ਹੀਆਂ ਰੱਖ ਦਿੱਤੀਆਂ ਗਈਆਂ ਸਨ। ਪਿੰਡਾਂ ਵਿਚੋਂ ਗਰੀਬ ਕੰਮੀ ਲੋਕ ਧੜਾ-ਧੜਾ ਬੰਦਾ ਸਿੰਘ ਬਹਾਦਰ ਪਾਸ ਪਹੁੰਚਣ ਲਗ ਪਏ ਸਨ ਅਤੇ ਉਹ ਬੰਦਾ ਸਿੰਘ ਕੋਲੋ ਕਿਸੇ ਨਾ ਕਿਸੇ ਤਰ੍ਹਾਂ ਦਾ ਹੁਕਮ ਜਾ ਪਟਾ ਹਾਸਲ ਕਰ ਕੇ ਮੁੜਦੇ ਸਨ। ਵਿਲਿਅਮ ਇਰਵਿਨ ਇਸ ਗੱਲ ਬਾਰੇ ਲਿਖਦਾ ਹੋਇਆ ਬੜੇ ਸਪਸ਼ਟ ਸ਼ਬਦਾਂ ਵਿਚ ਦਸਦਾ ਹੈ ਕਿ 'ਸਿੱਖਾਂ ਰਾਹੀਂ ਕਬਜ਼ਾ ਕੀਤੇ ਗਏ ਸਾਰੇ ਪਰਗਨਿਆਂ ਵਿਚ ਪਹਿਲੀ ਸਰਕਾਰ ਦੇ ਨਿਯਮਾਂ ਨੂੰ ਪੂਰੀ ਤਰ੍ਹਾਂ ਖ਼ਤਮ ਕਰ ਦਿੱਤਾ ਗਿਆ ਸੀ। ਭਾਰਤੀ ਸਮਾਜ ਵਿਚ ਜੋ ਵੀ ਨੀਚ ਤੋਂ ਨੀਚ ਜਾਤੀ ਦਾ ਚਮਿਆਰ ਜਾਂ ਭੰਗੀ ਵੀ ਹੁੰਦਾ ਸੀ, ਆਪਣੇ ਘਰੋਂ ਚੱਲ ਕੇ ਜਦੋਂ ਬਾਗੀ ਗੁਰੂ (ਬੰਦਾ ਸਿੰਘ) ਪਾਸ ਪਹੁੰਚਦਾ ਸੀ ਤਾਂ ਉਹ ਥੋੜ੍ਹੇ ਹੀ ਸਮੇਂ ਵਿਚ ਆਪਣੇ ਪਿੰਡ ਦਾ ਹਾਕਮ ਬਣਨ ਦੇ ਹੁਕਮ ਆਪਣੇ ਹੱਥ ਵਿਚ ਲੈ ਕੇ ਹੀ ਵਾਪਸ ਪਹੁੰਚਦਾ ਸੀ। ਇਸ ਤਰ੍ਹਾਂ ਦੇ ਹੁਕਮਾ ਲਾਲ ਲੈਸ ਹੋਇਆ ਉਹ ਨੀਚ ਭੰਗੀ ਵੀ ਜਦ ਆਪਣੇ ਪਿੰਡ ਵਿਚ ਪਹੁੰਚਦਾ ਸੀ ਤਾਂ ਉਸੇ ਪਿੰਡ ਦੇ ਜੱਦੀ ਉੱਚੀ ਕੁਲ ਵਾਲੇ ਚੌਧਰੀ ਉਸ ਪਿੰਡ ਦੀਆਂ ਹੱਦਾਂ ਤੋਂ ਬਾਹਰ ਤੱਕ ਉਸ ਦਾ ਸੁਆਗਤ ਕਰਨ ਲਈ ਪਹੁੰਚੇ ਹੁੰਦੇ ਸਨ ਅਤੇ ਉਹ ਉੱਚੀ-ਕੁਲ ਦੇ ਲੋਕ ਉਸ ਨੀਚ ਆਦਮੀ ਨੂੰ ਜਲੂਸ ਦੀ ਸ਼ਕਲ ਵਿਚ ਲੈ ਕੇ ਆਉਂਦੇ ਸਨ। ਪਿੰਡ ਪਹੁੰਚ ਕੇ ਉਹ ਉਸ ਨਵੇਂ ਬਣੇ ਹਾਕਮ ਦੇ ਸਾਹਮਣੇ ਹੱਥ ਬੰਨ ਕੇ ਉਸ ਦੇ ਨਵੇਂ ਹੁਕਮਾਂ ਨੂੰ ਉਡੀਕਦੇ ਰਹਿੰਦੇ ਸਨ।'[3]

ਇਉਂ ਬੰਦਾ ਸਿੰਘ ਬਹਾਦਰ ਦੇ ਪਹਿਲੇ ਹੁਕਮਾਂ ਅਨੁਸਾਰ ਹੀ ਸਾਰੇ ਪੰਜਾਬ ਵਿਚ ਇਨਕਲਾਬ ਆ ਗਿਆ ਸੀ। ਬੰਦਾ ਸਿੰਘ ਕੋਲੋਂ ਉਹ ਲੋਕ ਸੰਭਾਲੇ ਨਹੀਂ ਸੀ ਜਾਂਦੇ। ਬੇਅੰਤ ਮੁਲਖਈਆ ਬੰਦਾ ਸਿੰਘ ਦੀ ਅਗਵਾਈ ਹੇਠ ਲੜਨ ਲਈ ਇਕੱਠਾ ਹੋ ਰਿਹਾ ਸੀ।

ਖਾਲਸਾ ਰਾਜ ਦੀ ਸਥਾਪਤੀ ਨੂੰ ਪਕੇਰੇ ਰੂਪ ਵਿਚ ਸਥਿਰ ਰੱਖਣ ਲਈ ਬੰਦਾ ਸਿੰਘ ਬਹਾਦਰ ਨੇ ਉਹ ਮੋਹਰਾਂ ਅਤੇ ਸਿੱਕੇ ਜਾਰੀ ਕਰਵਾਏ ਜਿਹੜੇ ਖਾਲਸੇ ਦੀ ਹਕੂਮਤ ਦੇ ਹੁਕਮਾਂ ਉਪਰ ਲਗਾਈਆਂ ਜਾਂਦੀਆਂ ਸਨ। ਸਿੱਕੇ ਤਾਂ ਬਾਹਰ ਬਜ਼ਾਰਾਂ ਵਿਚ ਮੁਗਲ ਹਕੂਮਤ ਦੇ ਵੀ ਚਲਦੇ ਸਨ ਪਰ ਇਨ੍ਹਾਂ ਦੇ ਨਾਲ ਨਾਲ ਖਾਲਸਾ ਰਾਜ ਦੇ ਸਿੱਕੇ ਵੀ ਪਰਚੱਲਤ ਕੀਤੇ ਸਨ। ਵਿਦਵਾਨਾਂ ਅਤੇ ਕਾਰੀਗਰਾਂ ਨੂੰ ਇਸ ਗੱਲ ਲਈ ਬੁਲਾਇਆ ਗਿਆ ਕਿ ਉਹ ਐਸੀਆਂ ਇਬਾਰਤਾਂ ਤਿਆਰ ਕਰਨ ਜਿਨਾਂ ਰਾਹੀਂ ਦਸ ਗੁਰੂ ਸਾਹਿਬਾਨ ਅਤੇ ਖਾਲਸਾ ਸੰਸਥਾਵਾਂ ਦਾ ਜ਼ਿਕਰ ਸਾਹਮਣੇ ਆ ਸਕੇ। ਕਾਰੀਗਰਾਂ ਨੂੰ ਆਦੇਸ਼ ਸਨ ਕਿ ਉਹ ਇਨ੍ਹਾਂ ਇਬਾਰਤਾਂ ਨੂੰ ਅਰਬੀ ਵਿਚ ਸਿੱਕਿਆਂ ਅਤੇ ਮੋਹਰਾਂ ਉਪਰ ਪੂਰੀ ਨਿਪੁੰਨਤਾ ਨਾਲ ਠੱਪਣ। ਇਸ ਤਰ੍ਹਾਂ ਖਾਲਸੇ ਦੀ ਰਾਇ ਲੈਣ ਬਾਅਦ ਜੋ ਪਹਿਲੀ ਇਬਾਰਤ ਤਿਆਰ ਕੀਤੀ ਗਈ ਸੀ ਉਹ ਉਸ ਤਰ੍ਹਾਂ ਸੀ:

ਜ਼ਰਬ ਬ ਅਮਾਨ ਦਹਿਰ ਮੁਸੱਵਰਤ ਸ਼ਹਿਰ ॥
ਜ਼ੀਨਤ–ਅਲ–ਤਖ਼ਤ–ਖਾਲਸਾ ਮੁਬਾਰਖ਼ ਵਖ਼ਤ ॥

ਇਸ ਦੇ ਅਰਥ ਹਨ: "ਸ਼ਾਂਤੀ ਦੇ ਅਸਥਾਨ ਤੋਂ ਅਤੇ ਖੂਬਸੂਰਤ ਸ਼ਹਿਰ ਚੋਂ, ਖਾਲਸੇ ਦੀ ਬਹੁਤ ਹੀ ਉੱਚੀ ਸ਼ਾਨ ਵਾਲੇ ਤਖ਼ਤ ਤੋਂ ਭਾਗਾਂ ਭਰੇ ਸਮੇਂ ਜਾਰੀ ਕੀਤਾ ਗਿਆ।"

ਇਹ ਮੋਹਰ ਦੀ ਇਬਾਰਤ ਸੀ। ਇਸ ਮੋਹਰ ਨੂੰ ਉਕਤ ਸ਼ਬਦਾਂ ਮੁਤਾਬਕ ਹੀ ਸ੍ਰੀ ਅਕਾਲ ਤਖ਼ਤ ਸਾਹਿਬ ਅੰਮ੍ਰਿਤਸਰ ਨੂੰ ਸਮਰਪਤ ਕੀਤਾ ਗਿਆ ਸੀ। ਭਾਵੇਂ ਇਸ ਤਰ੍ਹਾਂ ਦੇ ਅਰਥ–ਭਾਵ ਅਜੇ ਤਕ ਡਾ. ਗੰਡਾ ਸਿੰਘ ਜੈਸੇ ਇਤਿਹਾਸਕਾਰਾਂ ਵਲੋਂ ਨਹੀਂ ਦਿੱਤੇ ਗਏ। ਹਾਲਾਂਕਿ ਉਨ੍ਹਾਂ ਨੇ ਬੰਦਾ ਸਿੰਘ ਦੇ ਸਿੱਕਿਆਂ ਦੀਆਂ ਇਬਾਰਤਾਂ ਬਾਰੇ ਸਭ ਤੋਂ ਪਹਿਲਾ ਲਿਖਿਆ ਹੈ। ਸਿਰਫ ਸੁਰਿੰਦਰ ਸਿੰਘ ਨੇ ਹੀ ਪਹਿਲੀ ਵਾਰ ਆਪਣੀ ਪੁਸਤਕ[4] ਵਿਚ ਹੀ ਇਸ ਤਰ੍ਹਾਂ ਦੀ ਇਬਾਰਤ ਬਾਰੇ ਦੱਸਿਆ ਹੈ। ਇਨ੍ਹਾਂ ਸਤਰਾਂ ਦੇ ਲਿਖਰੀ ਨੇ ਵੀ ਖੁਦ ਨਿਸ਼ਚਤ ਕਰਨ ਲਈ ਕਈ ਅਰਬੀ–ਫਾਰਸੀ ਜਾਣਨ ਵਾਲੇ ਵਿਦਵਾਨਾਂ ਕੋਲੋਂ ਉਕਤ ਕਿਤਾਬ ਵਿਚ ਦਿੱਤੇ ਗਏ ਸਿੱਕਿਆਂ ਦੀ ਤਸਵੀਰ ਉਪਰ ਉਕਰੀ ਹੋਈ ਇਬਾਰਤ ਪੜ੍ਹਾਈ ਹੈ। ਇਸ ਤਰ੍ਹਾਂ ਉਕਤ ਦਿੱਤੀ ਗਈ ਇਬਾਰਤ ਹੀ ਸਹੀ ਸਾਬਤ ਹੋਈ ਹੈ। ਇਸੇ ਤਰ੍ਹਾਂ ਇਕ ਮੋਹਰ ਦੀ ਇਬਾਰਤ ਇਸ ਤਰ੍ਹਾਂ ਰੱਖੀ ਗਈ ਸੀ :

ਸਿੱਕਾ ਜ਼ਦ ਬਰ ਹਰ ਦੋ ਆਲਮ ਤੇਗਿ ਨਾਨਕ ਵਾਹਿਬ ਅਸਤ ॥
ਫਤਹਿ ਗੋਬਿੰਦ ਸਿੰਘ ਸ਼ਾਹਿ–ਸ਼ਾਹਾਨ ਫ਼ਜ਼ਲਿ ਸੱਚਾ ਸਾਹਿਬ ਅਸਤ ॥

ਇਸ ਦੇ ਅਰਥ ਹਨ : "ਗੁਰੂ ਨਾਨਕ ਅਤੇ ਸ਼ਾਹਾਂ ਦੇ ਸ਼ਹਿਨਸ਼ਾਹ, ਸੱਚੇ ਪਾਤਸ਼ਾਹ ਗੁਰੂ ਗੋਬਿੰਦ ਸਿੰਘ ਜੀ ਦੀ ਬਖ਼ਸ਼ੀ ਹੋਈ ਤੇਗ ਦੀ ਤਾਕਤ ਨਾਲ ਦੋਵੇਂ ਜਹਾਨਾਂ ਵਿਚ ਇਹ ਸਿੱਕਾ ਜਾਰੀ ਕੀਤਾ ਗਿਆ।"

ਇਸ ਇਬਾਰਤ ਦੀ ਜਾਣਕਾਰੀ ਸਾਨੂੰ ਮੀਰ ਮੁਹੰਮਦ ਐਹਸਨ ਈਜਾਦ ਦੀ ਲਿਖਤ ਵਿਚੋਂ ਮਿਲਦੀ ਹੈ ਜਿਸ ਨੂੰ ਵਿਲਿਅਮ ਇਰਵਿਨ ਨੇ ਵੀ ਹਵਾਲੇ ਵਜੋਂ ਦਿੱਤਾ ਹੈ। *ਅਖ਼ਬਾਰ–ਏ–ਦਰਬਾਰ–ਏ–ਮੁਅੱਲਾ* ਵਿਚ ਇਸ ਇਬਾਰਤ ਬਾਰੇ ਜਾਣਕਾਰੀ ਦਿੱਤੀ ਗਈ ਹੈ ਉਹ ਇਸ ਤਰ੍ਹਾਂ ਹੈ:

ਅਜ਼ਮਤਿ ਨਾਨਕ ਗੁਰੂ ਹਮ ਜ਼ਾਹਿਰੋ ਹਮ ਬਾਤਨ ਅਸਤ ॥
ਪਾਦਸ਼ਾਹਿ ਦੀਨ–ਓ–ਦੁਨੀਆਂ ਆਪ ਸੱਚਾ ਸਾਹਿਬ ਅਸਤ ॥

ਇਸ ਦਾ ਭਾਵ ਹੈ:

"ਗੁਰੂ ਨਾਨਕ ਦੀ ਅਜ਼ਮਤ (ਵਡਿਆਈ) ਉਸ ਦੇ ਸ਼ਬਦ (ਬਾਣੀ) ਰਾਹੀਂ ਜੱਗ–ਜ਼ਾਹਰ ਹੈ। ਉਹ ਹੀ ਸੱਚਾ ਸਾਹਿਬ ਅਤੇ ਦੀਨ ਦੁਨੀਆਂ ਦਾ ਪਾਤਸ਼ਾਹ ਹੈ।"

ਮੀਰ ਮੁਹੰਮਦ ਅਹਿਸਨ ਈਜਾਦ ਦੀ ਲਿਖਤ ਵਿਚ ਹੀ ਇਕ ਹੋਰ ਸਿੱਕੇ ਦੀ ਇਬਾਰਤ ਇਸ ਪਰਕਾਰ ਦਿਤੀ ਗਈ ਹੈ:

ਦੇਗੋ ਤੇਗੋ ਫਤਹਿ ਓ ਨੁਸਰਤ ਬੇਦਰੰਗ ॥
ਯਾਫ਼ਤ ਅਜ਼ ਨਾਨਕ ਗੁਰੂ ਗੋਬਿੰਦ ਸਿੰਘ ॥

ਇਸ ਦੇ ਅਰਥ ਹਨ: " ਦੇਗ ਦੇ ਅਮੁੱਕ ਲੰਗਰ ਅਤੇ ਤੇਗ ਨਾਲ ਦੁਸ਼ਮਣਾਂ ਉਪਰ ਫਤਹਿ ਗੁਰੂ ਨਾਨਕ ਅਤੇ ਗੁਰੂ ਗੋਬਿੰਦ ਸਿੰਘ ਦੀ ਮਿਹਰ ਨਾਲ ਹੀ ਪਰਾਪਤ ਹੋਈ ਹੈ।"

ਇਹ ਉਹ ਇਬਾਰਤਾਂ ਹਨ ਜੋ ਹੁਣ ਤਕ ਪਰਾਪਤ ਹੋਇਆਂ ਹਨ। ਇਨ੍ਹਾਂ ਇਬਾਰਤਾਂ ਤੋਂ ਬੰਦਾ ਸਿੰਘ ਬਹਾਦਰ ਦੀ ਖਾਲਸਾ ਸੋਚ ਨੂੰ ਬੜੀ ਸਪਸ਼ਟਤਾ ਨਾਲ ਜਾਣਿਆ ਜਾ ਸਕਦਾ ਹੈ। ਹੋਰ ਇਬਾਰਤਾਂ ਜਾਂ ਮੋਹਰਾਂ ਤੇ ਸਿੱਕੇ ਪਤਾ ਨਹੀਂ ਕਿਨੇ ਕੁ ਹੋਣਗੇ ਜਿਹੜੇ ਕੇ ਸਾਨੂੰ ਲੱਭੇ ਨਹੀਂ। *ਅਖ਼ਬਾਰ-ਏ-ਦਰਬਾਰ-ਏ-ਮੁਅੱਲਾ* ਵਿਚ ਇਸ ਗੱਲ ਵਲ ਇਸ਼ਾਰਾ ਕੀਤਾ ਗਿਆ ਹੈ ਕਿ ਬੰਦਾ ਸਿੰਘ ਬਹਾਦਰ ਕਸ਼ਮੀਰ ਉਪਰ ਵੀ ਚੜ੍ਹਾਈ ਕਰਨੀ ਚਾਹੁੰਦਾ ਸੀ। ਕਿਉਂਕਿ ਉਥੋਂ ਦੇ ਹਾਕਮਾਂ ਦੇ ਜ਼ੁਲਮ-ਜਬਰ ਕਰ ਕੇ ਗੁਰੂ ਤੇਗ ਬਹਾਦੁਰ ਜੀ ਨੂੰ ਸ਼ਹੀਦ ਕੀਤਾ ਗਿਆ ਸੀ। ਪਰ ਬਾਦਸ਼ਾਹ ਬਹਾਦਰ ਸ਼ਾਹ ਵਲੋਂ ਛੇਤੀ ਹੀ ਪੂਰੀ ਸ਼ਾਹੀ ਸੈਨਾ ਨਾਲ ਪੰਜਾਬ ਵਿਚ ਆ ਜਾਣ ਕਰ ਕੇ ਬੰਦਾ ਸਿੰਘ ਬਹਾਦਰ ਨੂੰ ਇਥੇ ਹੀ ਲੜਾਈਆਂ ਵਿਚ ਉਲਝਾ ਲਿਆ ਗਿਆ ਸੀ।

ਸਮਕਾਲੀ ਲੇਖਕ ਦਸਦੇ ਹਨ ਕਿ ਬੰਦਾ ਸਿੰਘ ਬਹਾਦੁਰ ਜਦੋਂ ਵੀ ਦਰਬਾਰ ਵਿਚ ਬੈਠਾ ਹੁੰਦਾ ਸੀ ਤਾਂ ਉਹ ਦਰਬਾਰ ਵਿਚ ਹਾਜ਼ਰ ਹੋਣ ਵਾਲੇ ਹਰ ਬੰਦੇ ਨੂੰ 'ਸਿੰਘ ਸਾਹਿਬ' ਕਹਿ ਕੇ ਬੁਲਾਉਂਦਾ ਸੀ। ਇਸ ਤਰ੍ਹਾਂ ਭਾਵੇਂ ਕੋਈ ਹਿੰਦੂ ਜਾਂ ਮੁਸਲਮਾਨ ਅਮੀਰ ਪੇਸ਼ ਹੁੰਦਾ ਸੀ ਬੰਦਾ ਸਿੰਘ ਉਸ ਨੂੰ 'ਸਿੰਘ ਸਾਹਿਬ' ਕਹਿ ਕੇ ਹੀ ਬੁਲਾਉਂਦਾ ਸੀ। ਸਿੰਘਾਂ ਨੂੰ ਵੀ ਬੰਦਾ ਸਿੰਘ ਦਾ ਆਦੇਸ਼ ਸੀ ਕਿ ਉਹ ਵੀ ਉਸ ਨੂੰ 'ਸਿੰਘ ਸਾਹਿਬ' ਕਹਿ ਕੇ ਹੀ ਬੁਲਾਇਆ ਕਰਨ। ਕੁਝ ਲੇਖਕਾਂ ਨੇ ਇਸ ਸਮੇਂ ਕੁਝ ਮੁਸਲਮਾਨਾਂ ਵਲੋਂ ਧਰਮ ਬਦਲੀ ਦੀ ਗੱਲ ਵੀ ਕੀਤੀ ਹੈ। ਜਿਵੇਂ ਕਿ ਇਕ ਦੀਨਦਾਰ ਖਾਨ ਨਾਂ ਦਾ ਸਥਾਨਕ ਅਫ਼ਸਰ ਦੀਨਦਾਰ ਸਿੰਘ ਬਣ ਗਿਆ ਸੀ ਅਤੇ ਮੀਰ ਨਾਸੀਰੂਦੀਨ ਖਾਂ ਦੇ ਨਾਂ ਦਾ ਇਕ ਪੱਤਰ-ਪਰੇਰਕ ਮੀਰ ਨਾਸੀਰੂਦੀਨ ਸਿੰਘ ਬਣ ਗਿਆ ਸੀ। ਵੈਸੇ ਇਹ ਗੱਲਾਂ ਇਤਨੀਆਂ ਮਹੱਤਵਪੂਰਨ ਨਹੀਂ ਹਨ। ਜੇ ਧਰਮ ਬਦਲੀ ਦੀ ਹੀ ਗੱਲ ਕਰਨੀ ਹੁੰਦੀ ਤਾਂ ਸਮੁੱਚੀ ਹਾਰੀ ਹੋਈ ਕੌਮ ਤਲਵਾਰ ਦੇ ਡਰ ਅਗੇ ਧਰਮ ਬਦਲ ਸਕਦੀ ਸੀ। ਪਰ ਬੰਦਾ ਸਿੰਘ ਦਾ ਇਹ ਨਿਸ਼ਾਨਾ ਨਹੀਂ ਸੀ। ਜੇਕਰ ਕੋਈ ਮੁਸਲਮਾਨ ਧਰਮ ਬਦਲ ਕੇ ਸਿੰਘ ਬਣ ਗਿਆ ਸੀ ਤਾਂ ਇਹ ਉਸ ਦੀ ਆਪਣੀ ਮੌਕਾ-ਪਰਸਤੀ ਸੀ। ਬੰਦਾ ਸਿੰਘ ਬਹਾਦੁਰ ਦਾ ਕੋਈ ਹੁਕਮ ਨਹੀਂ ਸੀ ਕਿ ਮੁਸਲਮਾਨ ਆਪਣਾ ਧਰਮ ਬਦਲ ਕੇ ਸਿੰਘ ਬਣ ਜਾਣ।

ਕੇਸਰ ਸਿੰਘ ਛਿੱਬਰ ਅਨੁਸਾਰ ਬੰਦਾ ਸਿੰਘ ਦਾ ਤਾਂ ਸਿੰਘਾਂ ਨੂੰ ਇਹੋ ਫੁਰਮਾਨ ਸੀ ਕਿ ਕੋਈ ਵੀ ਗੱਭਰੂ ਖਾਲਸਾ ਫੌਜ ਤੋਂ ਬਾਹਰ ਨਾ ਰਹੇ। ਸਭ ਨੂੰ ਪਾਪਾਂ ਦੀ ਕਮਾਈ ਛੱਡ ਕੇ ਧਰਮ ਦੀ ਕਮਾਈ ਕਰਨੀ ਚਾਹੀਦੀ ਹੈ ਅਤੇ ਗਰੀਬ ਆਦਮੀ ਦੀ ਰੱਖਿਆ ਕਰਨੀ ਚਾਹੀਂਦੀ ਹੈ।

ਸਿੰਘਾ ਨੂੰ ਬੰਦਾ ਇਹ ਕਹੇ
ਗਰੀਬ ਦੀ ਰੱਖਿਆ ਕਰੋ ਗੱਭਰੂ ਨਾ ਕੋਈ ਰਹੇ।

## ਹਵਾਲੇ ਅਤੇ ਟਿੱਪਣੀਆਂ


1. *The Later Mughals*, vol. I, p. 98.
2. Gurbakhsh Singh's article 'Ftuhat-Nama-i-Samdi' in the *Proceedings of Punjab History Conference*, session 1st, Punjabi University, Patiala, 1967.
3. *Op.cit.*, pp. 98-99
4. Surinder Singh, *Sikh Coinage : Symbol of Sikh Sovereignty*, New Delhi, 2004, pp. 40-41.

# ਜਮੁਨਾ ਪਾਰ ਦੇ ਇਲਾਕਿਆਂ ਦੀ ਸੁਧਾਈ

ਸਰਹਿੰਦ ਦੀ ਫਤਿਹ ਤੋਂ ਵਿਹਲਿਆਂ ਹੋ ਕੇ ਅਤੇ ਸਾਰੇ ਪਰਬੰਧ ਨੂੰ ਠੀਕ ਤਰੀਕੇ ਨਾਲ ਸਥਾਪਤ ਕਰਕੇ ਬੰਦਾ ਸਿੰਘ ਲੋਹਗੜ੍ਹ ਨੂੰ ਪਰਤ ਆਇਆ ਸੀ। ਜੋ ਧਨ-ਮਾਲ ਅਤੇ ਅਸਬਾਬ ਹੱਥ ਲੱਗਿਆ ਸੀ ਉਹ ਸਭ ਲੋਹਗੜ੍ਹ ਦੇ ਕਿਲ੍ਹੇ ਵਿਚ ਜਮ੍ਹਾਂ ਕਰਕੇ ਰੱਖ ਦਿੱਤਾ ਗਿਆ ਸੀ। ਲੋਹਗੜ੍ਹ ਕਿਲ੍ਹੇ ਨੂੰ ਮਜ਼ਬੂਤ ਕਰਨਾ ਸ਼ੁਰੂ ਕੀਤਾ ਹੋਇਆ ਸੀ। ਬੰਦਾ ਸਿੰਘ ਇਥੇ ਕੁਝ ਸਮਾਂ ਰਿਹਾ ਅਤੇ ਫੌਜਾਂ ਆਰਾਮ ਕਰਕੇ ਤਾਜ਼ਾ ਦਮ ਹੋ ਗਈਆਂ ਸਨ। ਬੰਦਾ ਸਿੰਘ ਨੂੰ ਪਤਾ ਸੀ ਕਿ ਬਾਦਸ਼ਾਹ ਬਹਾਦੁਰ ਸ਼ਾਹ ਦੱਖਣ ਵਿਚ ਸੀ ਅਤੇ ਪਿੱਛੇ ਦਿੱਲੀ ਵਿਚ ਕੋਈ ਵੀ ਅਧਿਕਾਰੀ ਬੰਦਾ ਸਿੰਘ ਨਾਲ ਮੱਥਾ ਲਾਉਣ ਤੋਂ ਝਿਜਕਦਾ ਸੀ। ਸਿੰਘਾਂ ਨੇ ਸਲਾਹ ਕੀਤੀ ਕਿ ਲਗਦੇ ਹੱਥ ਜਮਨਾ ਪਾਰ ਹੋ ਕੇ ਦਿੱਲੀ ਦੇ ਆਲੇ-ਦੁਆਲੇ ਦੇ ਕੇਂਦਰਾਂ ਨੂੰ ਸੋਧ ਕੇ ਦਿੱਲੀ ਦੇ ਖੰਭ ਝਾੜ ਦਿੱਤੇ ਜਾਣ ਤਾਂ ਕਿ ਬਾਦਸ਼ਾਹ ਦੀ ਆਮਦ ਤੋਂ ਪਹਿਲਾਂ ਹੀ ਇਸ ਇਲਾਕੇ ਨੂੰ ਉਜਾੜ ਦਿੱਤਾ ਜਾਵੇ। ਇਸ ਮਨੋਰਥ ਦੀ ਪੂਰਤੀ ਲਈ ਬੰਦਾ ਸਿੰਘ ਨੇ ਸਭ ਤੋਂ ਪਹਿਲਾਂ ਸਹਾਰਨਪੁਰ ਤੇ ਚੜ੍ਹਾਈ ਕੀਤੀ। ਸਹਾਰਨਪੁਰ ਵੀ ਸਰਹਿੰਦ ਵਾਂਗ ਦਿੱਲੀ ਦਾ ਇਕ ਮਹੱਤਵਪੂਰਨ ਪਰਾਂਤ ਸੀ। ਇਥੋਂ ਦਾ ਹਾਕਮ ਅਲੀ ਮੁਹੰਮਦ ਖ਼ਾਨ ਸੀ। ਕਈਆਂ ਨੇ ਇਸ ਦਾ ਨਾਂ ਹਮੀਦ ਖਾਂ ਵੀ ਲਿਖਿਆ ਹੈ। ਖ਼ਾਲਸਾ ਦਲ ਪਹਿਲਾਂ ਬੂੜੀਆ ਪਹੁੰਚਿਆ। ਇਥੋਂ ਦੀ ਜਮੁਨਾ ਨੂੰ ਪਾਰ ਕਰਨ ਦਾ ਮੁੱਖ ਘਾਟ ਸੀ। ਬੂੜੀਆ ਦੇ ਚੌਧਰੀ ਕੋਲੋਂ ਨਜ਼ਰਾਨਾ ਲਿਆ ਗਿਆ ਅਤੇ ਇਸ ਦਾ ਨਾਂ ਬਦਲ ਕੇ ਗੁਲਾਬ ਨਗਰ ਰੱਖ ਦਿੱਤਾ ਗਿਆ ਸੀ। ਬੰਦਾ ਸਿੰਘ ਜਮੁਨਾ ਤੇ ਪਹੁੰਚਿਆ। ਜਮੁਨਾ ਵਿਚ ਪੂਰਾ ਹੜ੍ਹ ਆਇਆ ਹੋਇਆ ਸੀ। ਬੰਦਾ ਸਿਘ ਸਿੱਧਾ ਹੀ ਆਪਣਾ ਘੋੜਾ ਦਰਿਆ ਵਿਚ ਲੈ ਵੜਿਆ। ਦੇਖਦਿਆਂ ਦੇਖਦਿਆਂ ਸਾਰਾ ਦਲ ਜਮੁਨਾ ਪਾਰ ਕਰ ਗਿਆ। ਬੰਦਾ ਸਿੰਘ ਦੁਆਰਾ ਜਮੁਨਾ-ਪਾਰ ਕਰਨ ਦੀ ਖ਼ਬਰ ਨੂੰ ਸਰਕਾਰ ਦੇ ਖ਼ਬਰ ਨਵੀਸਾਂ ਨੇ ਵੀ ਇਕ ਅਚੰਭੇ ਦੀ ਤਰ੍ਹਾਂ ਲਿਆ ਸੀ। ਅਖ਼ਬਾਰ-ਏ-ਦਰਬਾਰ-ਏ-ਮੁਅੱਲਾ ਦੀ ਇਕ ਖ਼ਬਰ ਵਿਚ ਲਿਖਿਆ ਗਿਆ ਹੈ ਕਿ 'ਲੋਕੀ ਕਹਿ ਰਹੇ ਹਨ ਕਿ ਦਾਬੜ (ਲੋਹਗੜ੍ਹ) ਤੋਂ ਸਹਾਰਨਪੁਰ ਜਾਣ ਲਈ ਬੰਦਾ ਜਦੋਂ ਜਮੁਨਾ ਨਦੀ ਉਤੇ ਪੁੱਜਾ ਤਾਂ ਉਹ ਬੜੇ ਜ਼ੋਰ ਵਿਚ ਚੱਲ ਰਹੀ ਸੀ। ਉਹ ਸੋਟੀ ਹੱਥ ਲੈ ਕੇ ਦਰਿਆ ਦੇ ਕੰਢੇ ਪੁੱਜਾ ਅਤੇ ਕਹਿਣ ਲੱਗਾ ਕਿ ਮੈਨੂੰ ਅਤੇ ਮੇਰੀ ਫੌਜ ਨੂੰ ਰਾਹ ਦੇ ਦੇ। ਕਹਿੰਦੇ ਹਨ ਕਿ ਪਾਣੀ ਉਤਰ ਗਿਆ ਸੀ ਅਤੇ ਸਾਰੇ ਲੋਕ (ਸਿੰਘ) ਦਰਿਆਓਂ ਪਾਰ ਹੋ ਗਏ।'

ਜਮੁਨਾ ਪਾਰ ਕਰ ਕੇ ਸਹਾਰਨਪੁਰ ਦੇ ਨਵਾਬ ਨੂੰ ਸੁਨੇਹਾ ਭੇਜਿਆ ਗਿਆ ਕਿ ਉਹ ਨਜ਼ਰਾਨਾ ਲੈ ਕੇ ਪੇਸ਼ ਹੋਵੇ ਪਰ ਉਹ ਇਤਨਾ ਡਰ ਗਿਆ ਸੀ ਕਿ ਨਾ ਹੀ ਤਾਂ ਉਹ ਨਜ਼ਰਾਨਾ ਲੈ ਕੇ ਪੇਸ਼ ਹੋਇਆ ਸੀ ਤੇ ਨਾ ਹੀ ਉਹ ਮੁਕਾਬਲਾ ਕਰਨ ਲਈ ਤਿਆਰ ਹੋਇਆ ਸੀ। ਸਹਾਰਨਪੁਰ ਦੇ ਲੋਕਾਂ ਨੇ ਬੜੀ ਕੋਸ਼ਿਸ਼ ਕੀਤੀ ਸੀ ਕਿ ਉਹ ਕੁਝ ਨਾ ਕੁਝ ਜ਼ਰੂਰ ਕਰੇ। ਪਰ ਉਹ ਨਹੀਂ ਮੰਨਿਆ ਅਤੇ ਆਪਣਾ ਮਾਲ-ਅਸਬਾਬ ਚੁੱਕ ਕੇ ਦਿੱਲੀ ਵੱਲ ਨੂੰ ਭੱਜ ਗਿਆ। ਸਿੰਘ ਸ਼ਹਿਰ ਵਿਚ ਜਾ ਵੜੇ। ਸ਼ਹਿਰੀਆਂ ਨੇ ਥੋੜ੍ਹਾ ਜਿਹਾ ਸਮਾਂ ਕੁਝ ਮੁਕਾਬਲਾ ਕੀਤਾ ਪਰ ਸਿੰਘਾਂ ਦੀ ਤਾਜ਼ਾ ਦਮ ਫੌਜ ਸਾਹਮਣੇ ਉਹ ਕੁਝ ਨਹੀਂ ਕਰ ਸਕਦੇ ਸਨ।

ਸਰਹਿੰਦ ਵਾਂਗ ਸਹਾਰਨਪੁਰ ਨੂੰ ਵੀ ਪੂਰੀ ਤਰ੍ਹਾਂ ਲੁੱਟ ਕੇ ਉਜਾੜ ਦਿੱਤਾ ਗਿਆ ਸੀ। ਇਹ ਗੱਲ 10-12 ਜੂਨ, 1710 ਦੀ ਹੈ।

**ਬੇਹੁੱਟ :** ਸਹਾਰਨਪੁਰ ਤੋਂ 25 ਕਿਲੋਮੀਟਰ ਉੱਤਰ ਵੱਲ ਇਕ ਬੇਹੁੱਟ ਨਾਂ ਦਾ ਪਿੰਡ ਸੀ। ਇਥੇ ਬਾਦਸ਼ਾਹ ਸ਼ਾਹ ਜਹਾਨ ਦਾ ਬਣਵਾਇਆ ਹੋਇਆ ਇਕ ਕਿਲ੍ਹਾ-ਨੁਮਾ ਮਹਿਲ ਸੀ। ਇਸ ਵਿਚ ਪੀਰਜ਼ਾਦਿਆਂ ਦਾ ਇਕ ਪਰਿਵਾਰ ਰਹਿੰਦਾ ਸੀ। ਇਨ੍ਹਾਂ ਪੀਰਜ਼ਾਦਿਆਂ ਨੇ ਆਲੇ-ਦੁਆਲੇ ਦੇ ਪਿੰਡਾਂ ਦੇ ਗਰੀਬ ਲੋਕਾਂ ਨੂੰ ਬੜਾ ਸਤਾਇਆ ਹੋਇਆ ਸੀ। ਸਿੰਘਾਂ ਦਾ ਇਕ ਜੱਥਾ ਇਨ੍ਹਾਂ ਦੀ ਸੁਧਾਈ ਲਈ ਇਥੇ ਪਹੁੰਚਿਆ। ਘੇਰਾ ਪਾ ਕੇ ਸਾਰੇ ਪੀਰਜ਼ਾਦਾ ਪਰਿਵਾਰਾਂ ਨੂੰ ਮਾਰ ਦਿੱਤਾ ਗਿਆ। ਕਹਿੰਦੇ ਹਨ ਕਿ ਇਸ ਪਰਿਵਾਰ ਦਾ ਸਿਫਰ ਇਕ ਮੈਂਬਰ ਹੀ ਬਚ ਸਕਿਆ ਸੀ ਉਹ ਵੀ ਇਸ ਕਰਕੇ ਕਿ ਉਹ ਇਸ ਦਿਨ ਬੁਲੰਦ ਸ਼ਹਿਰ ਗਿਆ ਹੋਇਆ ਸੀ। ਬੇਹੁੱਟੇ ਨੂੰ ਸੋਧ ਕੇ ਸਿੰਘਾਂ ਦਾ ਜੱਥਾ ਵਾਪਸ ਸਹਾਰਨਪੁਰ ਆ ਗਿਆ ਸੀ।

ਸਹਾਰਨਪੁਰ ਤੋਂ ਅੱਗੇ ਨਨਾਉਤਾ ਸ਼ਹਿਰ ਸੀ। ਇਸ ਦੇ ਨਾਲ ਹੀ ਅੰਬੇਹਟਾ ਨਗਰ ਸੀ। ਇਥੋਂ ਦੇ ਪਠਾਣ ਤੇ ਨਵਾਬ ਬਹੁਤ ਅਮੀਰ ਸਨ। ਸਿੰਘਾਂ ਨੇ ਸੋਚਿਆ ਕਿ ਜਲਾਲਾਬਾਦ ਵਲ ਵਧਣ ਤੋਂ ਪਹਿਲਾਂ ਅੰਬੇਹਟੇ ਨੂੰ ਲੁੱਟ ਲੈਣਾ ਚਾਹੀਦਾ ਹੈ ਤਾਂ ਕਿ ਚੰਗਾ ਧਨ-ਮਾਲ ਪਰਾਪਤ ਕੀਤਾ ਜਾ ਸਕੇ। ਇਸ ਲਈ ਅੰਬੇਹਟੇ ਨੂੰ ਲੁੱਟ ਕੇ ਅੱਛਾ ਧਨ-ਮਾਲ ਇਕੱਠਾ ਕੀਤਾ ਗਿਆ ਸੀ। ਅੰਬੇਹਟੇ ਤੋਂ ਬਾਅਦ ਸਿੰਘ ਨਨਾਉਤੇ ਵੱਲ ਵਧੇ। ਨਨਾਉਤੇ ਦੇ ਖੇਤਰ ਵਿਚ ਗੁੱਜਰ ਜਾਤੀ ਦੇ ਲੋਕ ਬਹੁਤ ਸਨ। ਇਹ ਸਾਰੇ ਗੁੱਜਰ ਆਪਣੇ ਆਪ ਇਕੱਠੇ ਹੋ ਕੇ ਬੰਦਾ ਸਿੰਘ ਨੂੰ ਵਿੱਤ ਅਨੁਸਾਰ ਨਜ਼ਰਾਨੇ ਲੈ ਕੇ ਆ ਮਿਲੇ। ਇਨ੍ਹਾਂ ਨੇ ਕਿਹਾ ਕਿ ਉਹ ਨਾਨਕ-ਨਾਮ ਲੇਵਾ ਲੋਕ ਹਨ ਅਤੇ ਮੁਗ਼ਲ ਹਾਕਮਾਂ ਤੋਂ ਬਹੁਤ ਤੰਗ ਹਨ। ਉਹ ਸਿੰਘਾਂ ਨਾਲ ਮਿਲ ਕੇ ਚੜ੍ਹਾਈ ਕਰਨੀ ਚਾਹੁੰਦੇ ਸਨ। ਗੁੱਜਰਾਂ ਦੀ ਇਸ ਗੱਲ ਨੂੰ ਕੁਝ ਕੁ ਲੇਖਕ ਉਨ੍ਹਾਂ ਦੀ ਇਕ ਨੀਤੀ ਸਮਝਦੇ ਹਨ। ਇਸ ਤਰ੍ਹਾਂ ਉਹ ਬੰਦਾ ਸਿੰਘ ਰਾਹੀਂ ਲੁੱਟੇ ਜਾਣ ਤੋਂ ਵੀ ਬੱਚ ਗਏ ਸਨ ਅਤੇ ਅੱਗੇ ਤੋਂ ਸਿੰਘਾਂ ਨਾਲ ਰਲ ਕੇ ਲੁੱਟਾਂ-ਮਾਰਾਂ ਵਿਚ ਵੀ ਭਾਈਵਾਲ ਬਣ ਗਏ ਸਨ। ਖੈਰ ਕੁਝ ਵੀ ਹੋਵੇ ਗੁੱਜਰ ਲੋਕ ਸਿੰਘਾਂ ਦੇ ਦਲ ਨਾਲ ਮਿਲ ਗਏ ਸਨ ਅਤੇ ਸਭ ਨੇ ਇਕੱਠਿਆਂ ਹੋ ਕੇ ਨਨਾਉਤੇ ਨੂੰ 11 ਜੁਲਾਈ, 1710 ਨੂੰ ਜਾ ਘੇਰਿਆ। ਇਥੋਂ ਦੇ ਪੀਰਜ਼ਾਦੇ ਤੀਰ-ਅੰਦਾਜ਼ੀ ਵਿਚ ਬੜੇ ਮਾਹਰ ਸਮਝੇ ਜਾਂਦੇ ਸਨ ਪਰ ਉਨ੍ਹਾ ਦੀ ਸਿੰਘਾਂ ਸਾਹਮਣੇ ਕੋਈ ਗੱਲ ਨਾ ਬਣੀ। ਆਖਰ ਕੋਈ ਤਿੰਨ ਸੌ ਦੇ ਕਰੀਬ ਆਦਮੀ ਪੀਰਜ਼ਾਦਾ ਸ਼ੇਖ ਮੁਹੰਮਦ ਅਫ਼ਜ਼ਲ ਦੀ ਹਵੇਲੀ ਵਿਚ ਜਾ ਵੜੇ। ਸਿੰਘਾਂ ਨੇ ਹਵੇਲੀ ਨੂੰ ਘੇਰ ਕੇ ਸਭ ਦੇ ਸਭ ਪੀਰਜ਼ਾਦਿਆਂ ਨੂੰ ਮਾਰ ਦਿੱਤਾ ਅਤੇ ਹਵੇਲੀ ਸਮੇਤ ਸਾਰੇ ਸ਼ਹਿਰ ਨੂੰ ਅੱਗ ਲਾ ਦਿੱਤੀ ਗਈ। ਨਗਰ ਦੀ ਤਬਾਹੀ ਵੇਖ ਕੇ ਆਮ ਲੋਕਾਂ ਦੀ ਬੋਲੀ ਵਿਚ ਨਨਾਉਤੇ ਨੂੰ ਫੂਟਾ ਸ਼ਹਿਰ ਕਿਹਾ ਜਾਣ ਲੱਗ ਪਿਆ ਸੀ।

ਇਥੋਂ ਬੰਦਾ ਸਿੰਘ ਵਾਪਸ ਸਹਾਰਨਪੁਰ ਨੂੰ ਚਲਾ ਗਿਆ। ਪਰ ਨਨਾਉਤੇ ਤੋਂ ਹੀ ਇਕ ਤਕੜਾ ਜੱਥਾ ਜਲਾਲਾਬਾਦ ਨੂੰ ਸੋਧਣ ਲਈ ਰਵਾਨਾ ਕਰ ਦਿੱਤਾ ਸੀ। ਇਸ ਜੱਥੇ ਨੇ ਜਲਾਲਾਬਾਦ ਦੇ ਨਵਾਬ ਜਲਾਲ ਖਾਂ ਪਾਸ ਸੁਨੇਹਾ ਭੇਜਿਆ ਕਿ ਉਹ ਵੀ ਸਹਾਰਨਪੁਰ ਦੇ ਨਵਾਬ ਵਾਂਗ ਖ਼ਾਲਸੇ ਨੂੰ ਨਜ਼ਰਾਨਾ ਲੈ ਕੇ ਮਿਲੇ। ਇਧਰ ਜਲਾਲ ਖਾਂ ਨੇ ਪਹਿਲਾਂ ਤੋਂ ਹੀ ਦੱਖਣ ਵਿਚ ਬਾਦਸ਼ਾਹ ਬਹਾਦੁਰ ਸ਼ਾਹ ਨੂੰ ਸੁਨੇਹੇ ਭਿਜਵਾਉਣੇ ਸ਼ੁਰੂ ਕਰ ਦਿੱਤੇ ਸਨ ਕਿ ਬੰਦਾ ਸਿੰਘ ਇਧਰ ਆ ਕੇ ਮਾਰ-ਧਾੜ ਕਰ ਰਿਹਾ ਹੈ। ਇਸ ਦਾ ਸਿੱਟਾ ਇਹ ਹੋਇਆ ਸੀ ਕਿ ਬਾਦਸ਼ਾਹ ਨੇ ਜਲਾਲ ਖਾਂ ਨੂੰ ਫ਼ੁਰਮਾਨ ਜਾਰੀ ਕਰ ਦਿੱਤੇ ਸਨ ਕਿ ਉਹ ਤਕੜਾ ਹੋ ਕੇ ਰਹੇ, ਉਸ ਦੀ ਮਦਦ ਤੇ ਜ਼ਰੂਰ ਹੀ ਹੋਰ ਫੌਜ ਭੇਜ ਦਿੱਤੀ ਜਾਵੇਗੀ। ਬਾਦਸ਼ਾਹ ਨਾਲ ਇਸ ਤਰ੍ਹਾਂ

ਦੇ ਸਬੰਧ ਹੋ ਜਾਣ ਕਰਕੇ ਜਲਾਲ ਖਾਂ ਆਪਣੇ ਆਪ ਨੂੰ ਬੜਾ ਤਕੜਾ ਸਮਝਣ ਲਗ ਪਿਆ ਸੀ। ਸਿੰਘਾਂ ਨੇ ਜਲਾਲਾਬਾਦ ਨੂੰ ਜਾ ਘੇਰਿਆ। ਜਲਾਲ ਖਾਂ ਕਿਲ੍ਹੇ ਦੀ ਮੋਰਚਾਬੰਦੀ ਕਰਕੇ ਅੰਦਰ ਬੰਦ ਹੋ ਕੇ ਬੈਠ ਗਿਆ ਸੀ। ਉਹ ਵੱਧ ਤੋਂ ਵੱਧ ਸਮਾਂ ਬਿਤਾਉਣਾ ਚਾਹੁੰਦਾ ਸੀ ਤਾਂ ਕਿ ਬਾਦਸ਼ਾਹ ਪਾਸੋਂ ਕੋਈ ਨਾ ਕੋਈ ਮਦਦ ਪਹੁੰਚ ਸਕੇ। ਬਾਦਸ਼ਾਹ ਪਾਸੋਂ ਮਦਦ ਤਾਂ ਨਹੀਂ ਪਹੁੰਚੀ ਪਰ ਇਸ ਉਮੀਦ ਨਾਲ ਜਲਾਲ ਖਾਂ ਕਿਲ੍ਹੇ ਤੋਂ ਬਾਹਰ ਨਿਕਲ ਕੇ ਨਜ਼ਰਾਨਾ ਦੇਣ ਨਹੀਂ ਆਇਆ। ਸ਼ਹਿਰ ਤਾਂ ਸਾਰਾ ਸਿੰਘਾਂ ਨੇ ਉਜਾੜ ਸੁੱਟਿਆ ਸੀ। ਉਥੋਂ ਧਨ-ਮਾਲ ਵੀ ਬਹੁਤ ਪਰਾਪਤ ਹੋ ਗਿਆ ਸੀ ਪਰ ਕਿਲ੍ਹਾ ਫਤਹਿ ਨਹੀਂ ਹੋ ਸਕਿਆ। ਇਸ ਦੇ ਕਾਰਨ ਇਹ ਸਨ ਕਿ ਇਕ ਤਾਂ ਕਿਲ੍ਹਾ ਹੀ ਕਾਫ਼ੀ ਮਜ਼ਬੂਤ ਸੀ ਅਤੇ ਦੂਸਰਾ ਅਚਾਨਕ ਵਰਖਾ ਸ਼ੁਰੂ ਹੋ ਜਾਣ ਕਾਰਨ ਕਿਲ੍ਹੇ ਦੇ ਆਲੇ-ਦੁਆਲੇ ਬਹੁਤ ਜ਼ਿਆਦਾ ਪਾਣੀ ਖੜੋ ਗਿਆ ਸੀ। ਪਾਣੀ ਹੋਣ ਕਰਕੇ ਸਿੰਘ ਕਿਲ੍ਹੇ ਦੀਆਂ ਫਸੀਲਾਂ ਨੂੰ ਨਾ ਹੀ ਉਡਾ ਸਕੇ ਸਨ ਅਤੇ ਨਾ ਹੀ ਅੱਗ ਲਾ ਸਕੇ ਸਨ। ਵਰਖਾ ਰੁੱਤ ਹੋਣ ਕਾਰਨ ਬਾਹਰ ਘੇਰਾ ਪਾਈ ਖੜ੍ਹੇ ਸਿੰਘਾਂ ਵਿਚ ਕੁਝ ਅਕੇਵਾਂ ਵੀ ਆ ਗਿਆ ਸੀ। ਅਖੀਰ ਤੇ ਉਨ੍ਹਾਂ ਨੇ ਘੇਰਾ ਛੱਡ ਕੇ ਵਾਪਸ ਆਉਣਾ ਹੀ ਠੀਕ ਸਮਝਿਆ ਸੀ। ਸਿੰਘ ਤਾਂ ਘੇਰਾ ਚੁੱਕ ਕੇ ਵਾਪਸ ਆ ਗਏ ਸਨ ਪਰ ਇਸ ਨਾਲ ਜਲਾਲ ਖਾਂ ਦੀ ਇੱਜ਼ਤ ਬਾਦਸ਼ਾਹ ਦੀਆਂ ਨਿਗਾਹਾਂ ਵਿਚ ਕਾਫ਼ੀ ਵੱਧ ਗਈ ਸੀ। ਉਸ ਨੇ ਜਲਾਲ ਖਾਂ ਨੂੰ ਬਹਾਦੁਰੀ ਵਜੋਂ ਇਕ ਕੀਮਤੀ ਖਿੱਲਤ ਅਤੇ ਕੁਝ ਤੋਹਫ਼ੇ ਵੀ ਭੇਜੇ ਸਨ।

ਬਾਦਸ਼ਾਹ ਨੇ 25-26 ਜੁਲਾਈ, 1710 ਈ. ਨੂੰ ਫਿਰੋਜ਼ ਖਾਨ ਮੇਵਾਤੀ, ਮੁਆਰਿਫ਼ ਖਾਨ, ਸ਼ਿਕਾਰ ਖਾਨ ਅਤੇ ਨਿਜ਼ਾਮ ਖਾਨ ਨੂੰ ਹੁਕਮ ਭੇਜਿਆ ਕਿ ਉਹ ਸਿੰਘਾਂ ਦੇ ਵਿਰੁੱਧ ਜਾਣ। 14 ਅਗਸਤ ਨੂੰ ਬਾਰ੍ਹੇ ਦੇ ਸੱਯਦ ਵਜੀਹੂ-ਦੀਨ ਖਾਨ ਨੂੰ ਵੀ ਸਿੰਘਾਂ ਦੇ ਵਿਰੁੱਧ ਜਾਣ ਦੇ ਹੁਕਮ ਭੇਜੇ ਗਏ। 26 ਅਗਸਤ ਦੇ ਹੁਕਮ ਅਨੁਸਾਰ ਅਬੂ ਮੁਹੰਮਦ ਖਾਂ ਨੂੰ ਕਮਾਓਂ ਦੇ ਰਾਜੇ ਬਿਰਜ ਲਾਲ ਦੇ ਨਾਲ ਤੋਰਿਆ ਗਿਆ। 28 ਅਗਸਤ ਦੇ ਹੁਕਮ ਅਨੁਸਾਰ ਅਬੂ ਮੁਹੰਮਦ ਖਾਂ ਨੂੰ ਕਮਾਓਂ ਦੇ ਰਾਜੇ ਬਿਰਜ ਲਾਲ ਦੇ ਨਾਲ ਤੋਰਿਆ ਗਿਆ। ਇਸ ਤਰ੍ਹਾਂ 28 ਅਗਸਤ ਨੂੰ ਸਿਰੀ ਨਗਰ, ਗੜ੍ਹਵਾਲ ਅਤੇ ਨਾਹਨ (ਸਿਰਮੌਰ) ਦੇ ਰਾਜਿਆਂ ਨੂੰ ਵੀ ਹੁਕਮ ਭੇਜੇ ਗਏ ਸਨ ਕਿ ਉਹ ਸਿੰਘਾਂ ਨੂੰ ਮਾਰ ਮੁਕਾਉਣ ਲਈ ਬਾਦਸ਼ਾਹੀ ਫੌਜਾਂ ਦੀ ਸਹਾਇਤਾ ਕਰਨ। ਇਸ ਤਰ੍ਹਾਂ ਜਲਾਲ ਖਾਨ ਸੈਨਾ ਪੱਖੋਂ ਮਜ਼ਬੂਤ ਤਾਂ ਹੋ ਗਿਆ ਸੀ ਅਤੇ ਸਿੰਘਾਂ ਦੇ ਵਿਰੁੱਧ ਆਪਣੇ ਆਪ ਨੂੰ ਕਾਇਮ ਰੱਖੀਂ ਵੀ ਖੜ੍ਹਾ ਸੀ ਪਰ ਉਸ ਨੇ ਸਿੰਘਾਂ ਦੇ ਖਿਲਾਫ਼ ਪਹਿਲ-ਕਦਮੀ ਕੋਈ ਨਹੀਂ ਕੀਤੀ ਸੀ।

*ਅਖ਼ਬਾਰ-ਏ-ਦਰਬਾਰ-ਏ-ਮੁਅੱਲਾ* ਦੀਆਂ ਖ਼ਬਰਾਂ ਵਿੱਚ ਜੂਨ, ਜੁਲਾਈ ਅਤੇ ਅਗਸਤ, 1710 ਦੇ ਮਹੀਨੇ ਬੰਦਾ ਸਿੰਘ ਬਹਾਦੁਰ ਵਲੋਂ ਜਮੁਨਾ ਪਾਰ ਦੇ ਇਲਾਕਿਆਂ ਵਿਚ ਕੀਤੀਆਂ ਗਈਆਂ ਚੜ੍ਹਾਈਆਂ ਦਾ ਹੀ ਜ਼ਿਕਰ ਹੈ। ਇੰਜ ਜਾਪਦਾ ਹੈ ਜਿਵੇਂ ਕਿ ਦੱਖਣ ਅਤੇ ਰਾਜਪੂਤਾਨੇ ਵਿਚ ਵਿਚਰਦੇ ਬਾਦਸ਼ਾਹ ਦਾ ਸਾਰਾ ਧਿਆਨ ਇੱਧਰ ਹੀ ਲੱਗਿਆ ਹੋਇਆ ਸੀ। ਇਨ੍ਹਾਂ ਖ਼ਬਰਾਂ ਦਾ ਵੇਰਵਾ ਇਸ ਤਰ੍ਹਾ ਹੈ:

22 ਜੂਨ, 1710 ਦਿਨ ਵੀਰਵਾਰ ਨੂੰ ਬਾਦਸ਼ਾਹ ਨੂੰ ਦੱਸਿਆ ਗਿਆ ਸੀ ਕਿ 'ਬੰਦਾ ਸਿੰਘ ਘੋੜੇ ਤੇ ਸਵਾਰ ਹੋ, ਜਰੀ ਵਾਲਾ ਲਿਬਾਸ ਪਹਿਨ, ਇਕ ਹੱਥ ਵਿਚ ਬੰਦੂਕ ਅਤੇ ਦੂਜੇ ਹੱਥ (ਮੋਢੇ) ਵਿਚ ਨੇਜ਼ਾ ਫੜੀਂ ਸਵੇਰੇ ਸਵੱਖਤੇ ਹੀ ਚੱਲ ਪਿਆ ਸੀ। ਉਸ ਨੇ ਗੁਲਾਬ-ਨਗਰ ਵਿਚ ਆਪਣਾ ਡੇਰਾ ਲਾਇਆ ਹੋਇਆ ਸੀ। ਗੁਲਾਬ ਨਗਰ ਨੂੰ ਪਹਿਲਾਂ ਬੂੜੀਆ ਦੇ ਤੌਰ ਤੇ ਜਾਣਿਆ ਜਾਂਦਾ ਸੀ। ਇਹ ਦਾਬੜ (ਲੋਹਗੜ੍ਹ) ਤੋਂ ਚਾਰ ਕੋਹ (ਤਕਰੀਬਨ 16 ਕਿਲੋਮੀਟਰ) ਦੀ ਵਿੱਥ ਤੇ ਵੱਸਿਆ ਹੋਇਆ ਸੀ। ਉਸ ਨਾਲ ਇਕ ਹਾਥੀ, ਢਾਈ ਹਜ਼ਾਰ ਘੋੜਸਵਾਰ ਅਤੇ ਦਸ ਹਜ਼ਾਰ ਪੈਦਲ ਸਿਪਾਹੀ ਸਨ। ......ਬੰਦਾ

ਸਿੰਘ ਆਪਣੇ ਸਾਥੀਆਂ ਨੂੰ ਦੱਸ ਰਿਹਾ ਸੀ ਕਿ ਜਲਾਲ ਖਾਂ ਨੂੰ ਥੋੜੇ ਹੀ ਸਮੇਂ ਵਿਚ ਫੜ ਲਿਆ ਜਾਵੇਗਾ।'

23 ਜੂਨ, 1710 ਦਿਨ ਸ਼ੁਕਰਵਾਰ ਨੂੰ ਬਾਦਸ਼ਾਹ ਨੂੰ ਦੱਸਿਆ ਗਿਆ ਸੀ ਕਿ 'ਬੰਦਾ ਸਿੰਘ ਗੁਲਾਬ ਨਗਰ ਤੋਂ ਰਵਾਨਾ ਹੋ ਗਿਆ ਹੈ ਅਤੇ ਸਹਾਰਨਪੁਰ ਪਰਗਣੇ ਦੇ ਇਕ ਬਨੀੜ ਨਾਂ ਦੇ ਪਿੰਡ ਵਿਚ ਦਾਖ਼ਲ ਹੋ ਗਿਆ ਹੈ। ਸੁਲਤਾਨਪੁਰ ਦੇ ਥਾਣੇ ਦਾ ਥਾਣੇਦਾਰ ਅਮਰ ਸਿੰਘ ਨਾਲ ਰਲ ਗਿਆ ਹੈ। ਬੰਦਾ ਸਿੰਘ ਨੇ ਅਮਰ ਸਿੰਘ ਵਲ ਦੋ ਵਾਰ ਆਪਣੇ ਬਰਛੇ ਦੀ ਨੋਕ ਉਲਾਰਦਿਆਂ ਉਸ ਤੋਂ ਪੁੱਛਿਆ ਕਿ ਉਹ ਅਫ਼ਗਾਨਾਂ ਦੇ ਖਿਲਾਫ਼ ਲੜਨ ਸਮੇਂ ਦੌੜ ਕਿਉਂ ਆਇਆ ਸੀ। ਅਮਰ ਸਿੰਘ ਨੇ ਸਪਸ਼ਟੀਕਰਨ ਦਿੰਦਿਆਂ ਦੱਸਿਆ ਕਿ ਕਸੂਰ ਸਿੱਖਾਂ ਦਾ ਸੀ ਅਤੇ ਲਾਲ ਕੁੰਵਰ ਗੁੱਜਰ ਨੇ ਧੋਖਾ ਦਿਤਾ ਸੀ। ਇਸ ਕਾਰਨ ਉਨ੍ਹਾਂ ਦੀਆਂ ਫੌਜਾਂ ਹਾਰੀਆਂ ਸਨ। ਉਸ ਨੇ ਦੱਸਿਆ ਕਿ ਉਹ ਆਪਣੇ ਧਾਰਮਿਕ ਅਕੀਦੇ ਅਨੁਸਾਰ ਲੜਿਆ ਸੀ। ਗੁੱਜਰ ਅਤੇ ਹਿੰਦੂ ਆਪਣੇ ਆਪ ਬੰਦਾ ਸਿੰਘ ਵੱਲ ਆ ਰਹੇ ਹਨ ਅਤੇ ਉਸ ਨਾਲ ਮਿਲ ਰਹੇ ਹਨ।'

'ਬੰਦਾ ਸਿੰਘ ਨੇ ਗੁਲਾਬ ਨਗਰ (ਬੂੜੀਆ) ਦੇ ਜਿੰਮੀਦਾਰ ਨੂੰ ਦੱਸਿਆ ਹੈ ਕਿ ਉਸ ਨੂੰ ਸਾਰੇ ਪਰਗਣੇ ਦਾ ਜਿੰਮੀਦਾਰ ਨਿਯੁਕਤ ਕੀਤਾ ਗਿਆ ਹੈ। ਉਸ ਦੇ ਦੋਸ਼ਾਂ ਨੂੰ ਮੁਆਫ਼ ਕਰ ਦਿਤਾ ਗਿਆ ਹੈ। ਉਸ ਨੂੰ ਆਦੇਸ਼ ਦਿਤਾ ਗਿਆ ਕਿ ਉਹ ਚੌਂਦਲੇ ਦੇ ਜਿੰਮੀਦਾਰ ਸਰਦਾਰ ਖਾਨ ਨੂੰ ਫੜ ਕੇ ਲਿਆਉਣ ਲਈ ਆਪਣੀ ਸੈਨਿਕ ਟੁਕੜੀ ਲੈ ਕੇ ਜਾਵੇ। ਫਿਰ ਉਹ ਉਸ (ਬੰਦਾ ਸਿੰਘ) ਨਾਲ ਜਲਾਲ ਖਾਨ ਅਫ਼ਗਾਨ ਨੂੰ ਸਜਾ ਦੇਣ ਲਈ ਜਾਵੇ।

'ਗੁਰਬਖ਼ਸ਼, ਜਿਹੜਾ ਕਿ ਗੁਲਾਬ ਨਗਰ (ਬੂੜੀਆ) ਦਾ ਫੌਜਦਾਰ ਅਤੇ ਆਮੀਨ ਹੈ, ਨੇ ਕਾਜ਼ੀ ਸ਼ਾਹ ਮੁਹੰਮਦ ਦੀ ਜਾਇਦਾਦ ਜ਼ਬਤ ਕਰ ਲਈ ਹੈ। ਕਾਜ਼ੀ ਨੂੰ ਜੰਜ਼ੀਰ ਨਾਲ ਬੰਨ੍ਹ ਕੇ ਕਿਲ੍ਹਾ ਲੋਹਗੜ੍ਹ ਨੂੰ ਭੇਜ ਦਿਤਾ ਹੈ। ਮੀਆਂ ਸਿੰਘ ਜੱਟ ਨੇ ਕਾਜ਼ੀ ਦੇ ਦੋਹਤੇ ਨੂੰ ਸੌ ਕੋਰੜੇ ਮਾਰਨ ਦੀ ਸਜਾ ਦਿੱਤੀ ਹੈ। ਬੰਦਾ ਸਿੰਘ ਨੇ ਦੱਸਿਆ ਹੈ ਕਿ ਇਨ੍ਹਾਂ ਲੋਕਾਂ ਨੇ ਕਾਜ਼ੀ ਦੀ ਜਾਇਦਾਦ 'ਚੋਂ ਤਕੜਾ ਹਿੱਸਾ ਚੁਰਾ ਲਿਆ ਹੈ। ਜਦੋਂ ਤਕ ਉਹ (ਬੰਦਾ ਸਿੰਘ) ਇਨ੍ਹਾਂ ਦੀਆਂ ਗੱਲਾਂ ਤੋਂ ਸੰਤੁਸ਼ਟ ਨਹੀਂ ਹੋ ਜਾਂਦਾ ਉਦੋਂ ਤਕ ਇਨ੍ਹਾਂ ਦੀਆਂ ਜਾਨਾ ਨਹੀਂ ਲਈਆਂ ਜਾਣਗੀਆਂ। ਬੰਦਾ ਸਿੰਘ ਨੂੰ ਭਾਵੇਂ ਪਤਾ ਲਗ ਗਿਆ ਹੈ ਕਿ ਜਲਾਲ ਖਾਨ ਪਾਸ ਕਾਫ਼ੀ ਫੌਜਾਂ ਹਨ ਫਿਰ ਵੀ ਉਹ ਆਪਣੇ ਸਾਥੀਆਂ ਨੂੰ ਦੱਸ ਰਿਹਾ ਹੈ ਕਿ ਉਸ ਨੂੰ ਕੁਝ ਹੀ ਘੰਟਿਆਂ ਵਿਚ ਫੜ ਲਿਆ ਜਾਵੇਗਾ। ਕਿਸ਼ੋਰ ਸਿੰਘ ਨੂੰ ਪਰਗਨਾ ਗੁਲਾਬ ਨਗਰ ਦਾ ਪਰਬੰਧਕ ਨਿਯੁਕਤ ਕੀਤਾ ਗਿਆ ਹੈ। ਬੰਦਾ ਸਿੰਘ ਨੇ ਬੂੜੀਆ ਦਾ ਨਾਂ ਬਦਲ ਕੇ ਗੁਲਾਬ ਨਗਰ ਰੱਖ ਦਿੱਤਾ ਹੈ।'[1]

ਉਪਰੋਕਤ ਖ਼ਬਰਾਂ ਵਿਚੋਂ ਦੋ ਤਿੰਨ ਗੱਲਾਂ ਸਾਹਮਣੇ ਆਉਂਦੀਆਂ ਹਨ। ਇਕ ਤਾਂ ਇਹ ਹੈ ਕਿ ਬੰਦਾ ਸਿੰਘ ਨੇ ਜਮੁਨਾ ਪਾਰ ਦੇ ਇਲਾਕਿਆਂ ਨੂੰ ਸੋਧਣ ਲਈ ਬੂੜੀਆ ਨਗਰ ਨੂੰ ਆਪਣਾ ਮੁੱਖ ਆਧਾਰ ਬਣਾਇਆ ਸੀ। ਬੂੜੀਆ ਜਮੁਨਾ ਦਰਿਆ ਦੇ ਉਰਲੇ ਪਾਸੇ ਸੀ। ਸਾਰਾ ਜੰਗੀ ਸਮਾਨ ਅਤੇ ਫੌਜ ਇਥੇ ਸੀ। ਇਥੋਂ ਹੀ ਸਾਰੀਆਂ ਮੁਹਿੰਮਾਂ ਭੇਜੀਆਂ ਜਾਂਦੀਆਂ ਸਨ। ਦੂਜਾ ਇਹ ਕਿ ਕਿਉਂਕਿ ਬੂੜੀਆ ਦੀ ਥਾਂ ਬੰਦਾ ਸਿੰਘ ਨੂੰ ਬੜੀ ਹੀ ਪਸੰਦ ਆਈ ਸੀ ਇਸ ਲਈ ਉਸ ਨੇ ਇਸ ਦਾ ਵਿਸ਼ੇਸ਼ ਪਰਬੰਧ ਕੀਤਾ ਸੀ। ਇਸ ਦਾ ਨਾਂ ਵੀ ਬਦਲ ਦਿੱਤਾ ਗਿਆ ਸੀ। ਖ਼ਬਰਾਂ ਵਿਚ ਅਮਰ ਸਿੰਘ, ਕਿਸ਼ੋਰ ਸਿੰਘ ਅਤੇ ਜਾਨ ਮੁਹੰਮਦ ਦਾ ਜ਼ਿਕਰ ਆਇਆ ਹੈ ਕਿ ਇਨ੍ਹਾਂ ਨੂੰ ਬੂੜੀਆ ਦੇ ਜਿੰਮੀਦਾਰ, ਫੌਜਦਾਰ, ਆਮੀਨ ਅਤੇ ਪਰਬੰਧਕ ਨਿਯੁਕਤ ਕੀਤਾ ਗਿਆ ਹੈ। ਅਸਲ ਵਿਚ ਖ਼ਬਰਾਂ ਭੇਜਣ ਵਾਲੇ ਨੂੰ ਇਹ ਨਹੀਂ ਪਤਾ ਕਿ ਇਨ੍ਹਾਂ ਦੀ ਨਿਯੁਕਤੀ ਵੱਖ ਵੱਖ ਅਧਿਕਾਰਾਂ ਵਾਲੀ ਸੀ। ਉਹ ਸਭ ਨੂੰ ਇਕੋ ਅਹੁਦੇ ਨਾਲ ਸੰਬੋਧਤ ਕਰ ਰਿਹਾ

ਹੈ। ਤੀਜਾ ਜਲਾਲ ਖਾਨ ਦੇ ਵਿਰੁੱਧ ਬੰਦਾ ਪੂਰੀ ਤਿਆਰੀ ਕਰ ਰਿਹਾ ਸੀ। ਇਹ ਜਲਾਲਾਬਾਦ ਦਾ ਫੌਜਦਾਰ ਸੀ ਅਤੇ ਬਾਦਸ਼ਾਹ ਦੇ ਵਿਸ਼ੇਸ਼ ਅਧਿਕਾਰੀਆਂ ਵਿਚੋਂ ਸੀ। ਇਸ ਸਾਰੇ ਇਲਾਕੇ ਵਿਚ ਉਹ ਹੀ ਮੁੱਖ ਤਾਕਤਵਰ ਸੀ।

ਸ਼ਾਹ ਨੂੰ ਦੱਸਿਆ ਗਿਆ ਹੈ ਕਿ 'ਮੁਸ਼ੱਰਫ ਖਾਨ ਦਾ ਪੱਤਰ ਉਸ ਦੇ ਆਪਣੇ ਘਰੋਂ ਮੁੱਖ ਵਾਕਿਆ ਨਵੀਸ ਰਾਹੀਂ ਮਿਲਿਆ ਹੈ। ਉਸ ਖਾਨ ਨੇ ਇਹ ਪੱਤਰ ਮੁੱਖ ਵਾਕਿਆ ਨਵੀਸ ਹਿਦਾਇਤ ਕੇਸ ਖਾਨ ਰਾਹੀਂ ਬਾਦਸ਼ਾਹ ਨੂੰ ਪੇਸ਼ ਕੀਤਾ। ਪੱਤਰ ਵਿਚ ਇਹ ਦੱਸਿਆ ਗਿਆ ਹੈ ਕਿ ਬਾਗੀ ਬੰਦਾ ਸਿੰਘ ਨੇ ਰਾਮਪੁਰ, ਨਨੌਤਾ, ਝੂੰਝਾਣਾ, ਬਾਕੌਰ, ਬਰਸਦੇ, ਸਢੌਰਾ, ਕਰਾਨਾ, ਬੁਧਾਣਾ, ਕੰਧਾਲਾ ਅਤੇ ਬੂੜੀਆ ਵਿਚ ਆਪਣੇ ਥਾਣੇ ਕਾਇਮ ਕਰ ਲਏ ਹਨ। ਸਹਾਰਨਪੁਰ ਦੇ ਡਾਕੂ ਵੀ ਅਤੇ ਮਾਲ-ਅਧਿਕਾਰੀ (ਕਾਨੂੰਗੋ) ਵੀ ਬੰਦਾ ਸਿੰਘ ਨਾਲ ਸਹਿਯੋਗ ਕਰ ਰਹੇ ਹਨ।

19 ਜੂਨ, 1710 ਨੂੰ ਬੰਦਾ ਸਿੰਘ ਦੀ ਫੌਜ ਪੂਰੀ ਸ਼ਾਹੀ ਸ਼ਾਨ-ਸ਼ੌਕਤ ਨਾਲ ਬਾਹਰ ਆਈ ਅਤੇ ਕੇਹਰਾ ਪਿੰਡ ਉਤੇ ਟੁੱਟ ਕੇ ਪੈ ਗਈ। ਜਿਥੇ ਕਿ ਦਹਿਰਾਨਾ ਪਿੰਡ ਦੇ ਅਫ਼ਗਾਨ ਮੁਕਾਦ ਪਿੰਡ ਤਕ, ਸਿੱਖਾਂ ਉਪਰ ਹਮਲਾ ਕਰਨ ਲਈ ਇਕੱਠੇ ਹੋਏ ਸਨ। ਜਲਾਲ ਖਾਨ, ਗੁਲਾਮ ਮੁਹੰਮਦ ਬਾਨੀੜਾ, ਪੀਰ ਮੁਹੰਮਦ ਖਾਨ ਅਤੇ ਦੋ ਸੌ ਸਵਾਰਾਂ ਸਮੇਤ ਜਲਾਲਾਬਾਦ ਨੂੰ ਆਇਆ ਅਤੇ ਬੁੱਧਵਾਰ ਵਾਲੇ ਦਿਨ ਉਨ੍ਹਾਂ ਨੇ ਬੜਾ ਹੀ ਮਾੜਾ ਦਿਨ ਦੇਖਿਆ। [2]

ਲੋਕਾਂ ਨੇ ਦੱਸਿਆ ਹੈ ਕਿ ਬੰਦੇ ਦੇ ਨਾਲ ਸਹਾਰਨਪੁਰ ਦੇ ਆਲੇ-ਦੁਆਲੇ 30 ਹਜ਼ਾਰ ਸਵਾਰ ਅਤੇ ਪਿਆਦੇ ਸਿਪਾਹੀ ਹਨ। ਉਨ੍ਹਾਂ ਨੇ ਜਲਾਲ ਖਾਨ ਨੂੰ ਕਿਲ੍ਹੇ ਵਿਚ ਘੇਰ ਰੱਖਿਆ ਹੈ। [3] 23 ਜੁਲਾਈ, 1710 ਦਿਨ ਐਤਵਾਰ ਦੀ ਇਕ ਖ਼ਬਰ ਵਿਚ ਦੱਸਿਆ ਗਿਆ ਹੈ ਕਿ 'ਬੰਦਾ ਸਿੰਘ ਨੇ ਜਲਾਲ ਖਾਨ ਨੂੰ ਕਿਲ੍ਹੇ ਵਿਚੋਂ ਖੁਦੇੜਨ ਲਈ ਆਪਣੀਆਂ ਫੌਜਾਂ ਭੇਜੀਆਂ ਹਨ। ਦੋਵਾਂ ਵਿਚਕਾਰ ਝੜੱਪਾਂ ਹੋਈਆਂ ਹਨ। ਜਲਾਲ ਖਾਨ ਦਾ ਪੁੱਤਰ ਅਤੇ ਕੁਝ ਰਿਸ਼ਤੇਦਾਰ ਸਿੱਖਾਂ ਨਾਲ ਲੜਦੇ ਹੋਏ ਮਾਰੇ ਗਏ ਹਨ। ਜਲਾਲ ਖਾਨ ਕੁਝ ਸਿਪਾਹੀਆਂ ਨਾਲ ਕਿਲ੍ਹੇ ਵਿਚ ਬੈਠਾ ਹੈ। ਕੁਝ ਵਿਅਕਤੀਆਂ ਨੇ ਦੱਸਿਆ ਕਿ ਸ਼ਾਇਦ ਜਲਾਲ ਖਾਨ ਮਾਰਿਆ ਗਿਆ ਹੈ ਪਰ ਕੁਝ ਇਕ ਨੇ ਦੱਸਿਆ ਹੈ ਕਿ ਉਹ ਭੱਜ ਗਿਆ ਹੈ। ਅਸਲ ਗੱਲ ਪੂਰੀ ਛਾਣਬੀਣ ਤੋਂ ਬਾਅਦ ਦਿੱਤੀ ਜਾਵੇਗੀ। [4]

ਇਸ ਤਰ੍ਹਾਂ ਬੰਦਾ ਸਿੰਘ ਨੇ ਪੂਰੇ ਤਿੰਨ-ਚਾਰ ਮਹੀਨੇ ਜਮੁਨਾ ਪਾਰ ਦੇ ਇਲਾਕੇ ਦੇ ਮੁਗ਼ਲ ਅਧਿਕਾਰੀਆਂ ਵਿਸ਼ੇਸ਼ ਕਰਕੇ ਸਹਾਰਨਪੁਰ ਅਤੇ ਜਲਾਲਾਬਾਦ ਦੇ ਫੌਜਦਾਰਾਂ ਨੂੰ ਪੂਰੀ ਬਿਪਤਾ ਪਾ ਕੇ ਰੱਖੀ ਸੀ। ਬੰਦਾ ਸਿੰਘ ਨੇ ਬੂੜੀਆ ਦੀ ਤਰ੍ਹਾਂ ਸਹਾਰਨਪੁਰ ਦਾ ਨਾਂ ਵੀ ਬਦਲ ਕੇ ਭਾਗ ਨਗਰ ਰੱਖ ਦਿਤਾ ਸੀ।

### ਹਵਾਲੇ ਅਤੇ ਟਿੱਪਣੀਆਂ

1. See *The Panjab Past And Present,* Punjabi University, Patiala, October, 1984, pp. 27-28.
2. *ਉਕਤ,* ਪੰਨਾ 28.
3. *ਉਕਤ,* ਪੰਨਾ 30.
4. *ਉਕਤ,* ਪੰਨਾ 33.

# ਮੁਗ਼ਲ ਹਕੂਮਤ ਦਾ ਖ਼ਾਲਸੇ ਦੇ ਖ਼ਿਲਾਫ਼ ਜਹਾਦੀ ਨਾਅਰਾ

ਸਰਹਿੰਦ ਦਾ ਸਮੁੱਚਾ ਪਰਾਂਤ ਜਿੱਤਣ ਨਾਲ ਬੰਦਾ ਸਿੰਘ ਬਹਾਦੁਰ ਦੀ ਸਾਰੇ ਪੰਜਾਬ ਵਿਚ ਧੁੰਮ ਪੈ ਗਈ ਸੀ। ਸਿੰਘ ਜਿਥੇ ਵੀ ਬੈਠੇ ਸਨ ਉਥੇ ਹੀ ਗੰਡਾਸੇ ਅਤੇ ਬਰਛੇ ਫੜ ਕੇ ਉਠ ਖੜ੍ਹੇ ਹੋ ਗਏ ਸਨ। ਹਰ ਕੋਈ ਬੰਦਾ ਸਿੰਘ ਨਾਲ ਮਿਲਣ ਲਈ ਉਤਾਵਲਾ ਸੀ। ਮਾਲਵਾ, ਬੰਦਾ ਸਿੰਘ ਦੇ ਅਧਿਕਾਰ ਹੇਠ ਸੀ। ਇਥੋਂ ਦੇ ਸਿੰਘ ਖਾਲਸਈ ਦਲਾਂ ਨਾਲ ਮਿਲ ਗਏ ਸਨ। ਬੰਦਾ ਸਿੰਘ ਦਾ ਨਾਅਰਾ ਸੀ : "ਗਰੀਬ ਦੀ ਰੱਖਿਆ ਕਰੋ। ਕੋਈ ਵੀ ਗੱਭਰੂ ਫੌਜ ਤੋਂ ਬਾਹਰ ਨਾ ਰਹੇ। ਪਾਪਾਂ ਦੀ ਕਮਾਈ ਕਰਨੀ ਛੱਡ ਕੇ ਧਰਮ ਦੀ ਕਮਾਈ ਕਰੋ।"

ਸਿੰਘਾਂ ਨੂੰ ਬੰਦਾ ਇਹ ਕਹੇ।
ਗਰੀਬ ਦੀ ਰੱਖਿਆ ਕਰੋ ਗਭਰੂ ਨਾ ਕੋਈ ਰਹੇ।
ਪਾਪ ਤਜੋ ਧਰਮ ਚਾਲ ਰਾਜੁ ਕਰੋ। [1]

ਪਿੰਡ ਪਿੰਡ ਵਿਚ, ਗਲੀ ਗਲੀ ਵਿਚ, ਘਰ ਘਰ ਵਿਚ ਇਹ ਨਾਅਰੇ ਗੂੰਜਣ ਲੱਗ ਪਏ ਸਨ। ਹਿੰਦੂ ਘਰਾਂ ਦੇ ਮੁੰਡੇ ਅੰਮ੍ਰਿਤ ਛਕ ਕੇ ਬੰਦਾ ਸਿੰਘ ਵੱਲ ਜਾ ਰਹੇ ਸਨ। ਇਕਲੌਤੇ ਪੁੱਤਰਾਂ ਵਾਲੇ ਮਾਪਿਆਂ ਨੂੰ ਬੜੀ ਔਖੀ ਘੜੀ ਦਾ ਸਾਹਮਣਾ ਕਰਨਾ ਪੈ ਰਿਹਾ ਸੀ। ਉਹ ਆਪਣੇ ਪੁੱਤਰ ਦੀ ਸਲਾਮਤੀ ਵੀ ਚਾਹੁੰਦੇ ਸਨ ਪਰ ਉਸ ਨੂੰ ਸਿੰਘ ਮੁੰਡਿਆਂ ਨਾਲ ਰਲਣੋਂ ਵੀ ਨਹੀਂ ਸਨ ਰੋਕ ਸਕਦੇ। ਸਿੱਟਾ ਇਹ ਹੋਇਆ ਕਿ ਹਰ ਪਿੰਡ ਦੇ ਨੌਜੁਆਨ ਆਪ ਮੁਹਾਰੇ ਹੋਏ ਬੰਦਾ ਸਿੰਘ ਵੱਲ ਜਾ ਰਹੇ ਸਨ। ਜਿਸ ਨੂੰ ਹਥਿਆਰ ਅਤੇ ਘੋੜਾ ਘਰੋਂ ਮਿਲ ਗਿਆ ਉਸ ਨੇ ਘਰੋਂ ਲੈ ਲਿਆ ਪਰ ਜਿਸ ਦੀ ਮਾਇਕ ਹਾਲਤ ਠੀਕ ਨਹੀਂ ਸੀ ਉਸ ਨੇ ਕਿਸੇ ਸਰਕਾਰੀ ਅਧਿਕਾਰੀ ਤੋਂ ਖੋਹ ਕੇ ਆਪਣਾ ਕੰਮ ਸਾਰ ਲਿਆ ਸੀ। ਗੱਲ ਕੀ ਸਭ ਪਾਸੇ ਗਦਰ ਹੀ ਗਦਰ, ਫਤਹਿ ਦੇ ਜੈਕਾਰੇ ਅਤੇ ਬੰਦਾ ਸਿੰਘ ਨਾਲ ਰਲਣ ਦੀਆਂ ਗੱਲਾਂ ਸਨ। ਜਿਥੇ ਇਸ ਤਰ੍ਹਾਂ ਸਿੱਖ ਜਗਤ ਬਗਾਵਤ ਤੇ ਉਤਰ ਆਇਆ ਸੀ ਉਥੇ ਇਸ ਦਾ ਪਰੱਤੀਕਰਮ ਵੀ ਹੋਇਆ। ਜਦੋਂ ਚਾਰੇ ਪਾਸੇ ਸਰਕਾਰੀ ਅਧਿਕਾਰੀਆਂ ਦੇ ਕਤਲ ਹੋਣ ਲੱਗ ਪਏ ਤੇ ਸਰਕਾਰੀ ਜਾਇਦਾਦਾਂ ਦੀਆਂ ਲੁੱਟਾਂ ਹੋਣ ਲੱਗ ਪਈਆਂ ਤਾਂ ਕਈ ਡਰਪੋਕ ਮੁਗ਼ਲ ਅਧਿਕਾਰੀ ਤਾਂ ਆਪਣੀ ਸਲਾਮਤੀ ਪੱਕੀ ਕਰਕੇ ਹਵੇਲੀਆਂ ਜਾਂ ਗੜ੍ਹੀਆਂ ਵਿਚ ਬੰਦ ਹੋ ਕੇ ਬੈਠ ਗਏ ਸਨ। ਉਨ੍ਹਾਂ ਨੇ ਸਿੰਘਾਂ ਦੇ ਗਦਰ ਦਾ ਜਵਾਬ 'ਇਸਲਾਮ ਖਤਰੇ ਵਿਚ ਹੈ' ਦੇ ਨਾਅਰੇ ਨਾਲ ਦਿੱਤਾ। ਹੈਦਰੀ ਝੰਡਾ ਲਹਿਰਾਇਆ ਗਿਆ। ਮੁਸਲਮਾਨਾਂ ਨੂੰ ਹੋਕੇ ਦਿੱਤੇ ਗਏ ਕਿ ਕਾਫਰਾਂ ਨੂੰ ਮਾਰਨ ਲਈ ਇਕੱਠੇ ਹੋ ਜਾਓ। ਇਸ ਨਾਲ ਕਾਜ਼ੀਆਂ, ਮੌਲਾਣਿਆਂ ਅਤੇ ਹੋਰ ਪੀਰਜ਼ਾਦਿਆਂ ਦੀ ਅਗਵਾਈ ਹੇਠ ਮੁਸਲਮਾਨਾਂ ਦੇ ਇਕੱਠ ਹੋਣੇ ਸ਼ੁਰੂ ਹੋ ਗਏ। ਜਿਸ ਦਾ ਜਿਥੇ ਜ਼ੋਰ ਪੈਂਦਾ ਸੀ ਉਥੇ ਜਾ ਕੇ ਕਤਲੋ-ਗਾਰਤ ਸ਼ੁਰੂ ਕਰ ਦਿੰਦਾ ਸੀ।

ਲਾਹੌਰ ਦਾ ਸੂਬੇਦਾਰ ਅਸਲਮ ਖਾਂ ਸੀ। ਇਹ ਕੋਈ ਪੱਕੇ ਇਰਾਦੇ ਵਾਲਾ ਹਾਕਮ ਨਹੀਂ ਸੀ। ਇਹ ਕਿਲ੍ਹੇ ਵਿਚ ਬੰਦ ਹੋਇਆ ਬੈਠਾ ਸੀ। ਲਾਹੌਰ ਸਾਰਾ ਇਸ ਦੇ ਕੰਟਰੋਲ ਤੋਂ ਬਾਹਰ ਸੀ। ਲਾਹੌਰ ਦੀ ਜਨਤਾ ਕਾਜ਼ੀਆਂ, ਮੌਲਾਣਿਆਂ ਅਤੇ ਪੀਰਜ਼ਾਦਿਆਂ ਦੀ ਅਗਵਾਈ ਹੇਠ ਸੀ। ਮਾਝੇ ਦੇ ਸਿੰਘ ਇਕੱਠੇ ਹੋ ਕੇ ਸਰਕਾਰੀ ਖਜ਼ਾਨੇ ਲੁੱਟਦੇ ਸਨ ਅਤੇ ਘੋੜੇ ਅਤੇ ਹਥਿਆਰ ਖੋਹ ਕੇ ਲੈ ਜਾਂਦੇ ਸਨ। ਮਾਝੇ ਦੇ ਮੁੱਖ ਇਕੱਠ ਅੰਮ੍ਰਿਤਸਰ ਸਿਰੀ ਅਕਾਲ ਤਖ਼ਤ ਸਾਹਿਬ ਵਿਖੇ ਹੁੰਦੇ ਸੀ। ਅਸਲਮ ਖਾਂ ਨੂੰ ਕਾਜ਼ੀਆਂ ਤੇ ਮੌਲਾਣਿਆਂ ਨੇ ਮੇਹਣੇ ਮਾਰ ਮਾਰ ਕੇ ਇਸ ਗੱਲ ਲਈ ਤਿਆਰ ਕੀਤਾ ਕਿ ਉਹ ਆਪਣੀਆਂ ਫੌਜਾਂ ਸਿੰਘਾਂ ਨੂੰ ਮਾਰਨ ਲਈ ਭੇਜੇ। ਮਜ਼ਬੂਰ ਹੋਏ ਅਸਲਮ ਖਾਂ ਨੇ ਆਪਣੀ ਫੌਜ ਦੀ ਇਕ ਟੁਕੜੀ ਪੱਟੀ ਦੇ ਚੌਧਰੀ ਹਰ ਸਹਾਇ ਅਧੀਨ ਅੰਮ੍ਰਿਤਸਰ ਵਿਖੇ ਸਿੰਘਾਂ ਨੂੰ ਸਬਕ ਸਿਖਾਉਣ ਲਈ ਭੇਜੀ। ਇਸ ਨੇ ਅੰਮ੍ਰਿਤਸਰ ਵਿਖੇ ਸਿੰਘਾਂ ਨੂੰ ਘੇਰਾ ਆ ਪਾਇਆ। ਇਨ੍ਹਾਂ ਘੇਰਿਆਂ ਅਤੇ ਹਮਲਿਆਂ ਸਮੇਂ ਘੇਰਾ ਪਾਉਣ ਵਾਲਾ ਜਰਨੈਲ ਆਪਣੀ ਸਹੂਲਤ ਲਈ ਆਲੇ-ਦੁਆਲੇ ਦੇ ਪਿੰਡਾਂ ਦੀ ਲੁਟੇਰਾ ਬਹੀਰ ਨੂੰ ਵੀ ਨਾਲ ਲੈ ਲੈਂਦਾ ਹੁੰਦਾ ਸੀ। ਜਦੋਂ ਅੰਮ੍ਰਿਤਸਰ ਦਾ ਘੇਰਾ ਪਾਇਆ ਗਿਆ ਤਾਂ ਬੇਅੰਤ ਮੁਲਖ਼ਈਆ ਜ਼ਹਾਦ ਦੇ ਝੰਡੇ ਹੇਠ ਇਕੱਠਾ ਹੋ ਕੇ ਆ ਪਿਆ ਸੀ। ਕਈ ਦਿਨ ਘੇਰਾ ਪਿਆ ਰਿਹਾ। ਸਿੰਘ ਗਿਣਤੀ ਪੱਖੋਂ ਥੋੜ੍ਹੇ ਹੋਣ ਕਰਕੇ ਬਾਹਰ ਨਿੰਕਲ ਕੇ ਨਹੀਂ ਲੜ ਸਕਦੇ ਸਨ ਪਰ ਅੰਦਰ ਕਿਸੇ ਨੂੰ ਵੜਨ ਨਹੀਂ ਦਿੰਦੇ ਸਨ। ਬਾਹਰ ਇਕੱਠੀ ਹੋਈ ਲੁਟੇਰਾ ਬਹੀਰ, ਸਾਹਮਣੇ ਮੱਥੇ ਸਿੰਘਾਂ ਦਾ ਮੁਕਾਬਲਾ ਨਹੀਂ ਕਰ ਸਕਦੀ ਸੀ। ਇਕ ਰਾਤ ਐਸੀ ਕੁਦਰਤ ਦੀ ਹੋਣੀ ਹੋਈ ਕਿ ਮੁਗ਼ਲ ਫੌਜ ਉਪਰ ਅਸਮਾਨੀ ਬਿਜਲੀ ਆ ਗਿਰੀ। ਇਸ ਨਾਲ ਹਰ ਸਹਾਇ ਚੌਧਰੀ ਮਾਰਿਆ ਗਿਆ। ਉਸ ਦੀ ਫੌਜ ਵੀ ਕਾਫ਼ੀ ਮਾਰੀ ਗਈ। ਇਹ ਦੇਖ ਕੇ ਉਸ ਦਾ ਇਕ ਤਕੜਾ ਸਹਾਇਕ ਦੇਵਾ ਵੀ ਭੱਜ ਗਿਆ ਸੀ। ਸਿੰਘਾਂ ਨੂੰ ਜਦੋਂ ਇਸ ਗੱਲ ਦਾ ਪਤਾ ਲੱਗਿਆ ਤਾਂ ਉਹ ਇਕਦਮ ਅੰਦਰੋਂ ਨਿਕਲ ਕੇ ਇਕੱਠੇ ਹੋਏ ਮੁਲਖਈਏ ਉਪਰ ਧਾਵਾ ਕਰਕੇ ਪੈ ਗਏ ਸਨ। ਇਹ ਦੁਸ਼ਮਣ ਨੂੰ ਇਤਨੀ ਤਕੜੀ ਮਾਰ ਸੀ ਕਿ ਇਸ ਦੀਆਂ ਗੱਲਾਂ ਕਾਫ਼ੀ ਲੰਮੇ ਸਮੇਂ ਤੱਕ ਹੁੰਦੀਆਂ ਰਹੀਆਂ ਸਨ। ਸਿੰਘਾਂ ਨੇ ਇਸ ਜਿੱਤ ਨੂੰ ਇਨ੍ਹਾਂ ਮਜ਼ਾਕੀਆ ਸ਼ਬਦਾਂ ਵਿਚ ਸੰਭਾਲ ਕੇ ਰੱਖਿਆ ਸੀ:

ਹਰਸਾ ਮਾਰਿਆ ਦੇਵਾ ਨੱਠਾ ਅਸਲਮ ਗਿਆ ਲਾਹੌਰ।[2]

ਸਾਰੇ ਮਾਲਵੇ ਅਤੇ ਦੁਆਬੇ ਵਿਚ ਸਿੰਘਾਂ ਦੇ ਅਜਿਹੇ ਚਾਰ ਮੁੱਖ ਜੱਥੇ ਖੜ੍ਹੇ ਹੋ ਗਏ ਸਨ ਜਿਹੜੇ ਬੰਦਾ ਸਿੰਘ ਤੱਕ ਜਾਣਾ ਚਾਹੁੰਦੇ ਸਨ। ਇਹ ਚਾਰੇ ਜੱਥੇ ਭਾਵੇਂ ਆਪਸ ਵਿਚ ਇਕੱਠੇ ਨਹੀਂ ਹੋ ਸਕੇ ਸਨ ਪਰ ਇਨ੍ਹਾਂ ਦਾ ਇਕ ਦੂਜੇ ਨੂੰ ਪਤਾ ਸੀ। ਉਹ ਇਸੇ ਕੋਸ਼ਿਸ਼ ਵਿਚ ਸਨ ਕਿ ਕਿਵੇਂ ਨਾ ਕਿਵੇਂ ਉਹ ਇਕੱਠੇ ਹੋ ਜਾਣ। ਇਸ ਗੱਲ ਦਾ ਪਤਾ ਮੁਗ਼ਲ ਅਧਿਕਾਰੀਆਂ ਨੂੰ ਵੀ ਸੀ ਕਿ ਜੇਕਰ ਇਹ ਚਾਰੇ ਜੱਥੇ ਇਕੱਠੇ ਹੋ ਗਏ ਤਾਂ ਇਹ ਜ਼ਬਰਦਸਤ ਤਾਕਤ ਬਣ ਜਾਣਗੇ। ਇਸ ਲਈ ਉਹ ਇਨ੍ਹਾਂ ਦੇ ਪਿੱਛੇ ਲੱਗ ਗਏ ਸ਼ਨ। ਸਾਹਮਣੇ ਆਉਣ ਤੋਂ ਭਾਵੇਂ ਮੁਗ਼ਲ ਅਧਿਕਾਰੀ ਝਿਜਕਦੇ ਸਨ ਪਰ ਉਹ ਇਸ ਗੱਲ ਦੀ ਜ਼ਰੂਰ ਨਿਗਾਹ ਰੱਖਦੇ ਸਨ ਕਿ ਜਦੋਂ ਵੀ ਸਿੰਘਾਂ ਦਾ ਕੋਈ ਜੱਥਾ ਅੜਿੱਕੇ ਵਿਚ ਆਵੇ ਉਹ ਤੁਰੰਤ ਹੀ ਉਸ ਨੂੰ ਮਾਰ ਮੁਕਾ ਸਕਣ।

ਸਿੰਘਾਂ ਦਾ ਇਕ ਜੱਥਾ ਕਲਾਨੌਰ ਅਤੇ ਬਟਾਲਾ ਨਗਰਾਂ ਦੇ ਆਲੇ-ਦੁਆਲੇ ਫਿਰ ਰਿਹਾ ਸੀ। ਇਹ ਜੱਥਾ ਫਿਰਦਾ-ਫਿਰਾਉਂਦਾ ਰਾਵੀ ਦੇ ਕੰਢੇ ਤੇ ਬਣੀ ਭਗਵੰਤ ਰਾਏ ਚੌਧਰੀ ਦੀ ਹਵੇਲੀ ਵਿਚ ਜਾ ਫੜਿਆ।

ਹਵੇਲੀ ਖਾਲੀ ਪਈ ਸੀ। ਉਧਰ ਜ਼ੋਰ ਦਾ ਮੀਂਹ ਪੈ ਰਿਹਾ ਸੀ। ਹਵੇਲੀ ਵਿਚ ਵੜਿਆਂ ਦਾ ਪਤਾ ਕੁਝ ਕੁ ਮੁਗ਼ਲ ਅਧਿਕਾਰੀਆਂ ਨੂੰ ਲੱਗ ਗਿਆ। ਉਨ੍ਹਾਂ ਨੇ ਚੋਰੀ-ਛੁਪੇ ਫੌਜ ਇਕੱਠੀ ਕਰਕੇ ਉਸ ਹਵੇਲੀ ਨੂੰ ਜਾ ਘੇਰਿਆ। ਸਿੰਘਾਂ ਨੂੰ ਇਸ ਦਾ ਪਤਾ ਨਹੀਂ ਸੀ। ਲੜਾਈ ਹੋਈ। ਜਿਉਂ ਜਿਉਂ ਲੜਾਈ ਲੰਮੀ ਹੁੰਦੀ ਜਾ ਰਹੀ ਸੀ ਬਾਹਰਲਾ ਘੇਰਾ ਹੋਰ ਮਜ਼ਬੂਤ ਹੁੰਦਾ ਜਾ ਰਿਹਾ ਸੀ। ਸਿੰਘਾਂ ਨੇ ਹਵੇਲੀ ਤੋਂ ਬਾਹਰ ਨਿਕਲਣ ਲਈ ਇਕਾ-ਇਕ ਐਸਾ ਜ਼ੋਰਦਾਰ ਹਮਲਾ ਕੀਤਾ ਕਿ ਘੇਰਾ ਪਾਉਣ ਵਾਲੇ ਲੋਕਾਂ ਵਿਚ ਭਾਜੜਾਂ ਪੈ ਗਈਆਂ। ਇਸ ਗੱਲ ਦੀ ਤਾਂ ਮੁਗ਼ਲ ਅਧਿਕਾਰੀਆਂ ਨੇ ਖੁਸ਼ੀ ਮਨਾਈ ਕਿ ਸਿੰਘ ਉਨ੍ਹਾਂ ਨਾਲ ਡੱਟ ਕੇ ਲੜਨ ਦੀ ਬਜਾਏ ਦੌੜ ਗਏ ਸਨ ਪਰ ਇਹ ਨਮੋਸ਼ੀ ਵੀ ਬਹੁਤ ਸੀ ਕਿ ਘਿਰੇ ਹੋਣ ਦੇ ਬਾਵਜੂਦ ਵੀ ਸਿੰਘ ਪਕੜੇ ਕਿਉਂ ਨਹੀਂ ਜਾ ਸਕੇ। ਇਸ ਨਮੋਸ਼ੀ ਦਾ ਗੁੱਸਾ ਕੱਢਣ ਲਈ ਮੁਗ਼ਲ ਅਧਿਕਾਰੀ ਰਸਤੇ ਵਿਚਲੇ ਪਿੰਡਾਂ ਦੀ ਜਨਤਾ ਨੂੰ ਲੁੱਟਣ-ਕੁੱਟਣ ਲੱਗ ਪਏ ਸਨ। ਇਹ ਲੁੱਟਣ-ਕੁੱਟਣ ਦੀ ਕਾਰਵਾਈ ਇਤਨੀ ਵਹਿਸ਼ੀਆਨਾ ਸੀ ਕਿ ਇਥੋਂ ਤੱਕ ਕਿ ਅੱਖੀਂ ਦੇਖਣ ਵਾਲਾ ਇਕ ਮੁਸਲਿਮ ਲਿਖਾਰੀ ਮੁਹੰਮਦ ਕਾਸਿਮ ਵੀ ਇਹ ਲਿਖਣ ਲਈ ਮਜ਼ਬੂਰ ਹੋ ਗਿਆ ਸੀ ਕਿ 'ਚੂੰਕਿ ਜਹਾਦੀਆਂ ਦੀ ਜਮਾਤ ਵਿਚੋਂ ਕੁਝ ਕੁ ਹੋਛੇ ਅਤੇ ਮੂਰਖ ਲੋਕਾਂ ਨੇ, ਜਿਨ੍ਹਾਂ ਦੀ ਜਨਮ-ਜਨਮਾਂਤਰਾਂ ਦੀ ਨੀਚਤਾ ਵਿੱਦਿਆ ਦੀ ਵਡੱਪਣ ਨਾਲ ਦੂਰ ਨਹੀਂ ਸੀ ਹੋਈ ਅਤੇ ਜੋ ਝੂਠੇ ਮਜ਼ਹਬੀ ਅਭਿਮਾਨ ਨਾਲ ਪਾਗਲ ਹੋਏ ਹੋਏ ਸਨ, ਸ਼ਹਿਰ ਦੇ ਹਿੰਦੂਆਂ ਨਾਲ ਬੜੀਆਂ ਕਮੀਨੀਆਂ ਅਤੇ ਕੋਝੀਆਂ ਹਰਕਤਾਂ ਕੀਤੀਆਂ ਅਤੇ ਸਰਕਾਰੀ ਹਾਕਮਾਂ ਦੀ ਹੇਠੀ ਕੀਤੀ ਪਰ ਰੱਬ ਦੀ ਸੱਚੀ ਅਦਾਲਤ ਵਿਚੋਂ ਹਰ ਚੰਗੇ ਕੰਮ ਲਈ ਨੇਕੀ ਅਤੇ ਹਰ ਮੰਦੀ ਕਰਤੂਤ ਦੀ ਸਜ਼ਾ ਮਿਲਦੀ ਹੈ। ਉਸ ਕੁਰਾਹੇ ਪਏ ਫਿਰਕੇ ਦੇ ਲੋਕ (ਸਿੱਖ) ਦੂਸਰੀ ਵਾਰ ਫਿਰ ਲਾਹੌਰੋਂ ਕੁਝ ਕੋਹਾਂ ਤੇ ਚਮਿਆਰੀ ਨਗਰ ਦੇ ਲਾਗੇ ਕੋਟਲਾ ਬੇਗਮ ਆ ਜਮ੍ਹਾਂ ਹੋਏ ਅਤੇ ਆਪਣੇ ਭੈੜੇ ਚਾਲੇ ਫੜ ਲਏ। ਇਹ ਪਤਾ ਲੱਗਣ ਪਰ ਮੁਸਲਮਾਨ ਮੌਲਾਣਿਆਂ ਨੇ ਇਕ ਵਾਰ ਫਿਰ ਜ਼ਹਾਦ ਦਾ ਢੋਲ ਬਜਾ ਦਿੱਤਾ ਅਤੇ ਕੀੜੀਆਂ ਤੇ ਟਿੱਡੀ ਦਲ ਦੀ ਤਰ੍ਹਾਂ ਇਕ ਬੜਾ ਭਾਰੀ ਲਸ਼ਕਰ ਇਕੱਠਾ ਹੋ ਕੇ ਸਿੰਘਾਂ ਵਿਰੁੱਧ ਕੋਟਲਾ ਬੇਗਮ ਨੂੰ ਚੜ੍ਹ ਤੁਰਿਆ। ਰਸਤੇ ਵਿਚ ਜਿਹੜੇ ਪਿੰਡ ਆਏ ਬਦਲੇ ਦੀ ਅੱਗ ਨਾਲ ਭੜਕੇ ਹੋਏ ਜਹਾਦੀਆਂ ਨੇ ਲੁੱਟ-ਪੁੱਟ ਕੇ ਬਰਬਾਦ ਕਰ ਦਿੱਤੇ ਅਤੇ ਗਰੀਬ ਲੋਕਾਂ ਉਤੇ ਅੰਨ੍ਹੇਵਾਹੀਂ ਜ਼ੁਲਮ ਕੀਤੇ। ਇਨ੍ਹਾਂ ਵਧੀਕੀਆਂ ਅਤੇ ਅਤਿਆਚਾਰਾਂ ਨੂੰ ਦੇਖ ਜਹਾਦੀ ਲਸ਼ਕਰ ਦੇ ਆਗੂ ਵੀ ਤਰਾਹ ਤਰਾਹ ਕਰ ਉਠੇ। ਭੀਲੋਵਾਲ ਪਿੰਡ ਦੇ ਲਾਗੇ ਦੋ ਤਿੰਨ ਆਦਮੀਆਂ ਨੂੰ ਤਲਵਾਰ ਨਾਲ ਦੋ ਟੁੱਕ ਕਰਕੇ ਮੌਤ ਦੀ ਸਜ਼ਾ ਦੇਣੀ ਪਈ। ਪਰ ਆਮ ਜਹਾਦੀਆਂ ਉਪਰ ਇਨ੍ਹਾਂ ਮੌਤਾਂ ਦਾ ਕੋਈ ਬਹੁਤਾ ਅਸਰ ਨਾ ਹੋਇਆ। ਉਹ ਉਤਨੀ ਦੇਰ ਤਕ ਲੁੱਟਮਾਰ ਤੋਂ ਬਾਜ਼ ਨਾ ਆਏ ਜਦ ਤਕ ਕਿ ਉਹ ਕੋਟਲਾ ਬੇਗਮ ਦੇ ਕਿਲ੍ਹੇ ਦੀਆਂ ਕੰਧਾਂ ਦੇ ਪਾਸ ਸਿੰਘਾਂ ਦੇ ਸਾਹਮਣੇ ਨਾ ਪਹੁੰਚ ਗਏ।[3]

ਜੇਕਰ ਇਕ ਮੁਸਲਮਾਨ ਲੇਖਕ ਵੀ ਮੁਗ਼ਲ ਹਾਕਮਾਂ ਦੇ ਅਜਿਹੇ ਅਤਿਆਚਾਰਾਂ ਬਾਰੇ ਇਸ ਤਰ੍ਹਾਂ ਲਿਖ ਰਿਹਾ ਹੈ ਤਾਂ ਇਸ ਗੱਲ ਦਾ ਅੰਦਾਜ਼ਾ ਲਗਾਉਣਾ ਗ਼ਲਤ ਨਹੀਂ ਹੋਵੇਗਾ ਕਿ ਇਹ ਅਤਿਆਚਰ ਇਸ ਤੋਂ ਕਈ ਗੁਣਾਂ ਵੱਧ ਹੋਣਗੇ। ਇਹ ਅਤਿਆਚਾਰ ਸਿਰਫ਼ ਉਸ ਸਮੇਂ ਹੋਣੋਂ ਹਟੇ ਸਨ ਜਦੋਂ ਸਿੰਘਾਂ ਦਾ ਇਕ ਜੱਥਾ ਇਨ੍ਹਾਂ ਉਤੇ ਆ ਝਪਟਿਆ ਸੀ। ਸਿੰਘ ਜੱਥੇ ਦੇ ਅਚਾਨਕ ਹਮਲੇ ਨਾਲ ਜਹਾਦੀ ਲੋਕਾਂ ਦੀਆਂ ਸੱਤੇ-ਸੁੱਧਾਂ ਭੁੱਲ ਗਈਆਂ ਸਨ। ਪੂਰੀ ਗਹਿ-ਗੱਚ ਲੜਾਈ ਹੋਈ। ਜਹਾਦੀ ਲੋਕ ਗਿਣਤੀ ਵਿਚ ਭਾਵੇਂ ਬੇਸ਼ੁਮਾਰ ਸਨ ਪਰ ਸਿੰਘਾਂ ਦੀ ਲੜ-ਮਰਨ ਦੀ ਦਰਿੜ੍ਹਤਾ ਅੱਗੇ ਇਨ੍ਹਾਂ ਲੋਕਾਂ ਦੀ ਏਕਤਾ ਨਹੀਂ ਬਣ

ਸਕੀ। ਸਿੰਘ ਗਰੀਬ ਦੀ ਰੱਖਿਆ ਕਰਨ ਦੀ ਭਾਵਨਾ ਨਾਲ ਲੜ ਰਹੇ ਸਨ ਜਦੋਂ ਕਿ ਜਹਾਦੀ ਲੋਕ ਸਰਕਾਰੀ ਤਾਕਤ ਦੀ ਹੈਂਕੜ ਰੱਖ ਕੇ ਲੜ ਰਹੇ ਸਨ। ਸਿੰਘਾਂ ਲਈ ਡੱਟ ਕੇ ਲੜਨਾ ਅਤੇ ਭੱਜ ਨਿਕਲਣਾ ਇਕ ਸਮਾਨ ਗੱਲ ਸੀ ਪਰ ਜਹਾਦੀ ਜੇ ਭੱਜਦੇ ਸਨ ਤਾਂ ਉਨ੍ਹਾਂ ਦੀ ਬੇਇੱਜ਼ਤੀ ਸਮਝੀ ਜਾਂਦੀ ਸੀ। ਭਾਵਨਾਵਾਂ ਦਾ ਇਹ ਅੰਤਰ ਲੜਨ-ਸ਼ਕਤੀ ਤੇ ਪਰਭਾਵ ਪਾਉਂਦਾ ਸੀ। ਰਾਤ ਦੇ ਹਨੇਰੇ ਦਾ ਫਾਇਦਾ ਉਠਾ ਕੇ ਜਹਾਦੀ ਮੁਲਖ਼ਈਆ ਭੱਜ ਗਿਆ ਸੀ।

ਲੜਨ-ਮਰਨ ਲਈ ਨਿਕਲੇ ਸਿੰਘਾਂ ਦਾ ਕੋਈ ਥਾਂ ਟਿਕਾਣਾ ਨਹੀਂ ਹੁੰਦਾ ਸੀ। ਉਹ ਜਿਥੇ ਦਾਅ ਲਗਦਾ ਸੀ ਉਥੇ ਹੀ ਠਹਿਰਦੇ ਜਾਂਦੇ ਸਨ। ਜੇ ਦਾਅ ਨਹੀਂ ਲਗਦਾ ਸੀ ਤਾਂ ਘੁੰਮਦੇ ਹੀ ਰਹਿੰਦੇ ਸਨ। ਜਦੋਂ ਜਹਾਦੀਆਂ ਦਾ ਇਕੱਠ ਭੱਜ ਗਿਆ ਸੀ ਤਾਂ ਸਿੰਘ ਜੱਥਾ ਕੁਝ ਸਮਾਂ ਮਾਰੇ ਗਏ ਲੋਕਾਂ ਦੀ ਸਾਂਭ-ਸੰਭਾਲ ਕਰਕੇ ਉਨ੍ਹਾਂ ਦੇ ਪਿੱਛੇ ਹੀ ਚੱਲ ਪਿਆ ਸੀ। ਰਸਤੇ ਵਿਚ ਲਾਹੌਰ ਤੋਂ ਕੁਝ ਦੂਰੀ ਤੇ ਭੀਲੋਵਾਲ ਪਿੰਡ ਆਉਂਦਾ ਸੀ। ਜਹਾਦੀ ਲੋਕ ਇਹ ਸਮਝ ਕੇ ਕਿ ਰਾਤ ਨੂੰ ਉਨ੍ਹਾਂ ਦਾ ਪਿੱਛਾ ਕਿਸ ਨੇ ਕਰਨਾ ਹੈ, ਇਸ ਪਿੰਡ ਵਿਚ ਠਹਿਰ ਗਏ ਸਨ। ਇਸ ਪਿੰਡ ਦੇ ਬਾਹਰਵਾਰ ਇਕ ਹਵੇਲੀ ਸੀ। ਸੈਨਿਕ ਅਧਿਕਾਰੀ ਤਾਂ ਹਵੇਲੀ ਵਿਚ ਵੜ ਕੇ ਸੌਂ ਗਏ ਸਨ ਜਦੋਂ ਕਿ ਆਮ ਲੋਕ ਤੇ ਸਿਪਾਹੀ ਹਵੇਲੀ ਦੇ ਬਾਹਰ ਖੁੱਲ੍ਹੇ ਮੈਦਾਨ ਵਿਚ ਹੀ ਲੇਟ ਗਏ ਸਨ। ਸਿੰਘਾਂ ਨੇ ਇਸ ਗੱਲ ਦੀ ਸੂਹ ਲੈ ਲਈ ਸੀ ਕਿ ਜਹਾਦੀ ਲੋਕ ਕਿੱਥੇ ਜਾ ਕੇ ਛੁਪੇ ਸਨ। ਉਹ ਸਾਰੀ ਰਾਤ ਤਾਂ ਟਿਕੇ ਰਹੇ ਸਨ ਪਰ ਸੁਵੱਖਤੇ ਹੀ ਮੁਰਗਾ ਬੋਲਦੇ ਨਾਲ (ਹਨੇਰੇ ਹਨੇਰੇ) ਹੀ ਸੁੱਤੇ ਪਏ ਜ਼ਹਾਦੀਆਂ ਉਪਰ ਟੁੱਟ ਕੇ ਪੈ ਗਏ। ਸਭ ਲੋਕ ਅਤੇ ਸੈਨਿਕ ਸੁੱਤੇ ਪਏ ਹੀ ਮਾਰ ਸੁੱਟੇ। ਜਦੋਂ ਇਉਂ ਅਚਨਚੇਤ ਹੀ ਮਾਰ ਪੈਣੀ ਸ਼ੁਰੂ ਹੋ ਗਈ ਸੀ ਤਾਂ ਅਧਿਕਾਰੀਆਂ ਨੇ ਹਵੇਲੀ ਦੀਆਂ ਛੱਤਾਂ ਉਪਰ ਚੜ੍ਹ ਕੇ ਇਹ ਹੋਕੇ ਦੇਣੇ ਸ਼ੁਰੂ ਕਰ ਦਿੱਤੇ ਕਿ ਜਹਾਦੀ ਲੋਕ ਪਿੰਡ ਵਿਚ ਜਾ ਵੜਨ। ਪਰ ਸਿੰਘਾਂ ਨੇ ਨਾ ਕਿਸੇ ਨੂੰ ਸੰਭਲਣ ਦਿੱਤਾ ਤੇ ਨਾ ਕਿਸੇ ਨੂੰ ਭੱਜਣ ਦਿੱਤਾ। ਸਿੰਘਾਂ ਨੇ ਆਪਣਾ ਕੰਮ ਮੁਕਾ ਲਿਆ ਸੀ ਅਤੇ ਸ਼ਾਇਦ ਹੀ ਕੋਈ ਅਜਿਹਾ ਬਚਿਆ ਸੀ ਜਿਸ ਨੇ ਤਲਵਾਰ ਦੀ ਧਾਰ ਨਾ ਚੱਖੀ ਹੋਵੇ। ਭੀਲੋਵਾਲ ਦੀ ਮਾਰ ਨੇ ਜਹਾਦੀਆਂ ਦਾ ਲੱਕ ਤੋੜ ਕੇ ਰੱਖ ਦਿੱਤਾ ਸੀ। ਜੋ ਜਿਉਂਦੇ ਬਚੇ ਉਹ ਆਪਣੇ ਘਰਾਂ ਨੂੰ ਤੁਰ ਗਏ ਸਨ ਅਤੇ ਉਨ੍ਹਾਂ ਦੇ ਆਗੂ ਮੂੰਹ ਲੁਕੋਈਂ ਲਾਹੌਰ ਜਾ ਵੜੇ ਸਨ।[4] ਭੀਲੋਵਾਲ ਦੀ ਇਸ ਸ਼ਾਨਦਾਰ ਜਿੱਤ ਨਾਲ ਸਾਰੇ ਮਾਝੇ ਅਤੇ ਰਿਆੜਕੀ ਦੇ ਇਲਾਕੇ ਵਿਚ ਸਿੰਘਾਂ ਦਾ ਬੋਲਬਾਲਾ ਹੋ ਗਿਆ ਸੀ। ਟੋਡਰ ਮੱਲ ਦਾ ਪੋਤਰਾ ਅਤੇ ਮੁਤਰਜ਼ਾ ਖਾਨ ਜਿਹੜੇ ਇਸ ਜਹਾਦ ਦੇ ਮੋਢੀ ਸਨ, ਮਾਰੇ ਗਏ ਸਨ। ਇਨ੍ਹਾਂ ਸਭ ਦਾ ਅਸਲਾ ਅਤੇ ਘੋੜੇ ਸਿੰਘਾਂ ਦੇ ਹੱਥ ਲਗ ਗਏ ਸਨ।

**ਜਲੰਧਰ-ਦੁਆਬੇ ਵਿਚ ਸਿੰਘਾਂ ਦਾ ਉਭਾਰ ਅਤੇ ਰਾਹੋਂ ਦੀ ਲੜਾਈ :** ਜਲੰਧਰ-ਦੁਆਬ ਦਾ ਖੇਤਰ, ਜਿਹੜਾ ਕਿ ਸਤਲੁਜ ਤੇ ਬਿਆਸ ਦੇ ਵਿਚਕਾਰਲਾ ਖੇਤਰ ਸੀ, ਸੱਮਸ਼ ਖਾਂ ਪਠਾਣ ਦੇ ਅਧਿਕਾਰ ਵਿਚ ਸੀ। ਇਸ ਦਾ ਕੇਂਦਰ ਸੁਲਤਾਨਪੁਰ ਲੋਧੀ ਸੀ। ਬੰਦਾ ਸਿੰਘ ਬਹਾਦਰ ਨੂੰ ਚਾਰੇ ਪਾਸਿਓਂ ਸਿੰਘਾਂ ਦੇ ਉਭਾਰ ਦੀਆਂ ਖ਼ਬਰਾਂ ਮਿਲ ਰਹੀਆਂ ਸੀ। ਜਦੋਂ ਉਸ ਨੂੰ ਮਾਝੇ ਦੇ ਸਿੰਘਾਂ ਦੀ ਸ਼ਾਨਦਾਰ ਸਫ਼ਲਤਾ ਬਾਰੇ ਖ਼ਬਰ ਮਿਲੀ ਤਾਂ ਉਸ ਨੇ ਸਰਹਿੰਦ ਦੇ ਸੂਬੇਦਾਰ ਭਾਈ ਬਾਜ ਸਿੰਘ ਨੂੰ ਹੁਕਮ ਦਿੱਤਾ ਕਿ ਉਹ ਸਤਲੁਜ ਤੋਂ ਪਾਰ ਦੁਆਬੇ ਉਪਰ ਚੜ੍ਹਾਈ ਕਰੇ ਤਾਂ ਕਿ ਮਾਝੇ ਦੇ ਸਿੰਘਾਂ ਨੂੰ ਹੋਰ ਹੱਲਾਸ਼ੇਰੀ ਮਿਲ ਜਾਵੇ ਅਤੇ ਦੁਆਬੇ ਵਿਚੋਂ ਵੀ ਲੰਘ ਕੇ ਆਉਣ ਲਈ ਕੋਈ ਮੁਸ਼ਕਲ ਨਾ ਆਵੇ। ਸਿੰਘਾਂ ਦਾ ਇਸ ਸਮੇਂ ਵੈਸੇ

ਹੀ ਬਹੁਤ ਰੋਅਬ ਪੈ ਚੁੱਕਿਆ ਸੀ। ਭਾਈ ਬਾਜ ਸਿੰਘ ਨੇ ਚੜ੍ਹਾਈ ਕਰਨ ਦੀ ਤਿਆਰੀ ਕਰਨ ਦੇ ਨਾਲ ਨਾਲ ਦੋ ਸਿੰਘ ਸੱਮਸ਼ ਖਾਨ ਵੱਲ ਸੁਲਤਾਨਪੁਰ ਲੋਧੀ ਨੂੰ ਭੇਜ ਦਿੱਤੇ। ਇਨ੍ਹਾਂ ਦੇ ਹੱਥ ਬੰਦਾ ਸਿੰਘ ਦਾ ਹੁਕਮ ਭੇਜਿਆ ਗਿਆ ਸੀ। ਇਸ ਵਿਚ ਸੱਮਸ਼ ਖਾਨ ਨੂੰ ਹੁਕਮ ਦਿੱਤਾ ਗਿਆ ਸੀ ਕਿ : 'ਸੱਮਸ਼ ਖਾਂ ਨਜ਼ਰਾਨਾ ਲੈ ਕੇ ਅੱਗੋਂ ਆ ਕੇ ਮਿਲੇ ਅਤੇ ਆਪਣੇ ਇਲਾਕੇ ਵਿਚਲੀ ਸਾਰੀ ਵਹਿਕ ਜ਼ਮੀਨ ਹਲ-ਵਾਹਕਾਂ ਦੇ ਹਵਾਲੇ ਕਰ ਦੇਵੇ। ਆਪਣੀ ਸੈਨਾ ਵਿਚ ਸਿੰਘਾਂ ਦੀ ਭਰਤੀ ਕਰੇ।' ਸਿੰਘਾਂ ਨੇ ਇਹ ਹੁਕਮ ਖਾਨ ਦੇ ਹੱਥ ਜਾ ਫੜਾਇਆ। ਸੱਮਸ਼ ਖਾਨ ਨੇ ਆਪਣੇ ਸਲਾਹਕਾਰਾਂ ਨਾਲ ਸਲਾਹ-ਮਸ਼ਵਰਾ ਕਰਕੇ ਜਵਾਬ ਦਿੱਤਾ ਕਿ ਉਹ ਖ਼ਾਲਸੇ ਦੀ ਸ਼ਰਨ ਵਿਚ ਆਉਣ ਨੂੰ ਤਿਆਰ ਹੈ ਪਰ ਉਸ ਨੂੰ ਕਾਜ਼ੀਆਂ ਅਤੇ ਮੌਲਾਣਿਆਂ ਤੋਂ ਡਰ ਹੈ। ਜੇ ਉਸ ਨੂੰ ਕੁਝ ਸਮਾਂ ਦਿੱਤਾ ਜਾਵੇ ਤਾਂ ਉਹ ਪੂਰੇ ਨਜ਼ਰਾਨੇ ਸਮੇਤ ਅੱਗੋਂ ਆ ਕੇ ਮਿਲਣ ਲਈ ਤਿਆਰ ਹੈ। ਇਹ ਜਵਾਬ ਮਿਲਣ ਨਾਲ ਭਾਈ ਬਾਜ ਸਿੰਘ ਦੀ ਮੁਹਿੰਮ ਕੁਝ ਦਿਨਾਂ ਲਈ ਢਿੱਲੀ ਪੈ ਗਈ ਪਰ ਸੱਮਸ਼ ਖਾਨ ਦੂਸਰੇ ਪਾਸੇ ਕਾਂਗੜੇ ਵਾਲੇ ਫੌਂਜਦਾਰ ਤੋਂ ਮਦਦ ਮਿਲਣ ਦੀ ਆਸ ਤੇ ਜਹਾਦ ਦੀ ਤਿਆਰੀ ਕਰਨ ਲਗ ਪਿਆ ਸੀ। ਖਾਫ਼ੀ ਖਾਂ ਲਿਖਦਾ ਹੈ ਕਿ ਸਮੱਸ਼ ਖਾਨ ਨੇ ਬਾਕਾਇਦਾ ਫੌਜ ਦੇ ਪੰਜ ਹਜ਼ਾਰ ਘੋੜ-ਸਵਾਰ, ਤੀਹ ਹਜ਼ਾਰ ਪੈਦਲ ਸਿਪਾਹੀ, ਤੋਪਚੀ, ਤੀਰ-ਮਾਰ ਅਤੇ ਹੋਰ ਹਥਿਆਰਬੰਦ ਲੜਾਕੇ ਇਕੱਠੇ ਕਰ ਲਏ ਸਨ। ਇਸ ਤੋਂ ਇਲਾਵਾ ਉਸ ਨੇ ਆਪਣੇ ਇਲਾਕੇ ਦੇ ਕੱਟੜ ਮੁਸਲਮਾਨ ਜਹਾਦੀ ਵੀ ਇਕੱਠੇ ਕਰ ਲਏ ਸਨ। ਇਸ ਮੁਲਖਈਏ ਵਿਚ ਉਸ ਨੇ ਬਾਹੁਕਮ ਉਹ ਲੋਕ ਵੀ ਇਕੱਠੇ ਹੋਣ ਲਈ ਮਜ਼ਬੂਰ ਕਰ ਦਿੱਤੇ ਸਨ ਜਿਨ੍ਹਾਂ ਵਿਚ ਗਰੀਬ ਲੋਕ ਵੀ ਸਨ। ਇਹ ਗਰੀਬ ਲੋਕ ਹੁਕਮ ਦੇ ਬੱਝੇ ਦੋ-ਚਿੱਤੀ ਨਾਲ ਸਿੰਘਾਂ ਨਾਲ ਲੜਨ ਲਈ ਆਏ ਸਨ। ਇਸ ਤਰ੍ਹਾਂ ਸੱਮਸ਼ ਖਾਨ ਕੋਲ ਇਕ ਲੱਖ ਤੋਂ ਵੱਧ ਬੰਦਾ ਇਕੱਠਾ ਹੋ ਗਿਆ ਸੀ, ਇਤਨਾ ਵੱਡਾ ਮੁਲਖ਼ਈਆ ਲੈ ਕੇ ਸੱਮਸ਼ ਖਾਨ ਮਾਛੀਵਾੜੇ ਵਾਲੇ ਪੱਤਣ ਤੇ ਆ ਪਹੁੰਚਿਆ। ਉਸ ਦਾ ਖ਼ਿਆਲ ਸੀ ਕਿ ਉਹ ਸਿੰਘਾਂ ਨੂੰ ਸਤਲੁਜ ਪਾਰ ਨਹੀਂ ਕਰਨ ਦੇਵੇਗਾ ਪਰ ਕਿਸੇ ਹੋਰ ਪੱਤਣ ਰਾਹੀਂ ਸਿੰਘ ਪਹਿਲਾਂ ਹੀ ਸਤਲੁਜ ਪਾਰ ਕਰ ਚੁੱਕੇ ਸਨ। ਜਦੋਂ ਅੱਗੋਂ ਬੇਅੰਤ ਲਸ਼ਕਰ ਸਿੰਘਾਂ ਨੇ ਆਉਂਦਾ ਦੇਖਿਆ ਤਾਂ ਉਹ ਹੈਰਾਨ ਹੋ ਗਏ ਸਨ। ਉਨ੍ਹਾਂ ਪਾਸ ਸਿਵਾਏ ਲੜਨ ਦੇ ਹੋਰ ਕੋਈ ਚਾਰਾ ਨਹੀਂ ਸੀ। ਭਾਈ ਬਾਜ ਸਿੰਘ ਨੇ ਛੇਤੀ ਛੇਤੀ ਇਕ ਖਾਲੀ ਪਏ ਭੱਠੇ ਦੇ ਆਵੇ ਨੂੰ ਆਪਣਾ ਮੋਰਚਾ ਬਣਾਇਆ ਤੇ ਲੜਾਈ ਸ਼ੁਰੂ ਹੋ ਗਈ। ਬੇਅੰਤ ਮੁਲਖਈਆ, ਸਿੰਘਾਂ ਦੀ ਕੋਈ ਪੇਸ਼ ਨਹੀਂ ਸੀ ਜਾਣ ਦਿੰਦਾ। ਜਦੋਂ ਸਿੰਘਾਂ ਨੇ ਦੇਖਿਆ ਕਿ ਭੱਠੇ ਦੇ ਆਵੇ ਵਿਚ ਰਹਿ ਕੇ ਲਗਾਤਾਰ ਟਾਕਰਾ ਨਹੀਂ ਕੀਤਾ ਜਾ ਸਕਦਾ ਤਾਂ ਉਹ ਇਕਦਮ ਜ਼ੋਰਦਾਰ ਹੱਲਾ ਕਰਕੇ ਆਪਣੇ ਦੁਆਲੇ ਪਏ ਘੇਰੇ ਨੂੰ ਤੋੜ ਕੇ ਨਿਕਲ ਗਏ ਅਤੇ ਕੁਝ ਮੀਲਾਂ ਦੀ ਵਿੱਥ ਤੇ ਰਾਹੋਂ ਦੇ ਕਿਲ੍ਹੇ ਵਿਚ ਜਾ ਵੜੇ। ਸੱਮਸ਼ ਖਾਨ ਨੇ ਕਿਲ੍ਹਾ ਘੇਰ ਲਿਆ। ਕਈ ਦਿਨ ਘੇਰਾ ਪਿਆ ਰਿਹਾ। ਕੁਝ ਦਿਨਾਂ ਦੇ ਘੇਰੇ ਬਾਅਦ ਸਿੰਘਾਂ ਨੇ ਇਕ ਚਲਾਕੀ ਕੀਤੀ। ਇਕ ਰਾਤ ਨੂੰ ਆਪਣੇ ਕੁਝ ਘੋੜਿਆਂ ਉਪਰ ਲਾਲਟੈਣਾਂ ਬੰਨ੍ਹ ਕੇ ਕਿਲੇ ਵਿਚੋਂ ਭਜਾ ਦਿੱਤੇ ਅਤੇ ਆਪ ਜੈਕਾਰੇ ਬੁਲਾਉਣ ਲੱਗ ਪਏ ਸਨ। ਜਦੋਂ ਘੋੜੇ ਜੈਕਾਰਿਆਂ ਦੀ ਆਵਾਜ਼ ਨਾਲ ਬਾਹਰ ਭੱਜੇ ਸਨ ਤਾਂ ਸੱਮਸ਼ ਖਾਨ ਨੇ ਸੋਚਿਆ ਕਿ ਸਿੰਘ ਕਿਲ੍ਹਾ ਛੱਡ ਕੇ ਭੱਜ ਨਿਕਲੇ ਹਨ। ਉਹ (ਸ਼ੱਮਸ਼)ਇਕ ਦਮ ਉਧਰ ਨੂੰ ਕਾਫ਼ੀ ਦੂਰ ਨਿਕਲ ਆਇਆ ਸੀ। ਉਹ ਵਾਪਸ ਕਿਲ੍ਹੇ ਵੱਲ ਮੁੜਨ ਦੀ ਬਜਾਏ ਸੁਲਤਾਨਪੁਰ ਲੋਧੀ ਨੂੰ ਹੀ ਚਲਾ ਆਇਆ ਸੀ। ਰਾਹੋਂ ਦਾ ਕਿਲ੍ਹਾ ਸਿੰਘਾਂ ਦੇ ਹੀ ਕਬਜ਼ੇ ਵਿਚ ਰਿਹਾ ਸੀ। ਇਹ ਗੱਲ ਇਕ-ਦੋ ਅਕਤੂਬਰ, 1710 ਦੀ ਹੈ।

ਅਗਲੇ ਕੁਝ ਦਿਨਾਂ ਵਿਚ ਭਾਈ ਬਾਜ ਸਿੰਘ ਨੇ ਆਪਣੀ ਸਥਿਤੀ ਸੰਭਾਲ ਕੇ ਜਲੰਧਰ ਉਪਰ ਜਾ ਕਬਜ਼ਾ ਕੀਤਾ ਅਤੇ ਫਗਵਾੜੇ ਨੂੰ ਵੀ ਜਿੱਤ ਲਿਆ। ਸੱਮਸ਼ ਖਾਨ ਵੀ ਸੁਲਤਾਨਪੁਰ ਜਾ ਕੇ ਆਰਾਮ ਨਾਲ ਨਾ ਬੈਠ ਸਕਿਆ। ਭਾਈ ਬਾਜ ਸਿੰਘ ਵਾਪਸ ਸਰਹਿੰਦ ਆ ਗਿਆ ਅਤੇ ਦੁਆਬੇ ਦੇ ਸਿੰਘ ਆਪਣੇ ਆਪ ਇਲਾਕੇ ਮੱਲ ਕੇ ਅਤੇ ਕਾਇਮ ਹੋ ਕੇ ਬੈਠ ਗਏ ਸਨ।

*ਅਖ਼ਬਾਰ-ਏ-ਦਰਬਾਰ-ਏ-ਮੁਅੱਲਾ* ਵਿਚ ਇਸ ਬਾਰੇ ਇਉਂ ਲਿਖਿਆ ਹੈ: 'ਇਹ ਗੱਲ ਬਾਦਸ਼ਾਹ ਦੇ ਧਿਆਨ ਵਿਚ ਲਿਆਂਦੀ ਗਈ ਕਿ ਪੱਚੀ ਹਜ਼ਾਰ ਦੀ ਗਿਣਤੀ ਵਿਚ ਨਾਨਕ-ਪੂਜ ਲਾਹੌਰ ਦੇ ਆਲੇ-ਦੁਆਲੇ ਇਕੱਠੇ ਹੋਏ ਫਿਰਦੇ ਹਨ। ਇਹ ਸੁਣਦਿਆਂ ਹੀ ਦੁਆਬੇ ਦਾ ਫੌਜਦਾਰ ਸੱਮਸ਼ ਖਾਨ ਅਤੇ ਜੰਮੂ ਦਾ ਫੌਜਦਾਰ ਅਲੀ ਖਾਨ ਇਕ ਦੂਜੇ ਨਾਲ ਮਿਲ ਗਏ ਅਤੇ ਸਿੱਖਾਂ ਨਾਲ ਲੜੇ। ਬਹੁਤ ਸਾਰੇ ਸਿੱਖ ਮਾਰੇ ਗਏ ਅਤੇ ਜ਼ਖ਼ਮੀ ਹੋ ਗਏ ਸਨ। ਕਿਉਂਕਿ ਸਿੱਖਾਂ ਦੀ ਗਿਣਤੀ ਬਹੁਤ ਜ਼ਿਆਦਾ ਸੀ ਇਸ ਲਈ ਉਕਤ ਦੋਵੇਂ ਫੌਜਦਾਰ ਉਨ੍ਹਾਂ ਨਾਲ ਲੜਦਿਆਂ ਮਾਰੇ ਗਏ ਸਨ। ਇਸ ਤੋਂ ਬਾਅਦ ਫਰਾਸਖਾਨੇ ਦੇ ਮੁਸ਼ੱਰਫ ਨੂੰ ਦੱਸਿਆ ਗਿਆ ਸੀ ਕਿ ਡੇਰੇ ਦਾ ਸਾਰਾ ਸਮਾਨ ਲਾਹੌਰ ਭੇਜ ਦਿਤਾ ਜਾਵੇ। [5]

## ਹਵਾਲੇ ਅਤੇ ਟਿੱਪਣੀਆਂ

1. ਕੇਸਰ ਸਿੰਘ ਛਿੱਬਰ, *ਬੰਸਾਵਲੀਨਾਮਾ*, ਚਰਨ ਗਿਆਰਵਾਂ, ਬੰਦ 38ਵਾਂ
2. *ਉਕਤ*, ਚਰਨ ਚੌਥਾ, ਬੰਦ 27.
3. ਡਾ. ਗੰਡਾ ਸਿੰਘ ਦੇ ਹਵਾਲੇ ਅਨੁਸਾਰ, *ਪੂਰਵ ਅੰਕਤ*, ਪੰਨਾ 60.
4. ਡਾ. ਗੰਡਾ ਸਿੰਘ, *ਪੂਰਵ ਅੰਕਤ*, ਪੰਨਾ 61.
5. *Akhbar-i-Darbar-i-Mualla, op.cit.*, p.55.

# ਬਾਦਸ਼ਾਹ ਬਹਾਦੁਰ ਸ਼ਾਹ ਦੀ ਖ਼ਾਲਸਾ ਰਾਜ ਉੱਪਰ ਚੜ੍ਹਾਈ

ਭਾਵੇਂ ਜਲਾਲ ਖਾਨ ਨੂੰ ਹਰਾਇਆ ਨਹੀਂ ਜਾ ਸਕਿਆ ਸੀ ਪਰ ਬੰਦਾ ਸਿੰਘ ਬਹਾਦਰ ਨੇ ਦਿੱਲੀ ਦੇ ਖੰਭ ਜ਼ਰੂਰ ਝਾੜ ਦਿੱਤੇ ਸਨ। ਦਿੱਲੀ ਦੇ ਨੇੜੇ ਦਾ ਸਾਰਾ ਇਲਾਕਾ ਸਿੰਘਾਂ ਨੇ ਦਰੜ ਸੁੱਟਿਆ ਸੀ। ਸਮਕਾਲੀ ਮੁਸਲਿਮ ਲੇਖਕ ਇਰਾਦਤ ਖਾਨ ਲਿਖਦਾ ਹੈ, "ਦਿੱਲੀ ਵਿਚ ਕੋਈ ਐਸਾ ਸਰਦਾਰ ਨਹੀਂ ਸੀ ਜਿਸ ਵਿਚ ਦਿੱਲੀਓਂ ਸਿੰਘਾਂ ਦੇ ਵਿਰੁੱਧ ਚੜ੍ਹਾਈ ਕਰਨ ਦੀ ਦਲੇਰੀ ਹੁੰਦੀ। ਰਾਜਧਾਨੀ ਦਾ ਵੱਡਾ ਸਰਕਾਰੀ ਹਾਕਮ ਆਸਫ-ਉ-ਦੌਲਾ ਅਸਦ ਖਾਨ ਕਿਉਂਕਿ ਡਰਦਾ ਪਿਆ ਜਾਪਦਾ ਸੀ ਇਸ ਲਈ ਸ਼ਹਿਰ ਦੇ ਵਸਨੀਕ ਦਿਸ ਰਹੇ ਝੱਖੜ ਤੋਂ ਬਚਣ ਲਈ ਆਪਣੇ ਬਾਲ-ਬੱਚੇ ਅਤੇ ਮਾਲ-ਮੱਤੇਹ ਸਮੇਤ ਪੂਰਬ ਵੱਲ ਦੇ ਸੂਬਿਆਂ ਨੂੰ ਭੱਜਣੇ ਸ਼ੁਰੂ ਹੋ ਗਏ ਸਨ। ਜੇ ਕਿਧਰੇ ਕਰਨਾਲ ਦੇ ਪਾਸੇ ਦੇ ਇਕ ਮੁਸਲਮਾਨ ਰਾਜਪੂਤ ਜ਼ਿਮੀਦਾਰ ਸਰਦਾਰ ਖਾਨ ਦੀ ਹਿਲ-ਜੁਲ ਨਾ ਹੁੰਦੀ ਤਾਂ ਸਿੰਘਾਂ ਨੂੰ ਦਿੱਲੀ ਉਤੇ ਚੜ੍ਹਾਈ ਕਰਨ ਤੋਂ ਰੋਕਣ ਵਾਲਾ ਕੋਈ ਨਹੀਂ ਸੀ। "

ਬਾਦਸ਼ਾਹ ਬਹਾਦੁਰ ਸ਼ਾਹ ਦੱਖਣ ਵਿਚ ਸੀ। ਪੰਜਾਬ ਵਿਚ ਬੰਦਾ ਸਿੰਘ ਬਹਾਦਰ ਦੀਆਂ ਜਿੱਤਾਂ ਦੀਆਂ ਖ਼ਬਰਾਂ ਲਗਾਤਾਰ ਉਸ ਨੂੰ ਮਿਲ ਰਹੀਆਂ ਸਨ। ਪਹਿਲਾਂ ਤਾਂ ਉਸ ਨੇ ਸਿੰਘਾਂ ਦੀ ਬਗਾਵਤ ਨੂੰ ਜ਼ਿਆਦਾ ਗੰਭੀਰਤਾ ਨਾਲ ਨਹੀਂ ਸੀ ਲਿਆ ਪਰ ਜਦੋਂ ਬੰਦਾ ਸਿੰਘ ਨੇ ਸਰਹਿੰਦ ਨੂੰ ਜਿੱਤ ਕੇ ਖਾਲਸਾ ਰਾਜ ਸਥਾਪਤ ਕਰ ਲਿਆ ਸੀ ਤਾਂ ਉਹ ਬਹੁਤ ਡਰ ਗਿਆ ਸੀ। ਬਾਦਸ਼ਾਹ ਖੁਦ ਦੱਖਣ ਤੋਂ ਦਿੱਲੀ ਵੱਲ ਨੂੰ ਆਉਣ ਸਮੇਂ ਰਾਜਪੂਤਾਨੇ ਵਿਚੋਂ ਦੀ ਆਉਣਾ ਚਾਹੁੰਦਾ ਸੀ ਕਿਉਂਕਿ ਰਾਜਪੂਤਾਨੇ ਵਿਚ ਉਹ ਰਾਜਾ ਅਜੀਤ ਸਿੰਘ ਰਾਠੌੜ ਅਤੇ ਰਾਜਾ ਜੈ ਸਿੰਘ ਕਛਵਾਹਾ ਨੂੰ ਸੋਧਣਾ ਚਾਹੁੰਦਾ ਸੀ। ਪਰ ਜਦੋਂ ਸਰਹਿੰਦ ਦੀ ਜਿੱਤ ਦੀਆਂ ਖ਼ਬਰਾਂ ਬਾਦਸ਼ਾਹ ਤਕ ਪਹੁੰਚੀਆਂ ਤਾਂ ਬਾਦਸ਼ਾਹ ਨੇ ਭੈਭੀਤ ਹੋ ਕੇ ਆਪਣਾ, ਰਾਜਪੂਤਾਨੇ ਦੇ ਰਾਜਿਆਂ ਨੂੰ ਸੋਧਣ ਦਾ, ਇਰਾਦਾ ਬਦਲ ਦਿੱਤਾ ਸੀ। ਉਸ ਦਾ ਖਿਆਲ ਸੀ ਕਿ ਉਕਤ ਰਾਜਿਆਂ ਨੂੰ ਜੇਕਰ ਨਾ ਵੀ ਸੋਧਿਆ ਜਾਵੇ ਤਾਂ ਵੀ ਉਹ ਮੁਗ਼ਲ ਹਕੂਮਤ ਲਈ ਕੋਈ ਖ਼ਤਰਾ ਨਹੀਂ ਬਣ ਸਕਦੇ ਸਨ। ਉਹ ਵੱਧ ਤੋਂ ਵੱਧ ਆਪਣੀ ਆਪਣੀ ਰਿਆਸਤ ਦੇ ਅੰਦਰ ਅੰਦਰ ਹੀ ਆਪਹੁਦਰੀਆਂ ਕਰ ਸਕਦੇ ਸਨ, ਰਿਆਸਤਾਂ ਤੋਂ ਬਾਹਰ ਉਹ ਕੁਝ ਵੀ ਨਹੀਂ ਕਰ ਸਕਦੇ ਸਨ। ਪਰ ਪੰਜਾਬ ਵਿਚ ਖਾਲਸੇ ਨੂੰ ਜਿੰਨਾ ਵੀ ਸਮਾਂ ਮਿਲ ਰਿਹਾ ਸੀ ਉਹ ਦਿਨ-ਦੂਣੀ ਤੇ ਰਾਤ-ਚੌਗਣੀ ਦੇ ਅਨੁਸਾਰ ਆਪਣੀ ਤਾਕਤ ਵਧਾ ਰਹੇ ਸਨ। ਸਿੰਘਾਂ ਦੀ ਤਾਕਤ ਮੁਗ਼ਲ ਹਕੂਮਤ ਦੀ ਕੀਮਤ ਤੇ ਵੱਧ ਰਹੀ ਸੀ ਜਦੋਂ ਕਿ ਰਾਜਪੂਤ ਰਾਜਿਆਂ ਦੀ ਤਾਕਤ ਨਾਲ ਮੁਗ਼ਲ ਹਕੂਮਤ ਨੂੰ ਕੋਈ ਫ਼ਰਕ ਨਹੀਂ ਪੈਂਦਾ ਸੀ। ਇਸ ਲਈ ਬਾਦਸ਼ਾਹ ਨੇ ਰਾਜਪੂਤਾਨੇ ਵਿਚ ਰੁਕਣ ਦੀ ਥਾਂ ਸਿੱਧਾ ਪੰਜਾਬ ਵਿਚ ਆਉਣ ਦਾ ਪਰੋਗਰਾਮ ਬਣਾਇਆ।

ਇਸ ਗੱਲ ਤੇ ਭਾਵੇਂ ਬਾਦਸ਼ਾਹ ਅਤੇ ਉਸ ਦੇ ਵੱਡੇ ਵਜ਼ੀਰ, ਖ਼ਾਨ-ਏ-ਖ਼ਾਨਾ ਮਨੱਈਅਮ ਖ਼ਾਨ ਦੇ ਵਿਚਕਾਰ ਤਕਰਾਰ ਦੀ ਹੱਦ ਤੱਕ ਦੇ ਮਤਭੇਦ ਪੈਦਾ ਹੋ ਗਏ ਸਨ ਕਿ ਬੰਦਾ ਸਿੰਘ ਬਹਾਦੁਰ ਦੇ ਖਿਲਾਫ਼

ਬਾਦਸ਼ਾਹ ਨੂੰ ਖੁਦ ਆਪ ਅੱਗੇ ਹੋ ਕੇ ਮੁਹਿੰਮ ਤੇ ਚੜ੍ਹਨਾ ਚਾਹੀਦਾ ਹੈ ਜਾਂ ਨਹੀਂ। ਵਜ਼ੀਰ ਦੀ ਸਲਾਹ ਸੀ ਕਿ ਖਾਲਸੇ ਦੀ ਬਗਾਵਤ ਨੂੰ ਕੁਚਲਣ ਲਈ ਬਾਦਸ਼ਾਹ ਨੂੰ ਖੁਦ ਚੜ੍ਹਾਈ ਨਹੀਂ ਕਰਨੀ ਚਾਹੀਦੀ ਕਿਉਂਕਿ ਇਸ ਨਾਲ ਬੰਦਾ ਸਿੰਘ ਬਹਾਦਰ ਦੀ ਤਾਕਤ ਬਾਰੇ ਮੁਗ਼ਲ ਅਧਿਕਾਰੀਆਂ ਦੇ ਮਨਾਂ ਵਿਚ ਡਰ ਤੇ ਸ਼ੰਕੇ ਵਧਣਗੇ। ਬਾਦਸ਼ਾਹ ਇਸ ਦੇ ਬਿਲਕੁਲ ਉਲਟ ਸੋਚਦਾ ਸੀ। ਉਸ ਦਾ ਮੱਤ ਸੀ ਕਿ ਇਨ੍ਹਾਂ ਕਾਫ਼ਰਾਂ ਦੀ ਬਗਾਵਤ ਨੂੰ ਦਬਾਉਣਾ ਇਸਲਾਮ ਦੀ ਸੇਵਾ ਕਰਨਾ ਹੋਵੇਗਾ ਅਤੇ ਇਸਲਾਮ ਦੀ ਸੇਵਾ ਕਰਨਾ ਉਹ ਆਪਣਾ ਪਰਮ–ਧਰਮ ਸਮਝਦਾ ਸੀ।

ਰਾਜਪੂਤਾਨੇ ਵਿਚ ਬਿਨਾ ਰੁਕੇ ਹੀ ਬਾਦਸ਼ਾਹ ਬਹਾਦੁਰ ਸ਼ਾਹ ਪੰਜਾਬ ਵੱਲ ਨੂੰ ਵੱਧ ਰਿਹਾ ਸੀ। ਉਸ ਨੇ ਨੇੜਲੇ ਸੂਬਿਆਂ ਦੇ ਸੂਬੇਦਾਰਾਂ ਅਤੇ ਹਿੰਦੂ ਰਿਆਸਤਾਂ ਦੇ ਰਾਜਿਆਂ ਨੂੰ ਹੁਕਮ ਭੇਜ ਦਿੱਤੇ ਸਨ ਕਿ ਉਹ ਜਲਦੀ ਜਲਦੀ ਆਪਣੀ ਆਪਣੀ ਸੈਨਾ ਲੈ ਕੇ ਸ਼ਾਹੀ ਫੌਜ ਨਾਲ ਆ ਕੇ ਮਿਲ ਜਾਣ। ਦਿੱਲੀ ਦੇ ਹਾਕਮ ਨਿਜ਼ਾਮ-ਉਲ-ਮੁਲਕ, ਆਸਫ਼-ਉ-ਦੌਲਾ ਅਸਦ ਖਾਨ ਨੂੰ ਝੱਟਪੱਟ ਫੌਜ ਲੈ ਕੇ ਆਉਣ ਲਈ ਹੁਕਮ ਭੇਜ ਦਿੱਤੇ ਸਨ। ਅਵਧ ਦੇ ਸੂਬੇਦਾਰ-ਖ਼ਾਨ ਦੌਰਾਨ, ਮੁਰਾਦਾਬਾਦ ਦੇ ਫੌਜਦਾਰ-ਮੁਹੰਮਦ ਅਮੀਨ ਖਾਨ ਚੀਨ ਬਹਾਦੁਰ, ਅਲਾਹਾਬਾਦ ਦੇ ਨਾਜ਼ਿਮ ਖਾਨ ਜਹਾਨ, ਬਾਰ੍ਹੇ ਦੇ ਸੱਯਦ-ਅਬਦੁਲਾ ਖਾਨ ਨੂੰ ਹੁਕਮ ਭੇਜੇ ਕਿ ਉਹ ਤੁਰੰਤ ਹੀ ਸ਼ਾਹੀ ਫੌਜ ਨਾਲ ਆ ਮਿਲਣ। ਸਰਹੰਦ ਦੇ ਫੌਤ ਹੋਏ ਸੂਬੇਦਾਰ ਵਜ਼ੀਰ ਖਾਨ ਦੀ ਥਾਂ ਜੈਨੂਦੀਨ ਅਹਿਮਦ ਖਾਨ ਨੂੰ ਦੋ ਹਜ਼ਾਰ ਸਵਾਰ ਅਤੇ ਦੋ ਹਜ਼ਾਰ ਸਿਹਬੰਦੀ ਪਿਆਦੇ ਦੇ ਕੇ ਸਰਹਿੰਦ ਦਾ ਸੂਬੇਦਾਰ ਨੀਯਤ ਕਰਕੇ ਭੇਜ ਦਿੱਤਾ ਸੀ।[1] ਫਿਰੋਜ਼ ਖਾਨ ਮੇਵਾਤੀ, ਰੁਸਮਤ ਦਿਲ ਖਾਨ ਦੇ ਭਤੀਜੇ ਸੁਲਤਾਨ ਕੁਲੀ ਖਾਨ ਅਤੇ ਸ਼ਾਕਰ ਖਾਨ ਆਦਿ ਅਧਿਕਾਰੀਆਂ ਦੀ ਕਮਾਂਡ ਹੇਠ ਇਕ ਬੜੀ ਤਕੜੀ ਫੌਜ ਦੇ ਕੇ ਪੇਸ਼ਗੀ ਪਾਰਟੀ ਦੇ ਤੌਰ ਤੇ ਬੰਦਾ ਸਿੰਘ ਬਹਾਦਰ ਉਪਰ ਚੜ੍ਹਾਈ ਕਰਨ ਲਈ ਭੇਜਿਆ ਗਿਆ ਸੀ। ਪਟੌਦੀ ਦੇ ਨਵਾਬ ਸੱਯਦ ਸੈਫ਼ੂਦੀਨ ਖਾਨ, ਨਿਜ਼ਾਮੁਦੀਨ ਅਲੀ ਖਾਨ, ਸਿਰਾਜੂਦੀਨ ਅਲੀ ਖਾਨ ਅਤੇ ਦਿੱਲੀ ਦੇ ਆਲੇ-ਦੁਆਲੇ ਦੇ ਖੇਤਰ ਦੇ ਜੱਟਾਂ ਦਾ ਚੌਧਰੀ ਚੂੜਾਮਣੀ ਜਾਟ ਵੀ ਆਪਣੀਆਂ ਫੌਜਾਂ ਲੈ ਕੇ ਸ਼ਾਹੀ ਫੌਜ ਨਾਲ ਆ ਮਿਲੇ।

ਇਸ ਦੇ ਨਾਲ ਹੀ ਪੰਜਾਬ ਦੀਆਂ ਪਹਾੜੀ ਰਿਆਸਤਾਂ ਦੇ ਰਾਜਪੂਤ ਰਾਜਿਆਂ ਨੂੰ ਅਤੇ ਰਾਜਪੂਤਾਨੇ ਦੇ ਸਮੂਹ ਰਾਜਿਆਂ ਨੂੰ ਆਪਣੀਆਂ ਆਪਣੀਆਂ ਫੌਜਾਂ ਲੈ ਕੇ ਆਉਣ ਦੇ ਹੁਕਮ ਭੇਜ ਦਿੱਤੇ ਗਏ ਸਨ। ਜਿਨ੍ਹਾਂ ਰਾਜਪੂਤ ਰਾਜਿਆਂ ਦੇ ਖਿਲਾਫ਼ ਬਾਦਸ਼ਾਹ ਨੇ ਕਾਰਵਾਈ ਕਰਨੀ ਸੀ ਉਨ੍ਹਾਂ ਨੂੰ ਅੱਛੇ ਵਿਵਹਾਰ ਦਾ ਵਾਇਦਾ ਕਰ ਕੇ ਖੁਸ਼ ਕਰ ਦਿੱਤਾ ਗਿਆ ਸੀ। ਇਸ ਤਰ੍ਹਾਂ ਚੋਟੀ ਦੇ ਮੁਗ਼ਲ ਅਧਿਕਾਰੀਆਂ ਨੂੰ ਤਾਂ ਬਾਦਸ਼ਾਹ ਨੇ ਆਪਣੀ ਸੈਨਾ ਨਾਲ ਰਲਾ ਲਿਆ ਸੀ। ਰਾਜਪੂਤ ਅਤੇ ਪਹਾੜੀ ਰਾਜਿਆਂ ਨੂੰ ਆਪੋ-ਆਪਣੀਆਂ ਸੈਨਾਵਾਂ ਲੈ ਕੇ ਛੇਤੀ ਪੁੱਜਣ ਦੀ ਤਾਕੀਦ ਕਰ ਦਿੱਤੀ ਸੀ ਅਤੇ ਆਮ ਮੁਸਲਿਮ ਜਨਤਾ ਨੂੰ ਇਸਲਾਮ ਦੀ ਰਾਖੀ ਲਈ ਉਠਣ ਦੇ ਹੋਕੇ ਦਿਵਾ ਦਿੱਤੇ ਗਏ ਸਨ। ਇਤਨੀ ਵੱਡੀ ਸ਼ਾਹੀ ਸੈਨਾ, ਜਿਸ ਵਿਚ ਹਜ਼ਾਰਾ ਦੀ ਗਿਣਤੀ ਵਿਚ ਤਾਕਤਵਰ ਸਿਪਾਹੀ ਸਨ, ਹਜ਼ਾਰਾਂ ਦੀ ਗਿਣਤੀ ਵਿਚ ਹੀ ਮੁਲਖੱਈਆ ਇਕੱਠਾ ਹੋ ਕੇ ਪੰਜਾਬ ਵੱਲ ਬੰਦਾ ਸਿੰਘ ਬਹਾਦਰ ਨੂੰ ਫੜਨ ਲਈ ਤੁਰ ਪਿਆ ਸੀ। ਬਾਦਸ਼ਾਹ ਨੇ ਇਥੇ ਹੀ ਬੱਸ ਨਹੀਂ ਕੀਤੀ, ਉਸ ਨੇ ਦਿੱਲੀ ਵਿਖੇ ਰਹਿ ਰਹੀ ਮਾਤਾ ਸੁੰਦਰੀ ਜੀ ਦੇ ਮੁਤਬੰਨੇ ਪੁੱਤਰ ਅਜੀਤ ਸਿੰਘ ਨੂੰ ਵੀ ਆਪਣੇ ਨਾਲ ਮਿਲਾ ਲਿਆ ਸੀ। ਇਹ ਅਜੀਤ ਸਿੰਘ ਕਹਿਣ ਨੂੰ ਤਾਂ ਭਾਵੇਂ ਮਾਤਾ ਸੁੰਦਰੀ ਜੀ ਦਾ

ਮੁਤਬੰਨਾ ਪੁੱਤਰ ਦਰਸਾਇਆ ਜਾਂਦਾ ਸੀ ਪਰ ਇਸ ਦਾ ਨਾਂ ਹੀ ਖਾਲਸੇ ਦੇ ਸੰਘਰਸ਼ ਨਾਲ ਕੋਈ ਸਬੰਧ ਸੀ ਅਤੇ ਨਾ ਹੀ ਸਿੱਖ ਧਰਮ ਦੇ ਪਰਚਾਰ ਨਾਲ। ਇਸ ਨੂੰ ਲੋੜ ਪੈਣ ਤੇ ਬਾਦਸ਼ਾਹ ਆਪਣੀ ਹਿਰਾਸਤ ਵਿਚ ਲੈ ਲੈਂਦਾ ਸੀ ਅਤੇ ਇਉਂ ਹਕੂਮਤ ਦੀ ਮਦਦ ਲਈ ਇਸ ਨੂੰ ਵਰਤਿਆ ਜਾਂਦਾ ਸੀ। ਹੋ ਸਕਦਾ ਹੈ ਕਿ ਇਸ ਗੱਲ ਦਾ ਪਤਾ ਮਾਤਾ ਸੁੰਦਰੀ ਜੀ ਨੂੰ ਨਾ ਹੋਵੇ ਜਾਂ ਫਿਰ ਇਹ ਵੀ ਹੋ ਸਕਦਾ ਹੈ ਕਿ ਮਾਤਾ ਜੀ ਵੀ ਘਰੇਲੂ ਨਜ਼ਰਬੰਦੀ ਵਿਚ ਹੀ ਰੱਖੇ ਹੋਏ ਹੋਣ। ਬਾਦਸ਼ਾਹ ਨੇ ਬੰਦਾ ਸਿੰਘ ਬਹਾਦੁਰ ਦੀ ਤਾਕਤ ਨੂੰ ਘਟਾਉਣ ਲਈ ਸਿਰੀ ਦਰਬਾਰ ਸਾਹਿਬ ਅਤੇ ਸਿਰੀ ਅਕਾਲ ਤਖ਼ਤ ਸਾਹਬਿ ਦਾ ਪਰਬੰਧ ਭਾਈ ਮਨੀ ਸਿੰਘ ਜੀ ਕੋਲੋਂ ਖੋਹ ਕੇ ਇਸ ਮੁਤਬੰਨੇ ਪੁੱਤਰ ਅਜੀਤ ਸਿੰਘ ਨੂੰ ਦੇ ਦਿੱਤਾ ਸੀ। ਇਹ ਗੱਲ 26 ਸਤੰਬਰ, 1710 ਈ. ਦੀ ਹੈ। ਇਸ ਦੀ ਜਾਣਕਾਰੀ *ਅਖ਼ਬਾਰ-ਏ-ਦਰਬਾਰ-ਏ ਮੁਅੱਲਾ* ਦੀਆਂ ਖ਼ਬਰਾਂ ਵਿਚ ਦਿੱਤੀ ਹੋਈ ਹੈ। ਇਸ ਖ਼ਬਰ ਅਨੁਸਾਰ ਮੁਤਬੰਨੇ ਪੁੱਤਰ ਅਜੀਤ ਸਿੰਘ ਨੂੰ ਦਿੱਲੀ ਤੋਂ ਲਿਆਉਣ ਲਈ ਰਾਜਾ ਚਤੁਰਸਾਲ ਬੁੰਦੇਲਾ ਦੀ ਡਿਊਟੀ ਲਗਾਈ ਗਈ ਸੀ। ਉਹ ਅਜੀਤ ਸਿੰਘ ਨੂੰ ਲੈ ਕੇ 26 ਸਤੰਬਰ, 1710 ਈ. ਨੂੰ ਬਾਦਸ਼ਾਹ ਪਾਸ ਪਹੁੰਚ ਗਿਆ ਸੀ ਅਤੇ ਬਾਦਸ਼ਾਹ ਨੇ ਇਸ ਨੂੰ ਸਿਰੀ ਦਰਬਾਰ ਸਾਹਿਬ ਦੇ ਪਰਬੰਧ ਦੇ ਨਾਲ ਨਾਲ ਹੋਰ ਕੀਮਤੀ ਖਿੱਲਤਾਂ ਵੀ ਇਨਾਮ ਵਜੋਂ ਦਿੱਤੀਆਂ ਸਨ। [2]

ਸਿੰਘਾਂ ਦੇ ਖਿਲਾਫ਼ ਇਤਨੀਂ ਤਿਆਰੀ ਦਾ ਆਰੰਭ ਫਿਰੋਜ਼ ਖਾਨ ਮੇਵਾਤੀ ਨੇ ਕੀਤਾ। ਇਸ ਨੇ ਸ਼ਾਹੀ ਫੌਜ ਦੀ ਜ਼ਬਰਦਸਤ ਟੁਕੜੀ ਲੈ ਕੇ ਪਹਿਲਾ ਹਮਲਾ ਕਰਨਾਲ ਅਤੇ ਸੋਨੀਪਤ ਦੇ ਸਿੰਘ ਫੌਜਦਾਰ ਬਾਵਾ ਬਿਨੋਦ ਸਿੰਘ ਅਤੇ ਭਾਈ ਰਾਮ ਸਿੰਘ ਦੀ ਫੌਜ ਉਪਰ ਕੀਤਾ। ਖੇੜਾ ਅਮੀਨ ਦੇ ਲਾਗੇ ਜ਼ਬਰਦਸਤ ਲੜਾਈ ਹੋਈ। ਸ਼ਾਹੀ ਫੌਜ ਦੇ ਸਾਹਮਣੇ ਸਿੰਘਾਂ ਦੀ ਗਿਣਤੀ ਬਹੁਤ ਥੋੜ੍ਹੀ ਸੀ। ਸਿੱਟੇ ਵਜੋਂ ਦੋਵੇਂ ਸਿੱਖ ਜਰਨੈਲ ਸ਼ਾਹੀ ਫੌਜ ਨਾਲ ਲੜਦੇ ਹੋਏ ਪਿੱਛੇ ਨੂੰ ਹਟਦੇ ਆ ਰਹੇ ਸਨ। ਰਾਤ ਦੇ ਹਨੇਰੇ ਵਿਚ ਜਦੋਂ ਲੜਾਈ ਦਾ ਟਿਕ-ਟਿਕਾਅ ਹੋਇਆ ਤਾਂ ਸਿੰਘ ਫੌਜ ਪਿੱਛੇ ਥਾਨੇਸਰ ਵਿਖੇ ਆ ਗਈ ਸੀ। ਥਾਨੇਸਰ ਵਿਖੇ ਇਕ ਹੋਰ ਸਿੰਘ ਜੱਥਾ ਸੀ। ਦੋਹਾਂ ਜੱਥਿਆਂ ਨੇ ਮਿਲ ਕੇ ਆ ਰਹੀ ਸ਼ਾਹੀ ਫੌਜ ਦਾ ਟਾਕਰਾ ਕਰਨ ਦਾ ਫੈਸਲਾ ਕੀਤਾ ਅਤੇ ਲੋਹਗੜ੍ਹ ਵਿਖੇ ਬੰਦਾ ਸਿੰਘ ਬਹਾਦਰ ਨੂੰ ਸੁਨੇਹਾ ਘੱਲ ਦਿੱਤਾ ਕਿ ਉਹ ਲੋਹਗੜ੍ਹ ਦੇ ਕਿਲ੍ਹੇ ਨੂੰ ਮਜ਼ਬੂਤ ਕਰ ਲਵੇ। ਪਿੱਛੇ ਦੁਸ਼ਮਣ ਨੇ ਸੋਨੀਪਤ ਅਤੇ ਕਰਨਾਲ ਵਿਖੇ ਮੁੜ ਤੋਂ ਆਪਣੇ ਠਾਣੇ ਬਿਠਾ ਦਿੱਤੇ ਸਨ।

ਇਸ ਨਾਲ ਫਿਰੋਜ਼ ਖਾਨ ਮੇਵਾਤੀ ਦੀ ਬਾਦਸ਼ਾਹ ਦੀ ਹਜ਼ੂਰੀ ਤੱਕ ਤਕੜੀ ਪਹੁੰਚ ਹੋ ਗਈ ਸੀ। ਸਾਰੇ ਪਾਸੇ ਉਸ ਦੀ ਜਿੱਤ ਦੀ ਚਰਚਾ ਹੁੰਦੀ ਸੀ। ਬਾਦਸ਼ਾਹ ਨੇ ਖੁਸ਼ ਹੋ ਕੇ ਮੇਵਾਤੀ ਨੂੰ ਜੈਨੂਦੀਨ ਅਹਿਮਦ ਖਾਨ ਦੀ ਥਾਂ ਤੇ ਸਰਹਿੰਦ ਦਾ ਸੂਬੇਦਾਰ ਨਿਯੁਕਤ ਕਰ ਦਿੱਤਾ। ਇਸ ਦੇ ਨਾਲ ਹੀ ਇਕ ਲੱਖ ਰੁਪਏ ਨਕਦ ਇਨਾਮ ਵੀ ਦੇ ਦਿੱਤੇ। ਇਨ੍ਹਾਂ ਗੱਲਾਂ ਨੇ ਮੇਵਾਤੀ ਨੂੰ ਮੁਗ਼ਲ ਫੌਜਦਾਰਾਂ ਦਾ ਹੀਰੋ ਬਣਾ ਦਿੱਤਾ ਸੀ। ਉਸ ਪਾਸ ਸਰਹਿੰਦ ਪਹੁੰਚਣ ਲਈ ਭਾਰੀ ਲਸ਼ਕਰ ਜਮ੍ਹਾਂ ਹੋ ਗਿਆ ਸੀ। ਉਸ ਨੇ ਲਗਦੇ ਹੱਥ ਥਾਨੇਸਰ ਉਪਰ ਵੀ ਹਮਲਾ ਕਰ ਦਿੱਤਾ। ਇਥੋਂ ਦੇ ਜੁੜਵੇਂ ਖਾਲਸਾ ਜੱਥਿਆਂ ਨੇ ਵੈਰੀ ਦਾ ਮੁਕਾਬਲਾ ਤਾਂ ਡਟ ਕੇ ਕੀਤਾ ਪਰ ਭਾਰੀ ਲਸ਼ਕਰ ਸਾਹਮਣੇ ਉਨ੍ਹਾਂ ਲਈ ਪਿੱਛੇ ਹਟਣ ਤੋਂ ਸਿਵਾ ਹੋਰ ਕੋਈ ਚਾਰਾ ਨਾ ਰਿਹਾ। ਸਿੰਘ ਥਾਨੇਸਰ ਤੋਂ ਸਢੌਰੇ ਵੱਲ ਨੂੰ ਪਿੱਛੇ ਹਟਦੇ ਆਏ। ਸਢੌਰੇ ਵਿਖੇ ਇਕ ਸਿੱਖ ਸੈਨਿਕ ਟੁਕੜੀ ਉਨ੍ਹਾਂ ਨਾਲ ਹੋਰ ਮਿਲ ਗਈ। ਸਿੰਘ ਇਸ ਸਮੇਂ ਇਕ ਥਾਂ ਤੇ ਇਕੱਠੇ ਹੋਣਾ ਚਾਹੁੰਦੇ ਸਨ ਕਿਉਂਕਿ ਇਕੱਲੇ

ਇਕੱਲੇ ਜੱਥੇ ਸ਼ਾਹੀ ਫੌਜ ਦਾ ਟਾਕਰਾ ਨਹੀਂ ਕਰ ਸਕਦੇ ਸਨ। ਬੰਦਾ ਸਿੰਘ ਬਹਾਦਰ ਨੇ ਸਿੰਘਾਂ ਦੇ ਇਕ ਜੱਥੇ ਨੂੰ ਲੋਹਗੜ੍ਹ ਦੇ ਕਿਲ੍ਹੇ ਦੀ ਮਜ਼ਬੂਤੀ ਕਰਨ ਤੇ ਲਾਇਆ ਹੋਇਆ ਸੀ ਅਤੇ ਆਪ ਆਪਣੇ ਸ਼ੇਰਦਿਲ ਸਿੰਘਾਂ ਨੂੰ ਨਾਲ ਲੈ ਕੇ ਬਾਦਸ਼ਾਹ ਦੇ ਲੰਘਣ ਵਾਲੇ ਰਸਤੇ ਉਪਰ ਛੁਪ ਕੇ ਬੈਠ ਗਿਆ ਸੀ। ਬੰਦਾ ਸਿੰਘ ਦਾ ਇਰਾਦਾ ਬਾਦਸ਼ਾਹੀ ਕੈਂਪ ਉਪਰ ਛੁਪ ਕੇ ਹਮਲੇ ਕਰਨ ਦਾ ਸੀ ਤਾਂ ਕਿ ਬਾਦਸ਼ਾਹ ਦੂਜੇ ਮੁਗ਼ਲ ਜਰਨੈਲਾਂ ਵੱਲ ਧਿਆਨ ਨਾ ਦੇ ਸਕੇ। ਸਿੱਟੇ ਵਜੋਂ ਜਦੋਂ ਬਾਦਸ਼ਾਹੀ ਸੈਨਾ ਖਾਨ-ਏ-ਖਾਨਾ ਮੁਨੱਈਅਮ ਖਾਨ ਦੀ ਅਗਵਾਈ ਹੇਠ ਤਰਾਵੜੀ ਤੋਂ ਅੱਗੇ ਵਧਣ ਲਈ ਰਵਾਨਾ ਹੋਈ ਤਾਂ ਰਸਤੇ ਵਿਚ ਇਕ ਥਾਂ ਕੰਡੇਦਾਰ ਝਾੜੀਆਂ ਦਾ ਬਹੁਤ ਸੰਘਣਾ ਜੰਗਲ ਸੀ। ਬੰਦਾ ਸਿੰਘ ਆਪਣੀ ਫੌਜ ਨੂੰ ਲੈ ਕੇ ਇਥੇ ਛੁਪਿਆ ਖੜ੍ਹਾ ਸੀ। ਜਿਉਂ ਹੀ ਬਾਦਸ਼ਾਹੀ ਫੌਜ ਇਥੋਂ ਦੀ ਲੰਘਣ ਲੱਗੀ ਤਾਂ ਬੰਦਾ ਸਿੰਘ ਆਪਣੇ ਸਿੰਘਾਂ ਨਾਲ ਜੰਗਲੀ ਚੀਤਿਆਂ ਦੀ ਤਰ੍ਹਾਂ ਸ਼ਾਹੀ ਲਸ਼ਕਰ ਤੇ ਝਪਟ ਪਿਆ ਸੀ। ਸ਼ਾਹੀ ਫੌਜ ਦੀ ਜਿਸ ਟੁਕੜੀ ਉਪਰ ਬੰਦਾ ਸਿੰਘ ਨੇ ਹਮਲਾ ਕੀਤਾ ਸੀ ਉਹ ਖਾਨ-ਏ-ਖਾਨਾ ਦੇ ਪੁੱਤਰ ਮੁਹੱਬਤ ਖਾਨ ਦੀ ਕਮਾਂਡ ਹੇਠ ਸੀ। ਜਿੰਨਾ ਚਿਰ ਸਿੰਘ ਹੱਥੋ-ਹੱਥ ਫੌਜ ਦਾ ਆਹੂ ਲਾਹੁੰਦੇ ਰਹੇ ਉਹ ਲਾਹਿਆ। ਫਿਰ ਹਮਲਾ ਕਰਨ ਵਾਲੇ ਸਿੰਘ ਫਰਾਰ ਹੋ ਗਏ ਅਤੇ ਜੰਗਲ ਵਿਚ ਛੁਪਾ ਕੇ ਰੱਖੀਆਂ ਤੋਪਾਂ ਨਾਲ ਅੱਗ ਵਰ੍ਹਾਉਣੀ ਸ਼ੁਰੂ ਕਰ ਦਿੱਤੀ। ਇਸ ਨਾਲ ਮੁਹੱਬਤ ਖਾਨ ਦੀ ਫੌਜ ਦਾ ਬੁਰਾ ਹਾਲ ਹੋ ਗਿਆ ਸੀ। ਸ਼ਾਹੀ ਫੌਜ ਵਿਚ ਭੰਬਲਭੂਸਾ ਪੈਦਾ ਹੋ ਗਿਆ। ਫੌਜੀਆਂ ਨੇ ਭੱਜ ਕੇ ਅਤੇ ਛੁਪ ਕੇ ਆਪਣੀਆਂ ਜਾਨਾਂ ਬਚਾਈਆਂ ਸਨ। ਸ਼ਾਹੀ ਫੌਜ ਦਾ ਨੁਕਸਾਨ ਕਰਕੇ ਬੰਦਾ ਸਿੰਘ ਜੰਗਲ ਦੇ ਰਸਤੇ ਹੀ ਲੋਹਗੜ੍ਹ ਨੂੰ ਰਵਾਨਾ ਹੋ ਗਿਆ ਸੀ। ਪਿੱਛੋਂ ਸ਼ਾਹੀ ਫੌਜ ਨੇ ਆਪਣੀ ਦੁਰਦਸ਼ਾ ਦਾ ਬਦਲਾ ਲੈਣ ਲਈ ਪਿੰਡਾਂ ਵਿਚੋਂ ਲੱਭ-ਲੱਭ ਕੇ ਸਿੱਖਾਂ ਨੂੰ ਮਾਰਨਾ ਸ਼ੁਰੂ ਕਰ ਦਿੱਤਾ ਸੀ। 12 ਅਕਤੂਬਰ, 1710 ਦੀ ਖ਼ਬਰ ਵਿਚ ਇਸ ਬਾਰੇ ਇਉਂ ਦੱਸਿਆ ਗਿਆ ਹੈ: "ਫਿਰੋਜ਼ ਖਾਨ ਮੇਵਾਤੀ ਦੀ ਫੌਜ ਨਾਲ ਸਬੰਧਤ ਹਰਕਾਰੇ ਨੇ ਬਾਦਸ਼ਾਹ ਨੂੰ ਪੇਸ਼ ਕੀਤੀ ਰਿਪੋਰਟ ਵਿਚ ਦੱਸਿਆ ਹੈ ਕਿ ਉਕਤ ਖਾਨ ਇਸ ਥਾਂ ਤੋਂ ਦੋ ਕੋਹ ਕਰਨਾਲ ਵਲ ਰਵਾਨਾ ਹੋ ਕੇ ਤਰਾਵੜੀ ਪਹੁੰਚਿਆ ਹੈ ਜਿਹੜੀ ਕਿ ਇਥੋਂ ਸੱਤ ਕੋਹ ਦੂਰ ਹੈ। ਬਾਗੀ ਸਿੰਘ ਸੂਰ ਦਾ ਠਾਣਾ ਛੱਡ ਗਏ ਹਨ। ਉਕਤ ਖਾਨ ਇਸ ਠਾਣੇ ਨੂੰ ਆਪਣੇ ਕਬਜ਼ੇ ਵਿਚ ਰੱਖਣਾ ਚਾਹੁੰਦਾ ਸੀ।"[3]

ਬਾਦਸ਼ਾਹ ਬਹਾਦੁਰ ਸ਼ਾਹ ਪਹਿਲੋਂ ਹੀ ਬਹੁਤ ਡਰਿਆ ਹੋਇਆ ਸੀ। ਹੁਣ ਉਸ ਨੇ ਆਪਣੀ ਚਾਲ ਹੋਰ ਵੀ ਧੀਮੀ ਕਰ ਲਈ ਸੀ। ਜਿਸ ਰਸਤੇ ਵਿਚੋਂ ਦੀ ਉਸ ਨੇ ਗੁਜ਼ਰਨਾ ਹੁੰਦਾ ਸੀ ਉਸ ਦਾ ਪਹਿਲੋਂ ਹੀ ਸਫਾਇਆ ਕਰਵਾ ਲਿਆ ਜਾਂਦਾ ਸੀ। ਬਾਦਸ਼ਾਹ ਹੁਣ ਉਨ੍ਹਾਂ ਰਸਤਿਆਂ ਰਾਹੀਂ ਪੰਜਾਬ ਵੱਲ ਨੂੰ ਆ ਰਿਹਾ ਸੀ ਜਿਥੋਂ ਦੀ ਫਿਰੋਜ਼ ਖਾਨ ਮੇਵਾਤੀ ਲੰਘਿਆ ਸੀ। ਫਿਰੋਜ਼ ਖਾਨ ਨੇ ਥਾਨੇਸਰ ਅਤੇ ਸਢੌਰੇ ਨੂੰ ਜਿੱਤ ਲਿਆ ਸੀ। ਬਾਦਸ਼ਾਹ ਇਸੇ ਰਸਤਿਉਂ ਹੁੰਦਾ ਹੋਇਆ ਨਵੰਬਰ ਦੇ ਅਖੀਰਲੇ ਦਿਨਾ ਵਿਚ ਸਢੌਰੇ ਅਤੇ ਸ਼ਾਹਬਾਦ ਦੇ ਵਿਚਕਾਰਲੇ ਖੇਤਰ ਵਿਚ ਪਹੁੰਚ ਗਿਆ ਸੀ। ਇਥੇ ਪਹੁੰਚ ਕੇ ਉਸ ਨੇ ਫੌਜੀ ਜਰਨੈਲਾਂ ਦੀਆਂ ਫਿਰ ਤੋਂ ਡਿਊਟੀਆਂ ਲਗਾਈਆਂ। ਸੱਠ ਹਜ਼ਾਰ ਤਾਕਤਵਰ ਸਿਪਾਹੀਆਂ ਦੀ ਫੌਜ ਵਿਸ਼ੇਸ਼ ਤੌਰ ਤੇ ਤਿਆਰ ਕੀਤੀ। ਇਸ ਵਿਚੋਂ ਇਕੱਤੀ ਹਜ਼ਾਰ ਸੈਨਾ ਆਪਣੇ ਵੱਡੇ ਪੁੱਤਰ ਸ਼ਾਹਜ਼ਾਦਾ ਜਹਾਂਦਾਰ ਸ਼ਾਹ ਦੀ ਕਮਾਂਡ ਹੇਠ ਦਿੱਤੀ ਗਈ ਅਤੇ ਗਿਆਰਾਂ-ਗਿਆਰਾਂ ਹਜ਼ਾਰ ਦੂਸਰੇ ਤਿੰਨਾਂ ਸ਼ਾਹਜ਼ਾਦਿਆਂ ਤਹਿਤ ਦਿੱਤੀ ਗਈ ਸੀ। ਹੋਰ ਗਿਆਰਾਂ ਹਜ਼ਾਰ ਫੌਜ ਜਮਦਾਤੁਲ-ਮੁਲਕ ਦੀ ਅਗਵਾਈ ਹੇਠ ਅਤੇ ਸੱਤ

ਹਜ਼ਾਰ ਘੋੜਸਵਾਰ ਮੁਹੱਬਤ ਖਾਨ ਦੇ ਅਧੀਨ ਤਿਆਰ ਕੀਤੇ ਗਏ ਸਨ।

ਬੰਦਾ ਸਿੰਘ ਨੇ ਜਿੱਥੇ ਜਿੱਥੇ ਵੀ ਸਿੱਖ ਸੂਬੇਦਾਰ ਕਾਇਮ ਕੀਤੇ ਸਨ ਉਨ੍ਹਾਂ ਸਭ ਨੂੰ ਇਕੱਠਿਆਂ ਕਰਨ ਲਈ ਲੋਹਗੜ੍ਹ ਵਿਖੇ ਇਕੱਠੇ ਹੋਣ ਦੇ ਸੁਨੇਹੇ ਭੇਜ ਦਿੱਤੇ ਸਨ ਤਾਂ ਕਿ ਸ਼ਾਹੀ ਫੌਜ ਦੇ ਹੜ੍ਹ ਦੀ ਤਰ੍ਹਾਂ ਆ ਰਹੇ ਲਸ਼ਕਰ ਦਾ ਮੁਕਾਬਲਾ ਕੀਤਾ ਜਾ ਸਕੇ। ਸ਼ਾਹੀ ਫੌਜ ਦਾ ਇਹ ਲਸ਼ਕਰ ਇਤਨਾ ਵਿਸ਼ਾਲ ਅਤੇ ਅੰਦਾਜ਼ਾ-ਰਹਿਤ ਸੀ ਕਿ ਸ਼ਾਹੀ ਫੌਜ ਦੀ ਮਦਦ ਕਰਨ ਵਾਲੇ ਪੰਜਾਬ ਦੀਆਂ ਪਹਾੜੀ ਰਿਆਸਤਾਂ ਦੇ ਰਾਜੇ ਵੀ ਖੁਦ ਘਬਰਾ ਰਹੇ ਸਨ ਕਿ ਇਹ ਲਸ਼ਕਰ ਕਿਤੇ ਉਨ੍ਹਾਂ ਨੂੰ ਜਾਣ-ਬੁੱਝ ਕੇ ਐਵੇਂ ਹੀ ਨਾ ਦਰੜ ਦੇਵੇ। ਇਨ੍ਹਾਂ ਰਾਜਿਆਂ ਨੂੰ ਸ਼ਾਹੀ ਫੌਜ ਦਾ ਮਦਦਗਾਰ ਹੋਣ ਦੇ ਬਾਵਜੂਦ ਵੀ ਆਪਣੇ ਆਪ ਤੇ ਭਰੋਸਾ ਨਹੀਂ ਸੀ। ਉਨ੍ਹਾਂ ਨੇ ਆਪਣੇ ਪਰਿਵਾਰਾਂ ਅਤੇ ਖਜ਼ਾਨਿਆਂ ਨੂੰ ਆਪਣੀਆਂ ਰਿਆਸਤਾਂ ਤੋਂ ਦੂਰ ਪਹਾੜੀ ਇਲਾਕਿਆਂ ਵਿਚ ਪਹੁੰਚਾ ਦਿੱਤਾ ਸੀ। ਉਨ੍ਹਾਂ ਨੂੰ ਡਰ ਸੀ ਕਿ ਇਹ ਅਥਾਹ ਲਸ਼ਕਰ ਕਿਤੇ ਆਪ ਮੁਹਾਰਾ ਹੋਇਆ ਉਨ੍ਹਾਂ ਦੇ ਮਹਿਲਾਂ ਨੂੰ ਹੀ ਨਾ ਲੁੱਟ ਲਵੇ।

ਅਜਿਹੇ ਲਸ਼ਕਰ ਦੇ ਸਾਹਮਣੇ ਹਿੰਦੁਸਤਾਨ ਦੇ ਕਿਸੇ ਵੀ ਵੱਡੇ ਤੋਂ ਵੱਡੇ ਸੂਬੇਦਾਰ ਜਾਂ ਜਰਨੈਲ ਦੀ ਹਿੰਮਤ ਨਹੀਂ ਸੀ ਪੈ ਸਕਦੀ ਕਿ ਉਹ ਅੱਗੋਂ ਇਸ ਨੂੰ ਲਲਕਾਰੇ। ਜਦੋਂ ਬਹਾਦੁਰ ਸ਼ਾਹ ਤਖ਼ਤ ਤੇ ਬੈਠਣ ਸਮੇਂ ਆਪਣੇ ਭਰਾ ਕਾਮਬਖ਼ਸ਼ ਦੀ ਬਗਾਵਤ ਦਬਾਉਣ ਲਈ ਦੱਖਣ ਵੱਲ ਨੂੰ ਗਿਆ ਸੀ ਤਾਂ ਵੀ ਉਸ ਪਾਸ ਇਤਨਾ ਵੱਡਾ ਲਸ਼ਕਰ ਨਹੀਂ ਸੀ। ਉਸ ਲਸ਼ਕਰ ਨੂੰ ਵੀ ਉਸ ਦਾ ਭਰਾ ਕਾਮਬਖ਼ਸ਼ ਆਪਣੀ ਮਜ਼ਬੂਤ ਫੌਜ ਨਾਲ ਨਹੀਂ ਰੋਕ ਸਕਿਆ ਸੀ।

ਰਾਜਪੂਤ ਰਾਜਾ ਜੈ ਸਿੰਘ ਕਛਵਾਹਾ ਅਤੇ ਅਜੀਤ ਸਿੰਘ ਰਾਠੌੜ ਸਭ ਰਾਜਪੂਤ ਰਾਜਿਆਂ ਵਿਚੋਂ ਬਹੁਤ ਤਕੜੇ ਰਾਜੇ ਸਨ। ਜਦੋਂ ਬਹਾਦੁਰ ਸ਼ਾਹ ਦੱਖਣ ਤੋਂ ਵਾਪਸ ਆਉਣ ਸਮੇਂ ਇਨ੍ਹਾਂ ਨੂੰ ਸੋਧਣ ਲਈ ਰਾਜਪੂਤਾਨੇ ਵੱਲ ਮੁੜਿਆ ਸੀ ਤਾਂ ਵੀ ਬਾਦਸ਼ਾਹ ਪਾਸ ਇਤਨਾ ਵੱਡਾ ਲਸ਼ਕਰ ਨਹੀਂ ਸੀ। ਪਰ ਇਹ ਰਾਜੇ ਬਿਨਾ ਕੋਈ ਮੁਕਾਬਲਾ ਕੀਤੇ, ਬਾਦਸ਼ਾਹ ਦੀ ਸ਼ਰਨ ਵਿਚ ਆ ਗਏ ਸਨ। ਇਸ ਸਮੇਂ ਇਨ੍ਹਾਂ ਦੀਆਂ ਰਾਜਪੂਤ ਸੈਨਾਵਾਂ ਵੀ ਬਾਦਸ਼ਾਹ ਨਾਲ ਸਨ। ਇਧਰ ਬੰਦਾ ਸਿੰਘ ਬਹਾਦੁਰ ਸੀ ਜਿਸ ਦਾ ਨਾ ਕੋਈ ਇਥੇ ਦੋਸਤ ਰਾਜਾ ਸੀ ਅਤੇ ਨਾ ਹੀ ਉਸ ਪਾਸ ਕੋਈ ਵਿਸ਼ਾਲ ਮੁਲਕ ਸੀ। ਪਰ ਉਹ ਇਤਨੇ ਵੱਡੇ ਲਸ਼ਕਰ ਦੀ ਆਮਦ ਸੁਣ ਕੇ ਨਾ ਹੀ ਭੱਜ ਰਿਹਾ ਸੀ ਅਤੇ ਨਾ ਹੀ ਈਨ ਮੰਨਣ ਦੀ ਗੱਲ ਸੋਚ ਰਿਹਾ ਸੀ ਸਗੋਂ ਇਸ ਦਾ ਮੁਕਾਬਲਾ ਕਰਨ ਲਈ ਆਪਣਾ ਇਕੋ-ਇਕ ਕਿਲ੍ਹਾ ਮਜ਼ਬੂਤ ਕਰ ਰਿਹਾ ਸੀ। ਇਸ ਦੇ ਨਾਲ ਹੀ ਉਹ ਛੁਪ-ਛੁਪ ਕੇ ਸ਼ਾਹੀ ਕੈਂਪ ਉਪਰ ਹਮਲੇ ਕਰਕੇ ਬਾਦਸ਼ਾਹ ਦਾ ਗੁੱਸਾ ਹੋਰ ਵਧਾ ਰਿਹਾ ਸੀ। ਕਮਾਲ ਦੀ ਸੋਚ ਸੀ ਅਤੇ ਕਮਾਲ ਦੀ ਦਲੇਰੀ ਸੀ ਬੰਦਾ ਸਿੰਘ ਬਹਾਦਰ ਦੀ। ਡਰ ਕੇ ਭੱਜਣ ਦੀ ਬਜਾਏ ਸਗੋਂ ਬਾਦਸ਼ਾਹ ਦਾ ਰਸਤਾ ਰੋਕ ਕੇ ਖੜ੍ਹਦਾ ਸੀ ਅਤੇ ਜਿਉਂ ਹੀ ਬਾਦਸ਼ਾਹੀ ਫੌਜ ਉਸ ਦੀ ਮਾਰ ਹੇਠ ਆਉਂਦੀ ਸੀ ਉਹ ਚੀਤੇ ਦੀ ਤਰ੍ਹਾਂ ਝਪਟ ਮਾਰਦਾ ਸੀ। ਝਪਟਾਂ ਮਾਰਦਾ ਹੋਇਆ ਹੀ ਉਹ ਦੌੜ ਜਾਂਦਾ ਸੀ। ਅੰਦਾਜ਼ਾ ਲਗਾਇਆ ਜਾਵੇ ਕਿ ਪੂਰੀਆਂ ਅਮੀਰ ਖੁਰਾਕਾਂ ਨਾਲ ਪਲੇ ਹੋਏ ਸ਼ਾਹੀ ਫੌਜ ਦੇ ਸਿਪਾਹੀ ਅਤੇ ਘੋੜੇ ਉਸ ਦੀਆਂ ਝਪਟਾਂ ਨੂੰ ਰੋਕ ਨਹੀਂ ਸੀ ਸਕੇ। ਇਹ ਸਭ ਕੁਝ ਦੇਖ ਕੇ ਕਈ ਵਾਰ ਤਾਂ ਇਉਂ ਮਹਿਸੂਸ ਹੁੰਦਾ ਹੈ ਕਿ ਬੰਦਾ ਸਿੰਘ ਦੀ ਦਲੇਰੀ ਦਰਸਾਉਣ ਲਈ ਸ਼ੇਰ ਅਤੇ ਚੀਤੇ ਦੀ ਮਿਸਾਲ ਵੀ ਘੱਟ ਢੁੱਕਦੀ ਹੈ। ਸ਼ੇਰ ਦੀ ਵੀ ਹਿੰਮਤ ਨਹੀਂ ਪੈਂਦੀ ਹੁੰਦੀ ਕਿ ਉਹ ਬੰਦੂਕਾਂ ਚਲਾ ਰਹੇ ਸ਼ਿਕਾਰੀਆਂ ਉਪਰ ਟੁੱਟ ਕੇ ਪੈ

ਜਾਵੇ। ਸ਼ੇਰ ਵੀ ਦੋ ਘੜੀ ਅਜਿਹੀ ਸਥਿਤੀ ਵਿਚ ਭੱਜਣ ਦੀ ਕੋਸ਼ਿਸ਼ ਕਰੇਗਾ। ਚੀਤਾ ਵੀ ਆਪਣੇ ਤੋਂ ਤਾਕਤਵਰ ਜਾਨਵਰ ਉਪਰ ਹਮਲਾ ਨਹੀਂ ਕਰਦਾ। ਪਰ ਇਧਰ ਬੰਦਾ ਸਿੰਘ ਬਹਾਦਰ ਸੀ ਕਿ ਨਾ ਉਹ ਬਾਦਸ਼ਾਹ ਤੋਂ ਡਰ ਰਿਹਾ ਸੀ ਅਤੇ ਨਾ ਹੀ ਬਾਦਸ਼ਾਹ ਦੀ ਅਥਾਹ ਤੇ ਖੂੰਖਾਰ ਫੌਜ ਤੋਂ ਡਰਦਾ ਸੀ। ਪਤਾ ਨਹੀਂ ਗੁਰੂ ਗੋਬਿੰਦ ਸਿੰਘ ਜੀ ਦੇ ਅੰਮ੍ਰਿਤ ਨੇ ਉਸ ਵਿਚ ਕਿਸ ਤਰ੍ਹਾਂ ਦੀ ਬਹਾਦਰੀ ਭਰੀ ਸੀ। ਉਸ ਨੂੰ ਭਲੀ-ਭਾਂਤ ਪਤਾ ਸੀ ਕਿ ਸ਼ਾਹੀ ਫੌਜ ਦੇ ਮੁਕਾਬਲੇ ਸਿੰਘ ਬਹੁਤ ਥੋੜ੍ਹੇ ਹਨ। ਇਤਨੇ ਥੋੜ੍ਹੇ ਕਿ ਆਟੇ ਵਿਚ ਲੂਣ ਦੀ ਮਿਸਾਲ ਵੀ ਇਸ ਅਨੁਪਾਤ ਨੂੰ ਨਹੀਂ ਦਰਸਾ ਸਕਦੀ। ਇਕੋ-ਇਕ ਲੋਹਗੜ੍ਹ ਦਾ ਕਿਲ੍ਹਾ ਸੀ। ਉਹ ਵੀ ਇਤਿਹਾਸਕ ਕਿਲ੍ਹਿਆਂ ਵਰਗੇ ਕਿਲ੍ਹਿਆਂ ਜੈਸਾ ਨਹੀਂ ਸੀ। ਇਹ ਇਕ ਮਹਿਲਨੁਮਾ ਗੜ੍ਹੀ ਸੀ ਜਿਸ ਨੂੰ ਸਿਰਫ ਬੰਦਾ ਸਿੰਘ ਨੇ ਥੋੜ੍ਹੇ ਜਿਹੇ ਸਮੇਂ ਵਿਚ ਕਿਲ੍ਹੇ ਦਾ ਰੂਪ ਦੇਣਾ ਸ਼ੁਰੂ ਕੀਤਾ ਸੀ, ਤਾਂ ਵੀ ਇਹ ਕੋਈ ਮਜ਼ਬੂਤ ਕਿਲ੍ਹਿਆਂ ਵਰਗਾ ਕਿਲ੍ਹਾ ਨਹੀਂ ਸੀ। ਇਹ ਸਭ ਕੁਝ ਜਾਣਦੇ ਹੋਏ ਵੀ ਬੰਦਾ ਸਿੰਘ, ਬਾਦਸ਼ਾਹ ਨਾਲ ਮੱਥਾ ਲਾਉਣ ਦੀ ਤਿਆਰੀ ਕਰ ਰਿਹਾ ਸੀ। ਬੰਦਾ ਸਿੰਘ ਬਹਾਦੁਰ ਦੀ ਇਸ ਦਲੇਰੀ ਅਤੇ ਦਰਿੜ੍ਹਤਾ ਨੂੰ ਕਿਹੜੀ ਮਿਸਾਲ ਦੇ ਕੇ ਦਰਸਾਇਆ ਜਾਵੇ?

ਵੱਡੇ ਵੱਡੇ ਖਾਨਦਾਨੀ ਰਾਜਪੂਤ ਰਾਜੇ ਆਪਣੀਆਂ ਬੇਇੱਜ਼ਤੀਆਂ ਸਹਿ ਕੇ ਵੀ ਬਾਦਸ਼ਾਹ ਦੀ ਮਦਦ ਕਰ ਰਹੇ ਸਨ। ਸਾਰੇ ਹਿੰਦੂ ਪਹਾੜੀ ਰਾਜੇ ਬਾਦਸ਼ਾਹ ਦੀ ਮਦਦ ਕਰ ਰਹੇ ਸਨ। ਕਿਸੇ ਦੀ ਅਣਖ ਨੇ ਉਬਾਲਾ ਨਹੀਂ ਖਾਧਾ? ਕਿਸੇ ਨੇ ਇਹ ਨਹੀਂ ਸੋਚਿਆ ਕਿ ਉਸ ਗੁਰੂ ਦੇ ਸਿੱਖ ਜ਼ਿੰਦਗੀ ਅਤੇ ਮੌਤ ਨਾਲ ਜੂਝ ਰਹੇ ਨੇ ਜਿਹੜੇ ਗੁਰੂ ਨੇ ਹਿੰਦੂਆਂ ਦੀ ਸ਼ਾਨ ਕਾਇਮ ਰੱਖਣ ਲਈ ਆਪਣਾ ਸੀਸ ਦੇ ਦਿੱਤਾ ਸੀ। ਕਿਸੇ ਰਾਜਪੂਤ ਰਾਜੇ ਨੇ ਨਹੀਂ ਸੋਚਿਆ ਕਿ ਉਨ੍ਹਾਂ ਨੇ ਜਿਸ ਗੁਰੂ ਗੋਬਿੰਦ ਸਿੰਘ ਜੀ ਰਾਹੀਂ ਦੱਖਣ ਨੂੰ ਜਾਣ ਸਮੇਂ ਬਾਦਸ਼ਾਹ ਦੇ ਗੁੱਸੇ ਨੂੰ ਸ਼ਾਂਤ ਕਰਵਾਇਆ ਸੀ ਉਸੇ ਗੁਰੂ ਦੇ ਸਿੰਘਾਂ ਖਿਲਾਫ਼ ਇਸ ਸਮੇਂ ਬਾਦਸ਼ਾਹ ਦੀ ਮਦਦ ਕਰ ਰਹੇ ਸਨ। ਅਜਿਹੀ ਕੋਈ ਮਿਸਾਲ ਨਹੀਂ ਹੈ ਜਿਹੜੀ ਬੰਦਾ ਸਿੰਘ ਬਹਾਦਰ ਵਰਗੀ ਦਲੇਰੀ ਅਤੇ ਦਰਿੜ੍ਹਤਾ ਨੂੰ ਦਰਸਾਉਂਦੀ ਹੋਵੇ। ਫਿਰ ਵੀ ਇਸ ਸਮੇਂ ਲੱਗਪਗ ਸਾਰਾ ਉੱਤਰੀ ਹਿੰਦੁਸਤਾਨ ਉਸ ਬੰਦੇ ਨੂੰ ਮਾਰਨ ਲਈ ਤੁਲਿਆ ਹੋਇਆ ਸੀ।

ਕਿਉਂਕਿ ਬੰਦਾ ਸਿੰਘ ਬਹਾਦਰ ਨੇ ਆਪਣੇ ਸਾਰੇ ਜਰਨੈਲ ਲੋਹਗੜ੍ਹ ਵਿਖੇ ਇਕੱਠੇ ਹੋਣ ਲਈ ਬੁਲਾ ਲਏ ਸਨ ਇਸ ਲਈ ਸਰਹਿੰਦ, ਸਮਾਣਾ ਅਤੇ ਦੁਆਬੇ ਦੇ ਸਿੰਘ ਠਾਣੇ (ਚੌਂਕੀਆਂ) ਲੱਗਭੱਗ ਖਾਲੀ ਹੀ ਹੋ ਗਏ ਸਨ। ਬਾਦਸ਼ਾਹ ਨੇ ਮੁਹੰਮਦ ਅਮੀਨ ਖਾਨ ਚੀਨ ਬਹਾਦੁਰ ਨੂੰ ਤਕੜੀ ਫੌਜ ਦੇ ਕੇ ਸਰਹਿੰਦ ਨੂੰ ਘੇਰਾ ਪਾਉਣ ਲਈ ਭੇਜ ਦਿੱਤਾ ਸੀ। ਭਾਵੇਂ ਫਿਰੋਜ਼ ਖਾਨ ਮੇਵਾਤੀ ਨੂੰ ਪਹਿਲੋਂ ਹੀ ਸਰਹਿੰਦ ਦਾ ਸੂਬੇਦਾਰ ਨਿਯੁਕਤ ਕਰ ਦਿੱਤਾ ਗਿਆ ਸੀ ਪਰ ਉਹ ਅਜੇ ਰਸਤੇ ਵਿਚਲੇ ਸਿੰਘ ਠਾਣਿਆਂ ਨੂੰ ਹੀ ਜਿੱਤਣ ਵਿਚ ਰੁੱਝਿਆ ਹੋਇਆ ਸੀ। ਉਧਰ ਦੁਆਬੇ ਵਿਚ ਜਦੋਂ ਸੱਮਸ਼ ਖਾਨ ਨੂੰ ਪਤਾ ਲੱਗਿਆ ਕਿ ਸਿੰਘ ਸਰਹਿੰਦ ਨੂੰ ਖਾਲੀ ਕਰਕੇ ਚਲੇ ਗਏ ਹਨ ਤਾਂ ਉਸ ਨੇ ਮੁਹੰਮਦ ਅਮੀਨ ਖਾਨ ਚੀਨ ਬਹਾਦੁਰ ਦੇ ਪਹੁੰਚਣ ਤੋਂ ਪਹਿਲੋਂ ਹੀ ਸਰਹਿੰਦ ਤੇ ਆ ਕਬਜ਼ਾ ਕੀਤਾ। ਸੱਮਸ਼ ਖਾਨ ਦੀ ਇਸ ਆਪਹੁਦਰੀ ਕਾਰਵਾਈ ਨੇ ਚੀਨ ਬਹਾਦਰ ਨੂੰ ਉਸ ਦਾ ਵਿਰੋਧੀ ਬਣਾ ਦਿੱਤਾ। ਚੀਨ ਬਹਾਦੁਰ ਨੇ ਉਸ ਦੀ ਇਹ ਕਹਿ ਕੇ ਬਾਦਸ਼ਾਹ ਪਾਸ ਸ਼ਿਕਾਇਤ ਕਰ ਦਿੱਤੀ ਕਿ ਉਸ ਨੇ ਸਿੰਘਾਂ ਨਾਲ ਸੌਦੇਬਾਜ਼ੀ ਕਰਕੇ ਸਰਹਿੰਦ ਨੂੰ ਰੋਕ ਲਿਆ ਹੈ। ਇਸ ਨਾਲ ਬਾਦਸ਼ਾਹ ਨਾਰਾਜ਼ ਹੋ ਗਿਆ ਅਤੇ ਸੱਮਸ਼ ਖਾਨ ਨੂੰ ਬਿਸਤ-ਦੁਆਬ ਜਲੰਧਰ ਦੀ ਫੌਜਦਾਰੀ ਤੋਂ ਵੀ

ਹਟਾ ਦਿੱਤਾ ਗਿਆ। ਉਸ ਦੀ ਥਾਂ ਈਸਾ ਖਾਂ ਮੰਝ ਨੂੰ ਡੇਢ ਹਜ਼ਾਰ ਜ਼ਾਤ ਅਤੇ ਇਕ ਹਜ਼ਾਰ ਸਵਾਰ ਦੀ ਪਦਵੀ ਦੇ ਕੇ ਜਲੰਧਰ-ਦੁਆਬ ਦਾ ਫੌਜਦਾਰ ਮੁਕੱਰਰ ਕਰ ਦਿੱਤਾ ਸੀ। ਮੁਹੰਮਦ ਅਮੀਨ ਖਾਨ ਚੀਨ ਬਹਾਦਰ ਨੇ ਸਰਹਿੰਦ ਪਹੁੰਚ ਕੇ ਪਿੰਡਾਂ ਵਿਚੋਂ ਸਿੱਖਾਂ ਨੂੰ ਇਕੱਠਿਆਂ ਕਰਕੇ ਕਤਲ ਕਰ ਦਿੱਤਾ ਸੀ। ਇਸੇ ਦੀ ਹੀ ਇਕ ਸੈਨਿਕ ਟੁਕੜੀ ਜਦੋਂ ਖਰੜ ਅਤੇ ਬੁੜੈਲ ਦੇ ਪਿੰਡਾਂ ਲਾਗੇ ਸਿੱਖਾਂ ਦੀ ਭਾਲ ਕਰਦੀ ਫਿਰ ਰਹੀ ਸੀ ਉਹ ਅਚਾਨਕ ਹੀ ਬੰਦਾ ਸਿੰਘ ਬਹਾਦਰ ਦੇ ਇਧਰ ਆ ਨਿਕਲਣ ਨਾਲ ਉਸ ਦੇ ਕਾਬੂ ਆ ਗਈ। ਇਸ ਸੈਨਿਕ ਟੁਕੜੀ ਨੂੰ ਬੰਦਾ ਸਿੰਘ ਨੇ ਦੇਖਦਿਆਂ ਹੀ ਦੇਖਦਿਆਂ ਅੱਖ ਦੇ ਫੋਰ ਵਿਚ ਸਾਫ਼ ਕਰ ਦਿੱਤਾ ਸੀ।

ਬੰਦਾ ਸਿੰਘ ਬਹਾਦਰ ਦੀ ਬਾਦਸ਼ਾਹੀ ਕੈਂਪ ਵਿਚ ਬੜੀ ਧੁੰਮ ਪਈ ਹੋਈ ਸੀ। ਇਹ ਸਾਰੀ ਸ਼ਾਹੀ ਫੌਜ ਕਿਉਂਕਿ ਬਾਹਰੋਂ ਆਈ ਸੀ ਅਤੇ ਇਸ ਨੇ ਬੰਦਾ ਸਿੰਘ ਨੂੰ ਦੇਖਿਆ ਵੀ ਨਹੀਂ ਸੀ ਇਸ ਲਈ ਇਹ ਸ਼ਾਹੀ ਫੌਜ ਬੰਦਾ ਸਿੰਘ ਬਹਾਦਰ ਬਾਰੇ ਭਾਂਤ-ਭਾਂਤ ਦੀ ਜਾਣਕਾਰੀ ਲੈ ਰਹੀ ਸੀ। ਜਿਨ੍ਹਾਂ ਫੌਜੀਆਂ ਨੇ ਬੰਦੇ ਨੂੰ ਦੇਖਿਆ ਸੀ ਉਹ ਦੱਸ ਰਹੇ ਸਨ ਕਿ ਬੰਦਾ ਸਿੰਘ ਕੋਈ ਆਮ ਆਦਮੀ ਨਹੀਂ ਸੀ। ਉਹ ਬੰਦੇ ਨੂੰ ਕੋਈ ਗੈਬੀ ਆਦਮੀ ਸਮਝਦੇ ਸਨ। ਕੋਈ ਕਹਿੰਦਾ ਸੀ ਕਿ ਉਹ ਜਾਦੂ-ਟੂਣੇ ਕਰ ਦਿੰਦਾ ਹੈ। ਕੋਈ ਕਹਿੰਦਾ ਸੀ ਕਿ ਉਸ ਦੇ ਪਾਸ ਗੈਬੀ ਤਾਕਤਾਂ ਹਨ ਜਿਹੜੀਆਂ ਉਸ ਨੂੰ ਜ਼ਬਰਦਸਤ ਘੇਰੇ ਵਿਚੋਂ ਵੀ ਕੱਢ ਕੇ ਲੈ ਜਾਂਦੀਆਂ ਹਨ। ਜਿਵੇਂ ਕਿ ਪਿੱਛੇ ਲਿਖਿਆ ਜਾ ਚੁੱਕਿਆ ਹੈ ਕਿ ਜਿਸ ਤਰ੍ਹਾਂ ਬੰਦਾ ਸਿੰਘ ਨੇ ਬਾਦਸ਼ਾਹ ਦੀ ਬੇਸ਼ੁਮਾਰ ਸੈਨਾ ਨਾਲ ਮੱਥਾ ਲਾਇਆ ਹੋਇਆ ਸੀ ਇਸ ਤਰ੍ਹਾਂ ਦੀ ਦਲੇਰੀ ਅਤੇ ਦਰਿੜ੍ਹਤਾ ਕਿਸੇ ਨੇ ਵੀ ਨਹੀਂ ਦੇਖੀ ਸੀ। ਬਾਦਸ਼ਾਹ ਖੁਦ ਹੈਰਾਨ ਸੀ ਕਿ ਬੰਦਾ ਸਿੰਘ ਵਿਚ ਇਸ ਤਰ੍ਹਾਂ ਦੀ ਦਲੇਰੀ ਅਤੇ ਨਿਡਰਤਾ ਕਿਵੇਂ ਭਰੀ ਗਈ ਹੈ? ਇਹ ਸਭ ਕੁਝ ਉਨ੍ਹਾਂ ਨੂੰ ਹੈਰਾਨਕੁਨ ਲੱਗਦਾ ਸੀ, ਜਾਦੂ-ਟੂਣਾ ਲਗਦਾ ਸੀ ਅਤੇ ਕਰਾਮਾਤੀ ਕਾਰਨਾਮੇ ਲਗਦੇ ਸਨ। ਜਿਉਂ-ਜਿਉਂ ਬਾਦਸ਼ਾਹ ਲੋਹਗੜ੍ਹ ਵੱਲ ਵੱਧਦਾ ਸੀ ਉਸ ਦਾ ਹਰ ਰੋਜ਼ ਡਰ ਵੱਧ ਰਿਹਾ ਸੀ। ਉਹ ਆਪਣੇ ਆਲੇ-ਦੁਆਲੇ ਜ਼ਬਰਦਸਤ ਘੇਰਾ ਪੁਆਈ ਰੱਖਦਾ ਸੀ। ਉਸ ਨੂੰ ਡਰ ਸੀ ਕਿ ਕਿਤੇ ਬੰਦਾ ਸਿੰਘ ਅਚਨਚੇਤ ਹੀ ਉਸ ਦੇ ਸਾਹਮਣੇ ਨਾ ਆ ਖੜ੍ਹੇ। ਉਸ ਨੇ ਇਸ ਵਹਿਮ ਨੂੰ ਖ਼ਤਮ ਕਰਨ ਲਈ ਆਪਣੀ ਫੌਜ ਵਿਚਲੇ ਸਭ ਆਦਮੀਆਂ ਦੀਆਂ ਦਾੜ੍ਹੀਆਂ ਕਟਵਾਉਣ ਦੇ ਹੁਕਮ ਦੇ ਦਿੱਤੇ ਸਨ। ਉਸ ਨੂੰ ਹਰ ਦਾੜ੍ਹੀ ਵਾਲੇ ਮਨੁੱਖ ਤੋਂ ਬੰਦਾ ਸਿੰਘ ਦਾ ਭੁਲੇਖਾ ਪੈਂਦਾ ਸੀ। ਉਸ ਨੂੰ ਹਰ ਪਗੜੀ ਵਿਚੋਂ ਸਿੰਘ ਹੀ ਨਜ਼ਰ ਆਉਂਦਾ ਸੀ।

24 ਨਵੰਬਰ, 1710 ਈ. ਨੂੰ ਬਾਦਸ਼ਾਹ ਨੇ ਹੁਕਮ ਦਿੱਤਾ ਕਿ ਫਿਰੋਜ਼ ਖਾਨ ਮੇਵਾਤੀ ਲੋਹਗੜ੍ਹ ਵੱਲ ਅੱਗੇ ਵਧੇ ਅਤੇ ਕੋਈ ਉੱਚੀ ਜਿਹੀ ਥਾਂ ਦੇਖ ਕੇ ਕਿਲ੍ਹੇ ਵੱਲ ਮਾਰ ਕਰਨ ਲਈ ਸ਼ਾਹੀ ਤੋਪਾਂ ਬੀੜੇ। ਇਸੇ ਤਰ੍ਹਾਂ ਖਾਨ-ਏ-ਖਾਨਾ ਮੁਨੱਈਅਮ ਖਾਨ ਅਤੇ ਉਸ ਦੇ ਪੁੱਤਰ ਮਹਾਬਤ ਖਾਨ ਨੂੰ ਹੁਕਮ ਹੋਇਆ ਕਿ ਉਹ ਬਖਸ਼ੀ ਅਫ਼ਜ਼ਲ ਖਾਨ ਅਤੇ ਸ਼ਾਹਜ਼ਾਦਾ ਰਫ਼ੀ-ਉ-ਸ਼ਾਨ ਦੀ ਰਾਖਵੀਂ ਫੌਜ ਨੂੰ ਨਾਲ ਲੈ ਕੇ ਲੋਹਗੜ੍ਹ ਦੇ ਨੇੜੇ ਜਾ ਕੇ ਕੈਂਪ ਲਗਾਉਣ।

25 ਨਵੰਬਰ ਨੂੰ ਬਾਦਸ਼ਾਹ ਨੂੰ ਖ਼ਬਰ ਮਿਲੀ ਕਿ ਅਗਾਂਹ ਵਧਦੇ ਸਮੇਂ ਰੁਸਤਮ-ਦਿਲ ਖਾਨ ਦੀ ਫੌਜ ਉਪਰ ਬੰਦਾ ਸਿੰਘ ਬਹਾਦਰ ਆ ਝਪਟਿਆ ਸੀ। ਦਸ-ਬਾਰਾਂ ਕੋਹਾਂ ਤਕ ਉਸ ਨੇ ਮੁਗਲ ਫੌਜ ਦੇ ਚੰਗੇ ਆਹੂ ਲਾਹੇ ਸਨ। ਇਹ ਝਪਟ ਇਤਨੀ ਖੂੰਖਾਰ ਸੀ ਕਿ ਖਾਫ਼ੀ ਖਾਨ ਜੈਸੇ ਸਮਕਾਲੀ ਮੁਸਲਮਾਨ ਲਿਖਾਰੀਆਂ ਨੂੰ ਵੀ ਇਉਂ ਲਿਖਣਾ ਪਿਆ ਸੀ : "ਇਸ ਨੂੰ ਬਿਆਨ ਕਰ ਸਕਣਾ ਮੇਰੇ ਲਈ ਅਸੰਭਵ ਹੈ।

ਫ਼ਕੀਰਾਂ ਵਾਲੇ ਭੇਸ ਵਿਚ ਸਿੰਘਾਂ ਨੇ ਸ਼ਾਹੀ ਲਸ਼ਕਰ ਨੂੰ ਭੈ-ਭੀਤ ਕਰ ਦਿੱਤਾ ਸੀ। ਬਾਦਸ਼ਾਹੀ ਫੌਜੀਆਂ ਵਿਚ ਮਰਿਆ ਹੋਇਆ ਦੀ ਤੇ ਜ਼ਖ਼ਮੀਆਂ ਦੀ ਗਿਣਤੀ ਇੰਨੀ ਜ਼ਿਆਦਾ ਸੀ ਕਿ ਕੁਝ ਚਿਰ ਲਈ ਤਾਂ ਇੰਜ ਪਰਤੀਤ ਹੁੰਦਾ ਰਿਹਾ ਸੀ ਜਿਵੇਂ ਕਿ ਲੜਾਈ ਹਾਰੀ ਜਾ ਰਹੀ ਹੋਵੇ। ਫਿਰੋਜ਼ ਖਾਨ ਮੇਵਾਤੀ ਦਾ ਇਕ ਭਤੀਜਾ ਮਾਰਿਆ ਗਿਆ ਅਤੇ ਉਸ ਦਾ ਪੁੱਤਰ ਫੱਟੜ ਹੋ ਗਿਆ। ਆਪਣੀਆਂ ਜਾਨਾਂ ਦੀ ਪਰਵਾਹ ਨਾ ਕਰਦੇ ਹੋਏ ਸਿੱਖ ਸਰਦਾਰ ਤਲਵਾਰਾਂ ਹੱਥਾਂ ਵਿੱਚ ਲੈ ਕੇ ਅੱਗੇ ਵਧੇ ਅਤੇ ਬਹੁਤ ਸਾਰੇ ਜਹਾਦੀਆਂ ਨੂੰ ਸ਼ਹਾਦਤ ਦੇ ਪਿਆਲੇ ਪਿਆਏ ਅਤੇ ਬਹੁਤ ਸਾਰਿਆਂ ਨੂੰ ਘਾਇਲ ਕਰ ਦਿੱਤਾ। ਜਿਉਂ ਹੀ ਸ਼ਾਹੀ ਫੌਜ ਦੀ ਹੋਰ ਟੁਕੜੀ ਇਸ ਟੁਕੜੀ ਦੀ ਸਹਾਇਤਾ ਤੇ ਪਹੁੰਚੀ ਬੰਦਾ ਸਿੰਘ ਅਤੇ ਉਸ ਦੇ ਸਿੰਘ ਸਾਥੀ ਚੀਤਿਆਂ ਵਾਂਗ ਛਲਾਂਗਾਂ ਲਗਾਉਂਦੇ ਹੋਏ ਦੌੜ ਗਏ ਸਨ।"[4]

ਜਦ ਇਸ ਤਰ੍ਹਾਂ ਬੰਦਾ ਸਿੰਘ ਨੇ ਗੁਰੀਲਾ ਹਮਲਿਆਂ ਰਾਹੀਂ ਸ਼ਾਹੀ ਫੌਜਾਂ ਦੇ ਟਿਕੇ ਰਹਿਣ ਨੂੰ ਅਸੰਭਵ ਬਣਾ ਦਿੱਤਾ ਸੀ ਤਾਂ ਅੱਕ ਕੇ ਬਾਦਸ਼ਾਹ ਨੇ ਕਿਲ੍ਹੇ ਲੋਹਗੜ੍ਹ ਨੂੰ ਐਸਾ ਘੇਰਾ ਪਾਉਣ ਦਾ ਹੁਕਮ ਕਰ ਦਿੱਤਾ ਜਿਸ ਨਾਲ ਸਿੰਘ ਕਿਲ੍ਹੇ ਤੋਂ ਬਾਹਰ ਨਿਕਲ ਕੇ ਦੂਰ ਦੂਰ ਤੱਕ ਨਾ ਜਾ ਸਕਣ। ਧਿਆਨ ਰਹੇ ਕਿ ਜਦੋਂ ਤੱਕ ਸ਼ਾਹੀ ਕੈਂਪ ਸ਼ਾਹਬਾਦ ਅਤੇ ਸਢੌਰੇ ਦੇ ਲਾਗੇ ਸੀ ਤਾਂ ਬੰਦਾ ਸਿੰਘ ਪਹਾੜਾਂ ਵਾਲੇ ਪਾਸੇ ਤੋਂ ਨਿਕਲ ਕੇ ਦੁਸ਼ਮਣ ਉਪਰ ਰਾਤ ਨੂੰ ਝਪਟ ਪੈਂਦਾ ਸੀ। ਇਨ੍ਹਾਂ ਝਪਟਾਂ ਨੇ ਸ਼ਾਹੀ ਫੌਜ ਦੀ ਗਸ਼ਤ ਨੂੰ ਦੁੱਭਰ ਬਣਾ ਦਿੱਤਾ ਸੀ। ਹੁਣ ਬਾਦਸ਼ਾਹ ਨੇ ਕਿਲ੍ਹੇ ਨੂੰ ਘੇਰਨ ਦੇ ਹੁਕਮ ਕਰ ਦਿੱਤੇ ਸਨ। ਮੁਸੀਬਤ ਇਹ ਸੀ ਕਿ ਕਿਲ੍ਹੇ ਦੀ ਸਥਿਤੀ ਬੜੀ ਗੁੰਝਲਦਾਰ ਸੀ। ਉਸ ਨੂੰ ਚਾਰੇ ਪਾਸਿਆਂ ਤੋਂ ਘੇਰਾ ਨਹੀਂ ਪੈ ਸਕਦਾ ਸੀ। ਸਿੱਟੇ ਵਜੋਂ ਸੱਠ ਹਜ਼ਾਰ ਦੀ ਗਿਣਤੀ ਵਿਚ ਵਿਸ਼ੇਸ਼ ਤੌਰ ਤੇ ਤਿਆਰ ਕੀਤੀ ਗਈ ਸ਼ਾਹੀ ਫੌਜ ਨੇ ਕਿਲ੍ਹੇ ਨੂੰ ਮੈਦਾਨੀ ਇਲਾਕੇ ਵਲੋਂ ਨਦੀ ਵਾਲੇ ਪਾਸੇ ਤੋਂ ਜਾ ਘੇਰਿਆ। ਸਭ ਤੋਂ ਮੂਹਰਲੀ ਟੁਕੜੀ ਦੀ ਕਮਾਂਡ ਵੱਡਾ ਸ਼ਾਹਜ਼ਾਦਾ ਰਫੀ-ਉ-ਸ਼ਾਨ ਕਰ ਰਿਹਾ ਸੀ। ਫਿਰ ਰਾਜਾ ਉਦਿਤ ਸਿੰਘ ਬੁੰਦੇਲਾਂ ਬਖ਼ਸ਼ੀ-ਉਲ-ਮੁਮਾਲਿਕ ਦੀ ਅਗਾਊਂ ਟੁਕੜੀ ਲੈ ਕੇ ਪਹੁੰਚ ਗਿਆ ਸੀ। ਕਿਲ੍ਹੇ ਦੇ ਸੱਜੇ ਪਾਸੇ ਜਮਦਾਤੁਲ ਮੁਲਕ, ਖਾਨ-ਏ-ਖਾਨਾ ਮੁਨੱਈਮ ਖਾਨ, ਉਸ ਦੇ ਪੁੱਤਰ ਮੁਹੱਬਤ ਖਾਨ ਅਤੇ ਖਾਨ ਜ਼ਮਾਨ ਸਨ। ਇਨ੍ਹਾਂ ਨਾਲ ਸਥਾਨਕ ਲੋਕ ਵੀ ਬਹੁਤ ਸਨ ਜਿਹੜੇ ਇਨ੍ਹਾਂ ਨੂੰ ਸਹੀ ਰਸਤਿਆਂ ਦੀ ਜਾਣਕਾਰੀ ਦਿੰਦੇ ਸਨ। ਇਕ ਪਾਸੇ ਰਾਜਾ ਚਤਰਸਾਲ ਬੁੰਦੇਲੇ ਅਤੇ ਇਸਲਾਮ ਖਾਨ ਦੀ ਫੌਜ ਸੀ। ਹਮੀਦੂ-ਦੀਨ ਖਾਨ, ਸ਼ਾਹਜ਼ਾਦਾ ਅਜ਼ੀਮੁ ਸ਼ਾਨ ਅਤੇ ਜਹਾਂਦਰ ਸ਼ਾਹ ਦੀਆਂ ਫੌਜਾਂ ਮੁਨੱਈਅਮ ਖਾਨ ਦੀ ਹੋਰ ਸਹਾਇਤਾ ਲਈ ਰਾਖਵੀਆਂ ਰੱਖੀਆਂ ਹੋਈਆਂ ਸਨ। ਇਨ੍ਹਾਂ ਫੌਜਾਂ ਤੋਂ ਇਲਾਵਾ ਅਣਗਿਣਤ ਮੁਲਖਈਆ ਵੀ ਇਕੱਠਾ ਹੋ ਕੇ ਆਇਆ ਹੋਇਆ ਸੀ। ਸਥਾਨਕ ਪਿੰਡਾਂ ਦੇ ਲੋਕਾਂ ਨੂੰ ਹੁਕਮ ਸੀ ਕਿ ਕੋਈ ਵੀ ਮਰਦ ਆਪਣੇ ਘਰ ਨਾ ਰਹੇ ਅਤੇ ਸਾਰੇ ਆਪੋ-ਆਪਣੇ ਹਥਿਆਰ ਲੈਕੇ ਸ਼ਾਹੀ ਫੌਜ ਦੀ ਸਹਾਇਤਾ ਲਈ ਆ ਜਾਣ। ਔਰਤਾਂ ਨੂੰ ਹੁਕਮ ਸੀ ਕਿ ਸਵੇਰ ਤੋਂ ਲੈ ਕੇ ਸ਼ਾਮ ਤਕ ਉਹ ਰੋਟੀਆਂ ਪਕਾ ਪਕਾ ਕੇ ਸ਼ਾਹੀ ਫੌਜ ਦੇ ਲੰਗਰ ਵਿਚ ਪਹੁੰਚਾਉਣ। ਪਿੰਡਾਂ ਵਿਚਲਾ ਕੋਈ ਵੀ ਆਦਮੀ ਆਪਣੀਆਂ ਗਊਆਂ, ਮੱਝਾਂ ਅਤੇ ਬੱਕਰੀਆਂ ਦਾ ਦੁੱਧ ਆਪ ਨਹੀਂ ਪੀਵੇਗਾ ਸਗੋਂ ਸ਼ਾਹੀ ਫੌਜ ਨੂੰ ਦੇਵੇਗਾ। ਸਿੱਟਾ ਇਹ ਸੀ ਕਿ ਸੈਂਕੜੇ ਮੀਲਾਂ ਦੇ ਖੇਤਰ ਵਿਚ ਜਿੰਨੇ ਵੀ ਪਿੰਡ ਆਉਂਦੇ ਸਨ ਸਭ ਨੂੰ ਸਖ਼ਤ ਹੁਕਮ ਸਨ ਕਿ ਜਿਸ ਤਰ੍ਹਾਂ ਵੀ ਸ਼ਾਹੀ ਫੌਜ ਦੀ ਮਦਦ ਕਰ ਸਕਦੇ ਸਨ ਕਰਨ। ਲੰਗਰ ਦੀਆਂ ਰੋਟੀਆਂ ਪਕਾਉਣ ਲਈ ਮਕਾਨ ਢਾਹ ਢਾਹ ਕੇ ਲੱਕੜਾਂ ਲਈਆਂ ਜਾਂਦੀਆਂ ਸਨ।

ਜਿਹੜੇ ਬੰਦੇ ਲੜਾਈ ਵਿਚ ਹਿੱਸਾ ਨਹੀਂ ਲੈ ਸਕਦੇ ਸਨ ਉਨ੍ਹਾਂ ਨੂੰ ਘੋੜਿਆਂ ਵਾਸਤੇ ਘਾਹ ਖੋਤਣ ਲਈ ਅਤੇ ਹੋਰ ਕੱਖ-ਕੰਡਾ ਇਕੱਠਾ ਕਰਨ ਲਈ ਕਿਹਾ ਹੋਇਆ ਸੀ।

ਲੋਹਗੜ੍ਹ ਦਾ ਕਿਲ੍ਹਾ ਭਾਵੇਂ ਇਤਨਾ ਮਜ਼ਬੂਤ ਤਾਂ ਨਹੀਂ ਸੀ ਕਿ ਇਸ ਦੀਆਂ ਫਸੀਲਾਂ ਤੇ ਬੁਰਜ ਤੋਪ ਦੇ ਗੋਲਿਆਂ ਨਾਲ ਨਾ ਉਡਾਏ ਜਾ ਸਕਣ ਪਰ ਇਸ ਦੀ ਭੂਗੋਲਿਕ ਸਥਿਤੀ ਇਸ ਤਰ੍ਹਾਂ ਦੀ ਸੀ ਕਿ ਦੁਸ਼ਮਣ ਛੇਤੀ ਕੀਤਿਆਂ ਕਿਲ੍ਹੇ ਵਿਚ ਦਾਖ਼ਲ ਨਹੀਂ ਹੋ ਸਕਦਾ ਸੀ। ਕਿਲ੍ਹੇ ਵਾਲੀ ਥਾਂ ਉੱਚੀ ਸੀ, ਆਲੇ-ਦੁਆਲੇ ਕਈ ਕਈ ਮੀਲਾਂ ਤਕ ਘਣੇ ਜੰਗਲ ਅਤੇ ਉੱਚੇ ਪਹਾੜ ਸਨ। ਅਸਲ ਵਿਚ ਇਹ ਥਾਂ ਬਾਦਸ਼ਾਹ ਸ਼ਾਹਜਹਾਨ ਨੇ ਆਪਣੀ ਸ਼ਿਕਾਰਗਾਹ ਬਣਾਈ ਹੋਈ ਸੀ। ਇਸ ਕਰਕੇ ਇੱਥੇ ਘਣੇ ਅਤੇ ਹਰੇ-ਭਰੇ ਜੰਗਲ ਸਨ। ਉੱਚੀ ਪਹਾੜੀ ਉਪਰ ਕਿਲ੍ਹਾ ਬਣਿਆ ਹੋਇਆ ਹੋਣ ਕਰਕੇ ਸਥਾਨਕ ਬੋਲੀ ਵਿਚ ਇਸ ਨੂੰ ਦਾਵੜ (ਦੈੜ) ਕਿਹਾ ਜਾਂਦਾ ਸੀ। ਦਾਵੜ (ਦੈੜ) ਦਾ ਪਾਵ ਹੈ ਉੱਚੀ ਥਾਂ। ਮੁਸਲਿਮ ਲਿਖਾਰੀਆਂ ਦੀਆਂ ਲਿਖਤਾਂ ਵਿਚ ਲੋਹਗੜ੍ਹ ਦੇ ਕਿਲ੍ਹੇ ਨੂੰ 'ਦਾਵੜ' ਦਾ ਨਾਂ ਦਿੱਤਾ ਗਿਆ ਹੈ। ਲੋਹਗੜ੍ਹ ਨਾਂ ਸਿੰਘਾਂ ਨੇ ਰੱਖਿਆ ਸੀ ਜਿਸ ਦਾ ਮਤਲਬ ਸੀ ਕਿ ਇਹ ਕਿਲ੍ਹਾ ਲੋਹੇ ਜੈਸਾ ਮਜ਼ਬੂਤ ਹੈ।

ਇਸ ਥਾਂ ਦੇ ਪਿਛੋਕੜ ਨੂੰ ਜਾਣਦੇ ਹੋਏ ਸਾਨੂੰ ਮੁਗ਼ਲ ਰਾਜ ਦੇ ਮੁੱਢਲੇ ਸਮੇਂ ਵਲ ਝਾਤੀ ਮਾਰਨੀ ਹੋਵੇਗੀ। ਇਸ ਥਾਂ ਤੇ ਪਹਿਲਾਂ ਮੁਖਲਿਸਗੜ੍ਹ ਨਾਂ ਦੀ ਇਕ ਹਵੇਲੀਨੁਮਾ ਗੜ੍ਹੀ ਸੀ। ਵਰਤਮਾਨ ਹਰਿਆਣੇ ਦਾ ਮੈਦਾਨੀ ਇਲਾਕਾ ਵੀ ਬਰਸਾਤੀ ਨਦੀਆਂ ਨਾਲਿਆਂ ਵਾਲਾ ਖੇਤਰ ਹੋਣ ਕਰਕੇ ਸੰਘਣੇ ਜੰਗਲ ਵਾਲਾ ਖੇਤਰ ਸੀ। ਦੂਜੇ ਪਾਸੇ ਪਹਾੜੀ ਖੇਤਰ ਵੀ ਜੰਗਲ ਵਾਲਾ ਸੀ। ਪਹਾੜੀਆਂ ਉਪਰ ਤਾਂ ਇਸ ਸਮੇਂ ਵੀ ਸੰਘਣੇ ਜੰਗਲਾਂ ਵਾਲਾ ਖੇਤਰ ਹੈ। ਜੰਗਲ ਵਿਚ ਵਗ ਰਹੀਆਂ ਬਰਸਾਤੀ ਨਦੀਆਂ ਨੇ ਇਸ ਨੂੰ ਰਮਣੀਕ ਬਣਾ ਦਿਤਾ ਸੀ। ਸ਼ੇਰ ਸ਼ਾਹ ਸੂਰੀ ਦੇ ਸਮੇਂ ਉਸ ਦੇ ਇਕ ਪੁੱਤਰ ਸਲੇਮ ਸ਼ਾਹ ਨੇ ਇਥੇ ਇਕ ਕਿਲ੍ਹਾ ਬਣਵਾਉਣਾ ਸ਼ੁਰੂ ਕੀਤਾ ਸੀ। ਉਸ ਨੇ ਇਸ ਦਾ ਨਾਂ ਪਾਵਾਗੜ੍ਹ ਰੱਖਿਆ ਸੀ। ਪਰ ਕਿਉਂਕਿ ਸ਼ੇਰ ਸ਼ਾਹ ਸੂਰੀ ਦਾ ਰਾਜ ਜ਼ਿਆਦਾ ਦੇਰ ਨਾ ਚਲ ਸਕਿਆ ਇਸ ਕਰਕੇ ਇਥੇ ਬਣਾਇਆ ਗਿਆ ਕਿਲ੍ਹਾ ਵੀ ਛੇਤੀ ਹੀ ਢਹਿ ਢੇਰੀ ਹੋ ਗਿਆ ਸੀ[5] ਜਾਂ ਕਰ ਦਿੱਤਾ ਗਿਆ ਸੀ। ਪਿੱਛੋਂ ਮੁਗ਼ਲ ਬਾਦਸ਼ਾਹ ਸ਼ਾਹਜਹਾਨ ਨੇ ਇਸ ਖੇਤਰ ਨੂੰ ਸ਼ਿਕਾਰ ਖੇਡਣ ਵਾਸਤੇ ਸੁਰੱਖਿਅਤ ਰਖਵਾਇਆ ਹੋਇਆ ਸੀ। ਇਸ ਸੁਰੱਖਿਅਤ ਖੇਤਰ ਦਾ ਨਿਗਰਾਨ ਜਾਂ ਫੌਜਦਾਰ ਮੁਖਲਿਸ ਖਾਨ ਨੂੰ ਨਿਯੁਕਤ ਕੀਤਾ ਗਿਆ ਸੀ ਤਾਂ ਕਿ ਕੋਈ ਹੋਰ ਧਿਰ ਇਥੇ ਸ਼ਿਕਾਰ ਆਦਿ ਨਾ ਖੇਡ ਸਕੇ। ਮੁਖਲਿਸ ਖਾਨ ਦੇ ਜ਼ਿੰਮੇ ਇਹ ਵੀ ਕੰਮ ਲਗਾਇਆ ਗਿਆ ਸੀ ਕਿ ਉਹ ਇਥੇ ਇਕ ਐਸੀ ਰਿਹਾਇਸ਼ਗਾਹ ਵੀ ਬਣਾ ਲਵੇ ਜਿਥੇ ਬਾਦਸ਼ਾਹ ਇਥੇ ਸ਼ਿਕਾਰ ਖੇਡਣ ਆਉਣ ਸਮੇਂ ਠਹਿਰ ਵੀ ਸਕੇ। ਫਲਸਰੂਪ ਮੁਖਲਿਸ ਖਾਨ ਨੇ ਇਕ ਐਸੀ ਪਹਾੜੀ ਉਪਰ ਇਕ ਐਸੀ ਗੜ੍ਹੀ ਨੁਮਾ ਹਵੇਲੀ ਦੀ ਉਸਾਰੀ ਕਰ ਲਈ ਜਿਥੋਂ ਸਾਰੇ ਇਲਾਕੇ ਉਪਰ ਨਿਗਾਹ ਵੀ ਰੱਖੀ ਜਾ ਸਕਦੀ ਸੀ ਅਤੇ ਇਹ ਸੁਰੱਖਿਆ ਦਾ ਕੰਮ ਵੀ ਕਰਦੀ ਸੀ।[6] ਸੁਜਾਨ ਰਾਏ ਭੰਡਾਰੀ ਇਸ ਬਾਰੇ ਇਉਂ ਲਿਖਦਾ ਹੈ: "ਮੁਖ਼ਲਿਸਪੁਰ, ਸਿਰਮੌਰ ਦੇ ਨੇੜੇ ਇਹ ਦਰਿਆ ਮੈਦਾਨ ਵਿਚ ਉਤਰ ਆਉਂਦਾ ਹੈ। ਇਥੇ ਸ਼ਾਹਜਹਾਨ ਬਾਦਸ਼ਾਹ ਨੇ ਇਕ ਮਹਿਲ ਬਣਵਾਇਆ ਹੈ। ਉੱਚ ਪਦਵੀ ਵਾਲੇ ਅਮੀਰਾਂ ਅਤੇ ਦਰਬਾਰੀ ਕਰਮਚਾਰੀਆਂ ਨੇ ਵੀ ਆਪਣੀਆਂ ਆਪਣੀਆਂ ਪਦਵੀਆਂ ਅਨੁਸਾਰ ਇਮਾਰਤਾਂ ਬਣਵਾਈਆਂ ਹਨ ਜਿਨ੍ਹਾਂ ਨਾਲ ਮੁਖ਼ਲਿਸਪੁਰ ਨਾਮ ਦਾ ਕਸਬਾ ਆਬਾਦ ਹੋ ਗਿਆ ਹੈ। ਬਾਦਸ਼ਾਹ ਸਲਾਮਤ ਕਦੀ ਕਦੀ ਇਸ ਖੁਸ਼ੀ ਵਧਾਊ ਸਥਾਨ

ਦੀ ਸੈਰ ਵਾਸਤੇ ਇਥੇ ਪਧਾਰ ਕੇ ਚਿੱਤ ਪ੍ਰਸੰਨ ਕਰਦੇ ਹਨ। "[7] ਸ਼ਾਹ ਜਹਾਨ ਇਥੇ ਕਿਤਨੀ ਕੁ ਵਾਰ ਸ਼ਿਕਾਰ ਖੇਡਣ ਆਇਆ ਜਾਂ ਹੋਰ ਮੁਗ਼ਲ ਬਾਦਸ਼ਾਹ ਇਥੇ ਕਿਤਨੀ ਕੁ ਵਾਰ ਸ਼ਿਕਾਰ ਖੇਡਣ ਆਏ ਇਸ ਗੱਲ ਦਾ ਤਾਂ ਪਤਾ ਨਹੀਂ ਹੈ ਅਤੇ ਨਾ ਹੀ ਇਸ ਗੱਲ ਦਾ ਇਸ ਲੇਖ ਨਾਲ ਕੋਈ ਸਬੰਧ ਹੈ ਪਰ ਇਹ ਥਾਂ ਮੁਖਲਿਸ ਖਾਨ ਦੀ ਆਪਣੀ ਰਿਹਾਇਸ਼ਗਾਹ ਬਣ ਗਈ ਸੀ ਅਤੇਂ ਇਸ ਥਾਂ ਦਾ ਨਾਂ ਵੀ ਉਸ ਨੇ ਆਪਣੇ ਹੀ ਨਾਂ ਉਪਰ ਮੁਖਲਿਸਗੜ੍ਹ ਰੱਖ ਲਿਆ ਸੀ। ਜਿਹੜਾ ਆਪਣੇ ਆਪ ਵਿਚ ਹੀ ਇਸ ਨੂੰ ਇਕ ਕਿਲ੍ਹੇ ਦੇ ਤੌਰ ਤੇ ਦਰਸਾਉਂਦਾ ਹੈ।

14 ਨਵੰਬਰ, 1709 ਵਿਚ ਜਦੋਂ ਬੰਦਾ ਸਿੰਘ ਬਹਾਦੁਰ ਨੇ ਸਢੌਰਾ ਫਤਹਿ ਕੀਤਾ ਸੀ ਤਾਂ ਉਸ ਨੇ ਦੋ ਕੁ ਦਿਨਾਂ ਬਾਅਦ, ਅਰਥਾਤ 16 ਨਵੰਬਰ ਨੂੰ ਮੁਖਲਿਸਗੜ੍ਹ ਨੂੰ ਵੀ ਆਪਣੇ ਕਬਜ਼ੇ ਵਿਚ ਕਰ ਲਿਆ ਸੀ। ਮੁਖਲਿਸਗੜ੍ਹ (ਲੋਹਗੜ੍ਹ) ਸਢੌਰੇ ਤੋਂ ਸਿੱਧੇ ਤੌਰ ਤੇ ਉਡਾਰੀ ਮਾਰਿਆਂ ਤਕਰੀਬਨ ਬਾਰਾਂ-ਤੇਰ੍ਹਾਂ ਕੁ ਕਿਲੋਮੀਟਰ ਦੀ ਵਿੱਥ ਤੇ ਹੈ। ਜਾਪਦਾ ਹੈ ਕਿ ਇਹ ਥਾਂ ਸਢੌਰੇ ਦੇ ਹਾਕਮ ਉਸਮਾਨ ਖਾਨ ਦੇ ਅਧੀਨ ਹੀ ਸੀ। ਭਾਵੇਂ ਤਕਨੀਕੀ ਤੌਰ ਤੇ ਇਹ ਥਾਂ ਨਾਹਨ (ਸਿਰਮੌਰ) ਰਿਆਸਤ ਵਿਚ ਸੀ ਪਰ ਕਿਉਂਕਿ ਇਹ ਮੁਗ਼ਲ ਬਾਦਸ਼ਾਹ ਦੇ ਹੁਕਮ ਨਾਲ ਸਰਕਾਰੀ ਰੱਖ ਬਣਾਈ ਹੋਈ ਸੀ ਇਸ ਲਈ ਮੁਖਲਿਸਗੜ੍ਹ ਉਪਰ ਨਿਗਰਾਨੀ ਸਢੌਰੇ ਦੇ ਹਾਕਮ ਦੀ ਹੀ ਹੁੰਦੀ ਸੀ। ਸਢੌਰੇ ਦੇ ਫਤਹਿ ਕਰਨ ਨਾਲ ਕੁਦਰਤੀ ਤੌਰ ਤੇ ਇਹ ਥਾਂ ਵੀ ਆਪਣੇ ਆਪ ਬੰਦਾ ਸਿੰਘ ਬਹਾਦਰ ਦੇ ਕਬਜ਼ੇ ਵਿਚ ਆ ਗਈ ਸੀ। ਜਦੋਂ ਬੰਦਾ ਸਿੰਘ ਬਹਾਦਰ ਇਥੇ ਆਇਆ ਤਾਂ ਉਸ ਦੇ ਮਨ ਵਿਚ ਇਹ ਜਗਾਹ ਸੈਨਿਕ ਦਰਿਸ਼ਟੀਕੋਣ ਤੋਂ ਇਕ ਦਮ ਬੈਠ ਗਈ ਸੀ। ਉਸ ਨੇ ਸਢੌਰੇ ਰਿਹਾਇਸ਼ ਕਰਨ ਦੀ ਬਜਾਏ ਇਥੇ ਹੀ ਰਿਹਾਇਸ਼ ਕਰ ਲਈ। ਸਭ ਤੋਂ ਪਹਿਲਾਂ ਕੰਮ ਉਸ ਨੇ ਇਸ ਦਾ ਨਾਂ ਬਦਲਣ ਦਾ ਕੀਤਾ। ਮੁਖ਼ਲਿਸਗੜ੍ਹ ਤੋਂ ਨਾਂ ਬਦਲ ਕੇ ਲੋਹਗੜ੍ਹ ਨਾਂ ਰੱਖਿਆ ਗਿਆ। ਦੂਸਰੇ ਨੰਬਰ ਤੇ ਇਸ ਨੂੰ ਇਕ ਮਜ਼ਬੂਤ ਕਿਲ੍ਹੇ ਵਿਚ ਬਦਲਿਆ ਗਿਆ। ਆਲੇ ਦੁਆਲੇ ਦੀਆਂ ਸਾਰੀਆਂ ਪਹਾੜੀਆਂ ਉਪਰ ਜਾਂ ਤਾਂ ਛੱਤਾਂ ਵਾਲੇ ਕਿਲ੍ਹੇ ਉਸਾਰੇ ਗਏ ਤੇ ਜਾਂ ਪਹਾੜੀਆ ਨੂੰ ਪੱਥਰਾਂ ਦੀਆਂ ਕੰਧਾਂ ਨਾਲ ਵਲ੍ਹਿਆ ਗਿਆ। ਮੁੱਖ ਨਦੀ ਵਿਚ ਵੀ ਅਤੇ ਛੋਟੇ ਨਾਲਿਆਂ ਵਿਚ ਵੀ ਪੱਥਰਾਂ ਦੇ ਬੰਨ੍ਹ ਮਾਰ ਕੇ ਪਾਣੀ ਨੂੰ ਰੋਕਿਆ ਗਿਆ ਅਤੇ ਰਸਤੇ ਬੰਦ ਕੀਤੇ ਗਏ। ਇਸ ਤਰ੍ਹਾਂ ਮੁਖਲਿਸਗੜ੍ਹ ਜਿਸ ਨੂੰ ਹੁਣ ਲੋਹਗੜ੍ਹ ਦਾ ਨਾਂ ਦਿਤਾ ਗਿਆ ਸੀ ਇਕ ਮਜ਼ਬੂਤ ਅਤੇ ਅਜਿੱਤ ਕਿਲ੍ਹਾ ਬਣਾ ਦਿਤਾ ਗਿਆ ਸੀ। ਡੈਂਜ਼ਿਲ ਇਬਿਟਸਨ ਅਤੇ ਐਡਵਰਡ ਮੈਕਲਾਗਨ ਵੀ ਇਸ ਦੀ ਪੁਸ਼ਟੀ ਇਉਂ ਲਿਖ ਕੇ ਕਰਦੇ ਹਨ: "ਬੰਦਾ, ਪਹਾੜਾਂ ਵਿਚ ਵਸੇ ਮੁਖ਼ਲਿਸਗੜ੍ਹ ਵਿਚ ਵਾਪਸ ਆ ਗਿਆ ਸੀ। ਇਸ ਦਾ ਮੁੜ ਤੋਂ ਨਾਂ ਲੋਹਗੜ੍ਹ ਰੱਖਿਆ ਗਿਆ ਅਤੇ ਇਸ ਵਿਚ ਬਹੁਤ ਖੁਲ੍ਹੀ ਤਾਦਾਦ ਵਿਚ ਜ਼ਖ਼ੀਰੇ ਰੱਖੇ ਗਏ।" "He (Banda) retreated to Mukhlisgarh in the hills, renamed it Lohgarh and provided it with immense stores."[8]

ਇਸ ਤਰ੍ਹਾਂ ਬੰਦਾ ਸਿੰਘ ਬਹਾਦਰ ਨੇ ਮਈ, 1710 ਤੋਂ ਕਿਲ੍ਹਾ ਲੋਹਗੜ੍ਹ ਨੂੰ ਖਾਲਸਾ ਰਾਜ ਦੀ ਪਹਿਲੀ ਰਾਜਧਾਨੀ ਬਣਾ ਲਿਆ ਸੀ। ਉਹ ਇਥੇ ਹੀ ਰਹਿੰਦਾ ਸੀ ਅਤੇ ਇਥੋਂ ਹੀ ਹੋਰਨਾਂ ਭਾਗਾਂ ਵਿਚ ਜਰੂਰਤ ਅਨੁਸਾਰ ਮੁਹਿੰਮਾਂ ਭੇਜੀਆਂ ਜਾਂਦੀਆਂ ਸਨ। ਡਾ. ਗੰਡਾ ਸਿੰਘ ਲਿਖਦਾ ਹੈ, "ਸਰਹੰਦ ਦਾ ਖ਼ਜ਼ਾਨਾ, ਸਾਰੀਆਂ ਮੁਹਿੰਮਾਂ ਵਿਚ ਪਰਾਪਤ ਹੋਇਆ ਮਾਲ-ਅਸਬਾਬ, ਜੰਗੀ ਸਮਾਨ ਅਤੇ ਕਬਜ਼ੇ ਹੇਠ

ਆਏ ਇਲਾਕਿਆਂ ਤੋਂ ਉਗਰਾਹਿਆ ਹੋਇਆ ਮਾਮਲਾ ਸਭ ਇਥੇ ਇਕੱਠੇ ਕੀਤੇ ਗਏ। ਗੱਲ ਕੀ, ਅਸਲੀ ਅਰਥਾਂ ਵਿਚ ਲੋਹਗੜ੍ਹ ਸਿੰਘਾਂ ਦੇ ਨਵੇਂ ਬਣ ਰਹੇ ਰਾਜ ਦੀ ਰਾਜਧਾਨੀ ਬਣ ਗਿਆ। ਸਤਲੁਜੋਂ ਆਰ ਅਤੇ ਪਾਰ ਦੇ ਇਲਾਕਿਆਂ ਤੋਂ ਸਿੰਘ ਚੋਖੀ ਗਿਣਤੀ ਵਿਚ ਇਥੇ ਆ ਇਕੱਤਰ ਹੋਏ ਅਤੇ ਖਾਲਸੇ ਦੇ ਦਲ ਵਿਚ ਸ਼ਾਮਲ ਹੋ ਗਏ।[9] ਸੋਹਣ ਸਿੰਘ ਸੀਤਲ ਵੀ ਇਸੇ ਤਰ੍ਹਾਂ ਲਿਖਦਾ ਹੋਇਆ ਪੁਸ਼ਟੀ ਕਰਦਾ ਹੈ ਕਿ ਪਹਿਲਾਂ ਉਸ ਦਾ ਇਰਾਦਾ ਸਰਹਿੰਦ ਨੂੰ ਸਿੱਖ ਰਾਜ ਦੀ ਰਾਜਧਾਨੀ ਬਨਾਉਣ ਦਾ ਸੀ। ਇਸੇ ਵਾਸਤੇ ਹੀ ਲੁੱਟ ਸਮੇਂ ਸ਼ਹਿਰ ਨੂੰ ਪੂਰੀ ਤਰ੍ਹਾਂ ਬਰਬਾਦ ਨਹੀਂ ਕੀਤਾ ਗਿਆ ਸੀ ਪਰ ਸਰਹਿੰਦ ਦਿੱਲੀ ਤੋਂ ਲਾਹੌਰ ਨੂੰ ਜਾਣ ਵਾਲੀ ਸ਼ਾਹੀ ਸੜਕ ਉਤੇ ਸੀ ਇਸ ਵਾਸਤੇ ਇਥੇ ਸ਼ਾਹੀ ਸੈਨਾ ਦੇ ਹਮਲੇ ਦਾ ਡਰ ਬਹੁਤਾ ਸੀ। ਨਾਲੇ ਇਹ ਇਲਾਕਾ ਪੱਧਰ ਮੈਦਾਨ ਸੀ ਜੋ ਹਮਲਾ ਹੋਰ ਵੀ ਸੌਖਾ ਹੋ ਸਕਦਾ ਸੀ। ਇਸ ਕਾਰਨ ਸਰਹਿੰਦ ਦੀ ਥਾਂ ਬੰਦਾ ਸਿਘ ਨੇ ਲੋਹਗੜ੍ਹ ਨੂੰ ਰਾਜਧਾਨੀ ਬਣਾਉਣ ਵਾਸਤੇ ਚੁਣਿਆ। ਇਹ ਲੇਖਕ ਅਗੇ ਲਿਖਦਾ ਹੋਇਆ ਦਸਦਾ ਹੈ ਕਿ ਜਦੋਂ ਬੰਦਾ ਇਥੇ ਆਇਆ ਸੀ ਤਾਂ ਕਿਲ੍ਹਾ ਕੁਝ ਚੰਗੀ ਹਾਲਤ ਵਿਚ ਨਹੀਂ ਸੀ। ਉਸ ਨੇ ਦੁਬਾਰਾ ਕਿਲ੍ਹਾ ਮੁਰੰਮਤ ਕੀਤਾ ਤੇ ਇਸ ਨੂੰ ਸਿੱਖਾਂ ਦੀ ਰਾਜਧਾਨੀ ਬਣਾਇਆ। ਸਰਹਿੰਦ ਆਦਿ ਦੀ ਲੁੱਟ ਦਾ ਸਾਰਾ ਮਾਲ ਇਥੇ ਇਕੱਠਾ ਕੀਤਾ।[10] ਹਰੀ ਰਾਮ ਗੁਪਤਾ ਦੀ ਲਿਖਤ ਤੋਂ ਵੀ ਇਸ ਦੀ ਪੁਸ਼ਟੀ ਇਉਂ ਹੁੰਦੀ ਹੈ। "He (Banda) therefore established his headquarters, in the beginning of February, 1710 at Mukhlispur situated in lower Shiwalik hills south of Nahan, about 20 kms from Sadhaura. Its fort stood on a hill top. Two kuhls or water channels flowed at its bade and supplied water to it. This fort was repaired and put in a state of defence. All the money, gold and costly material acquired in these expeditions were deposited there. He struck coins and issued orders under his own seal. The name of Mukhlispur was changed to Lohgarh and it became the capital of the first Sikh State.[11]

ਇਕ ਗੱਲ ਧਿਆਨ ਰੱਖਣ ਵਾਲੀ ਹੈ ਕਿ ਉਸ ਸਮੇਂ ਦੀ ਰਾਜਧਾਨੀ ਅੱਜ ਕੱਲ ਦੀਆਂ ਰਾਜਧਾਨੀਆਂ ਵਰਗੀ ਰਾਜਧਾਨੀ ਨਹੀਂ ਹੁੰਦੀ ਸੀ। ਉਸ ਸਮੇਂ ਵਿਚ ਸਿਰਫ ਉਸ ਥਾਂ ਨੂੰ ਰਾਜਧਾਨੀ ਵਜੋਂ ਰੱਖਿਆ ਜਾਂਦਾ ਸੀ ਜਿਹੜੀ ਸੁਰੱਖਿਆ ਪੱਖੋਂ ਮਜ਼ਬੂਤ ਹੁੰਦੀ ਸੀ।

ਬਾਦਸ਼ਾਹ ਇਕ ਨਵੰਬਰ, 1710 ਨੂੰ ਕਰਨਾਲ ਪਹੁੰਚ ਗਿਆ ਸੀ। ਕਰਨਾਲ ਤੋਂ ਲੈ ਕੇ ਸਢੌਰੇ ਤੀਕ ਰਸਤੇ ਵਿਚਲੀਆ ਜਿੰਨੀਆਂ ਵੀ ਸਿੱਖ ਚੌਕੀਆਂ ਸਨ ਉਹ ਸਭ ਪਿੱਛੇ ਹਟਦੀਆਂ ਹੋਈਆਂ ਲੋਹਗੜ੍ਹ ਵਿਖੇ ਪਹੁੰਚ ਗਈਆਂ ਸਨ। ਬੰਦਾ ਸਿੰਘ ਦਾ ਸਭ ਸਿੱਖ ਜਰਨੈਲਾਂ ਨੂੰ ਆਦੇਸ਼ ਸੀ ਕਿ ਇਕੱਲੇ ਇਕੱਲੇ ਲੜਨ ਨਾਲੋਂ ਸਾਰੇ ਲੋਹਗੜ੍ਹ ਵਿਖੇ ਇਕੱਠੇ ਹੋ ਜਾਣ। ਇਥੇ ਰਹਿ ਕੇ ਬਾਦਸ਼ਾਹੀ ਫੌਜ ਨੂੰ ਗਹਿਰੱਗਚਵੀਂ ਟੱਕਰ ਦਿਤੀ ਜਾਵੇਗੀ। ਇਸ ਤਰ੍ਹਾਂ ਥਾਨੇਸਰ, ਸਮਾਣਾ, ਸਰਹਿੰਦ ਅਤੇ ਹੋਰ ਥਾਵਾਂ ਦੇ ਸਿੱਖ ਜਰਨੈਲ ਆਪੋ ਆਪਣੀਆਂ ਸੈਨਾਵਾਂ ਲੈ ਕੇ ਕਿਲ੍ਹਾ ਲੋਹਗੜ੍ਹ ਵਿਚ ਬੰਦਾ ਸਿੰਘ ਬਹਾਦੁਰ ਕੋਲ ਪਹੁੰਚ ਗਏ ਸਨ। ਬਾਦਸ਼ਾਹ ਸਢੌਰੇ ਵਿਖੇ ਸੀ। ਕੁੱਲ ਮਿਲਾ ਕੇ ਇਤਨਾ ਮੁਲਖਈਆ ਇਕੱਠਾ ਹੋਇਆ ਖੜ੍ਹਾ ਸੀ ਕਿ ਸਢੌਰੇ

ਤੋਂ ਲੈ ਕੇ ਕਪਾਲ ਮੋਚਨ ਤਕ ਦਾ ਮੈਦਾਨੀ ਇਲਾਕਾ ਮੁਗ਼ਲ ਫ਼ੌਜਾਂ ਦੇ ਕੈਂਪਾਂ ਨਾਲ ਭਰਿਆ ਪਿਆ ਸੀ।[12] ਕਿਲ੍ਹਾ ਲੋਹਗੜ੍ਹ ਦਾ ਘੇਰਾ ਬਾਦਸ਼ਾਹ ਲਈ ਜ਼ਿੰਦਗੀ ਅਤੇ ਮੌਤ ਦੇ ਬਰਾਬਰ ਸੀ। ਉਹ ਹਰ ਹਾਲਤ ਵਿਚ ਬੰਦਾ ਸਿੰਘ ਨੂੰ ਫੜਨਾ ਜਾਂ ਮਾਰਨਾ ਚਾਹੁੰਦਾ ਸੀ। ਸਮੁੱਚੇ ਖੇਤਰ ਨੂੰ ਘੇਰਿਆ ਹੋਇਆ ਸੀ। ਇਸ ਖੇਤਰ ਦੇ ਵੱਖ ਵੱਖ ਇਲਾਕਿਆਂ ਵਿਚੋਂ ਬਾਦਸ਼ਾਹ ਨੂੰ ਰੋਜ਼ਾਨਾ ਦੀਆਂ ਰਿਪੋਰਟਾਂ ਮਿਲਦੀਆਂ ਰਹਿੰਦੀਆਂ ਸਨ। ਇਹ ਰਿਪੋਰਟਾਂ *ਅਖ਼ਬਾਰ-ਏ-ਦਰਬਾਰ-ਏ-ਮੁਅੱਲਾ* ਵਿਚ ਦਰਜ਼ ਹਨ।' ਇਨ੍ਹਾਂ ਰਿਪੋਰਟਾਂ ਵਿਚ ਕਿਲ੍ਹਾ ਲੋਹਗੜ੍ਹ ਨੂੰ ਕਿਲ੍ਹਾ ਦਾਬੜ ਕਿਹਾ ਗਿਆ ਹੈ। ਬੰਦਾ ਸਿੰਘ ਨੂੰ ਬਾਗੀ ਗੁਰੂ ਲਿਖਿਆ ਗਿਆ ਹੈ। ਪਾਠਕਾਂ ਦੀ ਸਹੂਲਤ ਲਈ ਇਨ੍ਹਾਂ ਖ਼ਬਰਾਂ ਨੂੰ ਜਿਉਂ ਦੀਆਂ ਤਿਉਂ ਦਿਤਾ ਜਾ ਰਿਹਾ ਹੈ। 14 ਨਵੰਬਰ, 1710 ਨੂੰ ਭਗਵਤੀ ਦਾਸ ਹਰਕਾਰਾ ਨੇ ਬਾਦਸ਼ਾਹ ਨੂੰ ਆਪਣੀ ਰਿਪੋਰਟ ਪੇਸ਼ ਕੀਤੀ ਕਿ ਬਾਗੀ ਗੁਰੂ, ਦਾਬੜ (ਲੋਹਗੜ੍ਹ) ਵਿਚ ਹੈ ਅਤੇ ਸਿੱਖਾਂ ਨੇ ਉਸ ਥਾਂ ਦੁਆਲੇ ਡੂੰਘੀ ਖਾਈ ਪੁੱਟ ਲਈ ਹੈ। ਉਹ ਲੜਨ ਲਈ ਦ੍ਰਿੜ੍ਹ ਹੈ। 16 ਨਵੰਬਰ ਨੂੰ ਸ਼ਾਹਜ਼ਾਦਾ ਜਹਾਂਦਾਰ ਸ਼ਾਹ ਨੇ ਬੰਦਾ ਸਿੰਘ ਦੀ ਲੋਹਗੜ੍ਹ (ਦਾਬੜ) ਵਾਲੀ ਰਿਹਾਇਸ਼ ਦਾ ਨਕਸ਼ਾ ਤਿਆਰ ਕਰਵਾਇਆ ਅਤੇ ਬਾਦਸ਼ਾਹ ਨੂੰ ਪੇਸ਼ ਕੀਤਾ। ਬਾਦਸ਼ਾਹ ਨੇ ਇਸ ਨੂੰ ਪੂਰੇ ਗਹੁ ਨਾਲ ਵਾਚਿਆ ਅਤੇ ਦੱਸਿਆ ਕਿ ਉਨ੍ਹਾਂ ਨੂੰ ਸਢੌਰੇ ਤੋਂ ਲੈ ਕੇ ਲੋਹਗੜ੍ਹ ਤਕ ਪਹੁੰਚਣ ਦੇ ਚਾਰ ਪੜਾਅ ਬਣਾ ਲੈਣੇ ਚਾਹੀਦੇ ਹਨ। 18 ਨਵੰਬਰ ਨੂੰ ਬਾਦਸ਼ਾਹ ਨੂੰ ਹਰਕਾਰੇ ਕੋਲੋਂ ਪਤਾ ਲਗਿਆ ਕਿ ਸਢੌਰੇ ਦੇ ਆਲੇ-ਦੁਆਲੇ ਦੇ ਪਿੰਡਾਂ ਦੇ ਲੋਕ ਦੌੜ ਗਏ ਹਨ। ਉਹ ਸਾਰੇ ਖੂਹਾਂ ਵਿਚ ਜ਼ਹਿਰ ਸੁੱਟ ਗਏ ਹਨ। ਇਸ ਲਈ ਬਾਦਸ਼ਾਹ ਨੇ ਹੁਕਮ ਜਾਰੀ ਕੀਤਾ ਕਿ ਕੋਈ ਵੀ ਸੈਨਿਕ ਕਿਸੇ ਖੂਹ ਦਾ ਪਾਣੀ ਨਾ ਪੀਵੇ।[13] 20 ਨਵੰਬਰ ਨੂੰ ਬਾਦਸ਼ਾਹ ਸਾਹਮਣੇ ਪੇਸ਼ ਕੀਤੀ ਗਈ ਰਿਪੋਰਟ ਵਿਚ ਦੱਸਿਆ ਗਿਆ ਸੀ ਕਿ ਬੰਦਾ ਸਿੰਘ ਦੇ ਦਲ, ਜਿਹੜੇ ਸਢੌਰੇ ਦੇ ਕਿਲ੍ਹੇ ਵਿਚ ਇਕੱਠੇ ਹੋਏ ਸਨ, ਬਾਦਸ਼ਾਹੀ ਫ਼ੌਜਾਂ ਦੇ ਆਉਣ ਦੀ ਖ਼ਬਰ ਸੁਣ ਕੇ ਲੋਹਗੜ੍ਹ ਨੂੰ ਆਪਣੇ ਨੇਤਾ ਵੱਲ ਦੌੜ ਗਏ ਹਨ। 21 ਨਵੰਬਰ ਨੂੰ ਇਕ ਹਰਕਾਰੇ ਨੇ ਬਾਦਸ਼ਾਹ ਨੂੰ ਮੂੰਹ ਜ਼ਬਾਨੀ ਹੀ ਆ ਕੇ ਦੱਸਿਆ ਕਿ ਬੰਦਾ ਸਿੰਘ ਦੇ ਤਿੰਨ ਹਜ਼ਾਰ ਘੋੜ ਸਵਾਰ, ਸਢੌਰੇ ਤੋਂ ਦੋ ਕੋਹ[14] (ਅੱਠ ਕਿਲੋਮੀਟਰ) ਦੂਰ ਪਰਲੇ ਪਾਸੇ ਇਕ ਸਰੋਵਰ ਦੇ ਕੰਢੇ ਤੇ ਛਾਉਣੀ ਪਾਈ ਬੈਠੇ ਹਨ। (ਇਹ ਸਰੋਵਰ ਕਪਾਲ-ਮੋਚਨ ਦਾ ਹੈ, ਇਹ ਸਢੌਰੇ ਤੋਂ ਸਿੱਧਾ ਅੱਠ ਕੁ ਕਿਲੋਮੀਟਰ ਦੀ ਵਿੱਥ ਤੇ ਹੈ।) ਬੰਦਾ ਸਿੰਘ ਨੇ ਇਨ੍ਹਾਂ ਦੀ ਸਹਾਇਤਾ ਲਈ ਹੋਰ ਤਿੰਨ ਹਜ਼ਾਰ ਘੋੜ ਸਵਾਰ ਲੋਹਗੜ੍ਹ ਤੋਂ ਭੇਜੇ ਹਨ।[15]

24 ਨਵੰਬਰ ਨੂੰ ਰੁਸਤਮ ਦਿਲ ਖਾਨ ਬਹਾਦੁਰ ਨੂੰ ਵਿਸ਼ੇਸ਼ ਪੱਗੜੀ ਦੇ ਕੇ ਸਨਮਾਨਿਆ ਗਿਆ। ਉਸ ਨੂੰ ਕਿਹਾ ਗਿਆ ਕਿ ਉਹ ਫਿਰੋਜ਼ ਖਾਨ ਨੂੰ ਕਹੇ ਕਿ ਉਹ ਆਪਣੇ ਤੋਪਖਾਨੇ ਨਾਲ ਅੱਗੇ ਨੂੰ ਵਧੇ ਅਤੇ ਸਿੱਖਾਂ ਦੇ ਕਿਲ੍ਹੇ ਦੀ ਉਚਾਈ ਤੋਂ ਵੱਡੀ ਉਚਾਈ ਵਾਲਾ ਇਕ ਬੁਰਜ ਉਸਾਰਨਾ ਸ਼ੁਰੂ ਕਰਵਾਵੇ ਤਾਂ ਕਿ ਇਥੋਂ ਸਿੱਖਾਂ ਦੇ ਕਿਲ੍ਹੇ ਵਿਚ ਤੀਰ ਅਤੇ ਗੋਲੀਆਂ ਬਰਸਾਈਆਂ ਜਾ ਸਕਣ। 25 ਨਵੰਬਰ ਨੂੰ ਬਾਦਸ਼ਾਹ ਨੂੰ ਦੱਸਿਆ ਗਿਆ ਸੀ ਕਿ ਫਿਰੋਜ਼ ਖਾਨ ਅਤੇ ਰੁਸਤਮ ਦਿਲ ਖਾਨ ਬਹਾਦੁਰ ਬਾਗੀਆਂ (ਸਿੱਖਾਂ) ਨਾਲ ਪਿਛਲੇ ਬਾਰਾਂ ਘੰਟਿਆਂ ਤੋਂ ਲੜ ਰਹੇ ਹਨ। ਇਸ ਪਿੱਛੋਂ ਹਰਕਾਰੇ ਨੇ ਫਿਰ ਆ ਕੇ ਰਿਪੋਰਟ ਦਿਤੀ ਕਿ ਸ਼ਾਹੀ ਫ਼ੌਜਾਂ ਨੇ ਸਿੱਖਾਂ ਦੀਆਂ ਤਿੰਨ ਪਹਾੜੀਆਂ ਤੇ ਕਾਬੂ ਕਰ ਲਿਆ ਹੈ ਪਰ ਸਿੱਖਾਂ ਦੀ ਸਹਾਇਤਾ ਲਈ ਹੋਰ ਫ਼ੌਜ ਪਹੁੰਚ ਗਈ ਹੈ ਅਤੇ ਚੌਥੀ ਪਹਾੜੀ ਤੇ ਕਾਬੂ ਕਰਨ ਲਈ ਗਹਿਗੱਚ ਲੜਾਈ ਚੱਲ ਰਹੀ ਹੈ।

ਬਹੁਤ ਸਾਰੇ ਸਿੱਖ ਮਾਰੇ ਗਏ ਹਨ। ਸ਼ਾਹੀ ਫੌਜਾਂ ਦੇ ਵੀਹ ਸੈਨਿਕ ਲੜਦੇ ਹੋਏ ਮਾਰੇ ਗਏ ਹਨ। ਲੜਾਈ ਅਜੇ ਚੱਲ ਰਹੀ ਹੈ।

26 ਨਵੰਬਰ ਨੂੰ ਹਯਾਤ ਖਾਨ, ਜਿਹੜਾ ਰੁਸਤਮ ਦਿਲ ਖਾਨ ਨਾਲ ਗਿਆ ਹੋਇਆ ਸੀ, ਨੇ ਬਾਦਸ਼ਾਹ ਦੇ ਸਾਹਮਣੇ ਪੇਸ਼ ਹੋ ਕੇ ਰਿਪੋਰਟ ਦਿਤੀ ਕਿ ਰੁਸਤਮ ਦਿਲ ਖਾਨ ਬਹਾਦੁਰ ਅਤੇ ਫਿਰੋਜ਼ ਖਾਨ ਦੋਵੇਂ ਹੀ ਆਪਣੀਆਂ ਜਾਨਾਂ ਦੀ ਬਾਜ਼ੀ ਲਾ ਕੇ ਵਾਰ ਵਾਰ ਸਿੱਖਾਂ ਨਾਲ ਲੜਾਈ ਕਰ ਰਹੇ ਹਨ। ਚਾਰ ਸੌ ਦੇ ਗਰੀਬ ਸਿੱਖ ਮਾਰੇ ਗਏ ਹਨ। ਮੁਗ਼ਲ ਅਧਿਕਾਰੀ ਸ਼ਾਹੀ ਸਨਮਾਨਾਂ ਦੀ ਉਮੀਦ ਲਗਾ ਰਹੇ ਹਨ। ਬਾਦਸ਼ਾਹ ਨੇ ਖੁਸ਼ ਹੋ ਕੇ ਰੁਤਸਮ ਦਿਲ ਖਾਨ ਨੂੰ ਇਕ ਢਾਲ ਅਤੇ ਇਕ ਤਲਵਾਰ ਦੀ ਬਖਸ਼ਿਸ਼ ਕੀਤੀ ਅਤੇ ਇਕ ਤਲਵਾਰ ਫਿਰੋਜ਼ ਖਾਨ ਲਈ ਭੇਜ ਦਿਤੀ। ਇਹ ਇਨਾਮ ਸੰਬੰਧਤ ਵਿਅਕਤੀਆਂ ਨੂੰ ਦੇਣ ਲਈ ਹਯਾਤ ਖਾਨ ਨੂੰ ਫੜਾਏ ਗਏ ਸਨ।[16]

27 ਨਵੰਬਰ ਨੂੰ ਬਾਦਸ਼ਾਹ ਨੂੰ ਦੱਸਿਆ ਗਿਆ ਸੀ ਕਿ ਕਿਲਾ ਲੋਹਗੜ੍ਹ ਤੋਂ ਦੋ ਤੋਪ ਦੇ ਗੋਲੇ, ਜਮਦਾਤ-ਉਲ-ਮੁਲਕ ਦੇ ਤੋਪਖਾਨੇ ਦੇ ਦਰੋਗਾ ਕਮਾਲ ਖਾਨ ਦੇ ਮੋਰਚੇ ਵਿਚ ਆ ਕੇ ਡਿਗੇ ਹਨ। ਬਾਦਸ਼ਾਹ ਨੂੰ ਇਹ ਗੋਲੇ ਹਿਦਾਇਤ ਉਲਾ ਖਾਨ ਨੇ ਦਿਖਾਏ। ਇਸ ਪਿੱਛੋਂ ਹਿਦਾਇਤ ਉਲਾ ਖਾਨ ਨੇ ਸਾਰੇ ਮੋਰਚਿਆਂ ਦੀ ਵਿਸਥਾਰ ਸਹਿਤ ਜਾਣਕਾਰੀ ਦਿਤੀ। ਬਾਦਸ਼ਾਹ ਨੂੰ ਦੱਸਿਆ ਗਿਆ ਸੀ ਕਿ ਜੱਟਾਂ ਦਾ ਸ਼ਿਰੋਮਣੀ ਨੇਤਾ (ਜਿਸ ਨੂੰ ਚੂੜਾਮਣੀ ਜੱਟ ਕਿਹਾ ਜਾਂਦਾ ਸੀ।) ਸਿੱਖਾਂ ਦੇ ਮੋਰਚਿਆਂ ਦਾ ਭੇਤ ਲੈਣ ਲਈ ਅੱਗੇ ਗਿਆ ਸੀ ਪਰ ਕੋਈ ਵੀ ਸਿੱਖ ਉਸ ਨੂੰ ਰੋਕਣ ਲਈ ਅੱਗੇ ਨਹੀਂ ਆਇਆ।[17] ਫਿਰ ਵੀ ਮੁਗ਼ਲ ਅਧਿਕਾਰੀਆਂ ਦੇ ਦਿਲਾਂ ਵਿਚ ਬੰਦਾ ਸਿੰਘ ਦਾ ਭੈਅ ਬੈਠਿਆ ਹੋਇਆ ਹੈ। ਹਰ ਕੋਈ, ਕੀ ਵੱਡਾ ਤੇ ਕੀ ਛੋਟਾ ਜੋ ਵੀ ਬਾਦਸ਼ਾਹੀ ਡੇਰੇ ਵਿਚ ਆਉਂਦਾ, ਇਹੋ ਹੀ ਕਹਿੰਦਾ ਕਿ ਬੰਦਾ ਸਿੰਘ ਦੇ ਵੱਸ ਵਿਚ ਕੋਈ ਜਾਦੂ ਦੀਆਂ ਸ਼ਕਤੀਆਂ ਹਨ, ਉਸ ਦੇ ਮੂੰਹ ਵਿਚੋਂ ਅੱਗ ਦੇ ਭਬੂਕੇ ਨਿਕਲਦੇ ਹਨ, ਤਲਵਾਰਾਂ ਅਤੇ ਤੀਰ ਉਸ ਦੇ ਲਾਗੇ ਰਹਿਣ ਵਾਲੇ ਸਾਥੀਆਂ ਨੂੰ ਜ਼ਖ਼ਮੀ ਨਹੀਂ ਕਰ ਸਕਦੇ।[18] ਵਿਲੀਅਮ ਇਰਵਿਨ ਲਿਖਦਾ ਹੈ ਕਿ ਇਹ ਗੱਲ ਆਮ ਲੋਕਾਂ ਦੀ ਜੀਭ ਉਤੇ ਸੀ ਕਿ ਬੰਦਾ ਬਹੁਤ ਜ਼ੋਰਦਾਰ ਜਾਦੂਗਰ ਹੈ ਜੋ ਵੱਛਿਆਂ ਤੋਂ ਵੀ ਗੱਲਾਂ ਕਰਵਾਉਂਦਾ ਹੈ। ਉਹ ਗੋਲੀ ਨੂੰ ਰਸਤੇ ਵਿਚੋਂ ਹੀ ਮੋੜ ਸਕਦਾ ਹੈ ਅਤੇ ਅਜਿਹੇ ਟੂਣੇ ਕਰ ਸਕਦਾ ਹੈ ਕਿ ਉਸ ਦੇ ਸੰਗੀ-ਸਾਥੀਆਂ ਉਤੇ ਤਲਵਾਰ ਅਤੇ ਨੇਜ਼ਾ ਬਹੁਤ ਥੋੜ੍ਹਾ ਅਸਰ ਕਰਦਾ ਹੈ ਜਾਂ ਬਿਲਕੁਲ ਹੀ ਨਹੀਂ ਕਰਦਾ। ਇਨ੍ਹਾਂ ਵਿਹਲੀਆਂ ਗੱਪਾਂ ਨੂੰ ਸੁਣ ਸੁਣ ਕੇ ਬਾਦਸ਼ਾਹ, ਉਸ ਦੇ ਵੱਡੇ ਵੱਡੇ ਅਮੀਰ ਅਤੇ ਫੌਜੀ ਸਿਪਾਹੀ ਘਬਰਾਹਟ ਵਿਚ ਦਿਲ ਛੱਡੀ ਬੈਠੇ ਸਨ। ਦੂਸਰੇ ਪਾਸੇ ਬੰਦਾ ਸਿੰਘ ਵਲੋਂ ਦਿਤੇ ਹੋਏ ਇਸ ਯਕੀਨ ਨਾਲ ਸਿੱਖਾਂ ਦੇ ਹੌਂਸਲੇ ਵਧੇ ਹੋਏ ਸਨ ਕਿ ਜੋ ਭੀ ਇਸ ਜੰਗ ਵਿਚ ਸ਼ਹੀਦ ਹੋਵੇਗਾ ਉਹ ਛੇਤੀ ਹੀ ਉੱਚੀ ਪਦਵੀ ਪਰਾਪਤ ਕਰਕੇ ਮੁੜ ਜਨਮ ਲਵੇਗਾ।[19]

*ਤਜ਼ਕਿਰਾਤ-ਏ-ਸਲਾਤੀਨ* ਦਾ ਲੇਖਕ ਮੁਹੰਮਦ ਹਾਦੀ ਕਾਮਵਰ ਖਾਨ ਜਿਹੜਾ ਇਸ ਸਮੇਂ ਵੱਡੇ ਸ਼ਾਹਜ਼ਾਦਾ ਰਫੀ-ਉ-ਸ਼ਾਨ ਦੀ ਫੌਜ ਵਿਚ ਸੀ ਅਤੇ ਰੁਸਤਮ ਦਿਲ ਖਾਨ ਦੀ ਫੌਜ ਉਪਰ ਹੋਏ ਹਮਲੇ ਨੂੰ ਆਪਣੇ ਸਾਹਮਣੇ ਦੇਖ ਰਿਹਾ ਸੀ, ਸਿੰਘਾਂ ਦੇ ਇਸ ਹਮਲੇ ਬਾਰੇ ਅੱਖੀਂ ਦੇਖੇ ਵੇਰਵੇ ਇਉਂ ਲਿਖਦਾ ਹੈ, 'ਇਨ੍ਹਾਂ ਮਰਦੂਦ ਸਿੱਖਾਂ ਵਿਚੋਂ ਹਰ ਇਕ ਜੁਆਨ ਛਾਲਾਂ ਮਾਰ ਮਾਰ ਖਾਈ ਵਿਚੋਂ ਨਿੱਕਲਦਾ, ਬਾਦਸ਼ਾਹੀ ਲਸ਼ਕਰੀਆਂ ਨੂੰ ਵੰਗਾਰਦਾ ਅਤੇ ਬੜੀ ਬਹਾਦੁਰੀ ਦੇ ਜ਼ੌਹਰ ਵਿਖਾਲ ਕੇ ਗਾਜ਼ੀਆ ਦੀ ਤਲਵਾਰ ਹੇਠ ਬੇ-

ਦਰੇਗ ਜਾਨ ਦੇ ਦਿੰਦਾ। ਇਸ ਵੇਲੇ ਬਾਦਸ਼ਾਹੀ ਅਤੇ ਨਾਮਵਰ ਅਮੀਰਾਂ ਦੀਆਂ ਫੌਜਾਂ ਨੇ ਵੀ ਹਰ ਪਾਸਿਓਂ ਹੱਲਾ ਕਰਕੇ ਰੁਸਤਮ ਅਤੇ ਅਸਫੰਦ-ਯਾਰ ਦੇ ਕਾਰਨਾਮੇ ਮਾਤ ਪਾ ਦਿਤੇ। ਬੜੀ ਭਿਆਨਕ ਲੜਾਈ ਹੋਈ। ਸਿੱਖਾਂ ਦੇ ਦੋ ਸਰਦਾਰ ਅਤੇ ਢਾਈ ਹਜ਼ਾਰ ਬੰਦੇ ਮਾਰੇ ਗਏ। ਵਿਜਈ ਫੌਜ ਵਿਚੋਂ ਫਿਰੋਜ਼ ਖਾਨ ਮੇਵਾਤੀ ਦਾ ਇਕ ਭਤੀਜਾ ਮਾਰਿਆ ਗਿਆ ਅਤੇ ਪੁੱਤਰ ਜ਼ਖ਼ਮੀ ਹੋ ਗਿਆ। ਖ਼ਾਫ਼ੀ ਖਾਨ ਨੇ ਆਪਣੀ ਲਿਖਤ *ਮੁੰਤਖ਼ਾਬ-ਉਲ-ਲੁਬਾਬ* ਵਿਚ ਇਸ ਲੜਾਈ ਦਾ ਇਉਂ ਵਰਨਣਾ ਕੀਤਾ ਹੈ, "ਜਿਹੜੀ ਇਸ ਸਮੇਂ ਲੜਾਈ ਹੋਈ ਮੇਰੇ ਲਈ ਉਸ ਨੂੰ ਬਿਆਨ ਕਰਨਾ ਅਸੰਭਵ ਹੈ। ਫ਼ਕੀਰਾਂ ਦੇ ਭੇਸ ਵਿਚ ਵਿਚਰਦੇ ਦੁਸ਼ਮਣ (ਸਿੰਘਾਂ) ਨੇ ਸ਼ਾਹੀ ਫੌਜਾਂ ਨੂੰ ਭੈ-ਭੀਤ ਕਰ ਦਿਤਾ ਸੀ ਅਤੇ ਉਨ੍ਹਾਂ (ਮੁਗ਼ਲਾਂ) ਲਈ ਮਾਮਲਾ ਬਹੁਤ ਮੁਸ਼ਕਲ ਵਾਲਾ ਬਣ ਗਿਆ ਸੀ। ਮੁਗ਼ਲ ਸਿਪਾਹੀ ਭਿਆਨਕ ਹਮਲੇ ਕਾਰਨ ਆਪਣੇ ਹਾਥੀਆਂ ਅਤੇ ਘੋੜਿਆਂ ਤੋਂ ਥੱਲੇ ਉਤਰ ਆਏ, ਪੈਦਲ ਹੀ ਲੜਨ ਲਗੇ ਅਤੇ ਉਨ੍ਹਾਂ ਨੇ ਦੁਸ਼ਮਣ ਨੂੰ ਭਜਾ ਦਿਤਾ। ਸ਼ਾਹੀ ਕਮਾਂਡਰ ਇਸ ਹਮਲੇ ਨੂੰ ਰੋਕਣ ਪਿੱਛੋਂ ਵਾਪਸ ਸਢੌਰੇ ਨੂੰ ਹੀ ਇਸ ਖਿਆਲ ਨਾਲ ਆ ਗਏ ਸਨ ਕਿ ਦੁਸ਼ਮਣ ਨੂੰ ਭਜਾਉਣ ਵਾਸਤੇ ਉਥੋਂ ਹੀ ਸੈਨਿਕ ਟੁਕੜੀਆਂ ਭੇਜੀਆਂ ਜਾਣਗੀਆਂ।"[20]

ਇਸ ਵਿਚ ਕੋਈ ਸ਼ੱਕ ਨਹੀਂ ਸੀ ਕਿ ਗਿਣਤੀ ਦੇ ਪੱਖੋਂ ਸਿੰਘ ਕਿਸੇ ਵੀ ਤਰੀਕੇ ਨਾਲ ਮੁਗ਼ਲ ਫੌਜਾਂ ਦੇ ਬਰਾਬਰ ਨਹੀਂ ਖੜੋ ਸਕਦੇ ਸਨ। ਸਿੰਘਾਂ ਦੀ ਗਿਣਤੀ ਖ਼ਾਫ਼ੀ ਖਾਨ ਦੇ ਅਨੁਸਾਰ ਤੀਹ-ਚਾਲੀ ਹਜ਼ਾਰ ਦੇ ਗਰੀਬ ਦੱਸੀ ਗਈ ਹੈ ਜਦੋਂ ਕਿ ਮੁਗ਼ਲ ਫੌਜ ਇਕ ਲੱਖ ਤੋਂ ਵੀ ਉਪਰ ਸੀ। ਸਿੰਘ ਸਿਰਫ ਗੁਰੀਲਾ ਹਮਲੇ ਹੀ ਕਰ ਸਕਦੇ ਸਨ ਤੇ ਜਾਂ ਫਿਰ ਕਿਲ੍ਹੇ ਵਿਚੋਂ ਤੀਰਾਂ, ਨੇਜ਼ਿਆਂ ਅਤੇ ਪੱਥਰਾਂ ਦੀ ਮਾਰ ਕਰ ਸਕਦੇ ਸਨ। ਸਿੰਘਾਂ ਪਾਸ ਵੱਧ ਤੋਂ ਵੱਧ ਤੋੜੇਦਾਰ ਬੰਦੂਕਾਂ ਸਨ ਜਿਹੜੀਆਂ ਕਿਲ੍ਹੇ ਦੀ ਜ਼ਿਆਦਾ ਉਚਾਈ ਕਰਕੇ ਮਾਰ ਨਹੀਂ ਕਰ ਸਕਦੀਆਂ ਸਨ। ਇਹ ਸਿਰਫ ਨੇੜੇ ਤੋਂ ਹੀ ਦੁਸ਼ਮਣ ਨੂੰ ਮਾਰ ਸਕਦੀਆਂ ਸਨ। ਜੰਗਲ ਵਿਚੋਂ ਕੁਝ ਮੋਟੇ ਦਰੱਖਤਾਂ ਨੂੰ ਕੱਟ ਕੇ ਦੇਸੀ ਕਿਸਮ ਦੀਆਂ ਕੁਝ ਇੱਕਾ-ਦੁੱਕਾ ਤੋਪਾਂ ਜ਼ਰੂਰ ਬਣਾਈਆਂ ਗਈਆਂ ਸਨ ਪਰ ਇਨ੍ਹਾਂ ਰਾਹੀਂ ਬਹੁਤ ਥੋੜ੍ਹੇ ਗੋਲੇ ਵਰਸਾਏ ਜਾ ਸਕਦੇ ਸਨ। ਜ਼ਿਆਦਾ ਵੱਡਾ ਗੋਲਾ ਦਾਗਣ ਨਾਲ ਜਾਂ ਛੇਤੀ-ਛੇਤੀ ਦਾਗਣ ਨਾਲ ਇਹ ਲੱਕੜ ਦੀਆਂ ਤੋਪਾਂ ਪਾਟ ਜਾਂਦੀਆਂ ਸਨ।

ਸਿੰਘਾਂ ਵਲੋਂ ਉਪਰੋਕਤ ਕੀਤਾ ਗਿਆ ਹਮਲਾ ਭਾਵੇਂ ਪਿੱਛੋਂ ਹੋਰ ਮੁਗ਼ਲ ਫੌਜ ਦੇ ਆਉਣ ਕਾਰਨ ਪਛਾੜ ਦਿਤਾ ਗਿਆ ਸੀ। ਮੁਗ਼ਲ ਫੌਜ ਦੇ ਜ਼ਿਆਦਾ ਗਿਣਤੀ ਵਿਚ ਆ ਜਾਣ ਕਰਕੇ ਸਿੰਘ ਸੈਨਾ ਵਾਪਸ ਕਿਲ੍ਹੇ ਵਿਚ ਜਾ ਵੜੀ। ਮੁਗ਼ਲ ਜਰਨੈਲਾਂ ਨੇ ਇਸ ਨੂੰ ਆਪਣੀ ਜਿੱਤ ਸਮਝਿਆ। ਰੁਸਤਮ ਦਿਲ ਖਾਨ ਨੂੰ ਬਾਦਸ਼ਾਹ ਨੇ ਖੁਸ਼ ਹੋ ਕੇ ਚਾਰ ਹਜ਼ਾਰ ਜ਼ਾਤ ਅਤੇ ਤਿੰਨ ਹਜ਼ਾਰ ਸਵਾਰ ਦਾ ਅਹੁਦਾ ਬਖਸ਼ਿਆ। ਖਾਨ-ਏ-ਖਾਨਾ, ਮੁਨੱਈਅਮ ਖਾਨ ਅਤੇ ਇਸ ਦੇ ਪੁੱਤਰ ਮਹਾਬਤ ਖਾਨ ਨੂੰ ਸ਼ਾਹੀ ਖਾਣੇ ਵਿਚੋਂ ਰਾਤ ਦਾ ਖਾਣਾ ਭੇਜਿਆ ਗਿਆ।

ਸਿੰਘਾਂ ਦੇ ਜੱਥਿਆਂ ਦਾ ਪਿੱਛੇ ਹਟ ਜਾਣਾ ਉਨ੍ਹਾਂ ਦੀ ਹਾਰ ਨਹੀਂ ਸੀ ਸਗੋਂ ਉਨ੍ਹਾਂ ਦਾ ਇਹ ਲੜਾਈ ਕਰਨ ਦਾ ਇਕ ਢੰਗ ਸੀ। ਸੂਰਜ ਛਿਪਣ ਨਾਲ ਹੀ ਸਿੰਘ ਲੋਹਗੜ੍ਹ ਦੀਆਂ ਪਹਾੜੀਆਂ ਵਲ ਨੂੰ ਮੁੜ ਪਏ ਸਨ। ਬਾਦਸ਼ਾਹ ਦੇ ਜਰਨੈਲਾਂ ਨੇ ਇਸ ਨੂੰ ਚੰਗਾ ਮੌਕਾ ਸਮਝਦਿਆਂ ਹੋਇਆਂ ਆਪਣੇ ਮੋਰਚੇ ਹੋਰ ਅੱਗੇ ਨੂੰ ਵਧਾਅ ਲਏ ਸਨ। ਉਨ੍ਹਾਂ ਨੇ ਇਸ ਸਮੇਂ ਨਦੀ ਦਾ ਉਰਲਾ ਕੰਢਾ ਮੱਲ ਲਿਆ ਸੀ। ਨਦੀ ਹੌਲੀ ਹੌਲੀ ਵੱਗ ਰਹੀਸੀ ਪਰ ਪਾਣੀ ਦਾ ਵਹਾਅ ਸਿੰਘਾਂ ਵਾਲੇ ਪਾਸੇ ਤੋਂ ਹੀ ਆ ਰਿਹਾ ਸੀ ਨਹੀਂ ਤਾਂ ਮੁਗ਼ਲ

ਫੌਜ ਪਾਣੀ ਦੇ ਮੁਹਾਣ ਨੂੰ ਵੀ ਰੋਕ ਕੇ ਕਿਸੇ ਹੋਰ ਪਾਸੇ ਨੂੰ ਮੋੜ ਸਕਦੀ ਹੈ। ਰਾਤ ਨੂੰ ਪਹਾੜੀ ਜੰਗਲਾਂ ਵਿਚੋਂ ਵੱਖ ਵੱਖ ਕਿਸਮ ਦੇ ਜੰਗਲੀ ਜਾਨਵਰਾਂ ਦੀਆਂ ਆਵਾਜ਼ਾਂ ਆਉਂਦੀਆਂ ਸਨ। ਇਨ੍ਹਾਂ ਆਵਾਜ਼ਾਂ ਤੋਂ ਉਹ ਮੁਗਲ ਫੌਜੀ ਡਰਦੇ ਸਨ ਜਿਹੜੇ ਪੰਜਾਬ ਵਿਚ ਪਹਿਲੀ ਵਾਰ ਆਏ ਸਨ। ਕਈ ਤਾਂ ਇਹ ਖਿਆਲ ਕਰਦੇ ਸਨ ਕਿ ਸ਼ਾਇਦ ਇਹ ਅਵਾਜ਼ਾਂ ਬੰਦਾ ਸਿੰਘ ਬਹਾਦਰ ਮੁਗ਼ਲ ਸੈਨਿਕਾਂ ਨੂੰ ਡਰਾਉਣ ਲਈ ਕਢਵਾ ਰਿਹਾ ਹੈ। ਖਾਫ਼ੀ ਖਾਨ ਲਿਖਦਾ ਹੈ ਕਿ ਅਚਾਨਕ ਮੀਂਹ ਪੈਣ ਲਗ ਪਿਆ ਸੀ। ਇਹ ਲਗਾਤਾਰ ਚਾਰ-ਪੰਜ ਦਿਨ ਪੈਂਦਾ ਰਿਹਾ ਅਤੇ ਮੌਸਮ ਬਹੁਤ ਹੀ ਜ਼ਿਆਦਾ ਠੰਡਾ ਹੋ ਗਿਆ ਸੀ। ਦੱਖਣੀ ਸੂਬਿਆਂ ਦੀਆਂ ਫੌਜਾਂ, ਜਿਨ੍ਹਾਂ ਨੇ ਨਾ ਕਦੇ ਇਤਨੀ ਠੰਡ ਦੇਖੀ ਸੀ ਅਤੇ ਨਾ ਹੀ ਉਹ ਇਤਨੀ ਠੰਡ ਨੂੰ ਝੱਲਣ ਦੇ ਆਦੀ ਹੀ ਸਨ, ਹਜ਼ਾਰਾਂ ਦੀ ਗਿਣਤੀ ਵਿਚ ਬਿਮਾਰ ਹੋ ਗਏ ਸਨ ਅਤੇ ਅਨੇਕਾਂ ਘੋੜੇ ਠੰਡ ਕਾਰਨ ਮਰ ਗਏ ਸਨ। ਇਨ੍ਹਾਂ ਮਰਿਆਂ ਹੋਇਆਂ ਘੋੜਿਆਂ ਵਿਚੋਂ ਅਤੇ ਹੋਰ ਗੰਦ-ਮੰਦ ਵਿਚੋਂ ਬਹੁਤ ਭੈੜੀ ਬਦਬੂ ਆਉਣ ਲੱਗ ਪਈ ਸੀ। ਇਹ ਝੱਲੀ ਨਾ ਸਕਣ ਵਾਲੀ ਸੀ : ਮੁਗ਼ਲ ਸੈਨਿਕ ਇਸ ਸਭ ਕੁਝ ਨੂੰ ਬੰਦਾ ਸਿੰਘ ਬਹਾਦਰ ਦੇ ਜਾਦੂ ਸਮਝਦੇ ਸਨ।[21]

25 ਤੋਂ 28 ਨਵੰਬਰ ਤਕ ਰੁਸਤਮ ਦਿਲ ਖਾਨ ਨਦੀ ਦੇ ਕੰਢੇ ਤੇ ਹੀ ਖੜ੍ਹਾ ਰਿਹਾ। 29 ਤਾਰੀਖ਼ ਨੂੰ ਬਾਦਸ਼ਾਹ ਵੀ ਆਪਣਾ ਡੇਰਾ ਨਦੀ ਦੇ ਨੇੜੇ ਲੈ ਆਇਆ। ਇਥੋਂ ਲੋਹਗੜ੍ਹ ਦਾ ਕਿਲ੍ਹਾ ਸਾਹਮਣੇ ਇਕ ਪਹਾੜੀ ਦੀ ਟੀਸੀ ਉਤੇ ਦਿਸਦਾ ਸੀ। ਇਸ ਦੇ ਆਲੇ ਦੁਆਲੇ ਖਾਈਆਂ, ਉੱਚੀਆਂ–ਨੀਵੀਆਂ ਚੱਟਾਨਾਂ ਅਤੇ ਡੂੰਘੇ ਡੂੰਘੇ ਰਸਤੇ ਸਨ। ਬਾਦਸ਼ਾਹ ਨੇ ਇਹ ਸਾਰਾ ਕੁਝ ਆਪਣੀ ਅੱਖੀਂ ਦੇਖਿਆ ਅਤੇ ਰੁਸਤਮ ਦਿਲ ਖਾਨ ਅਤੇ ਫਿਰੋਜ਼ਖਾਨ ਮੇਵਾਤੀ ਨੂੰ ਸ਼ਾਬਾਸ਼ ਦਿਤੀ। ਇਥੇ ਹੀ ਮਹਾਬਤ ਖਾਨ, ਖਾਨ ਜ਼ਮਾਨ ਅਤੇ ਜਮਦਾਤ-ਉਲ-ਮੁਲਕ (ਵਜ਼ੀਰ ਮੁਨੱਈਅਮ ਖਾਨ) ਆ ਪਹੁੰਚੇ। ਬਾਦਸ਼ਾਹ ਨੇ ਇਨ੍ਹਾਂ ਨੂੰ ਕਿਹਾ ਕਿ ਸਾਰੇ ਇਕੱਠੇ ਹੋ ਕੇ ਜ਼ੋਰਦਾਰ ਹਮਲਾ ਬੋਲੋ ਅਤੇ ਸਿੱਖਾਂ ਨੂੰ ਮਾਰ ਮਾਰ ਕੇ ਜਾਂ ਤਾਂ ਕਿਲ੍ਹੇ ਵਿਚ ਵਾੜ ਦਿਓ ਤੇ ਜਾਂ ਭਜਾ ਦਿਓ। 30 ਨਵੰਬਰ ਨੂੰ ਸ਼ਾਹੀ ਫੌਜਾਂ ਨੇ ਵੱਡੇ ਸ਼ਾਹਜ਼ਾਦਾ ਰਫ਼ੀ-ਉ-ਸ਼ਾਨ ਦੀ ਕਮਾਂਡ ਹੇਠਾਂ ਨਦੀ ਨੂੰ ਪਾਰ ਕਰਕੇ ਕਿਲ੍ਹੇ ਉਪਰ ਚੜ੍ਹਾਈ ਕਰਨ ਦੀ ਤਿਆਰੀ ਕੀਤੀ। ਇਸ ਤਿਆਰੀ ਵਜੋਂ ਹਮਲਾ ਕਰਨ ਵਾਲੀ ਫੌਜ ਦੀ ਜਿਸ ਤਰ੍ਹਾਂ ਮੋਰਚਾਬੰਦੀ ਕੀਤੀ ਗਈ ਸੀ ਉਹ ਇਸ ਤਰ੍ਹਾਂ ਸੀ :

ਸਭ ਤੋਂ ਅੱਗੇ ਖੱਬੇ ਪਾਸੇ ਬਾਦਸ਼ਾਹ ਦੀ ਆਪਣੀ ਫੌਜ ਲਗਾਈ ਗਈ ਜਿਸ ਦੀ ਅਗਵਾਈ ਸ਼ਾਹਜ਼ਾਦਾ ਰਫ਼ੀ-ਉ-ਸ਼ਾਨ ਕਰ ਰਿਹਾ ਸੀ। ਇਸ ਦੇ ਨਾਲ ਹੀ ਬਖਸ਼ੀ-ਉਲ-ਮੁਮਾਲਿਕ ਦੀ ਫੌਜ ਸੀ ਜਿਸ ਦੀ ਕਮਾਂਡ ਰਾਜਾ ਉਦਿਤ ਸਿੰਘ ਬੁੰਦੇਲਾ ਕਰ ਰਿਹਾ ਸੀ। ਇਸ ਦੇ ਬਿਲਕੁਲ ਬਰਾਬਰ ਸੱਜੇ ਪਾਸੇ ਵਜ਼ੀਰ ਖਾਨ-ਏ-ਖਾਨਾ ਮੁਨੱਈਅਮ ਖਾਨ ਦੀ ਫੌਜ ਸੀ। ਇਸ ਦੀ ਕਮਾਂਡ ਖਾਨ-ਏ-ਖਾਨਾ ਦਾ ਪੁੱਤਰ ਮੁਹੱਬਤ ਖਾਨ ਕਰ ਰਿਹਾ ਸੀ। ਇਨ੍ਹਾਂ ਨਾਲ ਸਥਾਨਕ ਲੋਕ ਰਾਹ ਦੱਸਣ ਵਾਲੇ ਵੀ ਸਨ। ਇਨ੍ਹਾਂ ਦੀ ਸਹਾਇਤਾ ਕਰਨ ਲਈ ਰਾਜਾ ਚਤੁਰ ਸਾਲ ਬੁੰਦੇਲਾ ਅਤੇ ਇਸਲਾਮ ਖਾਨ ਦੀਆਂ ਰਜਮੈਂਟਾਂ ਸਨ। ਇਸ ਸਾਰੀ ਮੁਹਿੰਮ ਦੀ ਸਫ਼ਲਤਾ ਅਤੇ ਅਸਫ਼ਲਤਾ ਦੀ ਜ਼ਿੰਮੇਵਾਰੀ ਖਾਨ-ਏ-ਖਾਨਾ, ਮੁਨੱਈਅਮ ਖਾਨ ਦੀ ਸੀ। ਇਸ ਲਈ ਉਸ ਦੀ ਸਹਾਇਤਾ ਲਈ ਉਨ੍ਹਾਂ ਦੇ ਪਿੱਛੇ ਸ਼ਾਹਜ਼ਾਦਾ ਅਜ਼ੀਮੁ–ਸਾਨ, ਸ਼ਾਹਜ਼ਾਦਾ ਜਹਾਦਾਰ ਸ਼ਾਹ ਅਤੇ ਹਮੀਦੂ-ਉ-ਦੀਨ ਖਾਨ ਦੀਆਂ ਆਪਣੀਆਂ ਸੈਨਿਕ ਟੁਕੜੀਆਂ ਰੀਜ਼ਰਵ ਸੈਨਾ ਦੇ ਤੌਰ ਤੇ ਰੱਖੀਆਂ ਹੋਈਆਂ ਸਨ।[22]

ਇਸ ਤਰ੍ਹਾਂ ਪੂਰੀ ਮਜ਼ਬੂਤੀ ਨਾਲ ਕਿਲ੍ਹੇ ਨੂੰ ਮੈਦਾਨੀ ਇਲਾਕੇ ਵਲੋਂ ਘੇਰਾ ਪਾ ਕੇ ਰੱਖਿਆ ਗਿਆ ਸੀ। ਬਾਦਸ਼ਾਹ ਦਾ ਹੁਕਮ ਸੀ ਕਿ ਕਿਲ੍ਹੇ ਉਪਰ ਹਮਲਾ ਕਰਨ ਨਾਲੋਂ ਜੇ ਕਿਸੇ ਤਰੀਕੇ ਨਾਲ ਸਿੰਘਾਂ ਨੂੰ ਕਿਲ੍ਹੇ ਵਿਚੋਂ ਬਾਹਰ ਆ ਕੇ ਲੜਨ ਲਈ ਭੁਚਲਾਇਆ ਜਾ ਸਕੇ ਤਾਂ ਜ਼ਿਆਦਾ ਬਿਹਤਰ ਰਹੇਗਾ। ਕਿਉਂਕਿ ਕਿਲ੍ਹੇ ਉਪਰ ਹਮਲਾ ਕਰਨਾ ਜ਼ਿਆਦਾ ਨੁਕਸਾਨ ਕਰਵਾਉਣ ਦੇ ਬਰਾਬਰ ਹੋਣਾ ਸੀ। ਪਰ ਸ਼ਾਹੀ ਸੈਨਾ ਵਲੋਂ ਉਪਰਲੇ ਪੱਖੋਂ ਪੂਰੀ ਢਿੱਲਤਾ ਦਿਖਾਉਣ ਦੇ ਬਾਵਜੂਦ ਵੀ ਸਿੰਘ ਕਿਲ੍ਹੇ ਤੋਂ ਬਾਹਰ ਆ ਕੇ ਨਹੀਂ ਲੜੇ ਕਿਉਂਕਿ ਸ਼ਾਹੀ ਸੈਨਾ ਦੇ ਮੁਕਾਬਲੇ ਉਨ੍ਹਾਂ ਦੀ ਗਿਣਤੀ ਬਹੁਤ ਥੋੜ੍ਹੀ ਸੀ। ਉਹ ਪਹਾੜੀਆਂ ਦੇ ਉਪਰ ਰਹਿ ਕੇ ਹੀ ਅਤੇ ਕਿਲ੍ਹੇ ਦੀਆਂ ਛੱਤਾਂ ਤੋਂ ਤੀਰ, ਪੱਥਰ ਅਤੇ ਨੇਜ਼ੇ ਸੁੱਟ ਕੇ ਸ਼ਾਹੀ ਸੈਨਾ ਨੂੰ ਪੂਰਾ ਤੰਗ ਕਰ ਰਹੇ ਸਨ। ਜਦੋਂ ਪੂਰਾ ਇਕ ਦਿਨ, ਢਿੱਲ-ਮੱਠਤਾ ਦਿਖਾਉਣ ਦੇ ਬਾਵਜੂਦ ਵੀ ਸ਼ਾਹੀ ਸੈਨਾ ਦੀ ਸਕੀਮ ਕਾਮਯਾਬ ਨਾ ਹੋਈ ਤਾਂ ਅਖੀਰ ਖਾਨ-ਏ-ਖਾਨਾ ਵਜ਼ੀਰ ਮੁਨੱਈਅਮ ਖਾਨ ਨੇ ਬਾਦਸ਼ਾਹ ਤੋਂ ਇਜ਼ਾਜਤ ਮੰਗੀ ਕਿ ਸਿੰਘਾਂ ਦੇ ਮੋਰਚਿਆਂ ਦੀ ਸਾਰ ਲੈਣ ਲਈ ਫੌਜ ਨੂੰ ਨਦੀ ਪਾਰ ਕਰਕੇ ਕੁਝ ਅੱਗੇ ਜਾਣ ਦੀ ਆਗਿਆ ਦਿੱਤੀ ਜਾਵੇ। ਬਾਦਸ਼ਾਹ ਨੇ ਇਹ ਆਗਿਆ ਇਸ ਸ਼ਰਤ ਨਾਲ ਦਿਤੀ ਕਿ ਕਿਲ੍ਹੇ ਉਪਰ ਹਮਲਾ ਕਿਸੇ ਵੀ ਸੂਰਤ ਵਿਚ ਬਾਦਸ਼ਾਹ ਦੀ ਇਜ਼ਾਜਤ ਤੋਂ ਬਗੈਰ ਨਹੀਂ ਹੋਵੇਗਾ।

ਉਪਰੋਕਤ ਆਗਿਆ ਪਰਾਪਤ ਕਰਕੇ ਜਦੋਂ ਖਾਨ-ਏ-ਖਾਨਾਂ ਆਪਣੀ ਫੌਜ ਨਾਲ ਨਦੀ ਨੂੰ ਪਾਰ ਕਰਕੇ ਪਹਾੜੀਆਂ ਦੇ ਪੈਰਾਂ ਤੀਕ ਪਹੁੰਚਿਆ ਤਾਂ ਸਿੰਘਾਂ ਨੇ ਪਹਾੜੀਆਂ ਉਪਰੋਂ ਗੋਲੀਆਂ, ਤੀਰਾਂ ਅਤੇ ਪੱਥਰਾਂ ਦੀ ਐਸੀ ਵਰਖਾ ਕੀਤੀ ਕਿ ਮੁਨੱਈਅਮ ਖਾਨ ਭੰਬਲਭੂਸੇ ਵਿਚ ਪੈ ਗਿਆ। ਨਾ ਹੀ ਤਾਂ ਉਹ ਪਿੱਛੇ ਹਟ ਸਕਦਾ ਸੀ ਅਤੇ ਨਾ ਹੀ ਉਹ ਅੱਗੇ ਵਧ ਕੇ ਲੜਾਈ ਕਰ ਸਕਦਾ ਸੀ ਪਰ ਸਿੰਘਾਂ ਨੇ ਉਸ ਦੀ ਅੱਗੇ ਵਧਣ ਵਾਲੀ ਫੌਜ ਦਾ ਬੁਰਾ ਹਾਲ ਕਰ ਦਿਤਾ ਸੀ। ਖਾਫ਼ੀ ਖਾਨ ਲਿਖਦਾ ਹੈ ਕਿ 'ਬਾਦਸ਼ਾਹ ਤਕ ਖ਼ਬਰਾਂ ਪਹੁੰਚਾਈਆਂ ਗਈਆਂ ਸਨ ਕਿ ਸ਼ਾਹੀ ਫੌਜ ਉਪਰ ਦੁਸ਼ਮਣ (ਸਿੰਘਾਂ) ਨੇ ਐਸੇ ਭਿਆਨਕ ਹਮਲੇ ਕੀਤੇ ਹਨ ਜਿਸ ਨਾਲ ਉਨ੍ਹਾਂ ਦੇ ਬੜੇ ਮਸ਼ਹੂਰ ਦੋ ਜਰਨੈਲ ਮਾਰੇ ਗਏ ਹਨ।'[23] ਮੁਨੱਈਆ ਖਾਨ ਨੇ ਇਸ ਗੱਲੋਂ ਡਰਦਿਆਂ ਕਿ ਜੇ ਉਹ ਇਤਨਾ ਨੁਕਸਾਨ ਕਰਵਾ ਕੇ ਵਾਪਸ ਮੁੜਿਆ ਤਾਂ ਇਕ ਤਾਂ ਇਸ ਨੂੰ ਉਸ ਦੀ ਅਫਸਲਤਾ ਮੰਨਿਆ ਜਾਵੇਗਾ ਤੇ ਦੂਸਰਾ ਬਾਦਸ਼ਾਹ ਨੇ ਅੱਗੇ ਤੋਂ ਉਸ ਨੂੰ ਕਿਸੇ ਕੰਮ ਦੀ ਇਜ਼ਾਜਤ ਨਹੀਂ ਦੇਣੀ। ਇਸ ਲਈ ਉਹ ਵਰ੍ਹ ਰਹੀਆਂ ਗੋਲੀਆਂ ਵਿਚੋਂ ਦੀ ਹੀ ਆਪਣੀ ਫੌਜ ਦਾ ਨੁਕਸਾਨ ਕਰਵਾਉਂਦਾ ਹੋਇਆ ਲੋਹਗੜ੍ਹ ਦੀਆਂ ਪਹਾੜੀਆਂ ਦੇ ਕੁਝ ਦੂਰ ਉਪਰ ਚੜ੍ਹਨ ਵਿਚ ਕਾਮਯਾਬ ਹੋ ਗਿਆ। ਇਸ ਗਹਿਗੱਚ ਲੜਾਈ ਨੂੰ ਬਾਦਸ਼ਾਹ ਅਤੇ ਉਸ ਦੇ ਚਾਰੇ ਸ਼ਾਹਜ਼ਾਦੇ ਆਪਣੇ ਤੰਬੂਆਂ ਵਿਚ ਖੜ੍ਹੇ ਹੈਰਾਨੀ ਅਤੇ ਗੁੱਸੇ ਨਾਲ ਦੇਖ ਰਹੇ ਸਨ। ਗੁੱਸਾ ਇਸ ਕਰਕੇ ਸੀ ਕਿ ਮੁਨੱਈਅਮ ਖਾਨ ਨੇ ਬਾਦਸ਼ਾਹ ਦੀ ਇਜ਼ਾਜਤ ਤੋਂ ਬਿਨਾਂ ਹਮਲਾ ਕੀਤਾ ਹੈ ਅਤੇ ਹੈਰਾਨੀ ਇਸ ਲਈ ਕਿ ਮੁਨੱਈਅਮ ਖਾਨ ਨੁਕਸਾਨ ਦੀ ਪਰਵਾਹ ਨਾ ਕਰਦਾ ਹੋਇਆ ਵੀ ਪਹਾੜੀਆਂ ਉੱਪਰ ਚੜ੍ਹ ਰਿਹਾ ਸੀ। ਇਹ ਸੋਚ ਕੇ ਕਿ ਲੜਾਈ ਵਿਚ ਫਤਹਿ ਦਾ ਸੇਹਰਾ ਇਕੱਲੇ ਮੁਨੱਈਅਮ ਖਾਨ ਦੇ ਸਿਰ ਹੀ ਨਾ ਬੰਨ੍ਹਿਆ ਜਾਵੇ, ਬਾਦਸ਼ਾਹ ਦੇ ਚਾਰੇ ਸ਼ਾਹਜ਼ਾਦੇ ਵੀ ਆਪਣੀ ਆਪਣੀ ਟੁਕੜੀ ਨਾਲ ਮੁਨੱਈਅਮ ਖਾਨ ਦੇ ਪਿੱਛੇ ਹੋ ਤੁਰੇ। ਖੂਬ ਜਮ ਕੇ ਲੜਾਈ ਹੋਈ। ਪਹਾੜੀਆਂ ਦੇ ਸਿਖਰ ਤੇ ਬੈਠੇ ਸਿੰਘਾਂ ਦੀ ਧੂਆਂਧਾਰ ਗੋਲੀ ਅਤੇ ਤੀਰ, ਅਣਗਿਣਤ ਸ਼ਾਹੀ ਫੌਜ ਦੇ ਵਧਦੇ ਕਦਮਾਂ ਨੂੰ ਨਾ ਰੋਕ ਸਕੇ। ਖਾਫ਼ੀ ਖਾਨ ਇਸ ਲੜਾਈ ਬਾਰੇ ਲਿਖਦਾ ਹੋਇਆ ਦਸਦਾ ਹੈ ਕਿ

ਅਨੇਕਾਂ ਝੜੱਪਾਂ ਦੇ ਬਾਅਦ ਦੋਹਾਂ ਪਾਸਿਆਂ ਤੋਂ ਬਹੁਤ ਸਾਰੇ ਬੰਦੇ ਮਾਰੇ ਗਏ ਸਨ। ਕਾਫ਼ਰਾਂ ਨੂੰ ਹਰਾ ਦਿਤਾ ਗਿਆ ਸੀ। ਹਾਰੇ ਹੋਏ ਕਾਫ਼ਰ ਬੜੀ ਤੇਜ਼ੀ ਨਾਲ ਲੋਹਗੜ੍ਹ ਵਾਲੇ ਕਿਲ੍ਹੇ ਵਿਚ ਚਲੇ ਗਏ ਅਤੇ ਉਥੇ ਉਨ੍ਹਾਂ ਨੇ ਆਪਣੇ ਆਪ ਨੂੰ ਮਜ਼ਬੂਤ ਮੋਰਚਿਆਂ ਵਿਚ ਸੁਰੱਖਿਅਤ ਕਰ ਲਿਆ। ਇਹ ਲੋਹਗੜ੍ਹ ਦਾ ਕਿਲ੍ਹਾ ਬਰਫ਼ੀ ਰਾਜੇ ਦੇ ਇਲਾਕੇ ਵਿਚ ਹੈ।[24] ਅਖ਼ੀਰ ਸੂਰਜ ਛੁਪ ਗਿਆ ਤੇ ਰਾਤ ਪੈਣੀ ਸ਼ੁਰੂ ਹੋ ਗਈ। ਰਾਤ ਨੂੰ ਪਹਾੜੀਆਂ ਦੀਆਂ ਖੱਧਰਾਂ ਵਿਚ ਲੜਾਈ ਔਖੀ ਹੀ ਨਹੀਂ ਸਗੋਂ ਅਸੰਭਵ ਵੀ ਹੁੰਦੀ ਹੈ। ਪਰ ਕਿਉਂਕਿ ਮੁਗ਼ਲ ਫੌਜ ਕਿਲ੍ਹੇ ਵੱਲ ਵੱਧ ਰਹੀ ਸੀ ਇਸ ਲਈ ਲੜਾਈ ਬੰਦ ਨਹੀਂ ਹੋ ਰਹੀ ਸੀ। ਦੋਵੇਂ ਧਿਰਾਂ ਲਈ ਇਹ ਸਮਾਂ ਫੈਸਲਾਕੁਨ ਸੀ। ਸਿੰਘਾਂ ਵਲੋਂ ਰਤਾ ਭਰ ਵੀ ਢਿੱਲ-ਮੱਠ ਮੁਗ਼ਲ ਫੌਜ ਦੇ ਹੌਸਲਿਆਂ ਨੂੰ ਅੰਤਾਂ ਦਾ ਵਧਾ ਸਕਦੀ ਸੀ ਅਤੇ ਮੁਗ਼ਲ ਫੌਜ ਦਾ ਰੁਕ ਜਾਣਾ ਸਿੰਘਾਂ ਲਈ ਪੂਰੀ ਤਰ੍ਹਾਂ ਸਹਾਈ ਹੋਣਾ ਸੀ। ਇਸ ਲਈ ਮੁਨੱਈਅਮ ਖਾਨ ਆਪਣੀ ਹੁਕਮ-ਅਦੂਲੀ ਨੂੰ ਸਫ਼ਲਤਾ ਦੇ ਪਰਦੇ ਹੇਠ ਛੁਪਾਉਣੀ ਚਾਹੁੰਦਾ ਸੀ। ਇਸ ਲਈ ਉਹ ਵੱਧ ਤੋਂ ਵੱਧ ਅੱਗੇ ਵੱਧਣਾ ਚਾਹੁੰਦਾ ਸੀ। ਦੁਸ਼ਮਣ ਦੀ ਅਣਗਿਣਤ ਫੌਜ ਅੱਗੇ ਬੇਸ਼ੱਕ ਸਿੰਘ, ਉੱਚੀਆਂ ਪਹਾੜੀਆਂ ਤੇ ਬੈਠੇ ਪੂਰੀ ਦਰਿੜ੍ਹਤਾ ਨਾਲ ਲੜ ਰਹੇ ਸਨ ਪਰ ਉਹ ਵਿਸ਼ਾਲ ਮੁਗਲ ਸੈਨਾ ਦੇ ਹੋਣ ਕਰਕੇ ਨੀਵੀਆਂ ਪਹਾੜੀਆਂ ਨੂੰ ਛੱਡਦੇ ਹੋਏ ਪਿੱਛੇ ਹੱਟ ਰਹੇ ਸਨ। ਸਿੰਘਾਂ ਸਾਹਮਣੇ ਹੁਣ ਲੋਹਗੜ੍ਹ ਦੇ ਕਿਲ੍ਹੇ ਵਿਚਲੇ ਆਖਰੀ ਟਿਕਾਣੇ ਵੱਲ ਨੂੰ ਹਟ ਜਾਣ ਤੋਂ ਬਿਨਾਂ ਹੋਰ ਕੋਈ ਚਾਰਾ ਨਾ ਰਿਹਾ। ਦੋਹੀਂ ਪਾਸੀਂ ਅਤਿ ਦਾ ਨੁਕਸਾਨ ਹੋਇਆ। ਮੁਗ਼ਲਾਂ ਵਲ ਮਰਨ ਵਾਲਿਆਂ ਵਿਚ ਸੁੱਚਾ ਨੰਦ ਸਰਹਿੰਦੀ ਦਾ ਪੁੱਤਰ ਵੀ ਸੀ ਜਿਸ ਦੀ ਲੋਥ ਮਰੇ ਪਏ ਮੁਸਲਮਾਨਾਂ ਦੀਆਂ ਲੋਥਾਂ ਨਾਲ ਕੁਝ ਪੱਥਰਾਂ ਹੇਠ ਅੱਧ-ਲੁਕੀ ਪਈ ਸੀ।

ਕਿਉਂਕਿ ਲੜਾਈ ਲੰਮੀ ਹੋ ਰਹੀ ਸੀ ਇਸ ਲਈ ਬਾਦਸ਼ਾਹ ਦੀ ਚਿੰਤਾ ਵੱਧ ਰਹੀ ਸੀ। ਉਸ ਨੇ ਲੜਾਈ ਬਾਰੇ ਸਹੀ ਰਿਪੋਰਟ ਮੰਗੀ ਕਿ ਇਹ ਆਖਰ ਕਿੰਨਾ ਕੁ ਚਿਰ ਚੱਲੇਗੀ। ਉਸ ਨੇ ਇਹ ਪਤਾ ਕਰਨ ਲਈ ਆਪਣੇ ਸਾਰ-ਏ-ਸਵਾਰੀ ਨੂੰ ਭੇਜਿਆ ਕਿ ਉਹ ਮੋਰਚਿਆਂ ਵਿਚ ਜਾ ਕੇ ਸਹੀ ਰਿਪੋਰਟ ਭੇਜੇ। ਉਸ ਨੇ ਸਾਰੇ ਮੋਰਚੇ ਦੇਖ ਕੇ ਰਿਪੋਰਟ ਦਿਤੀ ਕਿ ਸ਼ਾਹੀ ਫੌਜਾਂ ਅਜੇ ਪਹਿਲਾਂ ਵਾਲੀ ਸਥਿਤੀ ਵਿਚ ਹੀ ਹਨ। ਇਸ ਰਿਪੋਰਟ ਤੋਂ ਬਾਦਸ਼ਾਹ ਖੁਸ਼ ਨਹੀਂ ਸੀ। ਉਸ ਨੇ ਬਖ਼ਸ਼ੀ-ਉਲ-ਮੁਲਕ ਅਤੇ ਜਮਦਾਤ-ਉਲ-ਮੁਲਕ ਨੂੰ ਸਖ਼ਤ ਹੁਕਮ ਭੇਜੇ ਕਿ ਉਹ ਤੁਰੰਤ ਆਪਣੀਆਂ ਫੌਜਾਂ ਲੈ ਕੇ ਜਾਣ ਅਤੇ ਸਿੱਖਾਂ ਨੂੰ ਧੱਕ ਕੇ ਕਿਲ੍ਹੇ ਦੇ ਅੰਦਰ ਵਾੜ ਦੇਣ ਤੇ ਪਿੱਛੋਂ ਕਿਲ੍ਹੇ ਉਪਰ ਹਮਲਾ ਕਰ ਦੇਣ।

30 ਨਵੰਬਰ ਨੂੰ ਬਾਦਸ਼ਾਹ ਨੇ ਨਵੀਂ ਸਫਬੰਦੀ ਕਰਵਾ ਕੇ ਤਾਜ਼ਾ ਹਮਲਾ ਕਰਨ ਦੇ ਹੁਕਮ ਦਿਤੇ। ਇਸ ਅਨੁਸਾਰ ਜਮਦਾਤ-ਉਲ-ਮੁਲਕ, ਬਖ਼ਸ਼ੀ-ਉਲ-ਮੁਲਕ, ਮਹੱਬਤ ਖਾਨ ਬਹਾਦੁਰ, ਖਾਨ ਜ਼ਮਾਨ ਬਹਾਦੁਰ, ਰਾਜਾ ਚਤੁਰ ਸਾਲ ਬੁੰਦੇਲਾ, ਚੂੜਾਮਣੀ ਜੱਟ, ਕੁਲੀਚ ਮੁਹੰਮਦ ਖਾਨ ਬਹਾਦੁਰ, ਇਸਲਾਮ ਖਾਨ ਬਹਾਦੁਰ ਆਦਿ ਮੁਗ਼ਲ ਅਧਿਕਾਰੀ ਅਤੇ ਜਰਨੈਲ ਸਵੇਰੇ ਹੀ ਕਿਲ੍ਹੇ ਉਪਰ ਤਾਬੜ-ਤੋੜ ਹਮਲੇ ਕਰਨ ਲੱਗ ਪਏ ਸਨ। ਪਿੱਛੋਂ ਸ਼ਾਹਜ਼ਾਦਾ ਰਫ਼ੀ-ਉ-ਸ਼ਾਨ ਵੀ ਆਪਣੀਆਂ ਫੌਜਾਂ ਲੈ ਕੇ ਇਨ੍ਹਾਂ ਨਾਲ ਜਾ ਰਲਿਆ ਸੀ। ਦੁਪਹਿਰ ਤਕ ਖ਼ੂਬ ਜਮ ਕੇ ਲੜਾਈ ਹੋਈ। ਦੁਪਹਿਰ ਤੋਂ ਕੁਝ ਸਮਾਂ ਪਹਿਲਾਂ ਰੁਸਤਮ ਦਿਲ ਖਾਨ ਬਾਦਸ਼ਾਹ ਨੂੰ ਲੜਾਈ ਦੀ ਰਿਪੋਰਟ ਦੇਣ ਲਈ ਆਇਆ। ਇਸ ਨੂੰ ਬਾਦਸ਼ਾਹ ਨੇ ਫਿਰ ਮੋਰਚਿਆਂ ਵਿਚ ਭੇਜ ਦਿਤਾ।[25] ਇਸ ਨੇ ਦੱਸਿਆ ਕਿ ਜਮਦਾਤ-ਉਲ-ਮੁਲਕ ਅਤੇ ਉਸ ਦੇ ਪੁੱਤਰ

ਸਿੱਖਾਂ ਉਪਰ ਤਾਬੜ-ਤੋੜ ਹਮਲੇ ਕਰ ਰਹੇ ਹਨ। ਉਨ੍ਹਾਂ ਨੇ ਸਿੱਖਾਂ ਦੇ ਤਿੰਨ ਮੋਰਚੇ ਕਾਬੂ ਕਰ ਲਏ ਹਨ, ਤਿੰਨ ਵੱਡੀਆਂ ਤੋਪਾਂ ਪਕੜ ਲਈਆਂ ਹਨ ਅਤੇ ਕੁਝ ਤੋੜੇਦਾਰ ਬੰਦੂਕਾਂ ਵੀ ਖੋਹ ਲਈਆਂ ਹਨ। ਸਿੱਖ ਮੋਰਚੇ ਛੱਡ ਕੇ ਕਿਲ੍ਹੇ ਵਿਚ ਜਾ ਵੜੇ ਹਨ। ਕੁਝ ਸਮਾਂ ਪਿੱਛੋਂ ਮੁਹੰਮਦ ਯਾਰ ਖਾਨ ਅਤੇ ਹੁਸੈਨ ਅਲੀ ਖਾਨ ਬਹਾਦੁਰ ਬਾਦਸ਼ਾਹ ਪਾਸ ਆਏ ਅਤੇ ਦੱਸਿਆ ਕਿ ਜਮਦਾਤ-ਉਲ-ਮੁਲਕ ਅਤੇ ਸ਼ਾਹਜ਼ਾਦਾ ਰਫ਼ੀ-ਉ-ਸ਼ਾਨ ਬਹਾਦੁਰ ਲੜਦੇ ਲੜਦੇ ਲੋਹਗੜ੍ਹ ਕਿਲੇ ਦੇ ਨਜ਼ਦੀਕ ਚਲੇ ਗਏ ਹਨ। ਸਿੱਖ ਸਤਾਰਾਗੜ੍ਹ ਦੇ ਕਿਲ੍ਹੇ ਵਿਚ ਇਕੱਠੇ ਹੋ ਰਹੇ ਹਨ। ਸ਼ਾਹੀ ਫੌਜਾਂ ਨੇ ਕਿਲ੍ਹਿਆਂ ਨੂੰ ਸਾਰੇ ਪਾਸਿਓਂ ਘੇਰ ਲਿਆ ਹੈ। ਗਹਿਗੱਚ ਲੜਾਈ ਚੱਲ ਰਹੀ ਹੈ। [26] ਮੁਹੰਮਦ ਹਾਦੀ ਕਾਮਵਾਰ ਖਾਨ ਲਿਖਦਾ ਹੈ ਕਿ ਇਸ ਭਿਆਨਕ ਕਤਲ ਦੇ ਡਰਾਉਣੇ ਨਜ਼ਾਰੇ ਨੇ ਕਈ ਰਹਿਮ ਦਿਲਾਂ ਦੇ ਕਾਲਜੇ ਕੰਬਾ ਦਿਤੇ ਅਤੇ ਭਾਵੀ ਦੇ ਛਲਾਵੇ ਭਰੇ ਤਮਾਸ਼ੇ ਨੇ ਕਈ ਦੁਖੀਆਂ ਦੇ ਦਿਮਾਗ ਹਿਲਾ ਦਿਤੇ। [27]

ਲੋਹਗੜ੍ਹ ਦਾ ਪੂਰਾ ਖੇਤਰ ਬੰਦਾ ਸਿੰਘ ਬਹਾਦਰ ਨੇ ਮੋਰਚਾਬੰਦ ਕੀਤਾ ਹੋਇਆ ਸੀ। ਇਥੇ ਲੋਹਗੜ੍ਹ ਤੋਂ ਇਲਾਵਾ ਛੋਟੇ ਛੋਟੇ ਚਾਰ ਕਿਲੇ ਹੋਰ ਸਨ। [28] ਇਹ ਮੋਰਚੇ ਅਤੇ ਛੋਟੇ ਚਾਰ ਕਿਲ੍ਹੇ, ਲੋਹਗੜ੍ਹ ਲਈ ਬੁੱਲ-ਵਰਕ ਦਾ ਕੰਮ ਕਰਦੇ ਸਨ। ਸਿੰਘ ਇਸ ਸਮੇਂ ਛੋਟੇ ਕਿਲ੍ਹੇ ਛੱਡਦੇ ਹੋਏ ਦੋ ਮੁੱਖ ਕਿਲਿਆਂ ਤਾਰਾਗੜ੍ਹ[29] ਅਤੇ ਲੋਹਗੜ੍ਹ ਵਿਚ ਇਕੱਠੇ ਹੋ ਰਹੇ ਸਨ। ਮਿਰਜ਼ਾ ਰੁਕਨਦੀਪ, ਜਿਹੜਾ ਬਾਦਸ਼ਾਹ ਨੇ ਅਗਲੇ ਮੋਰਚਿਆਂ ਦੀ ਸਥਿਤੀ ਦੀ ਜਾਣਕਾਰੀ ਲਈ ਭੇਜਿਆ ਸੀ, ਨੇ ਆ ਕੇ ਬਾਦਸ਼ਾਹ ਨੂੰ ਸੂਚਨਾ ਦਿਤੀ ਕਿ ਲੜਾਈ ਅਜੇ ਪਹਾੜੀਆਂ ਦੇ ਰਸਤਿਆਂ ਵਿਚ ਹੀ ਹੋ ਰਹੀ ਹੈ ਅਤੇ ਰੁਸਤਮਦਿਲ ਖਾਨ ਉਸ ਪਹਾੜੀ ਦੇ ਪੈਰਾਂ ਤਕ ਜਾ ਪੁੱਜਾ ਹੈ ਜਿਸ ਦੇ ਚਿੱਟੇ ਕਿਲ੍ਹੇ ਵਿਚ ਸਿੱਖ ਸਰਦਾਰ ਬੰਦਾ ਸਿੰਘ ਬੈਠਾ ਹੈ। ਮਿਰਜ਼ਾ ਰੁਕਨਦੀਨ ਨੇ ਉਸ ਪਹਾੜੀ ਅਤੇ ਤੰਬੂ ਵਲ ਇਸ਼ਾਰਾ ਕੀਤਾ ਸੀ ਜਿੱਥੋਂ ਇਹ ਖਿਆਲ ਕੀਤਾ ਜਾਂਦਾ ਸੀ ਕਿ ਉਥੋਂ ਬੰਦਾ ਸਿੰਘ ਬਹਾਦਰ ਆਪਣੇ ਸਿਦਕੀ ਸਿੰਘਾਂ ਨੂੰ ਬਹਾਦਰੀ ਨਾਲ ਲੜਨ ਲਈ ਪਰੇਰ ਰਿਹਾ ਸੀ। [30] ਰਾਜਾ ਉਦਿਤ ਸਿੰਘ ਬੁੰਦੇਲਾ ਦੀ ਤਾਜ਼ਾ ਦਮ ਫੌਜ ਮੁਨੱਈਅਮ ਖਾਨ ਦੀ ਪਿੱਠ ਪਿੱਛੇ ਜਾ ਖੜ੍ਹੀ ਸੀ ਜਿਸ ਕਰਕੇ ਰਾਤ ਪੈ ਜਾਣ ਦੇ ਬਾਵਜੂਦ ਵੀ ਲੜਾਈ ਚਲ ਰਹੀ ਸੀ। ਰਾਤ ਨੂੰ ਬਾਦਸ਼ਾਹ ਨੂੰ ਸੁਨੇਹਾ ਭੇਜਿਆ ਗਿਆ ਸੀ ਕਿ ਫੌਜਾਂ ਦਾ ਇਸ ਸਮੇਂ ਪਿੱਛੇ ਹਟਣਾ ਅਸੰਭਵ ਹੈ ਇਸ ਲਈ ਤੁਰੰਤ ਹੀ ਦੋ ਊਠਾਂ ਦੇ ਭਾਰ ਨੀਲੀਆਂ ਰੋਸ਼ਨੀਆਂ ਕਰਨ ਵਾਲੀਆਂ ਆਤਿਸ਼ਬਾਜ਼ੀਆਂ ਭੇਜੀਆਂ ਜਾਣ ਤਾਂ ਕਿ ਸਾਰੀ ਰਾਤ ਸਿੱਖਾਂ ਦੀਆਂ ਹਰਕਤਾਂ ਉਪਰ ਨਿਗਾਹ ਰੱਖੀ ਜਾ ਸਕੇ। [31] ਲੇਕਿਨ ਇਹ ਆਤਿਸ਼ਬਾਜੀਆਂ ਸਮੇਂ ਸਿਰ ਮੁਗ਼ਲ ਸੈਨਾ ਪਾਸ ਨਾ ਪੁੱਜ ਸਕੀਆਂ। ਰਾਤ ਪੈ ਜਾਣ ਕਰਕੇ ਲੜਾਈ ਬੰਦ ਹੋ ਗਈ ਸੀ।

ਇਸ ਲੜਾਈ-ਬੰਦੀ ਨੇ ਸਿੰਘਾਂ ਨੂੰ ਸਾਹ ਲੈਣ ਦਾ ਸਮਾਂ ਦੇ ਦਿਤਾ ਸੀ। ਲੇਕਿਨ ਮੁਨੱਈਅਮ ਖਾਨ ਅਤੇ ਉਸ ਦੇ ਦੂਸਰੇ ਜਰਨੈਲ ਇਤਨੇ ਜੋਸ਼ ਵਿਚ ਆਏ ਹੋਏ ਸਨ ਕਿ ਉਹ ਇਕ ਕਦਮ ਵੀ ਪਿਛਾਂਹ ਨਹੀਂ ਮੁੜਨਾ ਚਾਹੁੰਦੇ ਸਨ। ਉਨ੍ਹਾਂ ਦਾ ਖਿਆਲ ਸੀ ਕਿ ਜੇਕਰ ਇਥੋਂ ਪਿਛਾਂਹ ਹਟ ਕੇ ਖਾਣਾ ਵਗੈਰਾ ਖਾਧਾ ਗਿਆ ਜਾਂ ਲੰਮੇ ਪੈ ਕੇ ਆਰਾਮ ਕੀਤਾ ਗਿਆ ਤਾਂ ਸ਼ਾਇਦ ਕਿਤੇ ਸਿੰਘ ਇਨ੍ਹਾਂ ਥਾਵਾਂ ਤੇ ਅੱਗੇ ਵਧ ਕੇ ਫਿਰ ਤੋਂ ਰਾਤੋ-ਰਾਤ ਪੱਥਰਾਂ ਦੀਆਂ ਕੰਧਾਂ ਨਾ ਖੜ੍ਹੀਆਂ ਕਰ ਲੈਣ। ਇਸ ਲਈ ਉਸ ਨੇ ਆਪਣੇ ਸਿਪਾਹੀਆਂ ਨੂੰ ਹੁਕਮ ਦਿਤਾ ਕਿ ਜਿਹੜਾ ਜਿਥੇ ਵੀ ਅਤੇ ਜਿਹੜੀ ਵੀ ਹਾਲਤ ਵਿਚ ਹੈ ਉਹ ਬਾਕੀ ਦੀ ਰਹਿੰਦੀ ਰਾਤ, ਦਿਨ ਚੜ੍ਹਨ ਤੱਕ, ਉਸੇ ਤਰ੍ਹਾਂ ਹੀ ਰਹੇ। ਜੇ ਕਿਸੇ ਪਾਸ ਖਾਣ-ਪੀਣ ਨੂੰ ਕੁਝ ਹੈ ਤਾਂ ਠੀਕ ਹੈ ਨਹੀਂ ਤਾ ਉਹ

ਆਪਣੇ ਸਾਥੀ ਕੋਲੋਂ ਲੈ ਲਵੇ ਪਰ ਕਿਸੇ ਵੀ ਸੂਰਤ ਵਿਚ ਆਪਣਾ ਮੋਰਚਾ ਛੱਡ ਕੇ ਪਿੱਛੇ ਨਾ ਜਾਵੇ। ਸਿੱਟੇ ਵਜੋਂ ਮੁਗ਼ਲ ਫੌਜ ਜਿਥੇ ਤਕ ਵਧ ਚੁੱਕੀ ਸੀ ਉਹ ਸਾਰੀ ਰਾਤ ਉਥੇ ਹੀ ਬੈਠੀ ਦਿਨ ਚੜ੍ਹਨ ਦੀ ਉਡੀਕ ਕਰਦੀ ਰਹੀ ਤਾਂ ਕਿ ਚਾਨਣ ਹੁੰਦਿਆਂ ਹੀ ਉਹ ਲੋਹਗੜ੍ਹ ਅਤੇ ਸਤਾਰਾਗੜ੍ਹ ਉਤੇ ਹਮਲਾ ਕਰਕੇ ਬੰਦਾ ਸਿੰਘ ਬਹਾਦੁਰ ਨੂੰ ਫੜ ਸਕਣ ਜਾਂ ਮਾਰ ਸਕਣ।

ਖ਼ਾਫ਼ੀ ਖਾਨ ਲਿਖਦਾ ਹੈ ਕਿ 'ਸਿੱਖ ਆਪਣੇ ਨੇਤਾ ਦਾ ਹੁਕਮ ਸੱਤ ਕਰਕੇ ਪਰਵਾਨ ਕਰਦੇ ਸਨ। ਉਹ ਬੜੀ ਵਫਾਦਾਰੀ ਅਤੇ ਸ਼ਰਧਾ ਨਾਲ ਕਿਲ੍ਹੇ ਵਿਚੋਂ ਨਿਕਲਦੇ ਸਨ ਅਤੇ ਜੈਕਾਰੇ ਗਜਾਉਂਦੇ ਹੋਏ ਭਾਣਾ ਮੰਨ ਕੇ ਬੜੀ ਦਲੇਰੀ ਨਾਲ ਬਾਦਸ਼ਾਹੀ ਤੋਪਖਾਨੇ, ਤੀਰਾਂ, ਤਲਵਾਰਾਂ ਅਤੇ ਭੱਲਿਆਂ ਉਤੇ ਇਸ ਤਰ੍ਹਾਂ ਟੁੱਟ ਕੇ ਪੈਂਦੇ ਸਨ ਜਿਵੇਂ ਪਤੰਗੇ ਦੀਵੇ ਉਤੇ ਆਉਂਦੇ ਹਨ। ਉਹ ਬਾਦਸ਼ਾਹੀ ਮੋਰਚਿਆਂ ਉਤੇ ਸਫ਼-ਤੋੜ ਹੱਲੇ ਕਰਦੇ ਤੇ ਮੁਸਲਮਾਨਾਂ ਦੀ ਵੱਡੀ ਗਿਣਤੀ ਨੂੰ ਸਦੀਵੀ ਸ਼ਹਾਦਤ ਪਰਦਾਨ ਕਰਦੇ। ਜੇ ਕਿਤੇ ਦੋ ਤਿੰਨ ਹਜ਼ਾਰ ਦੀ ਫੌਜ ਵਿਚ ਸਿੱਖਾਂ ਵਰਗੇ ਵਫਾਦਾਰ ਅਤੇ ਮਰ ਮਿਟਣ ਵਾਲੇ ਦੋ ਤਿੰਨ ਸੌ ਸਵਾਰ ਵੀ ਹੋਣ ਤਾਂ ਅਜਿਹੀ ਫੌਜ ਮਾਣ ਅਤੇ ਜਿੱਤ ਦੀ ਹੱਕਦਾਰ ਹੋਵੇਗੀ। ਭਾਵੇਂ ਬਹੁਤੇ ਸਿੱਖ ਪੈਦਲ ਹੀ ਲੜਦੇ ਸਨ ਉਨ੍ਹਾਂ ਵਿਚ ਸ਼ਾਇਦ ਹੀ ਕੋਈ ਐਸਾ ਸਿਪਾਹੀ ਹੋਵੇਗਾ ਜਿਹੜਾ ਆਪਣੇ ਨੇਤਾ ਦੀ ਸੁਰੱਖਿਆ ਲਈ ਤਨ-ਮਨ ਨਾਲ ਨਾ ਲੜਦਾ ਹੋਵੇ ਅਤੇ ਬੱਕਰੇ ਵਾਂਗ ਕੁਰਬਾਨ ਨਾ ਹੁੰਦਾ ਹੋਵੇ।'

ਸਿੰਘ, ਦੁਸ਼ਮਣ ਨੂੰ ਰੋਕਣ ਲਈ ਜਾਨਾਂ ਤੋੜ ਕੇ ਲੜੇ ਸਨ। ਜੇ ਮੁਗ਼ਲ ਫੌਜ ਸਾਰੀ ਰਾਤ ਆਪਣੇ ਉਨ੍ਹਾਂ ਹੀ ਮੋਰਚਿਆਂ ਵਿਚ ਦੜੀ ਬੈਠੀ ਸੀ ਜਿਥੋਂ ਤਕ ਉਹ ਵਧ ਚੁੱਕੀ ਸੀ, ਤਾਂ ਸਿੰਘ ਵੀ ਉਨ੍ਹਾਂ ਮੋਰਚਿਆਂ ਉਪਰ ਇਉਂ ਬਾਜ-ਨਿਗਾਹਾਂ ਰੱਖੀਂ ਬੈਠੇ ਸਨ ਜਿਵੇਂ ਕਿ ਉਹ ਥੋੜ੍ਹਾ ਜਿਹਾ ਨਜ਼ਰ ਆਉਂਦਿਆਂ ਹੀ ਉਨ੍ਹਾਂ ਉਪਰ ਝਪਟ ਪੈਣਗੇ। ਮੁਗ਼ਲ ਫੌਜੀ ਬੰਦਾ ਸਿੰਘ ਦੇ ਜਾਦੂ ਮਈ ਕਾਰਨਾਮਿਆਂ ਤੋਂ ਡਰਦੇ ਸਨ। ਸੰਘਣੇ ਜੰਗਲ ਦੀ ਰਾਤ ਬਹੁਤ ਡਰਾਉਣੀ ਹੁੰਦੀ ਹੈ। ਸਿੰਘ ਤਾਂ ਇਨ੍ਹਾਂ ਜੰਗਲਾਂ ਦੇ ਭੇਤੀ ਸਨ ਪਰ ਮੁਗ਼ਲ ਸੈਨਿਕ ਨਵੇਂ ਸਨ। ਰਾਤ ਨੂੰ ਟਿਕੇ ਸਿੰਘ ਵੀ ਨਹੀਂ ਸਨ।

ਮੁਨੱਈਅਮ ਖਾਨ ਦਾ ਇਹ ਹਮਲਾ ਭਾਵੇਂ ਬਾਦਸ਼ਾਹ ਦੀ ਆਗਿਆ ਤੋਂ ਬਿਨਾ ਕੀਤਾ ਗਿਆ ਸੀ ਪਰ ਇਜਾਜ਼ਤ ਨਾ ਹੋਣ ਦੇ ਡਰ ਨੇ ਹੀ ਮੁਨੱਈਅਮ ਖਾਨ ਦੇ ਹਮਲੇ ਨੂੰ ਕਾਮਯਾਬ ਬਣਾ ਦਿਤਾ ਸੀ। ਇਸ ਨੇ ਆਪਣੀ ਬੇਇੱਜ਼ਤੀ ਹੋਣ ਦੇ ਡਰੋਂ, ਆਪਣੇ ਨੁਕਸਾਨ ਦੀ ਪਰਵਾਹ ਨਹੀਂ ਕੀਤੀ ਅਤੇ ਆਪਣੇ ਬੰਦੇ ਮਰਵਾਉਂਦਾ ਹੋਇਆ ਵੀ ਕਿਲ੍ਹੇ ਦੀਆਂ ਪਹਾੜੀਆਂ ਉਪਰ ਜਾ ਚੜ੍ਹਿਆ ਸੀ। ਸਿੰਘ ਬੇਸ਼ੱਕ ਜਾਨਾ ਤੋੜ ਕੇ ਲੜੇ ਸਨ ਪਰ ਗਿਣਤੀ ਵਿਚ ਥੋੜ੍ਹੇ ਹੋਣ ਕਰਕੇ ਉਹ ਵਿਸ਼ਾਲ ਫੌਜ ਨੂੰ ਰੋਕ ਨਹੀਂ ਸਕੇ। ਜੇ ਸ਼ਾਇਦ ਰਾਤ ਨਾ ਹੁੰਦੀ ਤਾਂ ਸਿੰਘਾਂ ਦਾ ਹੋਰ ਵੀ ਜ਼ਿਆਦਾ ਨੁਕਸਾਨ ਹੁੰਦਾ। ਪਰ ਰਾਤ ਦੇ ਹਨੇਰੇ ਨੇ ਉਨ੍ਹਾਂ ਨੂੰ ਬਚਾ ਲਿਆ। ਕਿਲ੍ਹੇ ਅੰਦਰ ਅੰਨ-ਪਾਣੀ ਅਤੇ ਹੋਰ ਰਸਦ ਦੀ ਤੋਟ ਆਉਣੀ ਕੁਦਰਤੀ ਗੱਲ ਸੀ। ਭਾਵੇਂ ਪਹਿਲਾਂ ਤਿਆਰੀ ਕਰਦੇ ਸਮੇਂ ਸਿੰਘਾਂ ਨੇ ਕਿਲ੍ਹਿਆਂ ਅੰਦਰ ਲੋੜੀਂਦਾ ਅਨਾਜ ਇਕੱਠਾ ਕਰ ਲਿਆ ਸੀ ਪਰ ਘੇਰਾ ਪਏ ਨੂੰ ਤਕਰੀਬਨ ਇਕ ਮਹੀਨਾ ਹੋ ਗਿਆ ਸੀ। ਅਨਾਜ ਦੀ ਤੋਟ ਦੂਰ ਕਰਨ ਲਈ ਦੁਸ਼ਮਣ ਫੌਜ ਦੇ ਕੈਂਪਾਂ ਵਿਚੋਂ ਵੀ ਕੁਝ ਸਮੇਂ ਲਈ ਅਨਾਜ ਖੋਹ ਲਿਆ ਜਾਂਦਾ ਸੀ ਅਤੇ ਸ਼ਾਹੀ ਫੌਜ ਦੇ ਦੁਕਾਨਦਾਰਾਂ ਪਾਸੋਂ ਵੀ ਮਹਿੰਗੇ ਭਾਅ ਅਨਾਜ ਖਰੀਦ ਲਿਆ ਜਾਂਦਾ ਸੀ, ਪਰ ਇਸ ਤਰ੍ਹਾਂ ਲੰਮਾ ਸਮਾਂ ਨਹੀਂ ਨਿਕਲ ਸਕਦਾ ਸੀ। ਖ਼ਾਫ਼ੀ ਖਾਨ ਲਿਖਦਾ ਹੈ ਕਿ 'ਲੜਾਈ ਲੰਮਾ ਸਮਾਂ ਚਲਦੀ ਰਹੀ ਸੀ। ਇਸ ਨਾਲ ਭਾਵੇਂ

ਬੰਦਿਆਂ ਦੀ ਗਿਣਤੀ ਘਟਦੀ ਵੀ ਗਈ ਸੀ। ਉਨ੍ਹਾਂ (ਸਿੰਘਾਂ) ਦੇ ਕਿਲ੍ਹੇ ਵਿਚ ਅਨਾਜ ਦੀ ਕਮੀ ਆ ਗਈ ਸੀ। ਕਾਫਰ ਇਸ ਭੁੱਖ ਤੋਂ ਤੰਗ ਆਏ ਹੋਏ ਸ਼ਾਹੀ ਫੌਜ ਦੇ ਅਨਾਜ-ਵਪਾਰੀਆਂ ਕੋਲੋਂ ਕੁਝ ਨਾ ਕੁਝ ਖਰੀਦ ਲੈਂਦੇ ਸਨ। ਕਾਫਰ ਪਹਾੜੀਆਂ ਦੇ ਉਪਰੋਂ ਲੰਮੇ ਰੱਸਿਆਂ ਰਾਹੀਂ ਹੇਠ ਕੱਪੜੇ ਸੁੱਟ ਦਿੰਦੇ ਸਨ ਅਤੇ ਹੇਠੋਂ ਵਪਾਰੀ ਇਨ੍ਹਾਂ ਵਿਚ ਅਨਾਜ ਬੰਨ੍ਹ ਦਿੰਦੇ ਸਨ। ਫਿਰ ਰੱਸਿਆਂ ਨਾਲ ਇਨ੍ਹਾਂ ਗੱਠਾਂ ਜਾਂ ਪੰਡਾਂ ਨੂੰ ਉਪਰ ਖਿੱਚ ਲਿਆ ਜਾਂਦਾ ਸੀ।'[32]

ਆਖ਼ਰ ਇਸੇ ਰਾਤ ਜਦੋਂ ਸਿੰਘਾਂ ਨੇ ਦੇਖਿਆ ਕਿ ਅਗਲੇ ਦਿਨ ਸ਼ਾਹੀ ਫੌਜ ਨੂੰ ਠੱਲ੍ਹ ਪਾਉਣਾ ਸੌਖਾ ਨਹੀਂ ਹੋਵੇਗਾ ਇਸ ਲਈ ਉਨ੍ਹਾਂ ਨੇ ਬੰਦਾ ਸਿੰਘ ਬਹਾਦਰ ਪਾਸ ਜਾ ਬੇਨਤੀ ਕੀਤੀ। ਇਸ ਜੱਥੇ ਦਾ ਆਗੂ ਭਾਈ ਗੁਲਾਬ ਸਿੰਘ ਸੀ ਜਿਹੜਾ ਸ਼ਕਲ ਸੂਰਤ ਵਿਚ ਬੰਦਾ ਸਿੰਘ ਬਹਾਦਰ ਨਾਲ ਮਿਲਦਾ-ਜੁਲਦਾ ਸੀ।[33] ਇਸ ਨੇ ਬੇਨਤੀ ਕੀਤੀ ਕਿ ਉਹ ਖੁਦ ਬੰਦਾ ਸਿੰਘ ਬਹਾਦਰ ਦਾ ਲਿਬਾਸ ਪਹਿਨ ਕੇ, ਕੁਝ ਸਿੰਘਾਂ ਨਾਲ ਦੁਸ਼ਮਣ ਦੇ ਸਾਹਮਣੇ ਖੜ੍ਹਾ ਰਹੇਗਾ ਅਤੇ ਬੰਦਾ ਸਿੰਘ ਸਭ ਸਿੰਘਾਂ ਨੂੰ ਨਾਲ ਲੈ ਕੇ ਨਿਕਲ ਜਾਵੇਗਾ। ਬੰਦਾ ਸਿੰਘ ਇਸ ਪੇਸ਼ਕਸ਼ ਨੂੰ ਮੰਨਣ ਲਈ ਤਿਆਰ ਨਹੀਂ ਸੀ। ਉਸ ਦੇ ਲਈ ਐਸਾ ਮਰ ਮਿਟਣ ਵਾਲਾ ਇਕ ਇਕ ਸਿੰਘ ਵੀ ਲੱਖਾਂ ਦੇ ਬਰਾਬਰ ਸੀ। ਉਸ ਨੇ ਭਾਈ ਗੁਲਾਬ ਸਿੰਘ ਦੀ ਪੇਸ਼ਕਸ਼ ਰੱਦ ਕਰ ਦਿਤੀ। ਪਰ ਭਾਈ ਗੁਲਾਬ ਸਿੰਘ ਆਪਣੀ ਜ਼ਿੱਦ 'ਤੇ ਕਾਇਮ ਸੀ। ਆਖਰ ਗੱਲ ਤੈਅ ਹੋ ਗਈ ਕਿ ਭਾਈ ਗੁਲਾਬ ਸਿੰਘ ਬੰਦਾ ਸਿੰਘ ਦੇ ਰੂਪ ਵਿਚ ਆਪਣੇ ਕੁਝ ਸਾਥੀਆਂ ਨਾਲ ਦੁਸ਼ਮਣ ਨਾਲ ਲੜਦਾ ਰਹੇਗਾ ਤਾਂ ਕਿ ਦੁਸ਼ਮਣ ਇਸ ਭੁਲੇਖੇ ਵਿਚ ਰਹੇ ਕਿ ਬੰਦਾ ਸਿੰਘ ਉਨ੍ਹਾਂ ਦੇ ਸਾਹਮਣੇ ਮੌਜੂਦ ਹੈ। ਅਸਲੀਅਤ ਵਿਚ ਬੰਦਾ ਸਿੰਘ ਆਪਣੇ ਸਿੰਘਾਂ ਸਮੇਤ ਰਾਤ ਦੇ ਹਨ੍ਹੇਰੇ ਵਿਚ ਕਿਲ੍ਹਾ ਛੱਡ ਕੇ ਚਲਾ ਜਾਵੇਗਾ। ਫਲਸਰੂਪ ਬੰਦਾ ਸਿੰਘ ਦੇ ਰੂਪ ਵਿਚ ਭਾਈ ਗੁਲਾਬ ਸਿੰਘ ਨੇ ਕਿਲ੍ਹੇ ਉੱਪਰੋਂ ਰਾਤ ਦੇ ਹਨੇਰੇ ਵਿਚ ਗੋਲੀਆਂ ਅਤੇ ਤੋਪਾਂ ਦੇ ਫਾਇਰ ਕਰਨੇ ਜਾਰੀ ਰੱਖੇ, ਜਦੋਂ ਕਿ ਬੰਦਾ ਸਿੰਘ ਬਹਾਦਰ ਰਾਤ ਦੇ ਹਨੇਰੇ ਵਿਚ ਪਰਬਤੀ ਨਾਲਿਆਂ ਅਤੇ ਖਾਈਆਂ ਵਿਚੋਂ ਦੀ ਹੁੰਦਾ ਹੋਇਆ ਕਿਲ੍ਹੇ ਤੋਂ ਬਾਹਰ ਨਿਕਲ ਗਿਆ। ਮੋਰਚਿਆਂ ਵਿਚ ਬੈਠੇ ਮੁਗ਼ਲ ਸਿਪਾਹੀ ਡਰ ਨਾਲ ਇਤਨੇ ਘਬਰਾਏ ਹੋਏ ਸਨ ਕਿ ਉਨ੍ਹਾਂ ਨੇ ਮੋਰਚਿਆਂ ਵਿੱਚੋਂ ਸਿਰ ਉਚੇ ਕਰ ਕੇ ਦੇਖਣ ਦੀ ਕੋਸ਼ਿਸ਼ ਹੀ ਨਹੀਂ ਕੀਤੀ। ਇਕ ਦਸੰਬਰ, 1710 ਦਾ ਦਿਨ ਚੜ੍ਹਿਆ, ਮੁਗ਼ਲ ਫੌਜ ਨੇ ਇਕ ਦਮ ਪੂਰੀ ਤਾਕਤ ਨਾਲ ਕਿਲ੍ਹੇ ਉਪਰ ਚੜ੍ਹਾਈ ਕਰ ਦਿਤੀ। ਭਾਈ ਗੁਲਾਬ ਸਿੰਘ ਤੇ ਉਸ ਦੇ ਸਾਥੀਆਂ ਨੇ ਆਪਣੀ ਤਾਕਤ ਮੁਤਾਬਕ ਜਿੰਨਾ ਕੁ ਚਿਰ ਮੁਕਾਬਲਾ ਕਰ ਸਕੇ ਕੀਤਾ, ਪਰ ਜਦੋਂ ਬੇਵੱਸ ਹੋ ਗਏ ਤਾਂ ਫੌਜ ਅੱਗੇ ਸਮਰਪਣ ਕਰ ਦਿਤਾ। ਬੰਦਾ ਸਿੰਘ ਦੀ ਸ਼ਕਲ ਵਿਚ ਉਸ ਦੇ ਹਮਸ਼ਕਲ ਨੂੰ ਪਕੜ ਕੇ ਮੁਨੱਈਅਮ ਖਾਨ ਬੇਹੱਦ ਖੁਸ਼ ਹੋਇਆ। ਖ਼ਾਫ਼ੀ ਖਾਨ ਲਿਖਦਾ ਹੈ ਕਿ 'ਸ਼ਾਹੀ ਫੌਜਾਂ ਕਿਲ੍ਹੇ ਵਿਚ ਦਾਖ਼ਲ ਹੋ ਗਈਆਂ। ਹਮਸ਼ਕਲ ਗੁਰੂ (ਬੰਦਾ) ਨੂੰ ਬੈਠਿਆਂ ਦੇਖ ਕੇ ਉਨ੍ਹਾਂ ਨੇ ਉਸ ਨੂੰ ਕੈਦੀ ਬਣਾ ਲਿਆ ਅਤੇ ਖਾਨ-ਏ-ਖਾਨਾ ਦੇ ਪਾਸ ਲੈ ਗਏ। ਇਹ ਸਮਾਂ ਉਨ੍ਹਾਂ ਲਈ ਬਹੁਤ ਹੀ ਖੁਸ਼ੀਆਂ ਵਾਲਾ ਸੀ। ਜਿਹੜੇ ਆਦਮੀ ਇਹ ਸੁਨੇਹਾ ਲੈ ਕੇ ਬਾਦਸ਼ਾਹ ਕੋਲ ਪਹੁੰਚੇ ਸਨ ਉਨ੍ਹਾਂ ਨੂੰ ਤੋਹਫ਼ੇ ਬਖ਼ਸ਼ੇ ਗਏ ਸਨ ਅਤੇ ਖਾਨ-ਏ-ਖਾਨਾ ਉਪਰ ਵੀ ਬਹੁਤ ਬਖ਼ਸ਼ਿਸ਼ਾਂ ਕੀਤੀਆਂ ਗਈਆਂ ਸਨ। ਕੈਦੀ ਨੇਤਾ ਨੂੰ ਖਾਨ-ਏ-ਖਾਨਾ ਦੇ ਸਾਹਮਣੇ ਪੇਸ਼ ਕੀਤਾ ਗਿਆ ਅਤੇ ਸਚਾਈ ਸਾਹਮਣੇ ਆ ਗਈ। ਪਤਾ ਲੱਗਿਆ ਕਿ ਬਾਜ ਤਾਂ ਉਡ ਗਿਆ ਹੈ ਇਹ ਤਾਂ ਉਹ ਦਾ ਹਮਸ਼ਕਲ ਹੈ।[34] ਖਾਨ-ਏ-ਖਾਨਾ ਦੀ ਗਮੀ ਦੀ ਕੋਈ

ਹੱਦ ਨਾ ਰਹੀ। ਉਸ ਨੇ ਆਪਣੇ ਅਫ਼ਸਰਾਂ ਨੂੰ ਪੂਰੀ ਝਾੜ ਪਾਈ ਅਤੇ ਸਭ ਨੂੰ ਹੁਕਮ ਦਿਤਾ ਕਿ ਉਹ ਆਪੋ ਆਪਣੇ ਘੋੜੇ ਛੱਡ ਕੇ ਪੈਦਲ ਹੀ ਬਰਫੀ ਰਾਜੇ ਦੀਆਂ ਪਹਾੜੀਆਂ ਵਿਚ ਜਾ ਕੇ ਗੁਰੂ (ਬੰਦਾ) ਦੀ ਤਲਾਸ਼ ਕਰਨ। [35]

ਮੁਨੱਈਅਮ ਖਾਨ ਨੇ ਤਾਂ ਆਪਣੇ ਅਫ਼ਸਰਾਂ ਨੂੰ ਝਾੜ ਪਾਈ ਸੋ ਪਾਈ ਜਦੋਂ ਬਾਦਸ਼ਾਹ ਨੂੰ ਇਸ ਗੱਲ ਦਾ ਪਤਾ ਲੱਗਿਆ ਤਾਂ ਮੁਨੱਈਅਮ ਖਾਨ ਉਪਰ ਉਸ ਦੇ ਗੁੱਸੇ ਦੀ ਕੋਈ ਹੱਦ ਨਾ ਰਹੀ। ਜਿਹੜਾ, ਪਹਿਲਾਂ ਹੁਕਮ-ਅਦੂਲੀ ਕਰਨ ਦਾ ਗੁੱਸਾ ਜਿੱਤ ਦੀ ਖ਼ੁਸ਼ੀ ਵਿਚ ਭੁਲਾਇਆ ਜਾ ਚੁਕਿਆ ਸੀ ਉਹੀ ਗੁੱਸਾ ਹੁਣ ਦੂਣਾ-ਚੌਣਾ ਹੋ ਕੇ ਮੁਨੱਈਅਮ ਖਾਨ ਉਪਰ ਬਰਸ ਪਿਆ ਸੀ। ਜਦੋਂ ਮੁਨੱਈਅਮ ਖਾਨ ਆਪਣੀ ਸਫਾਈ ਪੇਸ਼ ਕਰਨ ਲਈ ਬਾਦਸ਼ਾਹ ਦੇ ਤੰਬੂ ਵਲ ਆ ਰਿਹਾ ਸੀ ਤਾਂ ਬਾਦਸ਼ਾਹ ਨੇ ਪਹਿਲੋਂ ਹੀ ਆਪਣਾ ਇਕ ਅਰਦਲੀ ਭੇਜ ਕੇ ਮੁਨੱਈਅਮ ਖਾਨ ਨੂੰ ਹੁਕਮ ਸੁਣਾ ਦਿਤਾ ਕਿ ਉਹ ਵਾਪਸ ਮੁੜ ਜਾਵੇ ਪਰ ਖਾਨ-ਏ-ਖਾਨਾ ਅਤਿ ਨਿਮੋਝੂਣੀ ਹਾਲਤ ਵਿਚ ਸ਼ਾਹੀ ਤੰਬੂ ਅੰਦਰ ਆ ਹੀ ਗਿਆ ਸੀ। ਉਸ ਨੇ ਜਦੋਂ ਅਤਿ ਅਧੀਨਗੀ ਨਾਲ ਵੇਰਵੇ ਦੱਸਣੇ ਚਾਹੇ ਤਾਂ ਬਾਦਸ਼ਾਹ ਨੇ ਗੁੱਸੇ ਵਿਚ ਕਿਹਾ ਕਿ 'ਇਤਨੇ ਕੁੱਤਿਆਂ ਦੇ ਘੇਰੇ ਵਿਚੋਂ ਇੱਕ ਕੁੱਤਾ ਕਿਵੇਂ ਬਚ ਕੇ ਨਿਕਲ ਗਿਆ ਹੈ। ਮੈਂ ਨਹੀਂ ਜਾਣਦਾ ਕਿ ਉਹ ਕੁੱਤਾ ਕਿੱਥੇ ਦੌੜ ਗਿਆ ਹੈ? ਨਦੀ ਵਿਚ ਡੁੱਬ ਮਰਿਆ ਹੈ ਜਾਂ ਪਹਾੜ ਦੀ ਕਿਸੇ ਗੁਫ਼ਾ ਵਿਚ ਛੁਪਿਆ ਬੈਠਾ ਹੈ। ਤੈਂ ਉਸ ਨੂੰ ਫੜ ਕੇ ਪੇਸ਼ ਕਰਨ ਦੀ ਜਿੰਮੇਵਾਰੀ ਲਈ ਸੀ ਇਸ ਲਈ ਤੈਨੂੰ ਚਾਹੀਦਾ ਹੈ ਕਿ ਉਸ ਨੂੰ ਪੇਸ਼ ਕਰੇਂ।' ਮੁਨੱਈਅਮ ਖਾਨ ਬਿਨਾ ਕੁਝ ਦੱਸ ਸਕਣ ਦੇ ਹੀ ਵਾਪਸ ਚਲਾ ਗਿਆ ਸੀ।

*ਅਖ਼ਬਾਰ-ਏ-ਦਰਬਾਰ-ਏ-ਮੁਅੱਲਾ* ਦੀਆਂ ਖ਼ਬਰਾਂ ਵਿਚ ਇਸ ਬਾਰੇ ਇਉਂ ਜਾਣਕਾਰੀ ਦਿਤੀ ਗਈ ਹੈ: "ਇਕ ਦਸੰਬਰ ਦਾ ਦਿਨ ਚੜ੍ਹੇ ਨੂੰ ਅਜੇ ਡੇਢ ਘੰਟਾ ਹੀ ਹੋਇਆ ਸੀ ਜਦੋਂ ਰੁਸਤਮ ਦਿਲ ਖਾਨ ਬਹਾਦੁਰ ਨੇ ਬਾਦਸ਼ਾਹ ਪਾਸ ਆ ਕੇ ਜਾਣਕਾਰੀ ਦਿਤੀ ਕਿ ਦਿਨ ਚੜ੍ਹਨ ਤੋਂ ਇਕ ਘੰਟਾ ਪਹਿਲਾਂ, ਸਿੱਖਾਂ ਦੇ ਕਿਲ੍ਹੇ ਉਪਰ ਬੀੜੀ ਹੋਈ ਇਕ ਵੱਡੀ ਤੋਪ ਫੜ ਲਈ ਗਈ ਸੀ ਅਤੇ ਕਿਲ੍ਹੇ ਵਿਚ ਬਹੁਤ ਥੋੜ੍ਹੇ ਬੰਦੇ ਸਨ। ਹੋਰਾਂ ਬਾਰੇ ਕੁਝ ਪਤਾ ਨਹੀਂ ਲੱਗ ਸਕਿਆ। ਇਹ ਖ਼ਬਰ ਸੁਣ ਕੇ ਬਾਦਸ਼ਾਹ ਨੇ ਜਿੱਤ ਦੇ ਨਗਾਰੇ ਬਜਾਉਣ ਦੇ ਹੁਕਮ ਦਿਤੇ। ਰੁਸਤਮ ਦਿਲ ਖਾਨ ਨੂੰ 'ਗਾਜੀ ਖਾਨ ਰੁਸਤਮ ਬਹਾਦੁਰ ਬਹਾਦੁਰਸ਼ਾਹੀ' ਦਾ ਖ਼ਿਤਾਬ ਦਿਤਾ ਗਿਆ। ਹੋਰਨਾਂ ਅਧਿਕਾਰੀਆਂ ਨੂੰ ਵੀ ਇਨਾਮ ਦਿਤੇ ਗਏ। ਕੁਝ ਸਮੇਂ ਬਾਅਦ ਜਦੋਂ ਬਾਦਸ਼ਾਹ ਨੂੰ ਅਸਲੀਅਤ ਦਾ ਪਤਾ ਲਗਿਆ ਤਾਂ ਉਸ ਨੇ ਗੁੱਸੇ ਵਿਚ ਆ ਕੇ ਸਾਰੇ ਅਧਿਕਾਰੀਆਂ ਨੂੰ ਵਾਪਸ ਆਪਣੇ ਆਪਣੇ ਤੰਬੂਆਂ ਵੱਲ ਚਲੇ ਜਾਣ ਦਾ ਹੁਕਮ ਦਿਤਾ। [36]

ਇਕ ਦਸੰਬਰ ਦੀ ਹੀ ਇਕ ਹੋਰ ਖ਼ਬਰ ਵਿਚ ਬਾਦਸ਼ਾਹ ਨੂੰ ਇਹ ਵੀ ਦੱਸਿਆ ਗਿਆ ਸੀ ਕਿ ਬੰਦਾ ਸਿੰਘ ਨੇ ਭੱਜਣ ਤੋਂ ਪਹਿਲਾਂ ਨਾਹਨ ਦੇ ਰਾਜੇ ਪਾਸ ਚਾਲੀ ਊਠਾਂ ਉਪਰ ਸੋਨੇ ਦੇ ਸਿੱਕੇ ਅਤੇ ਮੋਹਰਾਂ ਭਿਜਵਾ ਦਿਤੀਆਂ ਸਨ। [37]

ਕਿਲ੍ਹੇ ਨੂੰ ਫਤਹਿ ਕਰਨ ਤੋਂ ਬਾਅਦ ਜੋ ਮਾਲ ਮੁਗ਼ਲ ਫੌਜ ਦੇ ਹੱਥ ਆਇਆ ਉਹ ਸੈਨਿਕ ਦਰਿਸ਼ਟੀਕੋਣ ਤੋਂ ਬਹੁਤ ਥੋੜ੍ਹਾ ਸੀ। ਸਿੰਘ ਜਾਣ ਵੇਲੇ ਜਿੰਨਾ ਕੁ ਮਾਲ-ਅਸਬਾਬ ਚੁੱਕ ਸਕੇ ਸਨ ਉਹ ਨਾਲ ਲੈ ਗਏ ਸਨ ਤੇ ਜਾਂ ਫਿਰ ਬਚਦੇ ਹੋਏ ਨੂੰ ਅੱਗ ਲਾ ਗਏ ਸਨ, ਫਿਰ ਵੀ ਕਿਲ੍ਹੇ ਵਿਚ ਬਾਕੀ ਦੇ ਸਮਾਨ ਦੀ ਬਹੁਤਾਤ ਸੀ। ਮੁਗ਼ਲ ਫੌਜ ਨੇ ਕਿਲ੍ਹੇ ਵਿਚ ਪਹੁੰਚ ਕੇ ਜਿਸ ਤਰ੍ਹਾਂ ਲੁੱਟ ਮਚਾਈ ਉਸ ਬਾਰੇ

ਕਾਮਵਰ ਖਾਨ ਲਿਖਦਾ ਹੈ, 'ਇਸ ਵੇਲੇ ਸ਼ਾਹੀ ਲਸ਼ਕਰ ਦੇ ਲੁੱਚੇ-ਲਫੰਗੇ ਕਿਲ੍ਹੇ ਅੰਦਰੋਂ ਬਰੂਦ ਦੀ ਅੱਗ ਨਾਲ ਝੁਲਸੇ ਮਾਲ ਦੀਆਂ ਪੰਡਾਂ ਸਿਰਾਂ, ਮੋਰਾਂ ਉਤੇ ਚੁੱਕੀ ਆਉਂਦੇ ਦਿਸੇ। ਉਨ੍ਹਾਂ ਦੀਆਂ ਗੱਲਾਂ ਤੋਂ ਪਤਾ ਲਗਦਾ ਸੀ ਕਿ ਸ਼ਾਹੀ ਫ਼ੌਜ ਟੀਸੀ ਤੇ ਟੁੱਟ ਪਈ ਹੈ ਅਤੇ ਕਿਲ੍ਹੇ ਵਿਚ ਕਤਲੋ-ਗਾਰਤ ਮਚਾ ਰਹੀ ਹੈ।' ਛੇ ਦਸੰਬਰ ਦੀਆਂ ਖ਼ਬਰਾਂ ਵਿਚ ਬਾਦਸ਼ਾਹ ਨੂੰ ਦੱਸਿਆ ਗਿਆ ਸੀ ਕਿ ਕਿਲ੍ਹਾ ਪੂਰੀ ਤਰ੍ਹਾਂ ਪੁੱਟ ਕੇ ਦੇਖਿਆ ਗਿਆ ਹੈ। ਉਥੋਂ ਪੰਜ ਲੱਖ ਰੁਪਏ ਅਤੇ ਤਿੰਨ ਹਜ਼ਾਰ ਚਾਰ ਸੌ ਅਸ਼ਰਫੀਆਂ ਮਿਲੀਆਂ ਹਨ। ਇਹ ਵੀ ਰਿਪੋਰਟ ਦਿਤੀ ਗਈ ਸੀ ਕਿ ਬੰਦਾ ਸਿੰਘ ਨਾਹਨ ਤੋਂ ਤੀਹ ਕੋਹ ਪਰੇ ਦੇ ਪਹਾੜਾਂ ਵੱਲ ਦੌੜ ਗਿਆ ਹੈ।[38] ਇਸ ਤੋਂ ਇਲਾਵਾ ਤਿੰਨ ਤੋਪਾਂ, ਪੰਜ ਹਾਥੀ, ਸਤਾਰਾਂ ਰਹਿਕਲੇ, ਇਕ ਸਾਇਬਾਣ ਅਤੇ ਕੁਝ ਚਾਂਦੀ ਦੀਆਂ ਚੋਬਾਂ ਸਨ। ਜਿਹੜੇ ਪੰਜ ਹਾਥੀ ਮਿਲੇ ਸਨ ਇਨ੍ਹਾਂ ਵਿਚੋਂ ਇਕ ਨਰ ਅਤੇ ਮਾਦਾ ਹਾਥੀਆਂ ਦੀ ਜੋੜੀ ਬਾਦਸ਼ਾਹ ਨੇ ਖੁਸ਼ ਹੋ ਕੇ ਰੁਸਤਮ ਦਿਲ ਖਾਨ ਨੂੰ ਬਖਸ਼ ਦਿਤੀ ਸੀ। ਹੋਰਾਂ ਅਧਿਕਾਰੀਆਂ ਨੂੰ ਵੀ ਇਨਾਮ ਬਖ਼ਸ਼ੇ ਗਏ ਸਨ। ਖਾਨ-ਏ-ਖਾਨਾ ਬਾਰੇ ਵੀ ਕੁਝ ਦਿਨਾਂ ਵਿਚ, ਬਾਦਸ਼ਾਹ ਦਾ ਗੁੱਸਾ ਠੰਡਾ ਹੋ ਗਿਆ ਸੀ ਇਸ ਲਈ ਬਾਦਸ਼ਾਹ ਨੇ ਉਸ ਨੂੰ ਤਿੰਨ ਦਸੰਬਰ ਨੂੰ ਭਰੇ ਦਰਬਾਰ ਵਿਚ ਆਉਣ ਦਾ ਹੁਕਮ ਦਿਤਾ। ਉਸ ਨੂੰ ਹੋਰ ਇਨਾਮ ਵੀ ਬਖ਼ਸ਼ੇ ਗਏ ਸਨ। ਜਾਟਾਂ ਦੇ ਨੇਤਾ ਚੂੜਾਮਣੀ ਜਾਟ ਨੂੰ ਇਕ ਹਾਥੀ ਦਿਤਾ ਗਿਆ ਸੀ। ਇਸੇ ਤਰ੍ਹਾਂ ਬਖ਼ਸ਼ੀ-ਉਲ-ਮੁਲਕ, ਅਮੀਰ-ਉਲ-ਉਮਰਾ, ਮਹੱਬਤ ਖਾਨ ਖਾਨ-ਏ-ਖਾਨਾ ਦਾ ਪੁੱਤਰ, ਹਮੀਦੂ-ਦੀਨ ਖਾਨ ਅਤੇ ਇਸਲਾਮ ਖਾਨ ਨੂੰ ਵੀ ਖਿੱਲਤਾਂ ਬਖ਼ਸ਼ੀਆਂ ਗਈਆਂ। ਹਿੰਦੂ ਰਾਜਿਆਂ, ਜਿਨ੍ਹਾਂ ਨੇ ਸਿੰਘਾਂ ਵਿਰੁੱਧ, ਸ਼ਾਹੀ ਫ਼ੌਜ ਦਾ ਸਾਥ ਦਿਤਾ ਸੀ ਉਨ੍ਹਾਂ ਨੂੰ ਵੀ ਬਖ਼ਸ਼ਿਸ਼ਾਂ ਦਿੱਤੀਆਂ ਗਈਆਂ। ਇਨ੍ਹਾਂ ਵਿਚ ਸ਼ਾਮਲ ਸਨ : ਰਾਜਾ ਉਦਿਤ ਸਿੰਘ ਬੁੰਦੇਲਾ ਅਤੇ ਰਾਜਾ ਚਤੁਰ ਸਾਲ ਬੁੰਦੇਲਾ। ਤਿੰਨ ਦਸੰਬਰ ਨੂੰ ਹੀ ਕਮਾਓਂ ਦੇ ਰਾਜਾ ਗਿਆਨ ਚੰਦ, ਸਿਰੀ ਨਗਰ ਗੜ੍ਹਵਾਲ ਦੇ ਰਾਜਾ ਫਤਿਹ ਚੰਦ ਅਤੇ ਨਾਹਨ ਦੇ ਰਾਜਾ ਭੂਪ ਪਰਕਾਸ਼ ਦੇ ਨਾਂ ਹੁਕਮ ਭੇਜੇ ਗਏ ਕਿ ਬੰਦਾ ਸਿੰਘ ਲੋਹਗੜ੍ਹ (ਦਾਬੜ) ਤੋਂ ਭੱਜ ਗਿਆ ਹੈ, ਜੇ ਉਹ ਇਨ੍ਹਾਂ ਰਾਜਿਆਂ ਦੀ ਸੀਮਾਂ ਵਿਚ ਦਾਖ਼ਲ ਹੋਵੇ ਤਾਂ ਉਸ ਨੂੰ ਤੁਰੰਤ ਪਕੜ ਕੇ ਜਾਂ ਮਾਰ ਕੇ ਬਾਦਸ਼ਾਹ ਦੇ ਹਜ਼ੂਰ ਪਹੁੰਚਾਇਆ ਜਾਵੇ।

ਹਮੀਦੂ-ਦੀਨ ਖਾਨ ਬਹਾਦੁਰ ਦੀ, ਬੰਦਾ ਸਿੰਘ ਬਹਾਦਰ ਦੀ ਤਲਾਸ਼ ਕਰਨ ਲਈ ਵਿਸ਼ੇਸ਼ ਡਿਊਟੀ ਲਗਾਈ ਗਈ ਸੀ। ਲੋਹਗੜ੍ਹ ਦਾ ਕਿਲ੍ਹਾ ਤਕਨੀਕੀ ਤੌਰ ਤੇ ਸਿਰਮੌਰ ਰਿਆਸਤ ਵਿਚ ਪੈਂਦਾ ਸੀ। ਇਥੋਂ ਨਾਹਨ ਸ਼ਹਿਰ, ਜੋ ਸਿਰਮੌਰ ਰਿਆਸਤ ਦੀ ਰਾਜਧਾਨੀ ਸੀ, ਵੀ ਬਹੁਤੀ ਦੂਰ ਨਹੀਂ ਸੀ। ਇਹ ਫਾਸਲਾ ਮਸਾਂ ਮਸਾਂ 20-25 ਕਿਲੋਮੀਟਰ ਦਾ ਹੋਵੇਗਾ। ਇਸ ਲਈ ਬਾਦਸ਼ਾਹ ਅਤੇ ਬਾਕੀ ਦੇ ਮੁਗ਼ਲ ਅਧਿਕਾਰੀਆਂ ਨੇ ਬੰਦਾ ਸਿੰਘ ਬਹਾਦਰ ਦੇ ਭੱਜ ਜਾਣ ਦੇ ਗੁੱਸੇ ਨੂੰ ਸਿਰਮੌਰ ਰਿਆਸਤ ਦੇ ਰਾਜੇ ਉਪਰ ਕੱਢਿਆ। ਉਹ ਇਹ ਤਾਂ ਸਮਝਦੇ ਨਹੀਂ ਸਨ ਕਿ ਜੇ ਇਤਨੀ ਤਕੜੀ ਮੁਗ਼ਲ ਸੈਨਾ ਬੰਦਾ ਸਿੰਘ ਨੂੰ ਭੱਜਣ ਤੋਂ ਰੋਕ ਨਹੀਂ ਸਕੀ ਸੀ ਤਾਂ ਵਿਚਾਰੇ ਸਿਰਮੌਰ ਰਿਆਸਤ ਦੇ ਰਾਜੇ ਦੀ ਮੁੱਠੀ ਭਰ ਪਹਾੜੀ ਲੋਕਾਂ ਦੀ ਫੌਜ ਬੰਦਾ ਸਿੰਘ ਦੇ ਸਾਹਮਣੇ ਕੀ ਕਰ ਸਕਦੀ ਸੀ? ਪਰ ਤਕੜੇ ਨੇ ਆਪਣਾ ਗੁੱਸਾ ਤਾਂ ਕਿਸੇ ਪਾਸੇ ਕੱਢਣਾ ਹੀ ਸੀ ਤੇ ਉਹ ਸਿਰਮੌਰ ਦੇ ਰਾਜੇ ਉਪਰ ਕੱਢ ਲਿਆ ਗਿਆ ਸੀ। ਉਸ ਦੇ ਉਪਰ ਦੋਸ਼ ਲਾਇਆ ਗਿਆ ਕਿ ਬੰਦਾ ਸਿੰਘ ਕਿਉਂਕਿ ਉਸ ਦੀ ਰਿਆਸਤ ਵਿਚ ਰਹਿੰਦਾ ਸੀ ਅਤੇ ਉਸ ਦੀ ਰਿਆਸਤ ਵਿਚੋਂ ਦੀ ਹੀ ਉਹ ਭੱਜ ਕੇ ਗਿਆ ਸੀ ਇਸ ਲਈ ਉਸ ਨੂੰ ਕਿਉਂ ਨਾ ਦੋਸ਼ੀ ਸਮਝਿਆ ਜਾਵੇ? ਰਾਜਾ ਭੂਪ

ਪਰਕਾਸ਼ ਨੂੰ ਕੈਦ ਕਰ ਲਿਆ ਗਿਆ ਅਤੇ ਉਸ ਨੂੰ ਉਸ ਭਾਈ ਗੁਲਾਬ ਸਿੰਘ ਨਾਲ ਇਕੋ ਪਿੰਜਰੇ ਵਿਚ ਬੰਦ ਕਰਕੇ ਦਿੱਲੀ ਭੇਜ ਦਿਤਾ ਗਿਆ ਜਿਹੜਾ ਬੰਦਾ ਸਿੰਘ ਦਾ ਰੂਪ ਧਾਰ ਕੇ ਲੋਹਗੜ੍ਹ ਕਿਲ੍ਹੇ ਵਿਚ ਮੁਗ਼ਲ ਸੈਨਾ ਨਾਲ ਲੜਦਾ ਹੋਇਆ ਫੜਿਆ ਗਿਆ ਸੀ।

ਸਿਰਮੌਰ ਦੀ ਰਿਆਸਤ ਛੋਟੀ ਜਿਹੀ ਅਤੇ ਸੀਮਤ ਸਾਧਨਾਂ ਵਾਲੀ ਹਿੰਦੂ ਰਿਆਸਤ ਸੀ। ਇਸ ਦਾ ਰਾਜਾ ਮੁੱਢ ਤੋਂ ਹੀ ਦਿੱਲੀ, ਮੁਗ਼ਲ ਬਾਦਸ਼ਾਹਾਂ ਲਈ ਬਰਫ਼ ਭੇਜਿਆ ਕਰਦਾ ਸੀ ਇਸ ਲਈ ਇਸ ਨੂੰ ਮੁਗ਼ਲ ਅਧਿਕਾਰੀਆਂ ਦੀ ਬੋਲ-ਚਾਲ ਵਿਚ 'ਬਰਫੀ ਰਾਜਾ' ਕਿਹਾ ਜਾਂਦਾ ਸੀ। ਸੁਜਾਨ ਰਾਇ ਭੰਡਾਰੀ ਇਸ ਬਾਰੇ ਇਉਂ ਲਿਖਦਾ ਹੈ: "ਇਸ ਪਹਾੜੀ ਇਲਾਕੇ ਤੋਂ ਅੱਗੇ ਲੰਘ ਕੇ ਦਰਿਆ ਜਮੁਨਾ ਸਿਰਮੌਰ ਦੇ ਇਲਾਕੇ ਵਿਚ ਦਾਖ਼ਲ ਹੁੰਦਾ ਹੈ। ਇਥੋਂ ਦਾ ਜ਼ਿੰਮੀਦਾਰ ਹਿੰਦੁਸਤਾਨ ਦੇ ਅਮੀਰਾਂ-ਵਜ਼ੀਰਾਂ ਨੂੰ ਦਰਿਆ ਦੇ ਰਾਹੀਂ ਬਰਫ਼ ਦੀਆਂ ਕਿਸ਼ਤੀਆਂ ਭੇਜਦਾ ਹੈ ਅਤੇ ਇਸ ਤਰ੍ਹਾਂ ਅਧੀਨਗੀ ਦਾ ਪਰੱਗਟਾਵਾ ਕਰਕੇ ਬਾਦਸ਼ਾਹੀ ਰੱਖਿਆ ਮਾਣਦਾ ਹੈ। ਆਮ ਲੋਕ ਇਸ ਨੂੰ ਬਰਫੀ ਰਾਜਾ ਆਖਦੇ ਹਨ।"[39] ਰਾਜਾ ਭੂਪ ਪਰਕਾਸ਼ ਦੇ ਫੜੇ ਜਾਣ ਨਾਲ ਸ਼ਾਹੀ ਮਹਿਲਾਂ ਵਿਚ ਹਾਹਾਕਾਰ ਮੱਚ ਗਈ ਸੀ। ਰਾਜੇ ਦੀ ਮਾਂ ਨੇ ਆਪਣੇ ਦਰਬਾਰ ਦੇ ਕਰੀਬ 30 ਅਧਿਕਾਰੀ ਬਾਦਸ਼ਾਹ ਪਾਸ ਆਪਣੇ ਪੁੱਤਰ ਦੀ ਸਫਾਈ ਦੇਣ ਲਈ ਭੇਜੇ ਸਨ ਪਰ ਇਹ ਤੀਹ ਦੇ ਤੀਹ ਦਰਬਾਰੀ, ਸਿੰਘਾਂ ਦੇ ਨਾਲ ਹੀ 13 ਮਾਰਚ, 1711 ਨੂੰ ਕਤਲ ਕਰ ਦਿਤੇ ਗਏ ਸਨ। ਜਦੋਂ ਇਸ ਤਰ੍ਹਾਂ ਉਸ ਦੇ ਪੁੱਤਰ ਦੀ ਸਫਾਈ ਪੇਸ਼ ਨਾ ਹੋ ਸਕੀ ਤਾਂ ਰਾਜੇ ਦੀ ਮਾਂ ਨੇ ਬਾਦਸ਼ਾਹ ਨੂੰ ਖ਼ੁਸ਼ ਕਰਨ ਲਈ ਆਪਣੇ ਇਲਾਕੇ ਵਿਚੋਂ ਸਿੱਖਾਂ ਨੂੰ ਫੜ ਕੇ ਭੇਜਣਾ ਸ਼ੁਰੂ ਕਰ ਦਿਤਾ ਸੀ।

ਸਿਰਮੌਰ ਰਿਆਸਤ ਤੋਂ ਇਲਾਵਾ, ਗੜ੍ਹਵਾਲ ਦੀ ਰਿਆਸਤ ਦੇ ਰਾਜੇ ਉਪਰ ਵੀ ਬਾਦਸ਼ਾਹ ਨੇ ਗੁੱਸਾ ਕੱਢਣ ਦੀ ਕੋਸ਼ਿਸ਼ ਕੀਤੀ ਸੀ ਪਰ ਉਸ ਦੀ ਰਾਜਧਾਨੀ (ਸਿਰੀ ਨਗਰ) ਕਿਉਂ ਕਿ ਉਥੋਂ ਬਹੁਤ ਦੂਰ ਸੀ ਇਸ ਲਈ ਉਸ ਦਾ ਬਚਾਅ ਹੋ ਗਿਆ ਸੀ। ਦੂਜਾ ਉਸ ਨੇ ਛੇਤੀ ਹੀ ਨਜ਼ਰਾਨੇ ਆਦਿ ਭੇਜ ਕੇ ਆਪਣੀ ਅਧੀਨਗੀ ਨੂੰ ਸਪਸ਼ਟ ਕਰ ਦਿਤਾ ਸੀ। ਮੁਗ਼ਲ ਸੈਨਾ ਨੇ ਲੋਹਗੜ੍ਹ ਤੇ ਕਾਬਜ਼ ਹੋਣ ਬਾਅਦ ਇਸ ਨੂੰ ਬੁਰੀ ਤਰ੍ਹਾਂ ਢਹਿ-ਢੇਰੀ ਕਰ ਦਿਤਾ ਸੀ। ਢਹਿ-ਢੇਰੀ ਕਰਨ ਦਾ ਇਕ ਕਾਰਨ ਤਾਂ ਇਹ ਸੀ ਕਿ ਮੁਗ਼ਲ ਅਧਿਕਾਰੀਆਂ ਨੂੰ ਉਮੀਦ ਸੀ ਕਿ ਲੋਹਗੜ੍ਹ ਵਿਚੋਂ ਬੇਅੰਤ ਮਾਇਆ ਅਤੇ ਹੀਰੇ-ਜਵਾਹਰਾਤ ਮਿਲਣਗੇ। ਕਿਉਂਕਿ ਉਹ ਸਮਝਦੇ ਸੀ ਕਿ ਸਿੰਘਾਂ ਨੇ ਜੋ ਸਮਾਣਾ, ਸਢੌਰਾ ਅਤੇ ਸਰਹਿੰਦ ਆਦਿ ਸ਼ਹਿਰਾਂ ਨੂੰ ਲੁੱਟਿਆ ਹੈ, ਉਥੋਂ ਬੇਅੰਤ ਧਨ-ਮਾਲ ਪਰਾਪਤ ਕੀਤਾ ਸੀ। ਉਹ ਸਮਝਦੇ ਸੀ ਕਿ ਇਹ ਬੇਅੰਤ ਧਨ-ਮਾਲ, ਸਿੰਘਾਂ ਨੇ ਇਥੇ ਲੋਹਗੜ੍ਹ ਵਿਚ ਹੀ ਦੱਬ ਕੇ ਰੱਖਿਆ ਹੋਵੇਗਾ। ਇਸ ਲਈ ਲੋਹਗੜ੍ਹ ਅਤੇ ਬਾਕੀ ਦੇ ਕਿਲ੍ਹਿਆਂ ਨੂੰ ਖੋਦ-ਖੋਦ ਕੇ ਦੇਖਿਆ ਗਿਆ। ਪਰ ਮੁਗ਼ਲ ਸੈਨਾ ਦੇ ਹੱਥ ਕੋਈ ਜ਼ਿਆਦਾ ਧਨ-ਮਾਲ ਨਹੀਂ ਲੱਗਿਆ, ਜੋ ਲੱਗਿਆ ਉਹ ਉਮੀਦ ਨਾਲੋਂ ਬਹੁਤ ਥੋੜ੍ਹਾ ਸੀ। ਜਿਵੇਂ ਕਿ ਪਿੱਛੇ ਦੱਸਿਆ ਜਾ ਚੁੱਕਾ ਹੈ, ਸਿਰਫ ਪੰਜ ਲੱਖ ਰੁਪਏ ਅਤੇ ਤਿੰਨ ਹਜ਼ਾਰ ਚਾਰ ਸੌ ਸੋਨੇ ਦੀਆਂ ਮੋਹਰਾਂ ਹੀ ਮਿਲੀਆਂ ਸਨ। ਇਹ ਸ਼ਾਹੀ ਖ਼ਜ਼ਾਨੇ ਵਿਚ ਜਮ੍ਹਾਂ ਕਰਵਾਈਆਂ ਗਈਆਂ ਸਨ।

ਬੰਦਾ ਸਿੰਘ ਬਹਾਦੁਰ ਦੇ, ਮੁਗ਼ਲ ਸੈਨਾ ਦੇ ਇੰਨੇ ਤਕੜੇ ਘੇਰੇ ਵਿਚੋਂ ਭੱਜ ਜਾਣ ਕਰਕੇ, ਮੁਗ਼ਲ ਬਾਦਸ਼ਾਹ ਅਤੇ ਉਸ ਦੇ ਸਮੁੱਚੇ ਅਧਿਕਾਰੀ ਬੁਰੀ ਤਰ੍ਹਾਂ ਨਿਰਾਸ਼ ਹੋ ਗਏ ਸਨ। ਬਾਦਸ਼ਾਹ ਦੀ, ਉਸ ਦਾ ਪਿੱਛਾ ਕਰਨ ਵਿਚ, ਭੋਰਾ-ਭਰ ਵੀ ਦਿਲਚਸਪੀ ਨਹੀਂ ਸੀ। ਉਸ ਦਾ ਵਜ਼ੀਰ, ਖਾਨ-ਏ-ਖਾਨਾ ਮੁਨੱਈਅਮ

ਖਾਨ ਆਪਣੀ ਸਮੁੱਚੀ ਕਾਰਵਾਈ ਤੋਂ ਇਤਨਾ ਉਦਾਸ ਅਤੇ ਗਮਗੀਨ ਸੀ ਕਿ ਉਹ ਕੁਝ ਕੁ ਤਾਂ ਬਿਮਾਰ ਪਹਿਲਾਂ ਹੀ ਸੀ ਪਰ ਬਾਦਸ਼ਾਹ ਵਲੋਂ ਪਈ ਝਾੜ ਕਾਰਨ ਹੋਰ ਬਿਮਾਰ ਹੋ ਗਿਆ ਸੀ। ਉਹ ਐਸਾ ਮੰਜੇ ਤੇ ਪਿਆ ਕਿ ਆਖਰ ਉਸ ਦਾ ਮਰ ਕੇ ਹੀ ਖਹਿੜਾ ਛੁੱਟਿਆ। ਉਹ 18 ਫਰਵਰੀ, 1711 ਨੂੰ ਮਰ ਗਿਆ ਸੀ।

ਖਾਫ਼ੀ ਖਾਨ ਲਿਖਦਾ ਹੈ ਕਿ 'ਖਾਨ-ਏ-ਖਾਨਾ ਬਿਮਾਰ ਹੋ ਗਿਆ ਸੀ। ਜਦੋਂ ਉਸ ਨੂੰ ਅਸਲੀ ਗੁਰੂ (ਬੰਦਾ ਸਿੰਘ) ਦੇ ਭੱਜ ਜਾਣ ਕਰਕੇ ਝਾੜ ਪਈ ਸੀ ਉਹ ਸ਼ਰਮ ਅਤੇ ਬੇਇੱਜ਼ਤੀ ਨਾਲ ਦੁੱਖੀ ਸੀ। ਉਸ ਨੂੰ ਹੋਰ ਬੀਮਾਰੀਆਂ ਨੇ ਵੀ ਆ ਘੇਰਿਆ ਸੀ। ਇਨ੍ਹਾਂ ਬਿਮਾਰੀਆਂ ਨੂੰ ਨਾ ਕੋਈ ਯੂਨਾਨੀ ਵੈਦ ਤੇ ਨਾ ਕੋਈ ਯੂਰਪੀਅਨ ਡਾਕਟਰ ਹੀ ਠੀਕ ਕਰ ਸਕਿਆ ਸੀ। ਆਖਰ ਉਹ ਮਰ ਗਿਆ।' ਅਸਲ ਵਿਚ ਵਜ਼ੀਰ ਸਾਹਿਬ ਦਾ ਇਕ ਕੰਨ ਐਸਾ ਦੁਖਣ ਲਗ ਪਿਆ ਸੀ ਅਤੇ ਪੱਕ ਗਿਆ ਸੀ ਕਿ ਇਸ ਦੀ ਲਾਗ ਹੌਲੀ ਹੌਲੀ ਸਾਰੇ ਚੇਹਰੇ ਉਪਰ ਫੈਲ ਗਈ ਸੀ। ਅੱਖ, ਕੰਨ, ਨੱਕ, ਮੂੰਹ ਆਦਿ ਸਭ ਕੁਝ ਪੱਕ ਗਿਆ ਸੀ। ਬਹੁਤ ਇਲਾਜ ਕਰਨ ਦੇ ਬਾਵਜੂਦ ਵੀ ਇਹ ਬਿਮਾਰੀ ਠੀਕ ਨਹੀਂ ਹੋ ਸਕੀ ਸੀ। ਦੂਜੇ ਪਾਸੇ ਬਾਦਸ਼ਾਹ ਦੀ ਆਲਸ ਅਤੇ ਨਿਰਾਸ਼ਾ ਇਸ ਗੱਲ ਵਿਚੋਂ ਹੀ ਝਲਕਦੀ ਹੈ ਕਿ ਉਹ ਬੰਦਾ ਸਿੰਘ ਦੇ ਭੱਜ ਜਾਣ ਤੋਂ ਬਾਅਦ ਮਾਰਚ ਦੇ ਅਖ਼ੀਰ ਤੱਕ, ਭਾਵ ਕਿ ਪੂਰੇ ਚਾਰ ਮਹੀਨਿਆਂ ਤੱਕ ਇਥੇ ਹੀ ਡੇਰੇ ਲਾਈ ਬੈਠਾ ਰਿਹਾ ਸੀ। ਪਿੱਛੋਂ ਵੀ ਜਦੋਂ ਉਸ ਨੇ ਇਥੋਂ ਲਾਹੌਰ ਵਲ ਨੂੰ ਕੂਚ ਕੀਤਾ ਸੀ ਤਾਂ ਵੀ ਉਸ ਦੀ ਰਵਾਨਗੀ ਵਿਚ ਕੋਈ ਤਾਜ਼ਗੀ ਜਾਂ ਉਤਸੁਕਤਾ ਨਹੀਂ ਸੀ ਸਗੋਂ ਉਹ ਬੜੀ ਹੀ ਮੱਠੀ ਤੋਰ ਤੁਰ ਰਿਹਾ ਸੀ। ਉਹ ਸਮਝਦਾ ਸੀ ਕਿ ਹੁਣ ਬੰਦਾ ਸਿੰਘ ਬਹਾਦੁਰ ਦਾ ਪਿੱਛਾ ਕਰਨਾ ਫਜ਼ੂਲ ਹੈ। ਅਸਲ ਵਿਚ ਇਹ ਸਭ ਕੁਝ ਉਸ ਦੀ ਵੱਡੀ ਉਮਰ ਦੀ ਕਮਜ਼ੋਰੀ ਕਰਕੇ ਸੀ।

## ਹਵਾਲੇ ਅਤੇ ਟਿੱਪਣੀਆਂ


1. Akhbar-i-Darbar-i-Mualla in *The Panjab Past And Present,* Punjabi University, Patiala, Oct. 1984. pp. 31 and 82.
2. *ਉਕਤ,* ਪੰਨਾ 37.
3. *ਉਕਤ,* ਪੰਨਾ 38.
4. *'Muntkhab-ul-Lubab'* (Eng. Tr.), Elliot and Dowson, *History of India As Told by its own Historians,* Vol. VIII., Allahabad, 1964, p. 425.
5. ਸੋਹਣ ਸਿੰਘ ਸੀਤਲ, *ਬੰਦਾ ਸਿੰਘ ਸ਼ਹੀਦ,* ਲਾਹੌਰ ਬੁੱਕ ਸ਼ਾਪ, ਲੁਧਿਆਣਾ, 1988, ਪੰਨਾ 51.
6. ਦੇਖੋ, ਕਰਮ ਸਿੰਘ ਹਿਸਟੋਰੀਅਨ, *ਜੀਵਨ ਬਿਰਤਾਂਤ : ਬੰਦਾ ਬਹਾਦਰ,* ਚੀਫ ਖਾਲਸਾ ਦੀਵਾਨ, ਅੰਮ੍ਰਿਤਸਰ, 1907, ਪੰਨਾ 134.
7. *ਖ਼ੁਲਾਸਤੁਤ ਤਵਾਰੀਖ਼* (ਪੰਜਾਬੀ ਤਰਜਮਾ), ਪੰਜਾਬੀ ਯੂਨੀਵਰਸਿਟੀ, ਪਟਿਆਲਾ, 2000, ਪੰਨਾਂ 36.
8. Denzil Ibettson Edward Maclagan and H.A. Rose, *A Glossorry of the Tribes and Castes of The Punjab and N.W.F. Province,* Langauge

Department Punjab, 1970, p. 699.

9. *ਉਕਤ,* ਪੰਨਾ 39.

10. *ਪੂਰਵ ਅੰਕਤ,* ਪੰਨੇ 51 ਅਤੇ 52.

11. Hari Ram Gupta, *History of The Sikhs,* Vol. II (Evolution of Sikh Confederacies: 1708-1769), New Delhi, 1978, p. 10. See also Khushwant Singh, *A History of the Sikhs,* Vol. I: 1469-1839, Oxford, 2001, p. 110.

12. ਗੰਡਾ ਸਿੰਘ, *ਪੂਰਵ ਅੰਕਤ,* ਪੰਨਾ 72.

13. *ਅਖ਼ਬਾਰ-ਏ-ਦਰਬਾਰ-ਏ-ਮੁਅੱਲਾ,* ਪੰਨਾ 42.

14. ਪਹਿਲਾਂ ਇਕ ਕੋਹ ਵਿਚ ਚਾਰ ਹਜ਼ਾਰ ਤੋਂ ਲੈ ਕੇ ਸਾਢੇ ਚਾਰ ਹਜ਼ਾਰ ਤਕ ਗਜ਼ ਹੁੰਦੇ ਸਨ। ਇਸ ਹਿਸਾਬ ਨਾਲ ਅੱਜ ਕੱਲ੍ਹ ਇਕ ਕੋਹ ਵਿਚ ਚਾਰ ਕਿਲੋਮੀਟਰ ਬਣਦੇ ਹਨ। ਦੇਖੋ, ਕਾਨ੍ਹ ਸਿੰਘ, *ਮਹਾਨ ਕੋਸ਼,* ਪਟਿਆਲਾ, 1960, ਪੰਨਾ 261.

15. *ਅਖ਼ਬਾਰ–ਏ–ਦਰਬਾਰ–ਏ–ਮੁਅੱਲਾ,* ਪੰਨਾ 43.

16. *ਉਕਤ,* ਪੰਨਾ 44.

17. *ਉਕਤ,* ਪੰਨਾ 45.

18. ਗੰਡਾ ਸਿੰਘ, ਪੂਰਵ ਅੰਕਤ, ਪੰਨਾ 70.

19. William Irvine, *Later Mughals,* Vol. I, Calcutta, 1922.

20. *op. cit.*, p. 423.

21. *Ibid.*, p. 423.

22. ਡਾ. ਗੰਡਾ ਸਿੰਘ ਦੇ ਹਵਾਲੇ ਅਨੁਸਾਰ, *ਪੂਰਵਅੰਕਤ,* ਪੰਨਾ 72.

23. *ਪੂਰਵਅੰਕਤ,* ਪੰਨਾ 424.

24. *ਉਕਤ,* ਪੰਨਾ ਉਹੀ।

25. *ਅਖ਼ਬਾਰ-ਏ-ਦਰਬਾਰ-ਏ-ਮੁਅੱਲਾ,* ਪੰਨਾ 45.

26. *ਉਕਤ,* ਪੰਨਾ 46.

27. ਡਾ. ਗੰਡਾ ਸਿੰਘ ਦੇ ਹਵਾਲੇ ਅਨੁਸਾਰ, *ਪੂਰਵ ਅੰਕਤ,* ਪੰਨਾਂ 73.

28. ਦੇਖੋ ਗਯਾਨੀ ਗਯਾਨ ਸਿੰਘ, *ਤਵਾਰੀਖ ਸ਼ਮਸ਼ੇਰ ਖਾਲਸਾ,* ਭਾਗ ਦੂਜਾ (ਪੱਥਰ ਛਾਪ ਪਹਿਲੀ), ਸਿਆਲਕੋਟ, 1892.

29. ਲੋਹਗੜ੍ਹ ਦੇ ਨਾਲ ਦੇ ਕਿਲ੍ਹੇ ਦਾ ਨਾਂ *ਅਖ਼ਬਾਰ-ਏ-ਦਰਬਾਰ-ਏ-ਮੁਅੱਲਾ* ਵਿਚ ਤਾਰਾਗੜ੍ਹ ਲਿਖਿਆ ਹੈ ਪਰ ਡਾ. ਗੰਡਾ ਸਿੰਘ ਨੇ ਇਸ ਦਾ ਨਾਂ ਸਤਾਰਾਗੜ੍ਹ ਲਿਖਿਆ ਹੈ।

30. *ਉਕਤ,* ਪੰਨਾ 73.

31. *ਅਖ਼ਬਾਰ-ਏ-ਦਰਬਾਰ-ਏ-ਮੁਅੱਲਾ,* ਪੰਨਾ 46.

32. *ਪੂਰਵਅੰਕਤ,* ਪੰਨਾ 424.

33. ਭਾਈ ਗੁਲਾਬ ਸਿੰਘ, ਪਹਿਲਾਂ ਭਾਵੇਂ ਬਹਾਦੁਰ ਸ਼ਾਹ ਦੀ ਫੌਜ ਵਿਚ ਹੀ ਸੀ ਅਤੇ ਉਸ ਸਿੱਖ ਰਜਮੈਂਟ ਦਾ ਸਿਪਾਹੀ ਸੀ ਜਿਹੜੀ ਗੁਰੂ ਜੀ ਦੇ ਸਮੇਂ ਤੋਂ ਹੀ ਸ਼ਾਹਜ਼ਾਦਾ ਅਜ਼ੀਮ ਦੇ ਨਾਲ ਕੰਮ ਕਰਦੀ ਸੀ। ਬੰਦਾ ਸਿੰਘ ਵੀ ਇਸੇ ਸਿੱਖ ਰਜਮੈਂਟ ਦਾ ਕਮਾਂਡਰ ਸੀ। ਬੰਦਾ ਸਿੰਘ ਤਾਂ ਨਾਂਦੇੜ ਵਿਖੇ ਬਾਦਸ਼ਾਹ ਨੂੰ ਛੱਡ ਗਿਆ ਸੀ ਪਰ ਭਾਈ ਗੁਲਾਬ ਸਿੰਘ ਅਤੇ ਇਸ ਦੇ ਸਾਥੀ ਕਿਸੇ ਕਾਰਨ ਵਸ ਉਸ ਸਮੇਂ ਛੱਡ ਕੇ ਨਹੀਂ ਜਾ ਸਕੇ ਸਨ। ਪਰ ਪਿੱਛੋਂ ਇਹ ਬਾਦਸ਼ਾਹ ਨੂੰ ਛੱਡ ਕੇ ਆਪਣੇ ਆਗੂ, ਬੰਦਾ ਸਿੰਘ ਨਾਲ ਜਾ ਰਲਿਆ ਸੀ।

34. ਦੁਸ਼ਮਣ ਨੇ ਇਸ ਗੱਲ ਨੂੰ ਉੱਲੂ ਕਹਿ ਕੇ ਲਿਖਿਆ ਹੈ ਕਿ ਬਾਜ ਤਾਂ ਉਡ ਗਿਆ ਹੈ ਅਤੇ ਉੱਲੂ ਨੂੰ ਗਰਿਫਤਾਰ ਕੀਤਾ ਗਿਆ ਹੈ। ਪਰ ਜਿਸ ਗੁਲਾਬ ਸਿੰਘ ਨੂੰ ਉੱਲੂ ਕਿਹਾ ਗਿਆ ਹੈ ਉਸ ਦੀ ਕੁਰਬਾਨੀ ਦੀ ਤਾਂ ਮਿਸਾਲ ਹੀ ਸਾਰੀ ਦੁਨੀਆਂ ਵਿਚ ਨਹੀਂ ਮਿਲਦੀ। ਆਪਣੇ ਨੇਤਾ ਲਈ ਜਾਨ ਵਾਰਨ ਵਾਲਾ ਵਿਅਕਤੀ ਤਾਂ ਰੱਬ ਤੋਂ ਵੀ ਉੱਚੀ ਸ਼ਾਨ ਦਾ ਮਾਲਕ ਹੁੰਦਾ ਹੈ।

35. *ਉਕਤ*, ਪੰਨਾ ਉਹੀ।

36. *ਅਖ਼ਬਾਰ-ਏ-ਦਰਬਾਰ-ਏ-ਮੁਅੱਲਾ*, ਪੰਨਾ 47.

37. *ਉਕਤ*, ਪੰਨਾ ਉਹੀ।

38. *ਅਖ਼ਬਾਰ-ਏ-ਦਰਬਾਰ-ਏ-ਮੁਅੱਲਾ*, ਪੰਨਾ 49.

39. *ਪੂਰਵ ਅੰਕਤ*, ਪੰਨਾ 36.

# ਬਾਦਸ਼ਾਹ ਬਹਾਦੁਰ ਸ਼ਾਹ ਦਾ ਲੋਹਗੜ੍ਹ ਤੋਂ ਲਾਹੌਰ ਪਹੁੰਚਣਾ

ਬੰਦਾ ਸਿੰਘ ਬਹਾਦੁਰ ਲੋਹਗੜ੍ਹ ਦੇ ਕਿਲ੍ਹੇ ਵਿਚੋਂ ਕੀ ਨਿਕਲਿਆ ਸੀ ਕਿ ਸਮੁੱਚੀ ਮੁਗ਼ਲ ਸੈਨਾ ਹੀ ਦਿਲ ਛੱਡ ਕੇ ਬੈਠ ਗਈ ਸੀ। ਇਹ ਇਕ ਕਰਿਸ਼ਮਾ ਹੀ ਸੀ ਕਿ ਪੂਰੇ ਮੁਗ਼ਲ ਸਾਮਰਾਜ ਦੀ ਤਾਕਤਵਰ ਫੌਜ, ਜਿਸ ਦੀ ਅਗਵਾਈ ਬਾਦਸ਼ਾਹ ਖੁਦ ਕਰ ਰਿਹਾ ਸੀ, ਇਕ ਸਾਧਾਰਨ ਜਿਹੇ ਕਿਲ੍ਹੇ ਨੂੰ ਘੇਰਾ ਪਾਈਂ ਬੈਠੀ ਸੀ ਅਤੇ ਇਤਨੇ ਮਜ਼ਬੂਤ ਘੇਰੇ ਵਿਚੋਂ ਅਤੇ ਮੁਗ਼ਲ ਸੈਨਾ ਦਾ ਪੂਰਾ ਨੁਕਸਾਨ ਕਰਨ ਪਿੱਛੋਂ ਬੰਦਾ ਸਿੰਘ ਆਪਣੇ ਸਿੰਘ ਸਾਥੀਆਂ ਨਾਲ ਪੂਰੀ ਸਫ਼ਲਤਾ ਨਾਲ ਨਿਕਲ ਗਿਆ ਸੀ। ਬਾਦਸ਼ਾਹ ਵੀ ਦਿਲ ਛੱਡ ਚੁੱਕਿਆ ਸੀ। ਇਸ ਤੋਂ ਵੱਡੀ ਸੈਨਾ ਉਸ ਦੀ ਹੋਰ ਨਹੀਂ ਸੀ ਹੋ ਸਕਦੀ। ਬੰਦਾ ਸਿੰਘ ਦੇ ਨਿਕਲ ਜਾਣ ਪਿੱਛੋਂ, ਇਸ ਗੱਲੋਂ ਹੀ ਬਾਦਸ਼ਾਹ ਦੀ ਨਿਰਾਸ਼ਤਾ ਦਾ ਪਤਾ ਲੱਗ ਜਾਂਦਾ ਹੈ ਕਿ ਉਹ ਲਗਾਤਾਰ ਮਾਰਚ ਮਹੀਨੇ ਦੇ ਅਖ਼ੀਰ ਤਕ ਉਥੇ ਹੀ ਬੈਠਾ ਰਿਹਾ ਸੀ। ਬੰਦਾ ਸਿੰਘ 1710 ਦੇ ਦਿਸੰਬਰ ਦੀ ਪਹਿਲੀ ਜਾਂ ਦੂਜੀ ਤਾਰੀਖ਼ ਵਾਲੀ ਰਾਤ ਨੂੰ ਨਿਕਲ ਗਿਆ ਸੀ ਅਤੇ ਬਾਦਸ਼ਾਹ 31 ਮਾਰਚ, 1711 ਈ. ਤੱਕ ਲੋਹਗੜ੍ਹ ਦੇ ਆਲੇ-ਦੁਆਲੇ ਦੇ ਇਲਾਕੇ ਵਿਚ ਹੀ ਫਿਰ ਰਿਹਾ ਸੀ। ਲਗਾਤਾਰ ਚਾਰ ਮਹੀਨਿਆਂ ਦੇ ਕਰੀਬ ਇਤਨੀ ਵੱਡੀ ਸ਼ਾਹੀ ਫੌਜ ਦਾ ਇਥੇ ਹੀ ਡੇਰਾ ਲੱਗਿਆ ਰਹਿਣਾ, ਇਸੇ ਗੱਲ ਦਾ ਪਰਤੀਕ ਹੈ ਕਿ ਹੁਣ ਬੰਦਾ ਸਿੰਘ ਦਾ ਪਿੱਛਾ ਕਰਨ ਵਿਚ ਬਾਦਸ਼ਾਹ ਦੀ ਭੋਰਾ-ਭਰ ਵੀ ਦਿਲਚਸਪੀ ਨਹੀਂ ਸੀ। ਬੰਦਾ ਸਿੰਘ ਦੂਰ ਪਹਾੜਾਂ ਵਿਚ ਨਿਕਲ ਗਿਆ ਸੀ। ਸਿੰਘ ਸਰਦਾਰ ਕੁਝ ਸਮੇਂ ਲਈ ਉਰਾਂ-ਪਰਾਂ ਖਿੰਡ ਗਏ ਸਨ। ਇਕੱਠੀ ਸੈਨਾ ਲਈ ਘਾਹ-ਪਾਣੀ ਅਤੇ ਅਨਾਜ ਦੀ ਸਮੱਸਿਆ ਹੋਣੀ ਸੀ ਅਤੇ ਦੂਸਰਾ ਇਸ ਨੇ ਬਾਦਸ਼ਾਹ ਦੇ ਖੁਫ਼ੀਆ ਕਰਮਚਾਰੀਆਂ ਦੀ ਨਜ਼ਰ ਤੋਂ ਨਹੀਂ ਬਚ ਸਕਣਾ ਸੀ। ਜਦ ਤੱਕ ਬਾਦਸ਼ਾਹ ਦੀ ਮੌਜੂਦਗੀ ਪੰਜਾਬ ਵਿਚ ਰਹਿਣੀ ਸੀ ਉਦੋਂ ਤਕ ਹੁਣ ਸਿੱਧੀ ਗਹਿਗੱਚ ਲੜਾਈ ਤੋਂ ਸੰਕੋਚ ਕਰਨਾ ਹੀ ਠੀਕ ਸੀ। ਇਸ ਲਈ ਬੰਦਾ ਸਿੰਘ ਆਪਣੇ ਨਾਲ ਲੋੜ ਅਨੁਸਾਰ ਸਿੱਖ ਸੈਨਾ ਲੈ ਕੇ ਦੂਰ ਪਹਾੜਾਂ ਵਿਚ ਨਿਕਲ ਗਿਆ ਸੀ ਅਤੇ ਬਾਕੀ ਦੇ ਸਿੰਘ ਸਰਦਾਰ ਆਪੋ-ਆਪਣੇ ਜੱਥੇ ਲੈ ਕੇ ਮੌਕੇ ਅਨੁਸਾਰ ਆਪੋ-ਆਪਣੇ ਪਿੰਡਾਂ ਵੱਲ ਚਲੇ ਗਏ ਸਨ।

ਸੰਨ 1711 ਦੀ ਅਪਰੈਲ ਦੇ ਪਹਿਲੇ ਹਫ਼ਤੇ ਤੱਕ ਬਾਦਸ਼ਾਹ ਅਤੇ ਉਸ ਦਾ ਸਾਰਾ ਸ਼ਾਹੀ ਕੈਂਪ ਲੋਹਗੜ੍ਹ ਦੇ ਨੇੜੇ ਹੀ ਰਿਹਾ ਸੀ। ਅਪਰੈਲ ਦੀ 10 ਤਾਰੀਖ ਨੂੰ ਬਾਦਸ਼ਾਹ ਬਨੂੜ ਦੇ ਨੇੜੇ ਪਹੁੰਚ ਗਿਆ ਸੀ। 20 ਅਪਰੈਲ ਨੂੰ ਰੋਪੜ ਪਹੁੰਚ ਗਿਆ ਸੀ। ਬਨੂੜ ਤੋਂ ਰੋਪੜ ਮਸਾਂ ਇਕੋ ਦਿਨ ਦਾ ਫਾਸਲਾ ਹੈ ਪਰ ਬਾਦਸ਼ਾਹ ਨੇ ਪੂਰੇ ਦਸ ਦਿਨ ਲਾਏ ਸੀ। ਇਸ ਤੋਂ ਸਾਬਤ ਹੁੰਦਾ ਹੈ ਕਿ ਉਸ ਦੇ ਅੱਗੇ ਵਧਣ ਦਾ ਜਾਂ ਸਿੰਘਾਂ ਦਾ ਪਿੱਛਾ ਕਰਨ ਦਾ ਕੋਈ ਨੀਯਤ ਪਰੋਗਰਾਮ ਨਹੀਂ ਸੀ। ਸੱਤ ਮਈ ਨੂੰ ਸਤਲੁਜ ਪਾਰ ਕਰਕੇ ਬਾਦਸ਼ਾਹ ਦੁਆਬ ਜਲੰਧਰ ਦੇ ਖੇਤਰ ਵਿਚ ਪਹੁੰਚ ਗਿਆ ਸੀ। 14 ਮਈ ਨੂੰ ਉਸ ਨੇ ਖਾਨ ਬਹਾਦੁਰ ਰੁਸਤਮ ਜੰਗ ਨੂੰ ਇਕ ਤਕੜੀ ਫੌਜ ਦੇ ਕੇ ਬੰਦਾ ਸਿੰਘ ਬਹਾਦੁਰ ਦੀ ਭਾਲ ਕਰਨ ਵਾਸਤੇ ਭੇਜਿਆ। ਉਸ

ਦੇ ਨਾਲ ਮੁਗ਼ਲ ਬੇਗ ਖਾਨ, ਦੁਰਲੱਬ ਖਾਨ, ਅਬਦੁੱਸ ਸਮੱਦ ਖਾਨ, ਇਨਾਇਤ ਖਾਨ ਅਤੇ ਮੁਹੰਮਦ ਅਮੀਨ ਖਾਨ ਆਦਿ ਨਿਯੁਕਤ ਕੀਤੇ ਗਏ। ਇਨ੍ਹਾਂ ਸਭ ਦੀ ਬੰਦਾ ਸਿੰਘ ਦਾ ਖੁਰਾ-ਖੋਜ ਨੱਪਣ ਦੀ ਡਿਊਟੀ ਲਗਾ ਕੇ ਬਾਦਸ਼ਾਹ 3 ਮਈ ਨੂੰ ਹੁਸ਼ਿਆਰਪੁਰ ਪਹੁੰਚ ਗਿਆ। ਇਥੇ ਹੀ ਸਿਰੀ ਨਗਰ ਦੇ ਰਾਜਾ ਵਲੋਂ ਬਾਦਸ਼ਾਹ ਦੀ ਖੁਸ਼ੀ ਹਾਸਲ ਕਰਨ ਲਈ ਪੰਝੀ ਸਿੱਖਾਂ ਦੇ ਸਿਰ ਕਤਲ ਕਰਕੇ ਭੇਜੇ ਗਏ ਸਨ। *ਅਖਬਾਰ-ਏ-ਦਰਬਾਰ-ਏ-ਮੁਅੱਲਾ* ਦੀ 30 ਮਈ, 1711 ਦਿਨ ਬੁੱਧਵਾਰ ਦੀ ਖ਼ਬਰ ਵਿਚ ਦੱਸਿਆ ਗਿਆ ਹੈ ਕਿ ਬਖ਼ਸੀ-ਉਲ-ਮੁਮਾਲਿਕ ਨੇ ਬਾਦਸ਼ਾਹ ਨੂੰ ਦੱਸਿਆ ਹੈ ਕਿ ਕਮਾਓਂ ਦੇ ਜ਼ਿੰਮੀਦਾਰ ਰਾਜਾ ਜਗਤ ਸਿੰਘ ਨੇ ਆਪਣੀ ਜ਼ਿੰਮੀਦਾਰੀ ਸਿਰੀ ਨਗਰ ਦੇ ਖੇਤਰ ਵਿਚੋਂ ਬੀਹ ਨਾਨਕ-ਨਾਮ ਲੇਵਾ ਸਿੱਖਾਂ ਦੇ ਸਿਰ ਲਾਹ ਕੇ ਭੇਜੇ ਹਨ। ਉਸ ਨੇ ਇਹ ਸਿਰ ਬਾਦਸ਼ਾਹ ਦੇ ਹਜ਼ੂਰ ਭੇਜੇ ਹਨ। ਬਾਦਸ਼ਾਹ ਨੇ ਹੁਕਮ ਦਿਤਾ ਹੈ ਕਿ ਇਹ ਸਿਰ ਸਰਬਰਾਹ ਖ਼ਾਨ ਕੋਤਵਾਲ ਪਾਸ ਭੇਜ ਦਿਤੇ ਜਾਣ ਤਾਂ ਕਿ ਉਹ ਇਨ੍ਹਾਂ ਨੂੰ ਚੁਰਸਤੇ ਵਿਚ ਰੱਖ ਸਕੇ।[1] ਬਾਦਸ਼ਾਹ ਨੇ ਹੁਕਮ ਦਿਤਾ ਕਿ ਇਨ੍ਹਾਂ ਨੂੰ ਚੁਰਸਤੇ ਵਿਚ ਸੁੱਟ ਦੇਵੋ। ਪਹਿਲੀ ਜੂਨ ਨੂੰ ਇਥੇ ਹੀ ਮਾਤਾ ਸੁੰਦਰੀ ਜੀ ਦਾ ਮੁਤਬੰਨਾ ਪੁੱਤਰ ਅਜੀਤ ਸਿੰਘ ਬਾਦਸ਼ਾਹ ਦੇ ਪੇਸ਼ ਹੋਇਆ। ਉਸ ਨੇ ਦੱਸਿਆ ਕਿ ਮੁਸਲਮਾਨ ਸੈਨਿਕ ਉਸ ਨੂੰ ਤੰਗ ਪਰੇਸ਼ਾਨ ਕਰਦੇ ਹਨ। ਬਾਦਸ਼ਾਹ ਨੇ ਹੁਕਮ ਦਿੱਤਾ ਕਿ ਅੱਗੇ ਤੋਂ ਸਰਬਰਾਹ ਖਾਨ ਕੋਤਵਾਲ ਇਸ ਗੱਲ ਦਾ ਖਿਆਲ ਰੱਖੇ ਕਿ ਮੁਸਲਮਾਨ ਸੈਨਿਕ ਉਸ ਨੂੰ ਤੰਗ ਪਰੇਸ਼ਾਨ ਨਾ ਕਰ ਸਕਣ। ਇਸ ਨੇ ਬਾਦਸ਼ਾਹ ਦਾ ਵਫ਼ਾਦਾਰ ਰਹਿਣ ਦਾ ਵਾਇਦਾ ਦੁਹਰਾਇਆ। *ਅਖਬਾਰ-ਏ-ਦਰਬਾਰ-ਏ-ਮੁਅੱਲਾ* ਦੀ 1 ਜੂਨ, 1711 ਦਿਨ ਸ਼ੁਕਰਵਾਰ ਦੀ ਖ਼ਬਰ ਵਿਚ ਇਸ ਬਾਰੇ ਇਓਂ ਜਾਣਕਾਰੀ ਦਿਤੀ ਗਈ ਹੈ : 'ਸਰਬਰਾਹ ਖਾਨ ਨੇ ਬਾਦਸ਼ਾਹ ਨੂੰ ਦੱਸਿਆ ਹੈ ਕਿ ਅਜੀਤ ਸਿੰਘ ਮੁਤਬੰਨਾ ਪੁੱਤਰ ਗੁਰੂ ਗੋਬਿੰਦ ਸਿੰਘ) ਬਾਦਸ਼ਾਹ ਨੂੰ ਨਜ਼ਰਾਨਾ ਪੇਸ਼ ਕਰਨ ਲਈ ਆਇਆ ਹੈ। ਉਸ ਨੂੰ ਬਾਦਸ਼ਾਹ ਅੱਗੇ ਪੇਸ਼ ਹੋਣ ਦੀ ਇਜ਼ਾਜਤ ਦਿਤੀ ਗਈ। ਉਹ ਹਮੀਦੂ-ਦੀਨ ਖਾਨ ਬਹਾਦੁਰ ਦੁਆਰਾ ਬਾਦਸ਼ਾਹ ਦੇ ਹਜ਼ੂਰ ਪੇਸ਼ ਹੋਇਆ। ਉਸ ਨੇ ਪੰਜ ਮੋਹਰਾਂ ਨਜ਼ਰਾਨੇ ਵਜੋਂ ਪੇਸ਼ ਕੀਤੀਆਂ। ਬਾਦਸ਼ਾਹ ਨੇ ਉਸ ਨੂੰ ਤੋਹਫ਼ਾ ਦਿਤਾ। ਇਸ ਦੇ ਨਾਲ ਹੀ ਸਰਬਰਾਹ ਖਾਨ ਨੇ ਬੇਨਤੀ ਕੀਤੀ ਕਿ ਅਜੀਤ ਸਿੰਘ ਸ਼ਾਹੀ ਫੌਜ ਦੇ ਸਿਪਾਹੀਆਂ ਹੱਥੋਂ ਤੰਗ-ਪਰੇਸ਼ਾਨ ਕਰਨ ਦੀ ਸ਼ਿਕਾਇਤ ਕਰਦਾ ਹੈ। ਬਾਦਸ਼ਾਹ ਨੇ ਹੁਕਮ ਦਿਤਾ ਕਿ ਉਹ ਸਰਬਰਾਹ ਖਾਨ ਦੀ ਹਿਫ਼ਾਜ਼ਤ ਵਿਚ ਆ ਜਾਵੇ। ਇਹ ਖਾਨ ਉਸ ਦੀ ਸੁਰੱਖਿਆ ਯਕੀਨੀ ਬਣਾਵੇਗਾ।[2]

13 ਜੂਨ ਨੂੰ ਬਾਦਸ਼ਾਹ ਬਿਆਸ ਦਰਿਆਂ ਨੂੰ ਸਿਰੀ ਹਰਿਗੋਬਿੰਦਪੁਰ ਦੇ ਪੱਤਣ ਤੋਂ ਬੇੜੀਆਂ ਦੇ ਪੁਲ ਰਾਹੀਂ ਪਾਰ ਕਰ ਰਿਹਾ ਸੀ। ਪਾਰ ਕਰਦੇ ਸਮੇਂ ਹੀ ਜ਼ੋਰ ਦਾ ਮੀਂਹ ਉਤਰ ਆਇਆ ਸੀ ਜਿਸ ਨਾਲ ਬੇੜੀਆਂ ਦਾ ਪੁਲ ਟੁੱਟ ਗਿਆ ਸੀ ਅਤੇ ਸ਼ਾਹੀ ਫੌਜ ਦੇ ਅਨੇਕਾਂ ਸਿਪਾਹੀ ਦਰਿਆ ਵਿਚ ਡੁੱਬ ਗਏ ਸਨ। ਅਖ਼ੀਰ ਕਾਹਨੂੰਵਾਨ, ਚਮਿਆਰੀ ਅਤੇ ਪੰਜ ਗਰਾਈਆਂ ਦੇ ਨੇੜਿਓਂ ਦੀ ਹੁੰਦਾ ਹੋਇਆ ਇਹ ਸ਼ਾਹੀ ਲਸ਼ਕਰ ਪਹਿਲੀ ਅਗਸਤ ਨੂੰ ਲਾਹੌਰ ਪਹੁੰਚ ਗਿਆ ਸੀ। ਲਾਹੌਰ ਪਹੁੰਚ ਕੇ ਬਾਦਸ਼ਾਹ ਨੇ ਆਪਣਾ ਡੇਰਾ ਸ਼ਾਹੀ ਕਿਲ੍ਹੇ ਵਿਚ ਨਹੀਂ ਕੀਤਾ ਸਗੋਂ ਦਰਿਆ ਰਾਵੀ ਦੇ ਕੰਢੇ ਤੇ ਵਸੇ ਪਿੰਡ ਆਲੂਵਾਲਾ ਦੇ ਪਾਸ ਕੀਤਾ ਸੀ। ਸ਼ਾਹਜ਼ਾਦਾ ਆਜ਼ੀਮ--ਸ਼ਾਨ ਦਾ ਡੇਰਾ ਪਿੰਡ ਅਵਾਨ ਪਾਸ ਕੀਤਾ ਗਿਆ ਸੀ। ਸ਼ਾਹਜ਼ਾਦਾ ਮੁਅੱਜ਼ੁਦੀਨ ਦਾ ਡੇਰਾ ਪਰਵੇਜ਼ਾਬਾਦ ਮੰਡੀ ਦੇ ਨੇੜੇ ਕੀਤਾ ਗਿਆ ਸੀ। ਸ਼ਾਹਜ਼ਾਦਾ ਰਫ਼ੀ-ਓ-ਸ਼ਾਨ ਦਾ ਡੇਰਾ ਦਰਿਆ ਦੇ ਹੀ ਕੰਢੇ ਧਰਮੂ ਦੇ ਬਾਗ ਪਾਸ ਕੀਤਾ ਗਿਆ ਸੀ ਅਤੇ ਮੁਹੰਮਦ ਜ਼ਮਾਨ ਸ਼ਾਹ ਦਾ ਡੇਰਾ

ਸ਼ਾਹਮੀਰ ਖੁਸ਼ ਦੇ ਮੈਦਾਨ ਵਿਚ ਕੀਤਾ ਗਿਆ ਸੀ। ਬਾਦਸ਼ਾਹ ਦਾ ਡੇਰਾ ਸਭ ਦੇ ਵਿਚਕਾਰ ਸੀ। ਡੇਰਿਆਂ ਦੇ ਆਲੇ ਦੁਆਲੇ ਗੱਡਿਆਂ ਦੀ ਵਾੜ ਕੀਤੀ ਗਈ ਤਾਂ ਕਿ ਬੰਦਾ ਸਿੰਘ ਬਹਾਦੁਰ ਕਦੇ ਵੀ ਅਚਨਚੇਤ ਡੇਰੇ ਉਪਰ ਨਾ ਆ ਝਪਟੇ। ਗੱਡਿਆਂ ਨੂੰ ਲੰਘਣਾ ਕਿਉਂਕਿ ਘੋੜਿਆਂ ਵਾਸਤੇ ਔਖਾ ਸੀ। ਲਾਹੌਰ ਦੇ ਆਲੇ ਦੁਆਲੇ ਦੇ ਪਿੰਡਾਂ ਵਿਚੋਂ ਸਭ ਗੱਡੇ ਇਕੱਠੇ ਕਰ ਲਏ ਗਏ ਸਨ। ਬਾਦਸ਼ਾਹ ਇਸ ਸਮੇਂ ਤਕ ਵੱਡੀ ਉਮਰ ਦੇ ਤਕਾਜ਼ੇ ਕਾਰਣ ਕੁਝ ਕੁ ਸਿਰਫਿਰਿਆ ਵੀ ਹੋ ਗਿਆ ਸੀ। ਬੰਦਾ ਸਿੰਘ ਦਾ ਸਹਿਮ ਵੀ ਉਸ ਨੂੰ ਡਰਾ ਰਿਹਾ ਸੀ। ਹਰ ਛੋਟੀ ਵੱਡੀ ਬਦਸ਼ਗਨੀ ਤੋਂ ਉਸ ਨੂੰ ਸ਼ੱਕ ਹੋ ਰਿਹਾ ਸੀ। ਬਾਦਸ਼ਾਹੀ ਕੈਂਪ ਦੇ ਨੇੜੇ ਰਾਤ ਨੂੰ ਕੁੱਤਿਆਂ ਦੇ ਭੌਂਕਣ ਦੀਆਂ ਆਵਾਜ਼ਾਂ ਆਉਂਦੀਆਂ ਸਨ। ਇਨ੍ਹਾਂ ਆਵਾਜ਼ਾਂ ਨੂੰ ਸੁਣ ਕੇ ਬਾਦਸ਼ਾਹ ਘਬਰਾ ਜਾਂਦਾ ਸੀ। ਉਸ ਨੇ ਸਾਰੇ ਕੁੱਤਿਆਂ ਨੂੰ ਮਾਰ ਦੇਣ ਦੇ ਹੁਕਮ ਕਰ ਦਿੱਤੇ। ਕਦੇ ਨਾ ਕਦੇ ਗਧੇ ਹੀਂਗਣ ਦੀਆਂ ਆਵਾਜ਼ਾਂ ਵੀ ਆ ਜਾਂਦੀਆਂ ਸਨ। ਉਨ੍ਹਾਂ ਨੂੰ ਵੀ ਮਾਰ ਦੇਣ ਦੇ ਹੁਕਮ ਸੁਣਾ ਦਿੱਤੇ। ਜਦੋਂ ਇਹ ਦੱਸਿਆ ਕਿ ਇਹ ਗਧੇ ਤਾਂ ਉਨ੍ਹਾਂ ਮਾਲ ਢੋਣ ਵਾਲੇ ਲੋਕਾਂ ਦੇ ਹਨ ਜਿਹੜੇ ਬਾਦਸ਼ਾਹੀ ਫੌਜ ਨੂੰ ਘਾਹ-ਪੱਠਾ ਮੁਹੱਈਆ ਕਰਦੇ ਹਨ, ਫਿਰ ਕਿਹਾ ਗਿਆ ਕਿ ਇਨ੍ਹਾਂ ਗਧਿਆਂ ਨੂੰ ਕੈਂਪ ਤੋਂ ਇਤਨੀ ਦੂਰ ਰੱਖਿਆ ਜਾਵੇ ਕਿ ਇਹ ਆਵਾਜ਼ਾਂ ਸੁਣਾਈ ਨਾ ਦੇ ਸਕਣ।

ਬਾਦਸ਼ਾਹ ਦਾ ਹੁਕਮ ਸੀ ਕਿ ਸਿੱਖਾਂ ਨੂੰ ਦੇਖਦਿਆਂ ਸਾਰ ਹੀ ਗੋਲੀ ਮਾਰ ਦਿੱਤੀ ਜਾਵੇ। 'ਤਾਰੀਖ-ਏ-ਮੁਹੰਮਦ-ਸ਼ਾਹੀ' ਵਿਚ ਇਹ ਜ਼ਿਕਰ ਕੀਤਾ ਗਿਆ ਹੈ ਕਿ ਇਨ੍ਹਾਂ ਦਿਨਾਂ ਵਿਚ ਹੀ ਸਿੱਖਾਂ ਦੇ ਕਤਲੇਆਮ ਦਾ ਸ਼ਾਹੀ ਫੁਰਮਾਨ ਵੀ ਇਥੇ ਪੁੱਜ ਗਿਆ ਸੀ। ਇਸ ਦੀ ਆੜ ਹੇਠ ਪਿੰਡਾਂ ਵਿਚੋਂ ਲੱਭ ਲੱਭ ਕੇ ਸਿੱਖਾਂ ਨੂੰ ਮਾਰ ਦਿਤਾ ਗਿਆ ਸੀ। ਬਾਦਸ਼ਾਹੀ ਕੈਂਪ ਦੇ ਇਕ ਪਾਸੇ ਸੰਨਿਆਸੀ ਸਾਧਾਂ ਦਾ ਡੇਰਾ ਸੀ। ਸੰਨਿਆਸੀ ਸਾਧਣਾਂ ਦੇ ਕੇਸ ਰੱਖੇ ਹੁੰਦੇ ਸੀ। ਇਕ ਦਿਨ ਇਕ ਸੰਨਿਆਸਣ ਭਗਤੀ ਵਿਚ ਲੀਨ ਹੋਈ ਬੈਠੀ ਸੀ। ਉਸ ਦੇ ਸਿਰ ਦੇ ਕੇਸ ਬਹੁਤ ਲੰਮੇ ਸਨ ਅਤੇ ਪਿੱਛੇ ਨੂੰ ਸੁੱਟੇ ਹੋਏ ਸਨ। ਮੁਗ਼ਲ ਫੌਜੀਆਂ ਦੀ ਇਕ ਟੁਕੜੀ ਜਦੋਂ ਇਥੋਂ ਦੀ ਲੰਘ ਰਹੀ ਸੀ ਤਾਂ ਉਨ੍ਹਾਂ ਨੇ ਲੰਮੇ ਵਾਲਾਂ ਵਾਲੀ ਇਸ ਸੰਨਿਆਸਣ ਨੂੰ ਤੱਕਿਆ। ਇਸ ਨੂੰ ਸਿੱਖ ਸਮਝ ਕੇ ਇਸ ਦੇ ਪੇਟ ਵਿਚ ਛੁਰੇ ਮਾਰ ਕੇ ਇਸ ਨੂੰ ਮੌਤ ਦੇ ਘਾਟ ਉਤਾਰ ਦਿੱਤਾ ਗਿਆ ਸੀ। ਇਸ ਨਾਲ ਰੌਲਾ ਪੈ ਗਿਆ। ਹਿੰਦੂ-ਮੁਸਲਿਮ ਫਸਾਦ ਹੋਣ ਦੀ ਨੌਬਤ ਆ ਪਹੁੰਚੀ। ਬਾਦਸ਼ਾਹ ਨੇ ਰਾਜਪੂਤ ਰਾਜਿਆਂ ਨੂੰ ਭੇਜ ਕੇ ਇਹ ਫਸਾਦ ਰੁਕਵਾਏ ਅਤੇ ਅੱਗੇ ਤੋਂ ਐਸੀ ਨੌਬਤ ਨਾ ਆ ਜਾਵੇ, ਇਸ ਤੋਂ ਬਚਣ ਲਈ ਇਹ ਹੁਕਮ ਜਾਰੀ ਕਰ ਦਿੱਤਾ ਗਿਆ ਕਿ ਕੋਈ ਵੀ ਹਿੰਦੂ, ਨਾ ਸਿਰ ਦੇ ਕੇਸ ਰੱਖੇ ਅਤੇ ਨਾ ਹੀ ਦਾੜ੍ਹੀ, ਤਾਂ ਕਿ ਕੋਈ ਵੀ ਹਿੰਦੂ, ਸਿੱਖ ਹੋਣ ਦੇ ਭੁਲੇਖੇ ਵਿਚ ਨਾ ਮਾਰਿਆ ਜਾਵੇ। ਇਸ ਹੁਕਮ ਨਾਲ ਹਿੰਦੂਆਂ ਉਪਰ ਇਕ ਨਵੀਂ ਬਿਪਤਾ ਆ ਡਿੱਗੀ। ਮੁਸਲਮਾਨ ਨਾਈ ਆਪ-ਮੁਹਾਰੇ ਹਿੰਦੂਆਂ ਦੇ ਕੇਸ ਤੇ ਦਾੜ੍ਹੀਆਂ ਨੂੰ ਮੁੰਨਣ ਲਈ ਗਲੀਆਂ-ਬਜ਼ਾਰਾਂ ਵਿਚ ਘੁੰਮਣ ਲੱਗ ਪਏ ਸਨ। ਜਿਥੇ ਕਿਤੇ ਵੀ ਕੋਈ ਕੇਸ-ਦਾੜ੍ਹੀ ਵਾਲਾ ਹਿੰਦੂ ਮਿਲਦਾ ਸੀ ਉਥੇ ਹੀ ਰੋਕ ਕੇ ਉਸ ਦੇ ਕੇਸ-ਦਾੜ੍ਹੀ ਮੁੰਨ ਦਿੱਤੇ ਜਾਂਦੇ ਸਨ। ਬਾਲਟੀਆਂ ਵਿਚ ਗੰਦਾ ਪਾਣੀ ਹੁੰਦਾ ਸੀ। ਇਸੇ ਹੀ ਗੰਦੇ ਪਾਣੀ ਨਾਲ ਹਿੰਦੂਆਂ ਦੇ ਮੁੰਨੇ ਹੋਏ ਸਿਰ-ਮੂੰਹ ਧੋ ਦਿੱਤੇ ਜਾਂਦੇ ਸਨ। ਜਿਹੜੇ ਸਰਕਾਰੀ ਨੋਕਰੀ ਵਿਚਲੇ ਉੱਚੇ-ਰੁਤਬਿਆਂ ਵਾਲੇ ਹਿੰਦੂ ਸਨ ਉਹ ਆਪਣੇ ਘਰਾਂ ਵਿਚੋਂ ਹੀ ਆਪਣੇ ਕੇਸ-ਦਾੜ੍ਹੀ ਮੁਨਵਾ ਕੇ ਤੁਰਦੇ ਸਨ।

ਦਸਤੂਰ-ਉਲ-ਇਨਸਾ ਅਤੇ ਰੁੱਕਾਤ-ਏ-ਅਮੀਨ-ਉਲ-ਦੌਲਾ ਦੇ ਪੰਜਵੇਂ ਰੁੱਕੇ ਵਿਚ ਦੱਸਿਆ ਗਿਆ ਹੈ ਕਿ : 'ਉਸੇ ਦਿਨ ਜਿਸ ਦਿਨ ਨਾਨਕ-ਪ੍ਰਸਤਾਂ ਨੂੰ ਉਨ੍ਹਾਂ ਦੀਆਂ ਸ਼ਰਾਰਤਾਂ ਦੀ ਸਜ਼ਾ ਮਿਲੀ, ਸ਼ਾਹੀ ਹੁਕਮ

ਜਾਰੀ ਹੋਇਆ ਕਿ ਸ਼ਾਹੀ ਲਸ਼ਕਰ ਦੇ ਸਾਰੇ ਹਿੰਦੂਆਂ ਦੀਆਂ ਦਾੜ੍ਹੀਆਂ ਕੱਟ ਦਿੱਤੀਆਂ ਜਾਣ ਅਤੇ ਸਾਰੇ ਸੂਬੇ ਵਿਚ ਹੁਕਮ ਉਜਾਗਰ ਕਰ ਦਿੱਤਾ ਜਾਏ ਕਿ ਬੇਦੀਨ ਲੰਮੀ ਦਾੜ੍ਹੀ ਨਾ ਰੱਖੇ ਅਤੇ ਜੇ ਕੋਈ ਅਜਿਹਾ ਮਿਲ ਜਾਵੇ ਤਾਂ ਉਸ ਦੀ ਦਾੜ੍ਹੀ ਪੁੱਟ ਦਿੱਤੀ ਜਾਏ। ਚੁਨਾਂਚਿ ਸਾਰੇ ਬਾਦਸ਼ਾਹੀ ਦੇਸ਼ ਵਿਚ ਇਹ ਗੱਲ ਨਸ਼ਰ ਕਰ ਦਿੱਤੀ ਗਈ। ਬਾਦਸ਼ਾਹੀ ਕੈਂਪ ਵਿਚ ਇਸ ਹੁਕਮ ਨੇ ਇਹ ਰੂਪ ਧਾਰ ਲਿਆ ਕਿ ਫੌਜਾਂ ਦੇ ਦਿਓ-ਕੱਦ ਸਰਦਾਰ ਨਾਈਆਂ ਨੂੰ ਨਾਲ ਲੈ ਕੇ ਗੰਦੇ ਪਾਣੀ ਦੀਆਂ ਚਿਲਮਚੀਆਂ ਸਮੇਤ ਗਲੀਆਂ ਅਤੇ ਬਜ਼ਾਰਾਂ ਵਿਚ ਜਿਸ ਕਿਸੇ ਨੂੰ ਦੇਖਦੇ, ਨਿਰਾਦਰੀ ਨਾਲ ਉਸ ਦੀ ਦਾੜ੍ਹੀ ਮੁੰਨ ਦਿੰਦੇ ਅਤੇ ਉਸ ਦੀ ਪਗੜੀ ਤੇ ਜਾਮਾ ਲਾਹ ਦਿੰਦੇ ਸਨ। ਬਾਦਸ਼ਾਹ ਅਤੇ ਸ਼ਾਹਜ਼ਾਦਿਆਂ ਦੇ ਦਫਤਰਾਂ ਦੇ ਜਾਣਕਾਰੀ ਮੁਤਸੱਦੀ ਅਤੇ ਦੂਸਰੇ ਹਿੰਦੂ ਆਪਣੀਆਂ ਦਾੜ੍ਹੀਆਂ ਆਪਣੇ ਆਪਣੇ ਘਰੀਂ ਹੀ ਮੁਨਾ ਕੇ ਹਜ਼ੂਰ ਆਉਂਦੇ ਸਨ।'

**ਲੋਹਗੜ੍ਹ ਵਿਚੋਂ ਨਿਕਲ ਜਾਣ ਤੋਂ ਬਾਅਦ ਬੰਦਾ ਸਿੰਘ ਦੀਆਂ ਕਾਰਵਾਈਆਂ :** ਜਿਵੇਂ ਕਿ ਪਹਿਲਾਂ ਵੀ ਲਿਖਿਆ ਜਾ ਚੁੱਕਿਆ ਹੈ ਕਿ ਲੋਹਗੜ੍ਹ ਦੇ ਅਤਿ ਮਜ਼ਬੂਤ ਮੁਗ਼ਲ ਫੌਜ ਦੇ ਘੇਰੇ ਵਿਚੋਂ ਬੰਦਾ ਸਿੰਘ ਬਹਾਦੁਰ ਅਤੇ ਉਸ ਦੇ ਸਿੰਘ ਦਲ ਦਾ ਬਚ ਕੇ ਨਿਕਲ ਜਾਣਾ ਮੁਗ਼ਲ ਫੌਜ ਲਈ ਭਾਰੀ ਨਮੋਸ਼ੀ ਵਾਲੀ ਗੱਲ ਸੀ। ਮੁਗ਼ਲ ਫੌਜ ਦੇ ਵੱਡੇ ਵੱਡੇ ਜਰਨੈਲ ਅਤੇ ਵਜ਼ੀਰ ਸਭ ਆਪਣੇ ਹੱਥ ਮਲਦੇ ਹੀ ਰਹਿ ਗਏ ਸਨ। ਬੰਦਾ ਸਿੰਘ ਬਹਾਦੁਰ ਅਤੇ ਉਸ ਦੇ ਸਿੰਘ ਸਾਥੀ ਕੁਝ ਦੇਰ ਤਾਂ ਖਿੰਡ-ਪੁੰਡ ਕੇ ਪਹਾੜਾਂ ਵਿਚ ਵਿਚਰਦੇ ਰਹੇ। ਜਦੋਂ ਕੁਝ ਦਿਨਾ ਦੇ ਆਰਾਮ ਬਾਅਦ ਉਹ ਤਾਜ਼ਾ ਦਮ ਹੋ ਗਏ ਤਾਂ ਸਾਰੇ ਸਿੰਘ ਜੱਥੇ ਬੰਦਾ ਸਿੰਘ ਦੇ ਹੁਕਮ ਮੁਤਾਬਕ ਕੀਰਤਪੁਰ ਸਾਹਿਬ ਵਿਖੇ ਇਕੱਠੇ ਹੋਣੇ ਸ਼ੁਰੂ ਹੋ ਗਏ। ਇਸ ਇਕੱਠੇ ਹੋਏ ਤਾਜ਼ਾਦਮ ਖਾਲਸੇ ਨੇ ਸਭ ਤੋਂ ਪਹਿਲੀ ਮਾਰ ਬਿਲਾਸਪੁਰ ਤੇ ਕੀਤੀ। ਬਿਲਾਸਪੁਰ, ਰਿਆਸਤ ਕਹਿਲੂਰ ਦੀ ਰਾਜਧਾਨੀ ਸੀ ਅਤੇ ਰਿਆਸਤ ਕਹਿਲੂਰ ਹੀ ਗੁਰੂ ਗੋਬਿੰਦ ਸਿੰਘ ਨਾਲ ਲੜਾਈਆਂ ਕਰਨ ਵਾਲੀ ਇਕ ਪਹਾੜੀ ਰਿਆਸਤ ਸੀ। ਗੁਰੂ ਗੋਬਿੰਦ ਸਿੰਘ ਜੀ ਨੇ ਜਦੋਂ 1705 ਈ. ਵਿਚ ਆਨੰਦਪੁਰ ਸਾਹਿਬ ਖਾਲੀ ਕੀਤਾ ਸੀ ਤਾਂ ਕਹਿਲੂਰ ਦੀ ਫੌਜ ਨੇ ਹੀ ਆਨੰਦਪੁਰ ਸਾਹਿਬ ਵਿਖੇ ਸਭ ਰਿਹਾਇਸ਼ੀ ਮਕਾਨਾਂ ਨੂੰ, ਸਮੇਤ ਕਿਲ੍ਹਿਆਂ ਦੇ ਢਾਹ ਦਿੱਤਾ ਸੀ। ਆਨੰਦਪੁਰ ਸਾਹਿਬ ਨੂੰ ਢਹਿ-ਢੇਰੀ ਕਰਨ ਦਾ ਜ਼ਿੰਮਾ ਸਾਰੇ ਦਾ ਸਾਰਾ ਕਹਿਲੂਰ ਦੀ ਰਿਆਸਤ ਉਪਰ ਹੀ ਸੀ। ਸਰਹਿੰਦ ਦੀ ਫਤਹਿ ਤੋਂ ਬਾਅਦ ਜੇਕਰ ਬਾਦਸ਼ਾਹ ਬਹਾਦੁਰ ਸ਼ਾਹ ਬੰਦਾ ਸਿੰਘ ਦੇ ਵਿਰੁੱਧ ਪੰਜਾਬ ਵਿਚ ਨਾ ਆਉਂਦਾ ਤਾ ਬੰਦਾ ਸਿੰਘ ਨੇ ਸਰਹਿੰਦ ਤੋਂ ਬਾਅਦ ਕਹਿਲੂਰ ਰਿਆਸਤ ਉਪਰ ਹੀ ਹਮਲਾ ਕਰਨਾ ਸੀ ਪਰ ਬਾਦਸ਼ਾਹ ਦੇ ਆ ਜਾਣ ਕਰਕੇ ਬੰਦਾ ਸਿੰਘ ਇੱਧਰ ਨਹੀਂ ਆ ਸਕਿਆ ਸੀ।

ਬਾਦਸ਼ਾਹ ਇਸ ਸਮੇਂ ਲਾਹੌਰ ਵਿਖੇ ਕੈਂਪ ਲਾਈਂ ਬੈਠਾ ਸੀ ਅਤੇ ਬੰਦਾ ਸਿੰਘ ਬਹਾਦੁਰ, ਬਾਦਸ਼ਾਹ ਦੇ ਇਧਰ ਤੁਰਨ ਤੋਂ ਪਹਿਲਾਂ ਨਿੱਕੀਆਂ ਮੋਟੀਆਂ ਪਹਾੜੀ ਰਿਆਸਤਾਂ ਨੂੰ ਜਿੱਤ ਕੇ ਆਪਣੀ ਸੈਨਿਕ ਤਾਕਤ ਨੂੰ ਮਜ਼ਬੂਤ ਕਰਨਾ ਚਾਹੁੰਦਾ ਸੀ। ਬਿਲਾਸਪੁਰ ਨੂੰ ਘੇਰ ਲਿਆ ਗਿਆ। ਪਹਾੜੀ ਫੌਜ ਨੂੰ ਬੜੀ ਆਸਾਨੀ ਨਾਲ ਹੀ ਭਾਂਜ ਦੇ ਦਿੱਤੀ ਗਈ। ਕਹਿਲੂਰ ਦੇ ਰਾਜੇ ਕੋਲੋਂ ਪੂਰਾ ਨਜ਼ਰਾਨਾ ਲਿਆ ਗਿਆ ਅਤੇ ਉਥੇ ਇਕ ਖਾਲਸਾ ਪੰਚਾਇਤ ਨੀਅਤ ਕਰ ਦਿੱਤੀ ਗਈ। ਰਾਜੇ ਨੇ ਇਸ ਖਾਲਸਾ ਪੰਚਾਇਤ ਦੀ ਸਲਾਹ ਨਾਲ ਰਾਜ ਕਰਨਾ ਸੀ।

*ਅਖ਼ਬਾਰ-ਏ-ਦਰਬਾਰ-ਏ-ਮੁਅੱਲਾ* ਵਿਚ ਕਹਿਲੂਰ ਨਾਲ ਸਬੰਧਤ ਦੋ ਖ਼ਬਰਾਂ ਛਪੀਆਂ ਹਨ। ਇਕ 15 ਅਪਰੈਲ, 1711 ਦੀ ਤੇ ਦੂਜੀ 2 ਜੁਲਾਈ, 1711 ਦੀ। ਦੂਜੀ ਵਿਚ ਦੱਸਿਆ ਗਿਆ ਹੈ ਕਿ

ਬਾਦਸ਼ਾਹ ਨੂੰ ਸੂਚਨਾ ਭੇਜੀ ਗਈ ਹੈ ਕਿ ਬਾਗੀ ਬੰਦਾ ਸਿੰਘ ਬਸੀ ਦੇ ਜ਼ਿੰਮੀਦਾਰ ਧੀਰਜਪਾਲ ਦੀ ਜ਼ਿੰਮੀਦਾਰੀ ਦੇ ਤਾਅਲੁੱਕੇ ਵਿਚੋਂ ਦੀ ਗੁਜ਼ਰਿਆ ਹੈ ਅਤੇ ਉਹ ਬਿਆਸ ਦਰਿਆ ਪਾਰ ਕਰਕੇ ਕਹਿਲੂਰ ਵੱਲ ਨੂੰ ਗਿਆ ਹੈ। ਪਹਿਲੀ ਖ਼ਬਰ ਵਿਚ ਇਹ ਦੱਸਿਆ ਗਿਆ ਹੈ ਕਿ ਰਹੀਮ ਜ਼ਿੰਮੀਦਾਰ 5 ਘੋੜ ਸਵਾਰ ਅਤੇ 250 ਪੈਦਲ ਸਿਪਾਹੀ ਲੈ ਕੇ ਸਿੱਖਾਂ ਵਲੋਂ ਕਹਿਲੂਰ ਦੇ ਜ਼ਿੰਮੀਦਾਰ ਨੂੰ ਮਿਲਿਆ ਹੈ। ਉਸ ਨੇ ਬੰਦਾ ਸਿਘ ਵਲੋਂ ਕਹਿਲੂਰ ਦੇ ਜ਼ਿੰਮੀਦਾਰ ਨੂੰ ਭੇਜੇ ਹੋਏ ਪੱਤਰ ਅਤੇ ਕੁਝ ਬਸਤਰ ਭੇਟ ਕੀਤੇ। ਉਸ ਨਾਲ ਸਮਝੌਤਾ ਤਹਿ ਹੋਇਆ ਕਿ ਜ਼ਰੂਰਤ ਦੇ ਸਮੇਂ ਕਹਿਲੂਰ ਦੀ ਰਿਆਸਤ ਸਿੱਖਾਂ ਨੂੰ ਸ਼ਰਨ ਦੇਵੇਗੀ ਅਤੇ ਸ਼ਾਹੀ ਫੌਜਾਂ ਦਾ ਰਸਤਾ ਰੋਕੇਗੀ। ਕਹਿਲੂਰ ਦੇ ਰਾਜੇ ਨੇ ਇਹ ਸ਼ਰਤਾਂ ਮੰਨ ਲਈਆਂ ਹਨ। ਉਹ ਆਪਣੇ ਪੈਦਲ ਸਿਪਾਹੀਆਂ ਨੂੰ ਇਕੱਠੇ ਕਰ ਰਿਹਾ ਹੈ।[3]

ਕਹਿਲੂਰ ਦੇ ਰਾਜੇ ਨੂੰ ਆਪਣਾ ਸਾਥੀ ਬਣਾ ਲੈਣ ਬਾਅਦ ਬੰਦਾ ਸਿੰਘ ਨੇ ਸੁਕੇਤ ਦੇ ਰਾਜੇ ਕੋਲੋਂ ਨਜ਼ਰਾਨੇ ਲੈ ਕੇ ਮੰਡੀ ਰਿਆਸਤ ਉਪਰ ਚੜ੍ਹਾਈ ਕੀਤੀ। ਮੰਡੀ ਦਾ ਰਾਜਾ ਪਹਿਲੋਂ ਹੀ ਨਜ਼ਰਾਨੇ ਲੈ ਕੇ ਬੰਦਾ ਸਿਘ ਨੂੰ ਆ ਮਿਲਿਆ। ਉਸ ਨੇ ਖਾਲਸੇ ਦਾ ਸਤਿਕਾਰ ਕੀਤਾ ਅਤੇ ਮੰਡੀ ਸ਼ਹਿਰ ਵਿਚ ਖਾਲਸੇ ਦੇ ਠਹਿਰਾਅ ਦਾ ਇੰਤਜ਼ਾਮ ਕੀਤਾ। ਮੰਡੀ ਦੇ ਰਾਜੇ ਨੇ ਗੁਰੂ ਗੋਬਿੰਦ ਸਿੰਘ ਜੀ ਦੇ ਸਮੇਂ ਵੀ ਗੁਰੂ ਜੀ ਦੇ ਖਿਲਾਫ਼ ਕੋਈ ਕਾਰਵਾਈ ਨਹੀਂ ਕੀਤੀ ਸੀ ਸਗੋਂ ਉਹ ਗੁਰੂ ਘਰ ਦਾ ਸ਼ਰਧਾਲੂ ਹੀ ਰਿਹਾ ਸੀ। ਖਾਲਸੇ ਨੇ ਵੀ ਮੰਡੀ ਦੇ ਰਾਜੇ ਦੀ ਰਾਜਨੀਤਕ ਸ਼ਾਨ ਨੂੰ ਨੀਵਾਂ ਦਿਖਾਉਣ ਦੀ ਕੋਸ਼ਿਸ਼ ਨਹੀਂ ਕੀਤੀ। ਬੰਦਾ ਸਿੰਘ ਦੀ ਬਹਾਦੁਰੀ ਅਤੇ ਉਸ ਦੀ ਸੈਨਿਕ ਸੂਝ-ਬੂਝ ਤੋਂ ਮੰਡੀ ਦਾ ਰਾਜਾ ਬਹੁਤ ਪਰਭਾਵਤ ਹੋਇਆ ਸੀ। ਮੰਡੀ ਤੋਂ ਪਿੱਛੋਂ ਬੰਦਾ ਸਿੰਘ ਨੇ ਖਾਲਸਈ ਲਸ਼ਕਰ ਨਾਲ ਚੰਬੇ ਦੀ ਰਿਆਸਤ ਵਲ ਚੜ੍ਹਾਈ ਕੀਤੀ। ਚੰਬੇ ਦਾ ਰਾਜਾ ਵੀ ਮੰਡੀ ਦੇ ਰਾਜੇ ਵਾਂਗ ਬੜੇ ਸਤਿਕਾਰ ਨਾਲ, ਨਜ਼ਰਾਨੇ ਆਦਿ ਲੈ ਕੇ ਬੰਦਾ ਸਿੰਘ ਨੂੰ ਅੱਗੋਂ ਆ ਮਿਲਿਆ। ਉਸ ਨੇ ਸ਼ਾਹੀ ਮਹਿਲਾਂ ਵਿਚ ਬੰਦਾ ਸਿੰਘ ਦਾ ਉਤਾਰਾ ਕੀਤਾ ਅਤੇ ਖਾਲਸਈ ਲਸਕਰ ਲਈ ਹਰ ਲੋੜੀਂਦੀ ਵਸਤੂ ਮੁਹੱਈਆ ਕੀਤੀ।

ਬੰਦਾ ਸਿੰਘ ਬਹਾਦੁਰ ਅਜੇ ਤਕ ਕੁਆਰਾ ਹੀ ਸੀ ਅਤੇ ਇਸ ਸਮੇਂ ਸਿਰਫ਼ 41-42 ਸਾਲਾਂ ਦੀ ਉਮਰ ਦਾ ਪੂਰਨ ਨੌਜੁਆਨ ਜਰਨੈਲ ਸੀ। ਇਸ ਕਰਕੇ, ਖਾਲਸੇ ਦੀ ਇੱਛਾ ਸੀ ਕਿ ਉਸ ਦਾ ਜਰਨੈਲ ਸ਼ਾਦੀ ਕਰਵਾਏ ਕਿਉਂਕਿ ਸਿੱਖ ਧਰਮ ਵਿਚ ਗਰਿਹਸਤੀ ਜੀਵਨ ਜਿਉਣ ਵਾਲੇ ਨੂੰ ਹੀ ਤਰਜੀਹ ਦਿੱਤੀ ਗਈਹੈ। ਗਰਹਿਸਤੀ ਜੀਵਨ ਤੋਂ ਪਰ੍ਹੇ ਰਹਿਣ ਵਾਲੇ ਵਿਅਕਤੀਆਂ ਲਈ ਸਿੱਖ ਧਰਮ ਵਿਚ ਕੋਈ ਥਾਂ ਨਹੀਂ ਸੀ। ਚੰਬੇ ਦੇ ਰਾਜੇ ਦੀ ਲੜਕੀ ਰਾਜਕੁਮਾਰੀ ਰਤਨਾ ਆਪਣੇ ਹੁਸਨ ਵਿਚ ਮੰਨੀ ਹੋਈ ਸੀ। ਸਾਰੀਆਂ ਪਹਾੜੀ ਰਿਆਸਤਾਂ ਵਿਚ ਉਸ ਦੇ ਹੁਸਨ ਦੀ ਚਰਚਾ ਸੀ। ਮੈਕਾਲਿਫ ਲਿਖਦਾ ਹੈ, 'ਕਾਲੇ, ਵੱਡੇ ਨੈਣਾਂ ਵਾਲੀ ਇਸ ਲੜਕੀ ਦੇ ਅੰਗ ਸੁਡੌਲ ਅਤੇ ਸੁੰਦਰ ਸਨ। ਉਹ ਇੰਨੀ ਖੂਬਸੂਰਤ ਸੀ ਕਿ ਕਈ ਇਤਿਹਾਸਕਾਰਾਂ ਨੇ ਉਸ ਨੂੰ ਸਾਖਿਆਤ ਪਿਆਰ ਦੀ ਦੇਵੀ ਦਾ ਹੀ ਰੂਪ ਮੰਨਿਆ ਹੈ।'[4]

ਚੰਬੇ ਦੇ ਰਾਜੇ ਨੇ ਖਾਲਸੇ ਨਾਲ ਪੱਕੇ ਤੌਰ ਤੇ ਰਾਜ਼ੀਨਾਮਾ ਕਰਨਾ ਚਾਹਿਆ। ਖਾਲਸੇ ਨੂੰ ਵੀ ਉਸ ਦੀ ਸਭ ਤੋਂ ਹੁਸੀਨ ਰਾਜਕੁਮਾਰੀ ਦਾ ਪਤਾ ਸੀ। ਖਾਲਸੇ ਨੇ ਜ਼ੋਰ ਪਾਇਆ ਕਿ ਉਸ ਰਾਜਕੁਮਾਰੀ ਨਾਲ ਬੰਦਾ ਸਿੰਘ ਸ਼ਾਦੀ ਕਰਵਾਵੇ ਕਿਉਂਕਿ ਇਨ੍ਹਾਂ ਸਬੰਧਾਂ ਨੇ ਖਾਲਸੇ ਅਤੇ ਪਹਾੜੀ ਰਾਜੇ ਵਿਚਕਾਰ ਸਬੰਧਾਂ ਨੂੰ ਇਕ ਨਵਾਂ ਮੋੜ ਦੇਣ ਵਾਲੀ ਘਟਨਾ ਬਣਨਾ ਸੀ। ਬੰਦਾ ਸਿੰਘ, ਬਾਦਸ਼ਾਹ ਬਣ ਚੁੱਕਿਆ ਸੀ। ਬਾਦਸ਼ਾਹ ਦਾ ਜਾਂ ਰਾਜੇ ਦਾ ਖ਼ਿਤਾਬ ਭਾਵੇਂ ਬੰਦਾ ਸਿੰਘ ਨੇ ਨਹੀਂ ਅਪਣਾਇਆ ਸੀ ਅਤੇ ਨਾ ਹੀ ਉਹ

ਸ਼ਾਹੀ ਰਿਵਾਜ਼ਾਂ ਅਨੁਸਾਰ ਤਖ਼ਤ ਉਪਰ ਹੀ ਬੈਠਾ ਸੀ ਪਰ ਕਿਉਂਕਿ ਉਹ ਇਕ ਜੰਗਜੂ ਯੋਧਾ ਸੀ ਅਤੇ ਉਹ ਜੰਗੀ ਤਾਕਤ ਨਾਲ ਹੀ ਸਭ ਕੁਝ ਪਰਾਪਤ ਕਰ ਰਿਹਾ ਸੀ ਇਸ ਲਈ ਸ਼ਾਹੀ ਮਰਿਯਾਦਾ ਵਾਲੀਆਂ ਰਸਮਾਂ ਉਸ ਨੇ ਨਹੀਂ ਅਪਣਾਈਆਂ ਸਨ। ਬੰਦਾ ਸਿੰਘ ਦੀ ਅਗਵਾਈ ਵਿਚ ਖਾਲਸਾ ਇਕ ਰਾਜਨੀਤਕ ਤਾਕਤ ਬਣਦਾ ਜਾ ਰਿਹਾ ਸੀ। ਸਿੱਕਾ ਇਸ ਦਾ ਜਾਰੀ ਹੋ ਚੁੱਕਿਆ ਸੀ, ਰਾਜਧਾਨੀ ਇਸ ਦੀ ਸਥਾਪਤ ਹੋ ਚੁੱਕੀ ਸੀ ਅਤੇ ਸਭ ਤੋਂ ਵੱਧ ਕੇ ਖਾਲਸੇ ਦਾ ਜਰਨੈਲ ਆਪਣੀਆਂ ਨੀਤੀਆਂ ਨੂੰ ਆਪਣੀ ਜਨਤਾ ਉਪਰ ਲਾਗੂ ਕਰ ਚੁੱਕਿਆ ਸੀ। ਖਾਲਸੇ ਦੇ ਇਸ ਬਹਾਦੁਰ ਜਰਨੈਲ ਦਾ ਵਿਆਹ ਇਕ ਬਹਾਦੁਰ ਰਾਜੇ ਦੀ ਰਾਜਕੁਮਾਰੀ ਨਾਲ ਹੋ ਕੇ ਸੋਨੇ ਤੇ ਸੁਹਾਗੇ ਵਾਲੀ ਗੱਲ ਹੋਣੀ ਸੀ।

ਫਲਸਰੂਪ ਚੰਬੇ ਦੇ ਰਾਜੇ ਦੀ ਰਾਜਕੁਮਾਰੀ ਨਾਲ ਬੰਦਾ ਸਿਘ ਦੀ ਸ਼ਾਦੀ ਹੋਈ। ਇਸ ਨਾਲ ਖਾਲਸਾ ਦਲ ਅਤੇ ਚੰਬਾ ਰਿਆਸਤ ਇਕ-ਮਿਕ ਹੋ ਗਏ। ਚੰਬਾ ਖਾਲਸੇ ਦੀ ਰਿਆਸਤ ਹੋ ਗਈ ਅਤੇ ਖਾਲਸਾ ਚੰਬੇ ਦੀ ਤਾਕਤ ਬਣ ਗਿਆ ਸੀ।

ਇਸ ਤਰ੍ਹਾਂ ਪਹਾੜੀ ਰਿਆਸਤਾਂ ਨੂੰ ਸੋਧਦਾ ਹੋਇਆ ਅਤੇ ਆਪਣੇ ਮਾਤਹਿਤ ਕਰਦਾ ਹੋਇਆ ਬੰਦਾ ਸਿੰਘ ਜੰਮੂ ਦੇ ਖੇਤਰ ਵਿਚ ਜਾ ਦਾਖ਼ਲ ਹੋਇਆ। ਉਸ ਸਮੇਂ ਜੰਮੂ ਦਾ ਫੌਜਦਾਰ ਬਾਯਜ਼ੀਦ ਖਾਨ ਸੀ। ਇਸ ਨੂੰ ਕੁਤਬੁਦੀਨ ਖਾਨ ਵੀ ਕਿਹਾ ਜਾਂਦਾ ਸੀ। ਉਹ ਰਾਇਪੁਰ ਤੋਂ ਉੱਤਰ-ਪੱਛਮ ਵੱਲ ਨੂੰ ਵੀਹ ਕੁ ਕਿਲੋਮੀਟਰ ਦੀ ਵਿੱਥ ਤੇ ਸੀ। ਉਸ ਵੇਲੇ ਉਸ ਦਾ ਇਕ ਭਤੀਜਾ ਸੱਮਸ਼ ਖਾਨ ਵੀ ਆਪਣੀ ਸੈਨਿਕ ਟੁਕੜੀ ਨਾਲ ਇਥੇ ਟਿਕਿਆ ਹੋਇਆ ਸੀ। ਸੱਮਸ਼ ਖਾਨ ਨੂੰ 1710 ਵਿਚ ਬਿਸਤ ਦੁਆਬ ਜਲੰਧਰ ਦੀ ਫੌਜਦਾਰੀ ਤੋਂ ਹਟਾ ਦਿੱਤਾ ਗਿਆ ਸੀ। ਜਦੋਂ ਬਾਯਜ਼ੀਦ ਖਾਨ ਨੂੰ ਪਤਾ ਲੱਗਿਆ ਕਿ ਬੰਦਾ ਸਿੰਘ ਉਸ ਦੇ ਖੇਤਰ ਵਿਚ ਆ ਦਾਖ਼ਲ ਹੋ ਗਿਆ ਹੈ ਤਾਂ ਉਸ ਨੇ ਸੱਮਸ਼ ਖਾਨ ਦੇ ਬਹਿਨੋਈ ਸ਼ਾਹਦਾਦ ਖਾਨ ਨੂੰ ਡੇਢ ਹਜ਼ਾਰ ਘੋੜਸਵਾਰ ਦੇ ਕੇ ਸਿੰਘਾਂ ਦਾ ਰਾਹ ਰੋਕਣ ਲਈ ਭੇਜ ਦਿੱਤਾ। ਪਿੱਛੋਂ ਖੁਦ ਬਾਯਜ਼ੀਦ ਖਾਨ ਅਤੇ ਸੱਮਸ਼ ਖਾਨ ਵੀ ਆਪਣੀ ਫੌਜ ਲੈ ਕੇ ਉਧਰ ਨੂੰ ਚੱਲ ਪਏ। ਰਸਤੇ ਵਿਚ ਬੰਦਾ ਸਿੰਘ ਦੀ ਫੌਜ਼ ਦਾ ਇਕ ਜੱਥਾ ਸੱਮਸ਼ ਖਾਨ ਦੇ ਸਾਹਮਣੇ ਆ ਨਿਕਲਿਆ। ਸੱਮਸ਼ ਖਾਨ ਨੇ ਉਨ੍ਹਾਂ ਉਪਰ ਹਮਲਾ ਕੀਤਾ। ਉਸ ਜੱਥੇ ਨੇ ਭੱਜ ਕੇ ਬੰਦਾ ਸਿੰਘ ਦੀ ਮੁੱਖ ਸੈਨਾ ਨਾਲ ਰਲਣਾ ਚਾਹਿਆ ਤਾਂ ਕਿ ਇਕੱਠਿਆਂ ਹੋ ਕੇ ਟਾਕਰਾ ਕੀਤਾ ਜਾ ਸਕੇ। ਜਦੋਂ ਇਹ ਜੱਥਾ ਪਿੱਛੇ ਨੂੰ ਭੱਜ ਰਿਹਾ ਸੀ ਤਾਂ ਸੱਮਸ਼ ਖਾਨ ਨੇ ਵੀ ਉਨ੍ਹਾਂ ਦਾ ਪਿੱਛਾ ਕੀਤਾ। ਉਹ ਪਿੱਛਾ ਕਰਦਾ ਹੋਇਆ ਕਾਫੀ ਦੂਰ ਚਲਾ ਗਿਆ ਸੀ। ਇਤਨੇ ਨੂੰ ਬੰਦਾ ਸਿੰਘ ਵੀ ਆਪਣੀ ਫੌਜ ਲੈ ਕੇ ਇਥੇ ਆ ਪਹੁੰਚਿਆ ਸੀ। ਬੰਦੇ ਨੂੰ ਆਉਂਦਾ ਦੇਖ ਕੇ ਪਿੱਛੇ ਨੂੰ ਪਰਤ ਰਿਹਾ ਸਿੰਘ ਜੱਥਾ ਇਕ ਦਮ ਪਿੱਛੇ ਆ ਰਹੇ ਸੱਮਸ਼ ਖਾਨ ਤੇ ਟੁੱਟ ਪਿਆ। ਸੱਮਸ਼ ਖਾਨ ਲਈ ਨਿਕਲਣ ਦਾ ਰਸਤਾ ਕੋਈ ਨਹੀਂ ਸੀ। ਉਸ ਦੀ ਭਾਈ ਬਾਜ ਸਿੰਘ ਨਾਲ ਹੱਥੋ-ਹੱਥ ਲੜਾਈ ਹੋਈ। ਇਕ ਸਮਕਾਲੀ ਮੁਸਲਿਮ ਲਿਖਾਰੀ ਇਸ ਲੜਾਈ ਦਾ ਹਾਲ ਇਉਂ ਲਿਖਦਾ ਹੈ ਕਿ 'ਸੱਮਸ਼ ਖਾਨ ਨੇ ਆਪਣੇ ਨੇਜ਼ੇ ਨਾਲ ਬਾਜ ਸਿੰਘ ਉਤੇ ਹਮਲਾ ਕੀਤਾ। ਬਾਜ ਸਿੰਘ ਨੇ ਇਕ ਹੱਥ ਨਾਲ ਉਸ ਦਾ ਨੇਜ਼ਾ ਪਕੜ ਕੇ ਦੂਜੇ ਹੱਥ ਨਾਲ ਤਲਵਾਰ ਦਾ ਵਾਰ ਕਰਕੇ ਉਸ ਦੀ ਬਾਂਹ ਕੱਟ ਦਿੱਤੀ। ਜ਼ਖ਼ਮੀ ਹੋਇਆਂ ਸੱਮਸ਼ ਖਾਨ ਆਖਰੀ ਦਾਅ ਵਜੋਂ ਬਾਜ ਸਿੰਘ ਉਪਰ ਟੁੱਟਿਆ ਪਰ ਬਾਜ ਸਿੰਘ ਨੇ ਫਿਰ ਆਪਣੀ ਤਲਵਾਰ ਨਾਲ ਉਸ ਦੀ ਦੂਸਰੀ ਬਾਂਹ ਵੀ ਜ਼ਖ਼ਮੀ ਕਰ ਦਿੱਤੀ। ਨੇੜੇ ਹੀ ਖੜੇ ਬਾਜ ਸਿੰਘ ਦੇ ਭਰਾ ਪਹਾੜ ਸਿੰਘ ਨੇ ਸੱਮਸ਼ ਖਾਨ ਦਾ ਸਿਰ ਕੱਟ ਕੇ ਜ਼ਮੀਨ ਤੇ ਡੇਗ ਦਿੱਤਾ ਸੀ। ਬਾਯਜ਼ੀਦ ਖਾਨ ਨੇ ਜਦੋਂ ਆਪਣੇ ਭਤੀਜੇ ਨੂੰ ਇਸ ਤਰ੍ਹਾਂ ਮਰਦਾ ਹੋਇਆ ਦੇਖਿਆ ਤਾਂ ਉਸ ਨੇ ਇਕਦਮ ਬਾਜ ਸਿੰਘ ਤੇ ਹਮਲਾ ਕਰ ਦਿੱਤਾ। ਉਸ ਨੇ ਆਪਣੀ ਬੰਦੂਕ ਨਾਲ ਕਈ ਫਾਇਰ

ਕੀਤੇ ਪਰ ਸਾਰੇ ਫਾਇਰ ਬਾਜ ਸਿੰਘ ਨੂੰ ਮਾਰ ਨਾ ਸਕੇ। ਉਸ ਨੇ ਗੁੱਸੇ ਵਿਚ ਆਪਣੀ ਬੰਦੂਕ ਹੀ ਤੋੜ ਦਿੱਤੀ। ਨੇੜੇ ਹੀ ਖੜ੍ਹੇ ਫਤਹਿ ਸਿੰਘ ਨੇ ਬਾਯਜ਼ੀਦ ਖਾਨ ਨੂੰ ਆਪਣੇ ਨਾਲ ਉਲਝਾ ਲਿਆ ਅਤੇ ਉਸ ਨੂੰ ਜ਼ਖ਼ਮੀ ਕਰ ਦਿੱਤਾ। ਜ਼ਖ਼ਮੀ ਹੋਇਆ ਬਾਯਜ਼ੀਦ ਖਾਨ ਹੇਠਾਂ ਡਿਗ ਪਿਆ ਅਤੇ ਤੁਰੰਤ ਹੀ ਬਾਜ ਸਿੰਘ ਨੇ ਉਸ ਦਾ ਸਿਰ ਕੱਟ ਲਿਆ। ਬਾਯਜ਼ੀਦ ਖਾਨ ਦੇ ਮਰਨ ਨਾਲ ਮੁਗ਼ਲ ਫੌਜ ਭੱਜਣ ਲਈ ਰਸਤੇ ਲੱਭਣ ਲੱਗੀ। ਉਹ ਸੱਮਸ਼ ਖਾਨ ਅਤੇ ਬਾਯਜ਼ੀਦ ਖਾਨ ਦੇ ਸਿਰ ਚੁੱਕ ਕੇ ਲਿਜਾਣਾ ਚਾਹੁੰਦੇ ਸਨ। ਸਿੰਘਾਂ ਨੇ ਸਿਰਫ ਸੀਸ ਲੈ ਕੇ ਜਾਣ ਵਾਲੇ ਪਠਾਣਾਂ ਨੂੰ ਜਾਣ ਦਿੱਤਾ ਬਾਕੀ ਸਭ ਨੂੰ ਘੇਰ ਕੇ ਕਤਲ ਕਰ ਦਿੱਤਾ ਸੀ। ਸਾਰਾ ਫੌਜੀ ਸਾਜ਼-ਸਮਾਨ ਸਿੰਘਾਂ ਨੇ ਕਾਬੂ ਕਰ ਲਿਆ ਸੀ। ਉਨ੍ਹਾਂ ਦੇ ਡੇਰੇ ਦੇ ਸਭ ਹਥਿਆਰ ਕਾਬੂ ਕਰ ਲਏ ਸਨ। ਇਹ ਲੜਾਈ 6 ਮਾਰਚ 1711 ਨੂੰ ਹੋਈ ਸੀ।

ਇਥੇ ਫਤਹਿ ਦੇ ਨਗਾਰੇ ਵਜਾਉਂਦਾ ਹੋਇਆ ਅਤੇ ਮੁਗ਼ਲ ਫੌਜਦਾਰਾਂ ਦੇ ਸਾਜ਼ੋ-ਸਾਮਾਨ ਨਾਲ ਲੈਸ ਹੋਇਆ ਬੰਦਾ ਸਿੰਘ ਬਹਾਦੁਰ ਆਪਣੇ ਖਾਲਸਾ ਦਲ ਨਾਲ ਕਲਾਨੌਰ ਆ ਗਰਜਿਆ। ਇਥੇ ਪਹੁੰਚ ਕੇ ਬੰਦਾ ਸਿੰਘ ਨੇ ਆਲੇ-ਦੁਆਲੇ ਦੇ ਪਿੰਡਾਂ ਵਿਚ ਖਾਲਸਾ ਪੰਚਾਇਤਾਂ ਬਣਾ ਕੇ ਭੇਜ ਦਿੱਤੀਆਂ ਅਤੇ ਐਲਾਨ ਕਰ ਦਿੱਤਾ ਕਿ ਹੁਣ ਤੋਂ ਉਹ ਖਾਲਸੇ ਦੀ ਤਾਬਿਆ ਵਿਚ ਆ ਗਏ ਹਨ।

ਸਾਰੇ ਪਾਸੇ ਹਫੜਾ-ਦਫੜੀ ਮੱਚ ਗਈ ਸੀ। ਮੁਗ਼ਲ ਅਧਿਕਾਰੀ ਅਤੇ ਅਫ਼ਸਰ ਲੁਕਦੇ ਫਿਰਦੇ ਸਨ। ਨਾ ਤਾਂ ਉਹ ਖ਼ਾਲਸੇ ਦੀ ਤਾਬਿਆ ਵਿਚ ਰਹਿ ਕੇ ਕੰਮ ਕਰ ਸਕਦੇ ਸਨ ਅਤੇ ਨਾ ਹੀ ਉਹ ਖਾਲਸੇ ਨਾਲ ਲੜਾਈ ਕਰ ਸਕਦੇ ਸਨ। 6 ਮਾਰਚ, 1711 ਨੂੰ ਬਾਦਸ਼ਾਹ ਦੇ ਕੈਂਪ ਵਿਚ ਖ਼ਬਰ ਪੁੱਜੀ ਕਿ ਸਿੰਘ ਲਾਹੌਰ ਤੋਂ ਥੋੜੀ ਦੂਰ ਕਲਾਨੌਰ ਨੇੜੇ ਇਕੱਠੇ ਹੋ ਰਹੇ ਹਨ। ਇਸਲਈ ਰੁਸਤਮ ਜੰਗ ਬਾਦਸ਼ਾਹ ਦੇ ਹੁਕਮ ਦੀ ਉਡੀਕ ਕਰਦਾ ਸੀ ਕਿ ਉਸ ਨੂੰ ਕੀ ਕਰਨਾ ਚਾਹੀਦਾ ਹੈ। ਬਾਦਸ਼ਾਹ ਨੇ ਜਵਾਬੀ ਸੁਨੇਹਾ ਭੇਜਿਆ ਕਿ ਉਹ ਚੌਦਾਂ ਹਜ਼ਾਰ ਘੋੜ-ਸਵਾਰ ਉਸ ਦੀ ਸਹਾਇਤਾ ਲਈ ਭੇਜ ਰਿਹਾ ਹੈ। 13 ਮਾਰਚ ਨੂੰ ਬਟਾਲੇ ਦੇ ਕਾਨੂੰਨ-ਗੋਆਂ ਨੇ ਅਰਜ਼ ਲਿਖ ਕੇ ਭੇਜੀ ਕਿ ਬਟਾਲੇ ਦੇ ਸੱਮਸ਼ ਖਾਨ ਅਤੇ ਬਾਯਜ਼ੀਦ ਖਾਨ ਨੇ ਸਿੰਘਾਂ ਨਾਲ ਲੜਾਈ ਕੀਤੀ ਸੀ ਪਰ ਉਹ ਦੋਨੋਂ ਹੀ ਸਿੰਘਾਂ ਕੋਲੋਂ ਮਾਰੇ ਗਏ ਹਨ। ਇਨ੍ਹਾਂ ਦੇ ਮਾਰੇ ਜਾਣ ਨਾਲ ਬੰਦਾ ਸਿੰਘ ਦੇ ਹੱਥ ਇਨ੍ਹਾਂ ਦਾ ਬੜਾ ਤਕੜਾ ਸਮਾਨ ਆ ਗਿਆ ਸੀ। ਹੁਣ ਬੰਦਾ ਸਿੰਘ, ਲਾਹੌਰ ਦੇ ਲਾਗੇ ਬੈਠੇ ਬਾਦਸ਼ਾਹ ਦੇ ਕੈਂਪ ਉਪਰ ਗੁਰੀਲਾ ਹਮਲਾ ਕਰਨ ਦੀ ਵਿਉਂਤ ਵਿਚ ਹੈ।

ਉਧਰ ਬਾਦਸ਼ਾਹੀ ਕੈਂਪ ਵਿਚ ਬੰਦਾ ਸਿੰਘ ਦੇ ਪਹਾੜਾਂ ਵਿਚ ਵਿਚਰਨ ਦੀਆਂ ਖ਼ਬਰਾਂ ਦੇਰ-ਸਵੇਰ ਨਾਲ ਪਹੁੰਚਦੀਆਂ ਰਹਿੰਦੀਆਂ ਸਨ। ਪਹਿਲੀ ਜਨਵਰੀ, 1711 ਨੂੰ ਬਾਦਸ਼ਾਹ ਨੇ ਸਫ਼-ਸ਼ਿਕਨ ਖਾਨ ਬਹਾਦੁਰ ਅਤੇ ਉਸ ਦੇ ਭਾਣਜੇ ਹਿੰਮਤ ਦਲੇਰ ਖਾਨ ਨੂੰ ਲਾਹੌਰ ਤੋਂ ਸਿੰਘਾਂ ਦਾ ਪਿੱਛਾ ਕਰਨ ਲਈ ਭੇਜਿਆ ਸੀ। 19 ਫਰਵਰੀ ਨੂੰ ਇਕ ਹੋਰ ਸੈਨਿਕ ਟੁਕੜੀ ਹਾਮਦਿ ਖਾਨ ਦੀ ਅਗਵਾਈ ਵਿਚ ਭੇਜੀ ਗਈ ਸੀ। ਇਨ੍ਹਾਂ ਨੂੰ ਇਹ ਕੰਮ ਸੌਂਪਿਆ ਗਿਆ ਸੀ ਕਿ ਪੰਜਾਬ ਦੀਆਂ ਪਹਾੜੀ ਰਿਆਸਤਾਂ ਨਾਲ ਜੋ ਮੈਦਾਨੀ ਇਲਾਕੇ ਲਗਦੇ ਸਨ, ਉਨ੍ਹਾਂ ਸਾਰਿਆਂ ਵਿਚੋਂ ਸਿੱਖਾਂ ਦਾ ਸਫਾਇਆ ਕਰ ਦਿੱਤਾ ਜਾਵੇ ਅਤੇ ਸਾਰੇ ਆਉਣ ਵਾਲੇ ਰਸਤੇ ਬੰਦ ਕਰਕੇ ਰੱਖੇ ਜਾਣ। ਜਦੋਂ ਇਸ ਸਭ ਕੁਝ ਦੀ ਪੇਸ਼ਬੰਦੀ ਦੇ ਬਾਵਜੂਦ ਵੀ ਬੰਦਾ ਸਿੰਘ ਆਪਣੇ ਲਸ਼ਕਰ ਨਾਲ ਕਲਾਨੌਰ ਦੇ ਇਲਾਕਿਆਂ ਵਿਚ ਆ ਨਿਕਲਿਆ ਸੀ ਤਾਂ 6 ਮਾਰਚ ਨੂੰ ਰੁਸਤਮ ਜੰਗ ਵਲੋਂ ਬਾਦਸ਼ਾਹ ਦੇ ਹਜ਼ੂਰ ਇਹ ਅਰਜ਼ ਭੇਜੀ ਗਈ ਕਿ ਉਸ ਨੂੰ ਸਿੰਘਾਂ ਦੇ ਲਸ਼ਕਰ ਉਪਰ ਹਮਲਾ ਕਰਨ ਲਈ ਉਸ ਨਾਲ ਚੌਦਾਂ ਹਜ਼ਾਰ ਹੋਰ ਅਸਵਾਰ ਭੇਜਣ ਦਾ ਪਰਬੰਧ ਕਰ ਦਿੱਤਾ ਜਾਵੇ।

ਬਾਦਸ਼ਾਹ ਵਲੋਂ ਭੇਜੀ ਹੋਈ ਕਿਸੇ ਵੀ ਸੈਨਿਕ ਟੁਕੜੀ ਨੇ ਬੰਦਾ ਸਿੰਘ ਦੇ ਨੇੜੇ ਪਹੁੰਚਣ ਦਾ ਹੌਂਸਲਾ ਨਹੀਂ ਕੀਤਾ ਸੀ। ਉਹ ਬੰਦਾ ਸਿੰਘ ਤੋਂ ਇਤਨੀ ਦੂਰ ਰਹਿੰਦੀਆਂ ਸਨ ਜਿਥੇ ਉਨ੍ਹਾਂ ਨੂੰ ਯਕੀਨ ਸੀ ਕਿ ਬੰਦਾ ਸਿੰਘ ਇਥੇ ਤੱਕ ਉਡਾਰੀ ਮਾਰ ਕੇ ਵੀ ਨਹੀਂ ਪਹੁੰਚ ਸਕਦਾ। ਮੁਗ਼ਲ ਸੈਨਾ ਵਿਚ ਇਹ ਗੱਲ ਧੁੰਮੀ ਹੋਈ ਸੀ ਕਿ ਬੰਦਾ ਸਿੰਘ ਜਦੋਂ ਚਾਹੇ ਅਤੇ ਜਿਥੇ ਵੀ ਚਾਹੇ, ਉਡਾਰੀ ਮਾਰ ਕੇ ਉਥੇ ਹੀ ਪਹੁੰਚ ਜਾਂਦਾ ਹੈ। ਬਾਦਸ਼ਾਹ ਵਲੋਂ ਕੁੱਤਿਆਂ ਨੂੰ ਮਾਰੇ ਜਾਣ ਦੀ ਗੱਲ ਪਿੱਛੇ ਵੀ ਇਹੀ ਗੱਲ ਧੁੰਮ ਗਈ ਸੀ ਕਿ ਇਹ ਰਾਤਾਂ ਨੂੰ ਰੋਣ ਵਾਲੇ ਕੁੱਤੇ ਬੰਦਾ ਸਿੰਘ ਵਲੋਂ ਭੇਜੇ ਹੋਏ ਹੀ ਯਮਦੂਤ ਹਨ ਜੋ ਬਾਦਸ਼ਾਹ ਨੂੰ ਡਰਾਉਂਦੇ ਹਨ। ਖੈਰ ਇਹ ਸਭ ਗੱਲਾਂ ਮੁਗ਼ਲ ਸੈਨਾ ਵਿਚ ਬੰਦਾ ਸਿੰਘ ਦੀ ਪਈ ਹੋਈ ਦਹਿਸ਼ਤ ਨੂੰ ਦਰਸਾਉਂਦੀਆਂ ਸਨ।

ਬੰਦਾ ਸਿੰਘ ਕਲਾਨੌਰ ਤੋਂ ਲਾਹੌਰ ਵਲ ਆਉਣ ਦੀ ਬਜਾਏ ਪੰਜਾਬ ਦੇ ਉਪਰਲੇ ਨੀਮ-ਪਹਾੜੀ ਇਲਾਕੇ ਵਿਚ ਹੀ ਰਿਹਾ ਸੀ। ਕਲਾਨੌਰ ਦੇ ਕਿਸੇ ਅਧਿਕਾਰੀ ਨੇ ਉਸ ਦਾ ਮੁਕਾਬਲਾ ਨਹੀਂ ਕੀਤਾ। ਇਸ ਇਲਾਕੇ ਨੂੰ ਬੰਦਾ ਸਿੰਘ ਨੇ ਬਹੁਤ ਪਸੰਦ ਕੀਤਾ। ਉਸ ਨੇ ਇਕ ਐਲਾਨ ਕੀਤਾ ਕਿ 'ਉਸ ਦੀ ਲੜਾਈ ਕਿਸੇ ਵੀ ਧਰਮ ਦੇ ਖਿਲਾਫ਼ ਨਹੀਂ ਹੈ ਅਤੇ ਨਾ ਹੀ ਇਸਲਾਮ ਦੇ ਖਿਲਾਫ਼ ਹੈ। ਉਸ ਨੇ ਹਕੂਮਤ ਦਾ ਜ਼ੁਲਮ ਖ਼ਤਮ ਕਰ ਕੇ ਸੱਚ ਦਾ ਰਾਜ ਕਾਇਮ ਕਰਨਾ ਹੈ। ਇਸ ਲਈ ਹਰ ਵਿਅਕਤੀ ਨੂੰ ਬਿਨਾਂ ਕਿਸੇ ਧਾਰਮਿਕ ਵਖਰੇਵੇਂ ਦੇ ਉਸ ਦੀ ਮਦਦ ਕਰਨੀ ਚਾਹੀਦੀ ਹੈ।' ਕਿਹਾ ਜਾਂਦਾ ਹੈ ਕਿ ਬੰਦਾ ਸਿੰਘ ਦੇ ਇਨ੍ਹਾਂ ਐਲਾਨਾ ਦਾ ਲੋਕਾਂ ਉਪਰ ਬਹੁਤ ਪਰਭਾਵ ਪਿਆ ਸੀ। ਉਸ ਇਲਾਕੇ ਦੇ ਹਜ਼ਾਰਾਂ ਮੁਸਲਮਾਨ ਉਸ ਦੀ ਫੌਜ ਵਿਚ ਆ ਭਰਤੀ ਹੋਏ ਸਨ। ਉਸ ਵਲੋਂ ਆਪਣੀ ਫੌਜ ਵਿਚਲੇ ਹਰ ਵਿਅਕਤੀ ਲਈ ਖੁੱਲ੍ਹ ਸੀ ਕਿ ਉਹ ਜਿਸ ਤਰ੍ਹਾਂ ਵੀ ਚਾਹੇ ਆਪਣੇ ਧਾਰਮਿਕ ਅਕੀਦੇ ਪੂਰੇ ਕਰ ਸਕਦਾ ਹੈ। ਕਿਹਾ ਜਾਂਦਾ ਹੈ ਕਿ ਜਦੋਂ ਖਾਲਸੇ ਦੀ ਸੈਨਾ ਵਿਚ ਮੁਸਲਮਾਨ ਸਿਪਾਹੀ ਅਤੇ ਹੋਰ ਸਾਧਾਰਣ ਲੋਕ ਚਾਰੇ ਵਕਤਾਂ ਦੀਆਂ ਨਿਮਾਜ਼ਾਂ ਪੜ੍ਹਦੇ ਸਨ ਤਾਂ ਬੰਦਾ ਸਿੰਘ ਦਾ ਹੁਕਮ ਹੁੰਦਾ ਸੀ ਕਿ ਉਸ ਦੀ ਫੌਜ ਦਾ ਹਰ ਸਿਪਾਹੀ ਨਿਮਾਜ਼ ਪੜ੍ਹੇ ਜਾਣ ਵੇਲੇ ਸਤਿਕਾਰ ਨਾਲ ਉਥੇ ਹੀ ਖੜ੍ਹਾ ਹੋ ਜਾਵੇ। ਹੁਕਮ ਦੀ ਪੂਰਤੀ ਕਰਦਿਆਂ ਨਿਮਾਜ਼ ਪੜ੍ਹੀ ਜਾਣ ਵੇਲੇ ਸਿੰਘ ਉਸ ਦੀ ਰੱਖਿਆ ਕਰਦੇ ਸਨ। ਇਸ ਸਾਰੇ ਹਾਲਾਤ ਨੂੰ ਸਮਕਾਲੀ ਖ਼ਬਰਾਂ ਬਿਲਕੁਲ ਸੱਚ ਸਾਬਤ ਕਰਦੀਆਂ ਹਨ। 28 ਅਪ੍ਰੈਲ, 1711 ਨੂੰ ਹਿਦਾਇਤਉਲਾ ਖਾਨ ਦੇ ਰਾਹੀਂ ਭਗਵਤੀ ਦਾਸ ਹਰਕਾਰੇ ਵਲੋਂ ਭੇਜੀਆਂ ਗਈਆਂ ਖ਼ਬਰਾਂ ਵਿਚ ਬਾਦਸ਼ਾਹ ਨੂੰ ਇਸ ਤਰ੍ਹਾਂ ਜਾਣਕਾਰੀ ਭੇਜੀ ਗਈ ਸੀ।

'ਨਾਨਕ-ਪੂਜ (ਬੰਦਾ ਸਿੰਘ) ਦਾ 19 ਰੱਬੀ-ਉਲ-ਅੱਵਲ (26 ਅਪਰੈਲ) ਤਕ ਡੇਰਾ ਕਲਾਨੌਰ ਦੇ ਕਸਬੇ ਵਿਚ ਸੀ। ਉਸ ਨੇ ਬਚਨ ਦਿੱਤਾ ਅਤੇ ਇਕਰਾਰ ਕੀਤਾ ਹੈ ਕਿ ਮੈਂ ਮੁਸਲਮਾਨਾਂ ਨੂੰ ਕੋਈ ਦੁੱਖ ਨਹੀਂ ਦੇ ਰਿਹਾ। ਚੁਨਾਂਚਿ ਜੋ ਭੀ ਕੋਈ ਮੁਸਲਮਾਨ ਉਸ ਵਲ ਰੁਜੂ ਹੁੰਦਾ ਹੈ, ਉਹ (ਬੰਦਾ ਸਿੰਘ) ਉਸ ਦੀ ਦਿਹਾੜੀ ਅਤੇ ਤਨਖ਼ਾਹ ਨਿਯਤ ਕਰਕੇ ਉਸ ਦਾ ਧਿਆਨ ਰੱਖਦਾ ਹੈ ਅਤੇ ਉਸ ਨੇ ਆਗਿਆ ਦਿੱਤੀ ਹੋਈ ਹੈ ਕਿ ਨਮਾਜ਼ ਅਤੇ ਖੁਤਬਾ ਜਿਵੇਂ ਚਾਹੁਣ ਪੜ੍ਹਨ। ਚੁਨਾਂਚਿ ਪੰਜ ਹਜ਼ਾਰ ਮੁਸਲਮਾਨ ਉਸ ਦੇ ਸਾਥੀ ਬਣ ਗਏ ਹਨ ਅਤੇ ਸਿੰਘਾਂ ਦੀ ਫੌਜ ਵਿਚ ਬਾਂਗ ਅਤੇ ਨਿਮਾਜ਼ ਵਲੋਂ ਸੁੱਖ ਪਾ ਰਹੇ ਹਨ।[5]

ਇਹ ਬੰਦਾ ਸਿੰਘ ਬਹਾਦੁਰ ਦੀ ਬਹੁਤ ਵੱਡੀ ਪਰਾਪਤੀ ਸੀ ਕਿ ਉਸ ਨੇ ਇਸਲਾਮ ਦੇ ਨਾਂ ਤੇ ਰਾਜ ਕਰਨ ਵਾਲੀ ਹਕੂਮਤ ਦੇ ਹੁੰਦਿਆਂ ਵੀ ਆਪਣੇ ਇਲਾਕੇ ਦੇ ਮੁਸਲਮਾਨਾਂ ਨੂੰ ਇਹ ਯਕੀਨ ਦਿਵਾ ਦਿੱਤਾ ਸੀ ਕਿ ਇਸਲਾਮ ਮੁਗ਼ਲ ਹਕੂਮਤ ਦੀ ਬਜਾਏ ਖਾਲਸੇ ਦੀ ਹਕੂਮਤ ਵਿਚ ਜ਼ਿਆਦਾ ਸੁਰੱਖਿਅਤ ਸੀ।

ਕਲਾਨੌਰ ਵਿਖੇ ਆਪਣਾ ਕੇਂਦਰੀ ਅਸਥਾਨ ਬਣਾ ਕੇ ਬੰਦਾ ਸਿੰਘ ਨੇ ਰਾਵੀ ਅਤੇ ਬਿਆਸ ਦੇ ਵਿਚਕਾਰਲਾ ਸਾਰਾ ਇਲਾਕਾ ਗਾਹ ਦਿੱਤਾ ਸੀ। ਕਈ ਵਾਰ ਰਾਵੀ ਤੋਂ ਪਾਰ ਜਾ ਕੇ ਵੀ ਮੱਲਾਂ ਮਾਰਦਾ ਸੀ। ਇਕ ਸਰਕਾਰੀ ਨਾਮਾਨਿਗਾਰ ਕੇਸ਼ੋ ਰਾਏ ਨੇ 13 ਮਈ ਦੀ ਇਕ ਖ਼ੁਫ਼ੀਆ ਖ਼ਬਰ ਵਿਚ ਦੱਸਿਆ ਸੀ ਕਿ 'ਬੰਦੇ ਨੇ ਰਾਵੀ ਤੋਂ ਪਾਰ ਜਾ ਕੇ ਆਪਣੇ ਠਾਣੇ (ਖਾਲਸਾ ਪੰਚਾਇਤਾਂ) ਕਾਇਮ ਕਰ ਲਏ ਹਨ। ਫ਼ੇਰ ਉਧਰ ਆ ਕੇ ਫਸਾਦ ਖੜ੍ਹਾ ਕਰ ਦਿੱਤਾ। ਅਫਗਾਨਾਂ ਨਾਲ ਲੜਾਈ ਕਰਕੇ ਕਈ ਕਤਲ ਕਰ ਦਿੱਤੇ ਅਤੇ ਉਨ੍ਹਾਂ ਦੀ ਖ਼ੁਫ਼ੀਆ ਖ਼ਬਰ ਵਿਚ ਕੇਸ਼ੋ ਰਾਏ ਨੇ ਹੀ ਲਿਖਿਆ ਸੀ ਕਿ 'ਬੰਦਾ ਸਿੰਘ ਬਿਆਸਾ ਨਦੀ ਤੋਂ ਸੱਤਾਂ ਕੋਹਾਂ ਦੀ ਵਿੱਥ ਤੇ ਹੈ। ਸੋਲ੍ਹਾਂ ਮਈ ਤਕ ਬੰਦੇ ਦਾ ਡੇਰਾ ਬਟਾਲੇ ਤੋਂ ਦੋ ਕੋਹਾਂ ਉਤੇ ਅਚੱਲ ਪਿੰਡ ਵਿਚ ਸੀ ਅਤੇ ਜੰਮੂ ਵੱਲ ਦੇ ਪਹਾੜਾਂ ਤੋਂ ਰਾਮ ਚੰਦ ਨਾਮੀ ਆਦਿ ਸਿੱਖ ਸੱਤ ਹਜ਼ਾਰ ਘੋੜ-ਚੜ੍ਹਿਆਂ ਅਤੇ ਪਿਆਦਿਆਂ ਸਮੇਤ ਉਸ ਨਾਲ ਆ ਰਲੇ ਹਨ। ਜੋ ਵੀ ਕੋਈ ਹਿੰਦੂ ਅਤੇ ਮੁਸਲਮਾਨ ਨੌਕਰੀ ਲਈ ਆਉਂਦਾ, ਬੰਦਾ ਸਿੰਘ ਉਸ ਨੂੰ ਰੱਖ ਲੈਂਦਾ ਹੈ। ਉਸ ਨੂੰ ਖਾਣਾ ਦਿੰਦਾ ਹੈਅਤੇ ਕਹਿੰਦਾ ਹੈ ਕਿ ਲੁੱਟ ਤੈਨੂੰ ਮੁਆਫ਼ ਹੈ। ਉਸ ਦਾ ਫੈਸਲਾ ਹੈ ਕਿ ਜੇ ਬਾਦਸ਼ਾਹੀ ਫੌਜਾਂ ਆਉਣਗੀਆਂ ਤਾਂ ਉਨ੍ਹਾਂ ਦਾ ਟਾਕਰਾ ਕੀਤਾ ਜਾਵੇਗਾ ਅਤੇ ਜੇ ਉਹ ਨਾ ਆਈਆਂ ਤਾਂ ਲੱਖੀ ਜੰਗਲ ਦੇ ਰਸਤੇ ਅਜਮੇਰ ਵੱਲ ਦੀ ਹੁੰਦੇ ਹੋਏ ਦਿੱਲੀ ਨੂੰ ਜਾ ਘੇਰਾਂਗੇ।[6]

ਬਾਦਸ਼ਾਹ ਪਹਿਲੋਂ ਹੀ ਬਹੁਤ ਘਬਰਾਇਆ ਹੋਇਆ ਸੀ। ਬੰਦਾ ਸਿੰਘ ਦੀਆਂ ਧਾੜਾਂ ਨੂੰ ਸੁਣ ਸੁਣ ਕੇ ਉਹ ਹੋਰ ਘਬਰਾ ਰਿਹਾ ਸੀ। ਦਿਮਾਗ ਤਾਂ ਉਸ ਦਾ ਪਹਿਲੋਂ ਹੀ ਕੁਝ ਕੁਝ ਖਰਾਬ ਹੋ ਗਿਆ ਸੀ। ਇਸ ਸਮੇਂ ਉਹ ਸਭ ਅਧਿਕਾਰੀਆਂ ਨੂੰ ਹਰ ਸਮੇਂ ਆਪਣੇ ਪਾਸ ਰਹਿਣ ਦੇ ਵਾਰ ਵਾਰ ਹੁਕਮ ਦੇ ਰਿਹਾ ਸੀ। ਇਹ ਵੀ ਕਹਿ ਰਿਹਾ ਸੀ ਕਿ ਬੰਦੇ ਨਾਲ ਪਹਿਲੋਂ ਜਾ ਕੇ ਛੇੜਖਾਨੀ ਨਾ ਕੀਤੀ ਜਾਵੇ। ਮੁਗ਼ਲ ਅਧਿਕਾਰੀ ਆਪਣੇ ਮਾਲ-ਅਸਬਾਬ ਨਾਲ ਲਾਹੌਰ ਵਿਖੇ ਹੀ ਸ਼ਾਹੀ ਕੈਂਪ ਦੇ ਨੇੜੇ ਡੇਰੇ ਲਾਈਂ ਬੈਠੇ ਸਨ। ਉਹ ਸਿਰਫ ਲਾਹੌਰ ਨੂੰ ਹੀ ਸੁਰੱਖਿਅਤ ਥਾਂ ਸਮਝਦੇ ਸਨ। ਹੋਰ ਨਵਾਬ-ਜਾਗੀਰਦਾਰ ਵੀ ਆਪੋ-ਆਪਣੇ ਟੱਬਰ ਲੈ ਕੇ ਲਾਹੌਰ ਪਹੁੰਚ ਰਹੇ ਸਨ। ਬਟਾਲੇ ਦਾ ਆਲਾ-ਦੁਆਲਾ ਬਿਲਕੁਲ ਖ਼ਾਲੀ ਹੋ ਗਿਆ ਸੀ। ਇਸ ਹਫੜਾ-ਦਫੜੀ ਵਿਚ ਮੁਸਲਮਾਨਾ ਵਿਚ ਦੋ ਧੜੇ ਹੋ ਗਏ ਸਨ। ਇਕ ਸੱਯਦ ਮੁਹੰਮਦ ਫਜ਼ਲ ਦੀਨ ਕਾਦਰੀ ਦੀ ਅਗਵਾਈ ਹੇਠ ਸੀ ਅਤੇ ਦੂਸਰਾ ਸ਼ੇਖ ਅਹਿਮਦ ਸੈਖੁਲ-ਹਿੰਦ ਦੀ ਅਗਵਾਈ ਹੇਠ ਸੀ। ਸ਼ੈਖੁਲ ਹਿੰਦ ਸ਼ਹਿਰ ਛੱਡ ਕੇ ਜਾਣ ਦੇ ਵਿਰੁੱਧ ਸੀ। ਉਹ ਚਾਹੁੰਦਾ ਸੀ ਕਿ ਸਿੰਘਾਂ ਦਾ ਡੱਟ ਕੇ ਟਾਕਰਾ ਕੀਤਾ ਜਾਵੇ। ਬੰਦਾ ਸਿੰਘ ਨੇ ਬਟਾਲੇ ਉਪਰ ਹਮਲਾ ਕੀਤਾ। ਸ਼ੈਖ-ਉਲ-ਹਿੰਦ ਨੇ ਆਪਣੇ ਮੁਰੀਦਾਂ ਅਤੇ ਸ਼ਹਿਰੀਆਂ ਨੂੰ ਇਕੱਠਾ ਕੀਤਾ ਅਤੇ ਸਿੰਘਾਂ ਦਾ ਟਾਕਰਾ ਕਰਨ ਲਈ ਹਾਥੀ ਦਰਵਾਜ਼ਿਓਂ ਬਾਹਰ ਆ ਗਿਆ। ਗਹਿਗੱਚ ਲੜਾਈ ਹੋਈ ਅਤੇ ਸ਼ੈਖ-ਉਲ-ਹਿੰਦ ਮਾਰਿਆ ਗਿਆ। ਉਸ ਦੇ ਮੁਰੀਦ ਉਸ ਦੀ ਲਾਸ਼ ਲੈ ਕੇ ਭੱਜ ਗਏ ਸਨ ਅਤੇ ਉਸ ਨੂੰ ਵਜ਼ੀਰਾਬਾਦ ਨਾਮੀ ਪਿੰਡ ਦੇ ਕੋਟਲਾ ਸੈਖ-ਉਲ-ਹਿੰਦ ਵਿਚ ਦਫਨਾਇਆ ਗਿਆ ਸੀ। ਇਹ ਲੜਾਈ 18 ਮਈ, 1711 ਈ. ਨੂੰ ਹੋਈ ਸੀ ਅਤੇ ਸਿੰਘਾਂ ਨੇ ਬਟਾਲੇ ਨੂੰ ਪੂਰੀ ਤਰ੍ਹਾਂ ਤਬਾਹ ਕਰ ਦਿੱਤਾ ਸੀ। ਇਥੋਂ ਬੰਦਾ ਸਿੰਘ ਲਾਹੌਰ ਉਪਰ ਧਾਵਾ ਕਰਨਾ ਚਾਹੁੰਦਾ ਸੀ ਤਾਂ ਕਿ ਬਾਦਸ਼ਾਹ ਨੂੰ ਉਸ ਦੇ ਆਪਣੇ ਕੈਂਪ ਵਿਚ ਜਾ ਕੇ ਹੀ ਲਲਕਾਰਿਆ ਜਾਵੇ। ਪਰ ਮੁਗ਼ਲ ਫੌਜਦਾਰ ਬਹੁਤ ਨੇੜਿਓਂ ਬੰਦਾ ਸਿੰਘ ਦੀਆਂ ਗਤੀਵਿਧੀਆਂ ਤੇ ਨਜ਼ਰਾਂ ਰੱਖ ਰਹੇ ਸਨ ਅਤੇ ਉਨ੍ਹਾਂ ਨੇ ਲਾਹੌਰ ਦੇ ਸਾਰੇ ਰਸਤੇ ਰੋਕ ਰੱਖੇ ਸਨ ਇਸ ਲਈ ਬੰਦਾ ਸਿੰਘ ਲਾਹੌਰ ਵੱਲ ਨਾ ਜਾ ਕੇ ਫਿਰ ਤੋਂ ਜੰਮੂ ਦੀਆਂ ਪਹਾੜੀਆਂ ਵੱਲ ਨੂੰ ਨਿਕਲ ਗਿਆ ਸੀ। ਬੰਦਾ ਸਿੰਘ ਦੇ ਜਾਣ ਪਿੱਛੋਂ ਬਾਦਸ਼ਾਹ ਬਟਾਲੇ ਪਹੁੰਚਿਆ ਜਿਥੇ

ਉਸ ਨੇ ਪਹਿਲੋਂ ਹੀ 30 ਮਈ ਨੂੰ ਸਰਫ਼ਰਾਜ ਖਾਨ ਨੂੰ ਛਾਉਣੀ ਪਾਉਣ ਲਈ ਭੇਜ ਦਿੱਤਾ ਸੀ।

ਬੰਦਾ ਸਿੰਘ ਨੇ ਜੰਮੂ ਵੱਲ ਨੂੰ ਜਾਂਦਿਆਂ ਔਰੰਗਾਬਾਦ ਅਤੇ ਪਸਰੂਰ ਵੀ ਮਾਰ ਲਏ ਸਨ। ਜਿਹੜੇ ਮੁਗ਼ਲ ਜਰਨੈਲ ਲਾਹੌਰ ਦੇ ਰਸਤੇ ਰੋਕੀ ਖੜ੍ਹੇ ਸਨ ਉਹ ਵੀ ਬੰਦਾ ਸਿੰਘ ਦੇ ਪਿੱਛੇ ਪਿੱਛੇ ਤੁਰੇ ਜਾ ਰਹੇ ਸਨ। 31 ਮਈ ਨੂੰ ਸਿੰਘਾਂ ਦੇ ਇਕ ਜੱਥੇ ਦੀ ਇਨ੍ਹਾਂ ਮੁਗ਼ਲ ਜਰਨੈਲਾਂ ਨਾਲ ਗਹਿਗੱਚਵੀਂ ਟੱਕਰ ਹੋਈ। ਮੁਗ਼ਲ ਜਰਨੈਲ ਸਨ : ਮੁਹੰਮਦ ਅਮੀਨ ਖਾਨ, ਰੁਸਤਮ-ਜੰਗ ਅਤੇ ਈਸਾ ਖਾਨ ਮੰਝ ਆਦਿ। ਦੋਹਾਂ ਪਾਸਿਆਂ ਦਾ ਬੜਾ ਤਕੜਾ ਨੁਕਸਾਨ ਹੋਇਆ ਸੀ। ਰਾਤ ਦੇ ਹਨੇਰੇ ਵਿਚ ਸਿੰਘ ਅੱਗੇ ਨਿਕਲ ਗਏ ਸਨ ਅਤੇ ਮੁਗ਼ਲ ਜਰਨੈਲ ਆਪਣੇ ਫੱਟੜ ਅਤੇ ਮੁਰਦੇ ਸੰਭਾਲ ਰਹੇ ਸਨ।

ਜਦੋਂ ਬੰਦਾ ਸਿੰਘ ਜੰਮੂ ਦੀਆਂ ਪਹਾੜੀਆਂ ਵਿਚ ਪਹੁੰਚਿਆ ਸੀ ਤਾਂ ਜੰਮੂ ਦੇ ਜਮਵਾਲ ਰਾਜਾ ਧਰੁਵ ਦੇਵ ਨੇ ਉਸ ਦੀ ਸੂਹ ਮੁਗ਼ਲ ਜਰਨੈਲਾਂ ਨੂੰ ਭੇਜ ਦਿੱਤੀ। ਉਹੀ ਸਾਰੇ ਜਰਨੈਲ ਜਿਹੜੇ ਲਾਹੌਰ ਤੋਂ ਹੀ ਪਿੱਛਾ ਕਰਦੇ ਆ ਰਹੇ ਸਨ, ਬੰਦਾ ਸਿੰਘ ਦੇ ਬਿਲਕੁਲ ਨੇੜੇ ਪਹੁੰਚ ਗਏ ਸਨ। ਉਨ੍ਹਾਂ ਨੇ ਬੰਦਾ ਸਿੰਘ ਨੂੰ ਤਿੰਨ ਪਾਸਿਆਂ ਤੋਂ ਘੇਰ ਲਿਆ ਸੀ। ਉਹ ਇਸ ਘੇਰੇ ਨੂੰ ਇਤਨਾ ਮਜ਼ਬੂਤ ਸਮਝ ਰਹੇ ਸਨ ਕਿ ਉਨ੍ਹਾਂ ਨੇ ਹੱਦੋਂ-ਵੱਧ ਆਤਮ-ਵਿਸ਼ਵਾਸ ਦਿਖਾਉਂਦੇ ਹੋਏ ਬਾਦਸ਼ਾਹ ਨੂੰ ਖ਼ਬਰ ਭੇਜ ਦਿੱਤੀ ਸੀ ਕਿ ਬੱਸ ਬੰਦਾ ਸਿੰਘ ਉਨ੍ਹਾਂ ਦੇ ਹੱਥ ਆਉਣ ਹੀ ਵਾਲਾ ਹੈ। ਪਰ ਬੰਦਾ ਸਿੰਘ ਇਸ ਸਭ ਕੁਝ ਤੋਂ ਇਤਨਾ ਜਾਣੂੰ ਸੀ ਕਿ ਉਸ ਨੇ ਚੌਥੇ ਪਾਸੇ ਨੂੰ ਖੁੱਲਾ ਰੱਖਿਆ ਹੋਇਆ ਸੀ। ਉਹ ਇਸ ਵਾਸੇ ਵੱਲ ਦੀ ਨਿਕਲ ਕੇ ਦੂਰ ਜਾ ਵੀ ਸਕਦਾ ਸੀ ਪਰ ਉਹ ਇਕ ਵਾਰ ਆਪਣਾ ਪਿੱਛਾ ਕਰਦੇ ਆ ਰਹੇ ਮੁਗ਼ਲ ਜਰਨੈਲਾਂ ਨੂੰ ਆਪਣੇ ਹੱਥ ਵੀ ਦਿਖਾਉਣਾ ਚਾਹੁੰਦਾ ਸੀ। ਇਸ ਦੀ ਪੂਰਤੀ ਲਈ ਉਸ ਨੇ ਰੁਸਤਮ ਦਿਲ ਖਾਨ ਦੀ ਫੌਜ ਉਪਰ ਇਕਦਮ ਹਮਲਾ ਕਰ ਦਿੱਤਾ ਅਤੇ ਉਸ ਦੀ ਫੌਜ ਦੀਆਂ ਲੋਥਾਂ ਵਿਛਾ ਦਿੱਤੀਆਂ। ਰੁਸਤਮ ਦਿਲ ਖਾਨ ਹੱਕਾ-ਬੱਕਾ ਹੋ ਕੇ ਖੜ੍ਹਾ ਦੇਖਦਾ ਹੀ ਰਹਿ ਗਿਆ ਕਿ ਬੰਦਾ ਸਿੰਘ ਇਕ ਚੀਤੇ ਦੀ ਤਰ੍ਹਾਂ ਚੁੰਗੀਆਂ ਭਰਦਾ ਹੋਇਆ ਉਨ੍ਹਾਂ ਦੀ ਮਾਰ ਤੋਂ ਬਹੁਤ ਦੂਰ ਨਿਕਲ ਗਿਆ ਸੀ। ਇਸ ਮਾਰ ਨਾਲ ਰੁਸਤਮ ਦਿਲ ਖਾਨ ਦਾ ਦਿਲ ਟੁੱਟ ਗਿਆਸੀ। ਉਸ ਦੀਆਂ ਅੱਖੀਆਂ ਅੱਗੇ ਹਨੇਰਾ ਛਾ ਗਿਆ ਸੀ। ਬਾਦਸ਼ਾਹ ਦੇ ਗੁੱਸੇ ਤੋਂ ਵੀ ਉਹ ਡਰਦਾ ਸੀ। ਇਸ ਲਈ ਉਸ ਨੇ ਆਪਣਾ ਨੁਕਸਾਨ ਪੂਰਾ ਕਰਨ ਲਈ ਪੜੋਲ, ਕਠੂਆ ਆਦਿ ਪਿੰਡਾਂ ਨੂੰ ਲੁੱਟ ਲਿਆ ਸੀ।

ਰੁਸਤਮ ਦਿਲ ਖਾਨ ਨੂੰ ਆਪਣੇ ਸਾਥੀ ਜਰਨੈਲ ਮੁਹੰਮਦ ਅਮੀਨ ਖਾਨ ਤੇ ਵੀ ਬਹੁਤ ਗੁੱਸਾ ਸੀ। ਉਹ ਸਮਝਦਾ ਸੀ ਕਿ ਬੰਦੇ ਵਲੋਂ ਹਮਲਾ ਕਰਨ ਸਮੇਂ ਅਮੀਨ ਖਾਨ ਨੇ ਕੋਈ ਮਦਦ ਨਹੀਂ ਕੀਤੀ ਸੀ। ਅਮੀਨ ਖਾਨ ਨੇ ਰੁਸਤਮ-ਦਿਲ ਖਾਨ ਨੂੰ ਹੋਰ ਠਿੱਠ ਕਰਨ ਲਈ ਬਾਦਸ਼ਾਹ ਪਾਸ ਉਸ ਦੀ ਝੂਠੀ ਰਿਪੋਰਟ ਕਰ ਦਿੱਤੀ। ਮੁਹੰਮਦ ਸਫੀ ਵਾਰਿਦ ਆਪਣੀ ਲਿਖਤ 'ਮਿਰਾਤਿ-ਵਾਰਿਦਾਤਿ' ਵਿਚ ਲਿਖਦਾ ਹੈ ਕਿ ਮੁਹੰਮਦ ਅਮੀਨ ਖਾਨ ਨੇ ਰੁਸਤਮ-ਜੰਗ ਦੇ ਵਿਰੁੱਧ ਬੇਈਮਾਨੀ ਅਤੇ ਵਿਸਾਹ-ਘਾਤ ਦੀ ਊਜ ਲਗਾਈ ਅਤੇ ਕਿਹਾ ਕਿ ਰੁਸਤਮ-ਜੰਗ ਨੇ ਬੰਦਾ ਸਿੰਘ ਨੂੰ ਬਚ ਨਿਕਲਣ ਵਿਚ ਸਹਾਇਤਾ ਦਿੱਤੀ ਹੈ। ਬਾਦਸ਼ਾਹ ਨੇ ਅਮੀਨ ਖਾਨ ਦੀ ਗੱਲ ਸੱਚੀ ਮੰਨ ਲਈ। ਜਦੋਂ ਰੁਸਤਮ ਦਿਲ ਖਾਨ ਨੇ ਬਾਦਸ਼ਾਹ ਪਾਸੋਂ ਹੋਰ ਸੈਨਿਕ ਮਦਦ ਭੇਜਣ ਦੀ ਬੇਨਤੀ ਕੀਤੀ ਤਾਂ ਬਾਦਸ਼ਾਹ ਨੇ ਭੇਜੀ ਨਹੀਂ। ਆਖਰ ਰੁਸਤਮ ਦਿਲ ਖਾਨ ਖੁਦ ਚੱਲ ਕੇ ਬਾਦਸ਼ਾਹ ਸਾਹਮਣੇ ਹਾਜ਼ਰ ਹੋਣ ਲਈ ਲਾਹੌਰ ਵੱਲ ਨੂੰ ਆ ਰਿਹਾ ਸੀ ਤਾਂ ਬਾਦਸ਼ਾਹ ਨੇ ਅੱਗੋਂ ਹੁਕਮ ਭੇਜ ਦਿੱਤਾ ਕਿ ਉਸ ਨੂੰ ਸ਼ਾਹੀ ਕੈਂਪ ਵਿਚ ਨਾ ਵੜਨ ਦਿੱਤਾ ਜਾਵੇ। ਇਸ ਰੋਕ ਦੇ ਬਾਵਜੂਦ ਵੀ ਜਦੋਂ

ਰੁਸਤਮ ਦਿਲ ਖਾਨ ਆਪਣੀ ਲਾਹੌਰ ਵਾਲੀ ਹਵੇਲੀ ਵਿਚ ਆ ਕੇ ਬੈਠਿਆ ਤਾਂ ਉਸ ਦੀ ਖ਼ਬਰ ਬਾਦਸ਼ਾਹ ਨੂੰ ਪਹੁੰਚ ਗਈ। ਬਾਦਸ਼ਾਹ ਨੇ ਉਸ ਨੂੰ ਕੈਦ ਕਰਕੇ ਲਿਆਉਣ ਲਈ ਫੌਜ ਭੇਜ ਦਿੱਤੀ। ਅੱਗੋਂ ਉਹ ਲੜਨ ਨੂੰ ਤਿਆਰ ਹੋ ਗਿਆ। ਆਖ਼ਰ ਉਸ ਨੂੰ ਫੜ ਕੇ ਬਾਦਸ਼ਾਹ ਦੇ ਪੇਸ਼ ਕੀਤਾ ਗਿਆ ਅਤੇ ਬਾਦਸ਼ਾਹ ਨੇ ਉਸ ਦਾ ਘਰ-ਘਾਟ ਜ਼ਬਤ ਕਰ ਲਿਆ ਸੀ। ਇਸ ਤਰ੍ਹਾਂ ਉਸ ਪਾਸੋਂ 11 ਹਾਥੀ, 7 ਘੋੜੇ, 15 ਊਠ, 500 ਸੋਨੇ ਦੀਆਂ ਅਸ਼ਰਫੀਆਂ, ਇਕ ਲੱਖ ਛੱਤੀ ਹਜ਼ਾਰ ਰੁਪਏ, ਹੀਰੇ, ਜਵਾਹਰਾਤ ਅਤੇ 40 ਗੱਡੇ ਤੰਬੂਆਂ ਦੇ ਮਿਲੇ। ਰੁਸਤਮ ਦਿਲ ਖਾਨ ਤਿੰਨ ਮਹੀਨੇ ਕੈਦ ਵਿਚ ਰਿਹਾ। ਆਖ਼ਰ ਉਸ ਦੇ ਦੋਸਤਾਂ ਵਲੋਂ ਉਸ ਦੀਆਂ ਚੰਗੀਆਂ ਰਿਪੋਰਟਾਂ ਦੇਣ ਕਾਰਨ ਉਸ ਦੀ ਰਿਹਾਈ ਹੋਈ ਅਤੇ ਸਾਰੇ ਪੁਰਾਣੇ ਅਹੁਦੇ ਬਹਾਲ ਕਰ ਦਿੱਤੇ ਗਏ ਸਨ।

ਬੰਦਾ ਸਿੰਘ ਦਾ ਇਰਾਦਾ ਲੋਹਗੜ੍ਹ ਪਹੁੰਚਣ ਦਾ ਸੀ ਤਾਂ ਕਿ ਉਸ ਦੀ ਮੁੜ-ਉਸਾਰੀ ਕਰਕੇ ਉਸ ਨੂੰ ਮੁੜ ਤੋਂ ਰਾਜਧਾਨੀ ਦੇ ਤੌਰ ਤੇ ਵਰਤਿਆ ਜਾ ਸਕੇ। ਬਾਦਸ਼ਾਹ ਨੇ ਮੁਹੰਮਦ ਅਮੀਨ ਖਾਨ ਨੂੰ ਬੰਦਾ ਸਿੰਘ ਦੇ ਰਸਤੇ ਰੋਕਣ ਲਈ ਭੇਜਿਆ ਹੋਇਆ ਸੀ। ਬਾਦਸ਼ਾਹ ਨੂੰ ਅਗਸਤ, 1711 ਈ. ਨੂੰ ਇਕ ਖ਼ੁਫ਼ੀਆਂ ਖ਼ਬਰ ਮਿਲੀ ਕਿ ਬੰਦਾ ਸਿੰਘ ਕੁਝ ਫੌਜ ਨੂੰ ਕਲਾਨੌਰ ਵਿਖੇ ਹੀ ਛੱਡ ਕੇ ਆਪ ਰੋਪੜ ਵੱਲ ਚਲਾ ਗਿਆ ਹੈ ਜਿਥੋਂ ਕਿ ਉਹ ਲੋਹਗੜ੍ਹ ਵਿਖੇ ਪਹੁੰਚੇਗਾ।[7] 14 ਸਤੰਬਰ, 1711 ਈ. ਦਿਨ ਸ਼ੁਕਰਵਾਰ ਦੀ ਇਕ ਖ਼ਬਰ ਵਿਚ ਦੱਸਿਆ ਗਿਆ ਹੈ ਕਿ ਦੁਆਬਾ ਬਿਸਤ ਜਲੰਧਰ ਤੋਂ ਖ਼ਬਰਾਂ ਮਿਲੀਆਂ ਹਨ ਕਿ ਮਲੋਟ ਪਰਗਨੇ ਦੇ ਕਾਜ਼ੀ ਨੇ ਜੰਮੂ ਦੇ ਉਪ ਫੌਜਦਾਰ ਨੂੰ ਦੱਸਿਆ ਹੈ ਕਿ ਬੰਦਾ ਸਿੰਘ ਫੌਜ ਨਾਲ ਦਰਿਆ (ਰਾਵੀ) ਪਾਰ ਕਰਕੇ ਇਕ ਦੱਰਰੇ ਰਾਹੀਂ ਗੁਲੇਰ ਰਿਆਸਤ ਵਿਚ ਦਾਖ਼ਲ ਹੋ ਗਿਆ ਹੈ। ਅਮੋਟੇ ਦੇ ਨੇੜੇ ਬੜੀ ਵੱਡੀ ਗਿਣਤੀ ਵਿਚ ਸਿੱਖ ਫੌਜ ਇਕੱਠੀ ਹੋ ਗਈ ਹੈ। ਇਹ ਖ਼ਬਰਾਂ ਸੁਣ ਕੇ ਹੁਸ਼ਿਆਰਪੁਰ ਅਤੇ ਬਜਵਾੜਾ ਦੇ ਲੋਕ ਅੱਡੋ-ਅੱਡ ਥਾਵਾਂ ਤੇ ਖਿੰਡ ਗਏ ਹਨ। ਦੁਆਬੇ ਦਾ ਫੌਜਦਾਰ ਈਸਾ ਖਾਨ ਅਤੇ ਬਜਵਾੜੇ ਦਾ ਫੌਜਦਾਰ ਅਲੀ ਖਾਨ ਬੜੇ ਚਿਰ ਤੋਂ ਬਾਦਸ਼ਾਹ ਨਾਲ ਰਹਿ ਰਹੇ ਸਨ। ਉਨ੍ਹਾਂ ਦਾ ਆਪਣੇ ਇਲਾਕਿਆਂ ਨਾਲ ਕੋਈ ਸਬੰਧ ਨਹੀਂ ਰਿਹਾ ਸੀ। ਸ਼ੇਖ ਅੱਲਾਯਾਰ ਦਰਵੇਸ਼ ਨੇ ਬਜਵਾੜੇ ਦੇ ਫੌਜਦਾਰ ਨੂੰ ਦੱਸਿਆ ਸੀ ਕਿ ਬਾਗ਼ੀ ਸਿੱਖ ਇਸ ਇਲਾਕੇ ਵਿਚ ਦਾਖਲ ਹੋ ਕੇ ਲੁੱਟ-ਮਾਰ ਕਰਨੀ ਚਾਹੁੰਦੇ ਹਨ। ਨਗਾਰੇ ਬਜਾ ਕੇ ਲੋਕਾਂ ਨੂੰ ਦੱਸਿਆ ਗਿਆ ਕਿ ਸਭ ਲੋਕ ਅਜਾਵਲ ਪਿੰਡ ਵਿਚ ਇਕੱਠੇ ਹੋ ਜਾਣ ਕਿਉਂਕਿ ਉਪ-ਫੌਜਦਾਰ ਆਪਣੇ ਕੁਝ ਮਨਸਬਦਾਰਾਂ ਸਮੇਤ ਉਸ ਪਿੰਡ ਵਿਚ, ਬਾਗ਼ੀਆਂ ਦਾ ਰਾਹ ਰੋਕਣ ਲਈ ਡੇਰਾ ਲਗਾ ਕੇ ਬੈਠਾ ਹੈ। ਬਾਦਸ਼ਾਹ ਨੇ ਹੁਕਮ ਕਰ ਦਿਤਾ ਹੈ ਕਿ ਬਖ਼ਸ਼ੀ-ਉਲ-ਮੁਲਕ, ਮਹੱਬਤ ਖਾਨ ਬਹਾਦਰ ਜ਼ਫ਼ਰਜੰਗ ਤੁਰੰਤ ਮੁਹੰਮਦ ਅਮੀਨ ਖਾਨ ਬਹਾਦੁਰ ਫਿਰੋਜ਼ ਜੰਗ ਨੂੰ ਇਸ ਮਕਸਦ ਲਈ ਲਿਖ ਕੇ ਹੁਕਮ ਭੇਜੇ ਕਿ ਉਹ ਬਾਗ਼ੀਆਂ ਨੂੰ ਸਜਾ ਦੇਵੇ।[8]

15 ਸਤੰਬਰ ਦੀ ਖ਼ਬਰ ਵਿਚ ਦੱਸਿਆ ਗਿਆ ਹੈ ਕਿ ਬਾਗ਼ੀ ਬੰਦਾ ਸਿੰਘ ਪੰਜ ਹਜ਼ਾਰ ਘੋੜ ਸਵਾਰ ਅਤੇ ਪੈਦਲ ਫੌਜ ਨਾਲ ਕੀਰਤਪੁਰ ਸਾਹਿਬ ਵੱਲ ਨੂੰ ਰਵਾਨਾ ਹੋ ਗਿਆ ਹੈ। ਸਰਹਿੰਦ ਦੇ ਬਰਖਾਸਤ ਹੋ ਚੁੱਕੇ ਫੌਜਦਾਰ ਸੁਲਤਾਨ ਕੁਲੀ ਖਾਨ ਨੇ ਦੋ ਹਜ਼ਾਰ ਘੋੜਸਵਾਰਾਂ ਨਾਲ ਬਾਗ਼ੀਆਂ ਦਾ ਰਸਤਾ ਰੋਕਣ ਦੀ ਕੋਸ਼ਿਸ਼ ਕੀਤੀ ਹੈ। ਬਾਦਸ਼ਾਹ ਨੇ ਹੁਕਮ ਦਿਤਾ ਹੈ ਕਿ ਮੁਹੰਮਦ ਅਮੀਨ ਖਾਨ ਬਹਾਦੁਰ ਨੂੰ ਲਿਖ ਕੇ ਭੇਜਿਆ ਜਾਵੇ ਕਿ ਉਹ ਤੁਰੰਤ ਸਿੱਖਾਂ ਦੇ ਖਿਲਾਫ ਚੜ੍ਹਾਈ ਕਰੇ। ਬਾਗ਼ੀਆਂ ਨੂੰ ਮਾਰ ਦੇਣਾ ਚਾਹੀਦਾ ਹੈ ਜਾਂ ਜਿਉਂਦਿਆਂ ਨੂੰ ਕੈਦ ਕਰ ਲੈਣਾ ਚਾਹੀਦਾ ਹੈ।

ਬੰਦਾ ਸਿੰਘ ਦੀ ਖਾਲਸਾ ਸੈਨਾ ਵਿਚ ਵਣਜਾਰੇ ਸਿੰਘਾਂ ਦੀ ਕਾਫੀ ਵੱਡੀ ਗਿਣਤੀ ਸੀ। ਮੁਗ਼ਲ ਹਕੂਮਤ ਨੇ ਵਣਜਾਰਿਆਂ ਨੂੰ ਧੜਾਧੜ ਫੜਨਾ ਸ਼ੁਰੂ ਕਰ ਦਿਤਾ ਸੀ। ਮੁਲਤਾਨ ਤੋਂ ਸਰਬਰਾਹ ਖਾਨ ਕੋਤਵਾਲ ਨੇ 40 ਵਣਜਾਰੇ ਫੜ ਕੇ ਕਤਲ ਕਰਵਾ ਦਿੱਤੇ ਸਨ। ਬਾਦਸ਼ਾਹ ਦੇ ਹੁਕਮ ਅਨੁਸਾਰ 16 ਅਕਤੂਬਰ ਨੂੰ ਰਾਜਾ ਅਜੀਤ ਸਿੰਘ ਜੋਧਪੁਰੀਆ ਅਤੇ ਰਾਜਾ ਜੈ ਸਿੰਘ ਅੰਬੇਰ (ਜੈਪੁਰੀਆ) ਬੰਦਾ ਸਿੰਘ ਦਾ ਮੁਕਾਬਲਾ ਕਰਨ ਲਈ ਸਢੌਰੇ ਪੁਜ ਗਏ ਸਨ। ਇਨ੍ਹਾਂ ਜ਼ੁੰਮੇ ਇਹ ਕੰਮ ਲਾਇਆ ਗਿਆ ਸੀ ਕਿ ਬੰਦਾ ਸਿੰਘ ਜਦੋਂ ਵੀ ਲੋਹਗੜ੍ਹ ਪਹੁੰਚੇ ਤਾਂ ਇਹ ਤੁਰੰਤ ਉਸ ਤੇ ਹਮਲਾ ਕਰਨ। ਨਾਹਨ ਦਾ ਰਾਜਾ ਭੂਪ ਪਰਕਾਸ਼ ਜੋ ਬੰਦਾ ਸਿੰਘ ਦੇ ਲੋਹਗੜ੍ਹ ਤੋਂ ਬਚ ਕੇ ਨਿਕਲ ਜਾਣ ਤੋਂ ਹੀ ਸਲੀਮਗੜ੍ਹ ਦੇ ਕਿਲ੍ਹੇ ਵਿਚ ਕੈਦ ਕੀਤਾ ਹੋਇਆ ਸੀ, ਉਸ ਨੇ ਜੋਧਪੁਰ ਅਤੇ ਅੰਬੇਰ ਦੇ ਰਾਜਪੂਤ ਰਾਜਿਆਂ ਪਾਸ ਬੇਨਤੀ ਕੀਤੀ ਸੀ ਕਿ ਉਹ ਉਸ ਨੂੰ ਕੈਦ ਵਿਚੋਂ ਛੁਡਵਾਉਣ ਦੀ ਕੋਸ਼ਿਸ਼ ਕਰਨ। ਅੱਗੋਂ ਇਨ੍ਹਾਂ ਨੇ ਜਵਾਬ ਭੇਜਿਆ ਸੀ ਕਿ ਰਾਜਾ ਨਾਹਨ ਨੂੰ ਆਪਣੇ ਅਧਿਕਾਰੀਆਂ ਨੂੰ ਸਖ਼ਤ ਹੁਕਮ ਭੇਜਣੇ ਚਾਹੀਦੇ ਹਨ ਕਿ ਉਹ ਬੰਦਾ ਸਿੰਘ ਦੇ ਖਿਲਾਫ ਕੰਮ ਕਰਨ ਅਤੇ ਰਾਜਿਆਂ ਦੀ ਮਦਦ ਕਰਨ। ਇਸ ਤਰ੍ਹਾਂ ਕਰਨ ਨਾਲ ਹੀ ਉਸ ਦੀ ਜੇਲ੍ਹ ਵਿਚੋਂ ਬੰਦ ਖਲਾਸੀ ਹੋ ਸਕਦੀ ਹੈ।

ਬੰਦਾ ਸਿੰਘ ਅਜੇ ਕੀਰਤਪੁਰ ਸਾਹਿਬ ਵਿਖੇ ਹੀ ਰੁਕਿਆ ਹੋਇਆ ਸੀ। ਸ਼ਾਇਦ ਉਸ ਨੂੰ ਇਸ ਗੱਲ ਦੀ ਜਾਣਕਾਰੀ ਮਿਲ ਗਈ ਸੀ ਕਿ ਸਰਹਿੰਦ ਅਤੇ ਸਢੌਰੇ ਵਿਖੇ ਤਕੜੀ ਮੁਗ਼ਲ ਫੌਜ ਤਾਇਨਾਤ ਕੀਤੀ ਖੜ੍ਹੀ ਹੈ। ਉਸ ਨੇ ਆਪਣੀ ਵਿੱਤੀ ਹਾਲਤ ਨੂੰ ਮਜ਼ਬੂਤ ਕਰਨ ਲਈ ਇਕ ਛੋਟੇ ਜਿਹੇ ਜੱਥੇ ਨੂੰ ਕੁੱਲੂ ਵੱਲ ਭੇਜ ਦਿੱਤਾ ਤਾਂ ਕਿ ਉਹ ਉਧਰੋਂ ਵੱਖ ਵੱਖ ਪਹਾੜੀ ਰਜਵਾੜਿਆਂ ਕੋਲੋਂ ਨਜ਼ਰਾਨੇ ਇਕੱਠੇ ਕਰਕੇ ਲੈ ਆਵੇ। ਇਧਰ ਬੰਦਾ ਸਿੰਘ ਨੇ ਵੀ ਕੀਰਤਪੁਰ ਸਾਹਿਬ ਅਤੇ ਰੋਪੜ ਦੇ ਵਿਚਕਾਰਲੇ ਖੇਤਰ ਦੇ ਪਿੰਡਾਂ ਨੂੰ ਉਥਲ-ਪੁਥਲ ਕਰ ਦਿੱਤਾ ਸੀ। ਇਸ ਤਬਾਹੀ ਦੀ ਖ਼ਬਰ ਸੁਣ ਕੇ ਬਾਦਸ਼ਾਹ ਨੇ 6 ਨਵੰਬਰ ਨੂੰ ਹੋਸ਼ਦਾਰ ਖਾਨ ਫੌਜਦਾਰ ਜਲੰਧਰ ਨੂੰ ਰੋਪੜ ਵੱਲ ਸਿੰਘਾਂ ਦਾ ਟਾਕਰਾ ਕਰਨ ਲਈ ਭੇਜਿਆ। ਉਸ ਨੇ ਆ ਕੇ 14 ਅਤੇ 17 ਨਵੰਬਰ ਦੇ ਦਿਨਾਂ ਵਿਚ ਸਿੰਘਾਂ ਨਾਲ ਛੋਟੀਆਂ-ਵੱਡੀਆਂ ਕਈ ਲੜਾਈਆਂ ਕੀਤੀਆਂ ਪਰ ਉਹ ਸਿੰਘਾਂ ਨੂੰ ਰੋਪੜ ਦੇ ਇਲਾਕੇ ਵਿਚੋਂ ਕੱਢ ਨਹੀਂ ਸਕਿਆ ਸੀ।

30 ਨਵੰਬਰ, 1711 ਈ. ਨੂੰ ਬਾਦਸ਼ਾਹ ਦੇ ਹਜ਼ੂਰ ਇਹ ਖੁਫੀਆ ਜਾਣਕਾਰੀ ਪੇਸ਼ ਕੀਤੀ ਗਈ ਕਿ ਬੰਦਾ ਸਿੰਘ ਬਹਾਦੁਰ ਨੇ ਰਾਜਾ ਅਜੀਤ ਸਿਘ ਜੋਧਪੁਰੀਏ ਅਤੇ ਰਾਜਾ ਜੈ ਸਿੰਘ ਜੈਪੁਰੀਏ ਨੂੰ ਇਕ ਚਿੱਠੀ ਲਿਖ ਕੇ ਭੇਜੀ ਹੈ ਜਿਸ ਵਿਚ ਉਨ੍ਹਾਂ ਨੂੰ ਖ਼ਬਰਦਾਰ ਕੀਤਾ ਗਿਆ ਸੀ ਕਿ 'ਉਹ ਖਾਲਸੇ ਦੇ ਦੇਸ਼ ਤੇ ਚੜ੍ਹ ਕੇ ਆਏ ਹਨ। ਛੇਤੀ ਕਰੋ ਤੇ ਵਾਪਸ ਮੁੜ ਜਾਓ ਨਹੀਂ ਤਾਂ ਖ਼ਾਲਸਾ ਵੀ ਉਨ੍ਹਾਂ ਦੀਆਂ ਰਿਆਸਤਾਂ ਤੇ ਚੜ੍ਹਾਈ ਕਰਕੇ ਆਵੇਗਾ।' ਇਹ ਚਿੱਠੀ ਲੈ ਕੇ ਜਦੋਂ ਬੰਦਾ ਸਿੰਘ ਦੇ ਹਰਕਾਰੇ ਸਬੰਧਤ ਰਾਜਿਆਂ ਕੋਲ ਗਏ ਤਾਂ ਉਨ੍ਹਾਂ ਹੰਕਾਰ ਵਿਚ ਆਇਆਂ ਹੋਇਆਂ ਨੇ ਇਨ੍ਹਾਂ ਨੂੰ ਮਰਵਾ ਦਿਤਾ। ਇਕ ਜਵਾਬੀ ਚਿੱਠੀ ਭਿਜਵਾ ਕੇ ਬੰਦਾ ਸਿੰਘ ਨੂੰ ਉਤਰ ਦਿੱਤਾ ਗਿਆ ਸੀ ਕਿ ਉਹ ਬਾਦਸ਼ਾਹ ਦੀ ਸੇਵਾ ਕਰਨ ਲਈ ਆਏ ਹੋਏ ਹਨ ਅਤੇ ਛੇਤੀ ਹੀ ਬੰਦੇ ਨੂੰ ਫੜ ਲੈਣਗੇ। ਉਨ੍ਹਾਂ ਨੇ ਇਹ ਵੀ ਲਿਖਿਆ ਸੀ ਕਿ ਉਹ ਹੁਣ ਅੱਗੇ ਤੋਂ ਕਿਸੇ ਵੀ ਸਿੱਖ ਨੂੰ ਜਿਉਂਦਾ ਨਹੀਂ ਛੱਡਣਗੇ। ਰਾਜਾ ਜੈ ਸਿੰਘ ਨੇ ਆਪਣੇ ਬਖ਼ਸੀ ਨੂੰ ਕਿਹਾ ਕਿ ਕਿਉਂਕਿ ਰਾਜਾ ਅਜੀਤ ਸਿੰਘ ਨੇ ਇਕ ਹਜ਼ਾਰ ਸਵਾਰ ਪਹਾੜ ਦੀ ਕੰਢੀ ਵਿਚ ਸਿੰਘਾਂ ਵਿਰੁੱਧ ਗਸ਼ਤ ਕਰਨ ਲਈ ਭੇਜਿਆ

ਹੈ ਇਸ ਲਈ ਉਨ੍ਹਾਂ ਨੂੰ ਵੀ ਇਤਨੇ ਹੀ ਅਸਵਾਰ ਉਧਰ ਭੇਜਣੇ ਚਾਹੀਦੇ ਹਨ ਨਹੀਂ ਤਾਂ ਜੋਧਪੁਰੀਆ ਰਾਜਾ ਉਨ੍ਹਾਂ ਨਾਲੋਂ ਅੱਗੇ ਨਿਕਲ ਜਾਵੇਗਾ।

ਇਸ ਗੱਲ ਦੀ ਵੀ ਜਾਣਕਾਰੀ ਮਿਲਦੀ ਹੈ ਕਿ ਬੰਦਾ ਸਿੰਘ ਨੇ ਰਾਜਪੂਤ ਰਾਜਿਆਂ ਨੂੰ ਪਰੇਰਿਆ ਸੀ ਕਿ ਉਹ ਬਾਦਸ਼ਾਹ ਦੇ ਵਿਰੁੱਧ ਉਸ ਦੀ ਮਦਦ ਕਰਨ ਅਤੇ ਦਿੱਲੀ ਤਖ਼ਤ ਉਪਰ ਉਨ੍ਹਾਂ ਨੂੰ ਬਿਠਾ ਦਿੱਤਾ ਜਾਵੇਗਾ ਪਰ ਇਹ ਰਾਜੇ ਬੰਦੇ ਦੀਆਂ ਪੇਸ਼ਕਸ਼ਾਂ ਨਾਲ ਸਹਿਮਤ ਨਹੀਂ ਹੋਏ। 25 ਦਸੰਬਰ ਨੂੰ ਬੰਦਾ ਸਿੰਘ ਨੇ ਮੁਹੰਮਦ ਅਮੀਨ ਖਾਨ ਦੇ ਨਵੇਂ ਕਾਇਮ ਕੀਤੇ ਠਾਣਿਆਂ ਤੇ ਜਾ ਹੱਮਲੇ ਕੀਤੇ। 28 ਦਸੰਬਰ ਨੂੰ ਮੁਹੰਮਦ ਖਾਨ ਦੇ ਲਸ਼ਕਰ ਉਤੇ ਜਾ ਛਾਪਾ ਮਾਰਿਆ। ਮਾਤਾ ਸੁੰਦਰੀ ਜੀ ਦਾ ਮੁਤਬੰਨਾ ਪੁੱਤਰ ਅਖਵਾਉਣ ਵਾਲਾ ਅਜੀਤ ਸਿੰਘ ਬਾਦਸ਼ਾਹ ਦੀ ਹਜ਼ੂਰੀ ਵਿਚ 30 ਦਸੰਬਰ ਨੂੰ ਪੇਸ਼ ਹੋਇਆ ਅਤੇ 9 ਅਸ਼ਰਫੀਆਂ ਨਜ਼ਰਾਨੇ ਵਜੋਂ ਪੇਸ਼ ਕੀਤੀਆਂ। ਉਸ ਨੇ ਬੰਦਾ ਸਿੰਘ ਦੇ ਵਿਰੁੱਧ ਬਾਦਸ਼ਾਹ ਦੀ ਜਿੱਤ ਦੀ ਅਰਦਾਸ ਕੀਤੀ। ਬਾਦਸ਼ਾਹ ਨੇ ਖੁਸ਼ ਹੋ ਕੇ ਉਸ ਨੂੰ ਸਾਰੇ ਅੰਮ੍ਰਿਤਸਰ ਸ਼ਹਿਰ ਦੀ ਸਮੁੱਚੀ ਜਾਇਦਾਦ ਬਖਸ਼ ਦਿੱਤੀ। ਜਦੋਂ ਉਹ ਸਿਰੀ ਦਰਬਾਰ ਸਾਹਿਬ ਦਾ ਪਰਬੰਧ ਸੰਭਾਲਣ ਲਈ ਉਥੇ ਪਹੁੰਚਿਆ ਸੀ ਤਾਂ ਸਥਾਨਕ ਸਿੱਖ ਸੰਗਤਾਂ ਨੇ ਉਸ ਦਾ ਬਾਈਕਾਟ ਕੀਤਾ।

ਇਸ ਤਰ੍ਹਾਂ ਇਧਰ ਬੰਦਾ ਸਿੰਘ ਬਹਾਦੁਰ ਨੇ ਆਪਣੇ ਗੁਰੀਲੇ ਹਮਲਿਆਂ ਰਾਹੀਂ ਸ਼ਾਹੀ ਫੌਜ ਦਾ ਕਿਸੇ ਵੀ ਇਕ ਥਾਂ ਤੇ ਟਿਕਣਾ ਦੁੱਭਰ ਕਰ ਰੱਖਿਆ ਸੀ ਅਤੇ ਦੂਜੇ ਪਾਸੇ ਬਾਦਸ਼ਾਹ ਦੀ ਮਾਨਸਿਕ ਪਰੇਸ਼ਾਨੀ ਵੱਧਦੀ ਜਾਂਦੀ ਸੀ। 1712 ਦੀ ਜਨਵਰੀ ਦੇ ਦੂਜੇ ਅੱਧ ਵਿਚ ਉਸ ਦੀ ਹਾਲਤ ਬਹੁਤ ਹੀ ਜ਼ਿਆਦਾ ਖਰਾਬ ਹੋ ਗਈ ਸੀ। 14 ਫਰਵਰੀ ਨੂੰ ਬਾਦਸ਼ਾਹ ਠੀਕ-ਠਾਕ ਸੀ। ਬਾਦਸ਼ਾਹ ਦੇ ਸ਼ਾਹਜ਼ਾਦੇ ਕੋਈ ਨਾ ਕੋਈ ਬਹਾਨਾ ਕਰਕੇ ਬਾਦਸ਼ਾਹ ਦੇ ਪਾਸ ਹੀ ਰਹਿਣਾ ਚਾਹੁੰਦੇ ਸਨ ਤਾਂ ਕਿ ਉਸ ਦੀ ਹਾਲਤ ਦਾ ਉਨ੍ਹਾਂ ਨੂੰ ਹਰ ਸਮੇਂ ਠੀਕ ਪਤਾ ਲਗਦਾ ਰਹੇ। ਉਹ ਆਪਣੇ ਪਿਤਾ-ਬਾਦਸ਼ਾਹ ਦੇ ਮਰਨ ਦੀਆਂ ਉਡੀਕਾਂ ਕਰ ਰਹੇ ਸਨ। 15 ਫਰਵਰੀ, 1712 ਨੂੰ ਬਾਦਸ਼ਾਹ ਬੇਹੋਸ਼ੀ ਦੀ ਹਾਲਤ ਵਿਚ ਰਿਹਾ। ਸਾਰੇ ਸ਼ਾਹਜ਼ਾਦਿਆਂ ਅਤੇ ਜਰਨੈਲਾਂ ਵਿਚ ਹਫੜਾ-ਦਫੜੀ ਮੱਚ ਗਈ ਸੀ। ਉਹ ਲਗਾਤਾਰ ਕਈ ਦਿਨ ਬੇਹੋਸ਼ ਰਿਹਾ ਸੀ। ਅਖੀਰ 17-18 ਫਰਵਰੀ ਦੀ ਵਿਚਕਾਰਲੀ ਰਾਤ ਨੂੰ ਬਾਦਸ਼ਾਹ ਮਰ ਗਿਆ ਸੀ।

## ਹਵਾਲੇ ਅਤੇ ਟਿੱਪਣੀਆਂ


1. *The Panjab Past and Present,* Punjabi University, Patiala, October, 1984, p. 71.
2. *Ibid.,* p. 71.
3. *Ibid.,* pp. 60 and 76.
4. Macauliffe, *The Sikh Religion* Vol V+VI, Satvic Media Ltd., Amritsar, 2000, p. 254.
5. *Ibid.,* p 63.
6. *Ibid.,* pp 65 and 69
7. *Ibid.,* p 81.
8. *Ibid.,* p 83.

# ਤਖ਼ਤ ਲਈ ਆਪਸੀ ਜੰਗ ਅਤੇ ਫਾਰੂਖ਼ਸ਼ੀਅਰ ਦਾ ਬਾਦਸ਼ਾਹ ਬਣਨਾ

ਬਾਦਸ਼ਾਹ ਬਹਾਦੁਰ ਸ਼ਾਹ 17-18 ਫਰਵਰੀ, 1712 ਦੀ ਵਿਚਕਾਰਲੀ ਰਾਤ ਨੂੰ ਮਰ ਗਿਆ ਸੀ। ਸ਼ਾਹਜ਼ਾਦਿਆਂ ਵਿਚ, ਬਾਦਸ਼ਾਹ ਦੀ ਲੋਥ ਨੂੰ ਦਫ਼ਨਾਉਣ ਤੋਂ ਪਹਿਲਾਂ ਹੀ ਲੜਾਈ ਛਿੜ ਗਈ ਸੀ। ਲਾਹੌਰ ਦੇ ਬਾਹਰ ਚਾਰੇ ਸ਼ਾਹਜ਼ਾਦਿਆਂ ਵਿਚ ਖ਼ੂਬ ਲੜਾਈ ਹੋਈ। ਵੱਡਾ ਸ਼ਾਹਜ਼ਾਦਾ ਅਜ਼ੀਮੁ-ਸ਼ਾਨ ਦਾ ਹਾਥੀ, ਤੋਪ ਦਾ ਗੋਲਾ ਵੱਜਣ ਨਾਲ ਇਤਨਾ ਡਰ ਗਿਆ ਸੀ ਕਿ ਉਹ ਬੇਕਾਬੂ ਹੋ ਕੇ ਭੱਜ ਨਿਕਲਿਆ ਸੀ। ਹਾਥੀ ਸ਼ਾਹਜ਼ਾਦੇ ਨੂੰ ਲੈ ਕੇ ਰਾਵੀ ਦਰਿਆ ਵਿਚ ਜਾ ਵੜਿਆ ਅਤੇ ਹਾਥੀ ਦਾ ਪੈਰ ਅੜਕਨ ਕਰਕੇ ਹਾਥੀ ਅਤੇ ਸ਼ਾਹਜ਼ਾਦਾ ਦੋਵੇਂ ਹੀ ਦਰਿਆ ਦੇ ਡੂੰਘੇ ਵਹਿਣ ਵਿਚ ਡੁੱਬ ਗਏ ਸਨ। ਦੂਸਰੇ ਸ਼ਾਹਜ਼ਾਦੇ ਜਹਾਂਦਾਰ ਸ਼ਾਹ ਨੇ ਆਪਣੇ ਦੋ ਛੋਟੇ ਭਰਾਵਾਂ ਜਹਾਨ ਸ਼ਾਹ ਅਤੇ ਰਫ਼ੀ-ਓ-ਸ਼ਾਨ ਨੂੰ ਮਾਰ ਮੁਕਾਇਆ ਅਤੇ ਆਪ 19 ਮਾਰਚ, 1712 ਨੂੰ ਬਾਦਸ਼ਾਹ ਬਣ ਗਿਆ। ਬਹਾਦਰ ਸ਼ਾਹ ਦੀ ਲਾਸ਼ ਨੂੰ ਉਸ ਦੇ ਮਰਨ ਦੇ ਢਾਈ ਕੁ ਮਹੀਨਿਆਂ ਬਾਅਦ ਦਿੱਲੀ ਲੈ ਜਾ ਕੇ 5 ਮਈ ਨੂੰ ਬਾਦਸ਼ਾਹ ਔਰੰਗਜ਼ੇਬ ਦੀ ਬਣਾਈ ਹੋਈ ਸੰਗਮਰਮਰ ਦੀ ਮਸੀਤ ਦੇ ਵਿਹੜੇ ਵਿਚ ਦਫ਼ਨਾ ਦਿੱਤਾ ਗਿਆ ਸੀ। ਇਸ ਤਰ੍ਹਾਂ ਬੰਦਾ ਸਿੰਘ ਬਹਾਦੁਰ ਦੇ ਖ਼ਿਲਾਫ ਮੁਗ਼ਲ ਹਕੂਮਤ ਦੇ ਵਿਸ਼ਾਲ ਹਮਲੇ ਦਾ ਪਹਿਲਾ ਦੌਰ ਖ਼ਤਮ ਹੋ ਗਿਆ ਸੀ। ਬਾਦਸ਼ਾਹ ਬਹਾਦੁਰ ਸ਼ਾਹ ਆਪਣੀ ਸਾਰ਼ੀ ਮੁਗ਼ਲੀਆ ਸਲਤਨਤ ਦੀ ਫੌਜ ਲੈ ਕੇ ਪੰਜਾਬ ਵਿਚ ਪਹੁੰਚਿਆ ਹੋਇਆ ਸੀ। ਉਹ ਬੰਦਾ ਸਿੰਘ ਨੂੰ ਖ਼ਤਮ ਕਰਨ ਲਈ ਦੇਸ਼ ਦੇ ਬਾਕੀ ਸੂਬਿਆਂ ਦਾ ਖਿਆਲ ਹੀ ਭੁੱਲ ਗਿਆ ਸੀ। ਬੰਦਾ ਸਿੰਘ ਫਿਰ ਵੀ ਸ਼ਾਹੀ ਸੈਨਾ ਨੂੰ ਵਖ਼ਤ ਪਾਈਂ ਫਿਰਦਾ ਸੀ। ਉਸ ਦੇ ਹਮਲਿਆਂ ਦੀ ਤੇਜ਼ੀ, ਉਸ ਦੀ ਰਵਾਨਗੀ ਦੀ ਫੁਰਤੀ ਅਤੇ ਉਸ ਦੀ ਸ਼ੇਰ-ਦਿਲ ਬਹਾਦੁਰੀ ਨੇ ਸਮੁੱਚੀ ਮੁਗ਼ਲ ਫੌਜ ਅੰਦਰ ਦਹਿਸ਼ਤ ਫੈਲਾ ਰੱਖੀ ਸੀ। ਗੈਰ-ਪੰਜਾਬੀ ਮੁਗ਼ਲ ਫੌਜ ਵਿਚ ਇਹ ਗੱਲ ਧੁੰਮ ਗਈ ਸੀ ਕਿ ਬੰਦਾ ਸਿੰਘ ਕੋਈ ਜਾਦੂਗਰ ਹੈ। ਬਾਦਸ਼ਾਹ ਦੀ ਮੌਤ ਨੇ ਬੰਦਾ ਸਿੰਘ ਦੇ ਜਾਦੂਗਰ ਹੋਣ ਦੀ ਗੱਲ ਨੂੰ ਹੋਰ ਪੱਕਾ ਕਰ ਦਿੱਤਾ ਸੀ।

ਜਹਾਂਦਾਰ ਸ਼ਾਹ ਕੋਈ ਸਮਝ-ਬੂਝ ਵਾਲਾ ਬਾਦਸ਼ਾਹ ਨਹੀਂ ਸੀ। ਫਿਰ ਵੀ ਇਸ ਨੇ ਬਾਦਸ਼ਾਹ ਬਣਦਿਆਂ ਹੀ ਬੰਦਾ ਸਿੰਘ ਦੇ ਖਿਲਾਫ਼ ਆਪਣੀ ਲੜਾਈ ਜਾਰੀ ਰੱਖੀ ਸੀ। ਉਸ ਦੇ ਬਾਦਸ਼ਾਹ ਬਣਨ ਤੋਂ ਦਸ ਦਿਨਾ ਬਾਅਦ 19 ਮਾਰਚ ਨੂੰ, ਨੌ ਹਜ਼ਾਰ ਘੋੜ ਸਵਾਰ ਫੌਜ ਮੁਹੰਮਦ ਅਮੀਨ ਖਾਨ ਚੀਨ ਬਹਾਦਰ ਦੀ ਅਗਵਾਈ ਵਿਚ ਬੰਦਾ ਸਿੰਘ ਉਪਰ ਹਮਲਾ ਕਰਨ ਲਈ ਰਵਾਨਾ ਹੋਈ। ਬੰਦਾ ਸਿੰਘ ਬਹਾਦਰ, ਬਾਦਸ਼ਾਹ ਬਹਾਦੁਰ ਸ਼ਾਹ ਦੀ ਮੌਤ ਤੋਂ ਬਾਅਦ ਦੇ ਦਿਨਾ ਵਿਚ, ਸ਼ਾਹੀ ਕੈਂਪ ਵਿਚ ਮਚੀ ਹਫੜਾ-ਦਫੜੀ ਦਾ ਫਾਇਦਾ ਉਠਾ ਕੇ ਲੋਹਗੜ੍ਹ ਪਹੁੰਚ ਗਿਆ ਸੀ। ਇਥੇ ਪਹੁੰਚ ਕੇ ਉਸ ਨੇ ਲੋਹਗੜ੍ਹ ਦੇ ਕਿਲ੍ਹੇ ਨੂੰ ਮੁੜ ਤੋਂ ਤਾਮੀਰ ਕਰਵਾਇਆ। ਮੁਹੰਮਦ ਅਮੀਨ ਖਾਨ ਨੂੰ ਲੋਹਗੜ੍ਹ ਦੇ ਕਿਲ੍ਹੇ ਉਪਰ ਹੀ ਚੜ੍ਹਾਈ ਕਰਨ ਲਈ

ਤੋਰਿਆ ਗਿਆ ਸੀ। ਬਾਦਸ਼ਾਹ ਨੇ ਦਿੱਲੀ ਜਾਂਦਿਆਂ ਸਰਹਿੰਦ ਦੇ ਅਸਥਾਨ 'ਤੇ ਪਹੁੰਚ ਕੇ ਜੈਨੁਦੀਨ ਅਹਿਮਦ ਖਾਨ ਨੂੰ ਵੀ ਅੱਠ ਹਜ਼ਾਰ ਨਵੀਂ ਸੈਨਾ ਭਰਤੀ ਕਰ ਕੇ ਲੋਹਗੜ੍ਹ ਤੇ ਹਮਲਾ ਕਰਨ ਲਈ ਭੇਜਿਆ। 29 ਮਈ ਨੂੰ ਜਦੋਂ ਨਵਾਂ ਬਾਦਸ਼ਾਹ ਥਾਨੇਸਰ ਪਹੁੰਚਿਆ ਤਾਂ ਉਥੋਂ ਵੀ ਇਕ ਸੈਨਿਕ ਟੁਕੜੀ ਰਾਏ ਮਾਨ ਖਿਦਮਤੀਏ ਦੀ ਅਗਵਾਈ ਹੇਠ ਲੋਹਗੜ੍ਹ ਵੱਲ ਨੂੰ ਭੇਜੀ ਗਈ ਸੀ। 11 ਜੂਨ, 1712 ਨੂੰ ਬਾਦਸ਼ਾਹ ਜਹਾਂਦਾਰ ਸ਼ਾਹ ਦਿੱਲੀ ਪਹੁੰਚ ਗਿਆ ਤੇ ਤਖਤ ਉਪਰ ਬੈਠਾ। ਉਸ ਦੇ ਪਹਿਲੇ ਦਰਬਾਰ ਵਿਚ ਨਾਹਨ ਦੇ ਰਾਜਾ ਭੂਪ ਪਰਕਾਸ਼ ਨੂੰ ਕੈਦ ਵਿਚੋਂ ਕੱਢ ਕੇ ਪੇਸ਼ ਕੀਤਾ ਗਿਆ। ਰਾਜਾ ਭੂਪ ਪਰਕਾਸ਼ ਨੇ ਅਰਜ਼ ਕੀਤੀ ਕਿ ਉਸ ਨੂੰ ਜ਼ਮਾਨਤ ਉਪਰ ਜੇਲ੍ਹ ਵਿਚੋਂ ਰਿਹਾਅ ਕਰ ਦਿੱਤਾ ਜਾਵੇ ਅਤੇ ਉਹ ਬੰਦਾ ਸਿੰਘ ਬਹਾਦਰ ਵਿਰੁੱਧ ਤਨਦੇਹੀ ਨਾਲ ਲੜੇਗਾ। ਇਸ ਜ਼ਮਾਨਤ ਪੁਰ ਉਸ ਨੂੰ ਰਿਹਾਅ ਕਰ ਦਿੱਤਾ ਗਿਆ। ਨਾਹਨ ਦੇ ਰਾਜੇ ਨੇ ਨਾਹਨ ਪਹੁੰਚਣ ਸਾਰ ਸਿੱਖਾਂ ਦੇ ਖਿਲਾਫ਼ ਹੁਕਮ ਜਾਰੀ ਕਰ ਦਿੱਤੇ।

ਇਹ ਸਾਰੀਆਂ ਸੈਨਿਕ ਟੁਕੜੀਆਂ ਆਪੋ-ਆਪਣੇ ਸਦਰ-ਮੁਕਾਮਾਂ ਤੋਂ ਰਵਾਨਾ ਤਾਂ ਹੋ ਗਈਆਂ ਸਨ ਪਰ ਲੋਹਗੜ੍ਹ ਦੀ ਜੂਹ ਵਿਚ ਦਾਖ਼ਲ ਹੋਣ ਤੋਂ ਡਰਦੀਆਂ ਸਨ। ਬੰਦਾ ਸਿੰਘ ਇਕ ਚੀਤੇ ਦੀ ਤਰ੍ਹਾਂ ਆਲੇ ਦੁਆਲੇ ਦੇ ਜੰਗਲਾਂ ਵਿਚ ਛੁਪ-ਛੁਪ ਕੇ ਚਲਦਾ-ਫਿਰਦਾ ਰਹਿੰਦਾ ਸੀ। ਜਦੋਂ ਵੀ ਦੁਸ਼ਮਣ ਦੀ ਸੈਨਿਕ ਟੁਕੜੀ ਉਸ ਦੇ ਸਾਹਮਣੇ ਆਉਂਦੀ ਸੀ ਉਹ ਪਲਾਂ ਵਿਚ ਹੀ ਉਸ ਉਪਰ ਝਪਟ ਕੇ ਉਸ ਦੇ ਸੱਥਰ ਵਿਛਾ ਜਾਂਦਾ ਸੀ। ਜਦੋਂ ਤੱਕ ਸੈਨਿਕ ਟੁਕੜੀ ਦੇ ਅਧਿਕਾਰੀ ਤੇ ਸਿਪਾਹੀ ਸੰਭਲਦੇ ਸਨ ਉਦੋਂ ਨੂੰ ਉਹ ਆਪਣਾ ਕੰਮ ਕਰਕੇ ਜਾ ਚੁੱਕਿਆ ਹੁੰਦਾ ਸੀ। ਨਵੇਂ ਬਾਦਸ਼ਾਹ ਦੇ ਅਜੇ ਪੈਰ ਨਹੀਂ ਜਮੇ ਸਨ। ਕੁਝ ਤਾਂ ਬੰਦਾ ਸਿੰਘ ਦੀ ਦਹਿਸ਼ਤ ਨੇ ਮੁਗ਼ਲ ਜਰਨੈਲਾਂ ਨੂੰ ਲੋਹਗੜ੍ਹ ਤੋਂ ਦੂਰ ਰੱਖਿਆ ਅਤੇ ਕੁਝ ਕੁ ਉਹ ਬਾਦਸ਼ਾਹ ਦੀ ਕੱਚੀ ਪੁਜੀਸ਼ਨ ਹੋਣ ਕਰਕੇ ਜੰਗ ਵਿਚ ਕੁੱਦਣ ਤੋਂ ਟਲਦੇ ਸਨ। ਸਿੱਟੇ ਵਜੋਂ ਜੂਨ ਤੋਂ ਲੈ ਕੇ ਸਤੰਬਰ, 1712 ਤਕ ਕੋਈ ਵੀ ਸੈਨਿਕ ਟੁਕੜੀ ਬੰਦਾ ਸਿੰਘ ਬਹਾਦਰ ਨਾਲ ਲੋਹਗੜ੍ਹ ਵਿਖੇ ਟੱਕਰ ਨਹੀਂ ਲੈ ਸਕੀ ਸੀ। ਅੱਠ ਸਤੰਬਰ ਨੂੰ ਬਾਦਸ਼ਾਹ ਨੇ ਦਿੱਲੀ ਤੋਂ ਮੁਹੰਮਦ ਅਮੀਨ ਖਾਨ ਅਤੇ ਜੈਨੂਦੀਨ ਅਹਿਮਦ ਖਾਨ ਲਈ ਹੋਰ ਸਹਾਇਕ ਸੈਨਾ ਅਤੇ ਤੋਪਾਂ ਵੀ ਭਿਜਵਾ ਦਿੱਤੀਆਂ ਸਨ।

ਨਵੰਬਰ ਦੇ ਅਖੀਰ ਵਿਚ ਬਾਦਸ਼ਾਹ ਲਈ ਇਕ ਹੋਰ ਖਤਰਾ ਪੈਦਾ ਹੋ ਗਿਆ ਸੀ। ਇਹ ਖਤਰਾ ਉਸ ਦੇ ਆਪਣੇ ਭਤੀਜੇ ਫਾਰੁਖਸ਼ੀਅਰ ਤੋਂ ਸੀ। ਉਹ ਬੰਗਾਲ ਦਾ ਗਵਰਨਰ ਸੀ ਅਤੇ ਵੱਡੇ ਸ਼ਾਹਜ਼ਾਦੇ ਅਜ਼ੀਮੁ– ਸ਼ਾਨ ਦਾ ਪੁੱਤਰ ਸੀ ਜਿਸ ਨੂੰ ਜਹਾਂਦਰ ਸ਼ਾਹ ਨੇ ਲੜਾਈ ਵਿਚ ਮਾਰ ਦਿੱਤਾ ਸੀ। ਫਾਰੂਖਸ਼ੀਅਰ ਪੂਰੀ ਸੈਨਿਕ ਤਿਆਰੀ ਨਾਲ ਆਪਣੇ ਚਾਚੇ ਤੋਂ ਆਪਣੇ ਬਾਪ ਦੇ ਕਤਲ ਦਾ ਬਦਲਾ ਲੈਣ ਲਈ ਦਿੱਲੀ ਨੂੰ ਚੱਲ ਪਿਆ ਸੀ। ਉਸ ਦਾ ਅੱਗੋਂ ਰਸਤਾ ਰੋਕਣ ਲਈ ਜਹਾਂਦਾਰ ਸ਼ਾਹ ਆਪਣੀ ਸੈਨਾ ਨਾਲ ਆਗਰੇ ਵੱਲ ਵਧਿਆ। ਇਸ ਮੁਹਿੰਮ ਵਿਚ ਉਸ ਨੇ ਬੰਦਾ ਸਿੰਘ ਬਹਾਦਰ ਵੱਲ ਭੇਜੇ ਹੋਏ ਇਕ ਜਰਨੈਲ ਮੁਹੰਮਦ ਅਮੀਨ ਖ਼ਾਨ ਨੂੰ ਵੀ ਵਾਪਸ ਬੁਲਾ ਲਿਆ ਸੀ। ਇਸ ਨਾਲ ਲੋਹਗੜ੍ਹ ਦੇ ਦੁਆਲੇ ਮੁਗ਼ਲ ਸੈਨਾ ਦਾ ਦਬਾਅ ਕੁਝ ਹੱਦ ਤੱਕ ਘਟ ਗਿਆ ਸੀ। ਸਿੰਘਾਂ ਨੇ ਇਸ ਸਮੇਂ ਨੂੰ ਲੋਹਗੜ੍ਹ ਨੂੰ ਮਜ਼ਬੂਤ ਕਰਨ ਲਈ ਵਰਤਿਆ।

ਆਗਰੇ ਦੇ ਨੇੜੇ-ਤੇੜੇ ਜਹਾਂਦਾਰ ਸ਼ਾਹ ਅਤੇ ਫਾਰੂਖਸ਼ੀਅਰ ਵਿਚਕਾਰ 31 ਦਸੰਬਰ, 1712 ਨੂੰ ਗਹਿ-ਗੱਚਵੀਂ ਲੜਾਈ ਹੋਈ। ਇਸ ਵਿਚ ਜਹਾਂਦਾਰ ਸ਼ਾਹ ਪਕੜਿਆ ਗਿਆ। ਇਸ ਨੂੰ ਇਕ ਮਹੀਨੇ ਬਾਅਦ ਇਕ ਫਰਵਰੀ, 1713 ਨੂੰ ਅਮੀਰ-ਉਲ-ਉਮਰਾ ਜ਼ੁਲਫ਼ ਖਾਨ ਸਮੇਤ ਕਤਲ ਕਰ ਦਿੱਤਾ ਗਿਆ

ਸੀ। ਇਸ ਸਮੇਂ ਦੇ ਵਿਚਕਾਰ ਬੰਦਾ ਸਿੰਘ ਨੇ ਉਨ੍ਹਾਂ ਫੌਜਦਾਰਾਂ ਨੂੰ ਲੋਹਗੜ੍ਹ ਦੀ ਜੂਹ ਵਿਚੋਂ ਸੈਂਕੜੇ ਕੋਹਾਂ ਦੂਰ ਭਜਾ ਦਿੱਤਾ ਸੀ ਜਿਹੜੇ ਫਾਰੂਖਸ਼ੀਅਰ ਅਤੇ ਜਹਾਂਦਾਰ ਸ਼ਾਹ ਦੀ ਆਗਰੇ ਦੇ ਨੇੜੇ ਹੋਈ ਲੜਾਈ ਵਿਚ ਸ਼ਾਮਲ ਨਹੀਂ ਹੋਣ ਗਏ ਸਨ ਅਤੇ ਇਥੇ ਲੋਹਗੜ੍ਹ ਦੇ ਆਲੇ-ਦੁਆਲੇ ਬੰਦਾ ਸਿੰਘ ਨੂੰ ਘੇਰੀਂ ਬੈਠੇ ਸਨ। ਇਥੋਂ ਤਕ ਕਿ ਸਰਹਿੰਦ ਦਾ ਫੌਜਦਾਰ ਜੈਨੁਦੀਨ ਅਹਿਮਦ ਖਾਨ ਜਿਹੜਾ ਇਥੇ ਲੋਹਗੜ੍ਹ ਦੇ ਨੇੜੇ ਸੀ ਬੰਦਾ ਸਿੰਘ ਕੋਲੋਂ ਭਾਂਜ ਖਾ ਕੇ ਸਰਹਿੰਦ ਵੀ ਨਹੀਂ ਪਹੁੰਚਿਆ ਸੀ, ਸਗੋਂ ਸਤਲੁਜੋਂ ਪਾਰ ਹੋ ਗਿਆ ਸੀ। ਪਿੱਛੋਂ ਬੰਦਾ ਸਿੰਘ ਨੇ ਲੋਹਗੜ੍ਹ ਦੇ ਕਿਲ੍ਹੇ ਨੂੰ ਅਤੇ ਇਸ ਦੀਆਂ ਸਹਾਇਕ ਗੜ੍ਹੀਆਂ ਨੂੰ ਮਜ਼ਬੂਤ ਕਰ ਲਿਆ ਸੀ।

ਨਵੇਂ ਬਾਦਸ਼ਾਹ ਫਾਰੂਖਸ਼ੀਅਰ ਨੇ ਵਾਪਸ ਦਿੱਲੀ ਆ ਕੇ ਆਪਣਾ ਪਹਿਲਾ ਧਿਆਨ ਬੰਦਾ ਸਿੰਘ ਬਹਾਦਰ ਦੇ ਸੰਘਰਸ਼ ਨੂੰ ਕੁਚਲਣ ਵਲ ਹੀ ਲਗਾਇਆ। ਸਭ ਤੋਂ ਪਹਿਲਾਂ ਲਾਹੌਰ ਦਾ ਸੂਬੇਦਾਰ ਜ਼ਬਰਦਸਤ ਖਾਨ ਬਦਲਿਆ ਗਿਆ। ਉਸ ਦੀ ਥਾਂ ਤੇ ਅਬਦੁੱਸ ਸੱਮਦ ਖਾਨ ਨੂੰ ਨਵਾਂ ਸੂਬੇਦਾਰ ਨਿਯੁਕਤ ਕੀਤਾ ਗਿਆ। ਉਸ ਦੇ ਪੁੱਤਰ ਜ਼ਕਰੀਆ ਖਾਨ ਨੂੰ ਜੰਮੂ ਦਾ ਫੌਜਦਾਰ ਨਿਯੁਕਤ ਕੀਤਾ ਗਿਆ। ਅਬਦੁੱਸ ਸੱਮਦ ਖਾਨ ਤੁਰਾਨ ਦੇ ਰਹਿਣ ਵਾਲੇ ਖੁਆਜਾ ਅਹਿਰਾਰ ਦੇ ਖਾਨਦਾਨ ਵਿਚੋਂ ਸੀ ਅਤੇ ਇਹਤਮਾਦ-ਉਦ-ਦੌਲਾ ਮੁਹੰਮਦ ਅਮੀਨ ਖਾਨ ਚੀਨ ਬਹਾਦਰ ਦਾ ਸਾਂਢੂ ਸੀ। ਇਨ੍ਹਾਂ ਦੋਹਾਂ ਦੀਆਂ ਘਰਵਾਲੀਆਂ ਉਸ ਦੇ ਚਾਚੇ ਖਵਾਜਾ ਜ਼ਕਰੀਆ ਖਾਨ ਦੀਆਂ ਧੀਆਂ ਸਨ। ਇਹ ਬਾਦਸ਼ਾਹ ਔਰੰਗਜ਼ੇਬ ਦੇ ਵੇਲੇ ਹਿੰਦੁਸਤਾਨ ਵਿਚ ਆਇਆ ਸੀ ਅਤੇ ਪਹਿਲਾਂ ਚਾਰ ਸਦੀ ਦਾ ਅਹੁਦਾ ਇਸ ਨੂੰ ਦਿੱਤਾ ਗਿਆ ਸੀ ਪਰ ਪਿੱਛੋਂ ਬਾਦਸ਼ਾਹ ਬਹਾਦੁਰ ਸ਼ਾਹ ਵੇਲੇ ਇਹ ਹਫ਼ਤ ਸਦੀ ਦਾ ਮਾਲਕ ਬਣ ਗਿਆ ਸੀ। ਬਹਾਦੁਰ ਸ਼ਾਹ ਦੀ ਮੌਤ ਤੋਂ ਪਿੱਛੋਂ ਹੋਈ ਜੰਗ ਵਿਚ ਇਹ ਜੁਲਫ਼ਕਾਰ ਖਾਨ ਨਾਲ ਰਲ ਗਿਆ ਅਤੇ ਸ਼ਾਹਜ਼ਾਦਾ ਜਹਾਨ ਸ਼ਾਹ ਨੂੰ ਮਾਰ ਦੇਣ ਕਰਕੇ ਇਸ ਨੇ ਬਾਦਸ਼ਾਹ ਜਹਾਂਦਾਰ ਸ਼ਾਹ ਕੋਲੋਂ ਕਾਫੀ ਇਨਾਮ ਪਰਾਪਤ ਕੀਤੇ ਸਨ। ਪਿੱਛੋਂ ਜਹਾਂਦਾਰ ਸ਼ਾਹ ਅਤੇ ਫਾਰੂਖਸ਼ੀਅਰ ਵਿਚਕਾਰ ਹੋਈ ਜੰਗ ਸਮੇਂ ਇਸ ਨੇ ਫਿਰ ਪਾਸਾ ਪਲਟਿਆ। ਇਹ ਬਾਦਸ਼ਾਹ ਫਾਰੂਖਸ਼ੀਅਰ ਦੀਆਂ ਫੌਜਾਂ ਨਾਲ ਰਲ ਗਿਆ ਸੀ। ਨਵੇਂ ਬਾਦਸ਼ਾਹ ਨੇ ਇਸ ਨੂੰ ਪੰਜ ਹਜ਼ਾਰੀ ਦਾ ਅਹੁਦਾ ਬਖਸ਼ ਦਿੱਤਾ ਸੀ ਅਤੇ ਦਲੇਰ ਜੰਗ ਦਾ ਖ਼ਿਤਾਬ ਦਿੰਦੇ ਹੋਏ ਇਸ ਨੂੰ ਲਾਹੌਰ ਦਾ ਸੂਬੇਦਾਰ ਬਣਾ ਦਿੱਤਾ ਸੀ। ਇਉਂ ਅਬਦੁੱਸ ਸੱਮਦ ਖਾਨ ਬੜੇ ਮਜ਼ਬੂਤ ਪਿਛੋਕੜ ਨਾਲ ਬਾਦਸ਼ਾਹ ਦਾ ਵਿਸ਼ੇਸ਼ ਅਧਿਕਾਰੀ ਬਣ ਕੇ ਪੰਜਾਬ ਪਹੁੰਚਿਆ ਸੀ। ਬਾਦਸ਼ਾਹ ਨੇ ਪੰਜਾਬ ਦੇ ਆਲੇ-ਦੁਆਲੇ ਦੇ ਹਾਕਮਾਂ ਨੂੰ ਬੜੀ ਸਖ਼ਤਾਈ ਨਾਲ ਇਹ ਆਦੇਸ਼ ਜਾਰੀ ਕਰ ਦਿੱਤੇ ਸਨ ਕਿ ਅਬਦੁੱਸ ਸੱਮਦ ਖਾਨ ਦੀ ਹਰ ਤਰ੍ਹਾਂ ਨਾਲ ਮਦਦ ਕੀਤੀ ਜਾਵੇ। ਜੈਨੁਦੀਨ ਅਹਿਮਦ ਖਾਨ ਨੂੰ ਹੁਕਮ ਭੇਜ ਦਿੱਤਾ ਸੀ ਕਿ ਉਹ ਇਸ ਦੀ ਮਦਦ ਨਾਲ ਬੰਦਾ ਸਿੰਘ ਬਹਾਦੁਰ ਦੇ ਖਿਲਾਫ਼ ਲੜਾਈ ਸ਼ੁਰੂ ਕਰੇ। ਜਿਵੇਂ ਕਿ ਪਹਿਲਾਂ ਵੀ ਲਿਖਿਆ ਜਾ ਚੁੱਕਿਆ ਹੈ ਕਿ ਜੈਨੁਦੀਨ ਅਹਿਮਦ ਖਾਨ ਬੰਦਾ ਸਿੰਘ ਦੀ ਮਾਰ ਤੋਂ ਡਰਦਾ ਸਰਹੰਦ ਤੋਂ ਵੀ ਦੂਰ ਚਲਾ ਗਿਆ ਸੀ। ਅਬਦੁੱਸ ਸੱਮਦ ਖਾਨ ਦੇ ਆਉਣ ਨਾਲ ਇਸ ਨੇ ਮੁੜ ਕੇ ਛੱਤ-ਬਨੂੜ ਕੋਲ ਆ ਕੇ ਡੇਰੇ ਲਾ ਲਏ ਸਨ।

1713 ਦੀ ਅਪਰੈਲ ਦੇ ਪਹਿਲੇ ਹਫ਼ਤੇ ਦੀਆਂ ਖੁਫ਼ੀਆ ਖ਼ਬਰਾਂ ਵਿਚ ਦੱਸਿਆ ਗਿਆ ਸੀ ਕਿ ਬੰਦਾ ਸਿੰਘ ਲੋਹਗੜ੍ਹ ਦੇ ਕਿਲ੍ਹੇ ਵਿਚ ਪੂਰੀ ਤਰ੍ਹਾਂ ਡਟਿਆ ਬੈਠਾ ਹੈ ਅਤੇ ਸਢੌਰੇ ਦਾ ਕਿਲ੍ਹਾ ਵੀ ਪੂਰੀ ਤਰ੍ਹਾਂ ਸਿੰਘਾਂ ਨੇ ਸੁਰੱਖਿਅਤ ਕਰ ਰੱਖਿਆ ਹੈ।[1] ਬਾਦਸ਼ਾਹ ਵਲੋਂ ਅਬਦੁੱਸ ਸੱਮਦ ਖਾਨ ਨੂੰ ਹੁਕਮ ਮਿਲਿਆ

ਕਿ ਉਹ ਤੁਰੰਤ ਸਢੌਰੇ ਨੂੰ ਘੇਰਾ ਪਾਵੇ। ਅਬਦੁੱਸ ਸੱਮਦ ਖਾਨ ਨੇ ਪੂਰੀ ਤਰ੍ਹਾਂ ਸੋਚ-ਵਿਚਾਰ ਨਾਲ ਬੰਦਾ ਸਿੰਘ ਬਹਾਦਰ ਦੇ ਖਿਲਾਫ਼ ਆਪਣਾ ਸੰਘਰਸ਼ ਸ਼ੁਰੂ ਕਰ ਦਿਤਾ। ਉਸ ਨੇ ਸਿੰਘਾਂ ਦੇ ਸਾਰੇ ਕਿਲ੍ਹਿਆਂ ਤੇ ਇਕੱਠਾ ਹਮਲਾ ਕਰਨ ਦੀ ਥਾਂ ਇਕੱਲੇ ਇਕੱਲੇ ਕਿਲ੍ਹੇ ਨੂੰ ਸਰ ਕਰਨ ਦਾ ਫੈਸਲਾ ਕੀਤਾ। ਪਹਿਲਾਂ ਪੂਰੀ ਸੰਯੁਕਤ ਸੈਨਾ ਨਾਲ ਸਢੌਰੇ ਦੇ ਕਿਲ੍ਹੇ ਤੇ ਹਮਲਾ ਕੀਤਾ ਗਿਆ। ਅਬਦੁੱਸ ਸੱਮਦ ਖਾਨ ਨਾਲ ਜੈਨੂਦੀਨ ਅਹਿਮਦ ਖਾਨ ਅਤੇ ਇਨਾਮ ਖਾਨ ਦੀਆਂ ਫੌਜਾਂ ਵੀ ਸਨ। ਆਲੇ-ਦੁਆਲੇ ਦਾ ਮੁਸਲਿਮ ਮੁਲਖ਼ਈਆ ਵੀ ਇਕੱਠਾ ਕਰ ਲਿਆ ਗਿਆ ਸੀ। ਸਢੌਰੇ ਦੇ ਕਿਲ੍ਹੇ ਅੰਦਰ ਸਿਰਫ਼ ਇਕ ਹਜ਼ਾਰ ਸਿੰਘਾਂ ਦਾ ਜੱਥਾ ਸੀ। ਸਿੰਘਾਂ ਨੂੰ ਪਹਿਲਾਂ ਇਹ ਉਮੀਦ ਸੀ ਕਿ ਦੁਸ਼ਮਣ ਉਪਰ ਮਾਰੂ ਹਮਲੇ ਕੀਤੇ ਜਾ ਸਕਣਗੇ। ਪਰ ਇਸ ਸਮੇਂ ਦੁਸ਼ਮਣ ਦਾ ਲੜਾਈ ਕਰਨ ਦਾ ਢੰਗ ਪਹਿਲਾਂ ਨਾਲੋਂ ਵੱਖਰਾ ਸੀ। ਦੁਸ਼ਮਣ ਨੇ ਹੁਣ ਸਿੱਧਾ ਬੰਦਾ ਸਿੰਘ ਬਹਾਦਰ ਨਾਲ ਟਾਕਰਾ ਕਰਨ ਦੀ ਥਾਂ ਉਸ ਦੀਆਂ ਸਹਾਇਕ ਥਾਵਾਂ ਨੂੰ ਪਹਿਲਾਂ ਖਤਮ ਕਰਨ ਦੇ ਮਨਸੂਬੇ ਬਣਾਏ ਸਨ ਤਾਂ ਕਿ ਬੰਦਾ ਸਿੰਘ ਦੇ ਪਰ ਕੱਟਣ ਪਿੱਛੋਂ ਹੀ ਉਸ ਨਾਲ ਲੜਾਈ ਕੀਤੀ ਜਾਵੇ।

ਸਢੌਰੇ ਦੇ ਕਿਲ੍ਹੇ ਨੂੰ ਘੇਰਾ ਪਾਇਆ ਗਿਆ। ਕਿਲ੍ਹੇ ਅੰਦਰਲੇ ਥੋੜ੍ਹੇ ਸਿੰਘਾਂ ਨੇ ਹੀ ਦੁਸ਼ਮਣ ਨੂੰ ਕਿਲ੍ਹੇ ਦੇ ਨੇੜੇ ਨਹੀਂ ਲੱਗਣ ਦਿਤਾ। ਬੰਦਾ ਸਿੰਘ ਬਹਾਦਰ ਰਾਤ ਨੂੰ ਲੋਹਗੜ੍ਹ ਦੇ ਕਿਲ੍ਹੇ ਵਿਚੋਂ ਹਰ ਰੋਜ਼ ਇਕ ਜੱਥਾ ਭੇਜਦਾ ਸੀ, ਜਿਹੜਾ ਰਾਤ ਨੂੰ ਆਰਾਮ ਕਰ ਰਹੇ ਦੁਸ਼ਮਣ ਉਪਰ ਹਮਲਾ ਕਰਦਾ ਸੀ। ਇਸ ਤਰ੍ਹਾਂ ਦੁਸ਼ਮਣ ਦੀ ਮਿਲਵੀਂ ਤਾਕਤ ਵੀ ਪੂਰੇ ਪੰਜ ਮਹੀਨਿਆਂ ਤਕ ਸਢੌਰੇ ਦੇ ਕਿਲ੍ਹੇ ਨੂੰ ਫਤਹਿ ਨਹੀਂ ਕਰ ਸਕੀ। ਬੰਦਾ ਸਿੰਘ ਨੇ ਸਢੌਰੇ ਵਿਚਲੇ ਸਿੰਘਾਂ ਦਾ ਰਸਦ ਪਾਣੀ ਮੁੱਕਣ ਨਹੀਂ ਦਿੱਤਾ ਅਤੇ ਨਾ ਹੀ ਦੁਸ਼ਮਣ ਨੂੰ ਰਾਤਾਂ ਸਮੇਂ ਚੰਗੀ ਤਰ੍ਹਾਂ ਸੌਣ ਦਿੱਤਾ ਸੀ। ਜਦੋਂ ਰਾਤ ਨੂੰ ਦੁਸ਼ਮਣ ਦੇ ਡੇਰੇ ਵਿਚ ਰੌਲਾ-ਗੌਲਾ ਸੁਣਾਈ ਦਿੰਦਾ ਸੀ ਤਾਂ ਕਿਲ੍ਹੇ ਅੰਦਰਲੇ ਸਿੰਘ ਸਮਝ ਜਾਂਦੇ ਸਨ ਕਿ ਲੋਹਗੜ੍ਹ ਵਿਚੋਂ ਭੇਜੇ ਗਏ ਜੱਥੇ ਨੇ ਦੁਸ਼ਮਣ ਤੇ ਹਮਲਾ ਕਰ ਦਿਤਾ ਹੈ। ਇਸ ਤਰ੍ਹਾਂ ਕਿਲ੍ਹੇ ਵਿਚੋਂ ਵੀ ਕੁਝ ਸਿੰਘ ਨਿਕਲ ਕੇ ਦੁਸ਼ਮਣ ਦੇ ਅਨਾਜ ਵਾਲੇ ਹਿੱਸਿਆਂ ਤੇ ਜਾ ਹਮਲਾ ਕਰ ਦਿੰਦੇ ਸਨ। ਇਸ ਤਰ੍ਹਾਂ ਦੀਆਂ ਮਾਰਾਂ ਨਾਲ ਅਬਦੁੱਸ ਸੱਮਦ ਖਾਨ ਬੜਾ ਹੀ ਠਿੱਠ ਹੋ ਗਿਆ ਸੀ। ਉਸ ਨੇ ਫੈਸਲਾ ਕੀਤਾ ਕਿ ਇਸ ਘੇਰੇ ਨੂੰ ਲੰਮਾ ਨਾ ਕੀਤਾ ਜਾਵੇ ਅਤੇ ਤੁਰੰਤ ਹੀ ਇਕੋ ਵਾਰ ਹਮਲਾ ਕਰ ਕੇ ਕਿਲ੍ਹੇ ਨੂੰ ਫਤਹਿ ਕਰ ਲਿਆ ਜਾਵੇ। ਇਸ ਮਕਸਦ ਲਈ ਉਸ ਨੇ ਪੂਰੀ ਤਿਆਰੀ ਕਰਨੀ ਸ਼ੁਰੂ ਕਰ ਦਿੱਤੀ। ਤਿਆਰੀ ਵਜੋਂ ਲੱਕੜ ਦੀਆਂ ਉਚੀਆਂ ਤੇ ਲੰਮੀਆਂ ਸੱਤ ਸੌ ਪੌੜੀਆਂ ਅਤੇ ਕਿਸ਼ਤੀਆਂ ਤਿਆਰ ਕਰਵਾਉਣੀਆਂ ਸ਼ੁਰੂ ਕਰ ਦਿੱਤੀਆਂ। ਕਿਸ਼ਤੀਆਂ ਨਾਲ ਕਿਲ੍ਹੇ ਦੇ ਆਲੇ-ਦੁਆਲੇ ਦੀ ਖਾਈ ਨੂੰ ਪਾਰ ਕਰਨਾ ਸੀ ਅਤੇ ਪੌੜੀਆਂ ਨਾਲ ਕਿਲ੍ਹੇ ਦੇ ਆਲੇ-ਦੁਆਲਿਓਂ ਕੰਧਾਂ ਰਾਹੀਂ ਉਪਰ ਚੜ੍ਹਨਾ ਸੀ। ਇਸ ਤਿਆਰੀ ਦਾ ਪੂਰਾ ਵੇਰਵਾ 17 ਜੁਲਾਈ, 1713 ਨੂੰ ਬਾਦਸ਼ਾਹ ਫਾਰੂਖਸ਼ੀਅਰ ਨੂੰ ਭੇਜਿਆ ਗਿਆ ਸੀ।[2] ਇਸ ਗੱਲ ਦਾ ਪਤਾ ਸਿੰਘਾਂ ਨੂੰ ਵੀ ਲੱਗ ਗਿਆ ਸੀ। ਬੰਦਾ ਸਿੰਘ ਨੇ ਸਢੌਰੇ ਵਿਚਲੇ ਸਿੰਘਾਂ ਨੂੰ ਆਦੇਸ਼ ਦਿੱਤੇ ਕਿ ਉਹ ਕਿਲ੍ਹਾ ਖਾਲੀ ਕਰ ਕੇ ਲੋਹਗੜ੍ਹ ਵਿਚ ਆ ਜਾਣ। ਉਨ੍ਹਾਂ ਦੇ ਕਿਲ੍ਹੇ ਵਿਚੋਂ ਨਿਕਲਣ ਵਿਚ ਮਦਦ ਕਰਨ ਲਈ ਬੰਦਾ ਸਿੰਘ ਨੇ ਇਕ ਜੱਥਾ ਭੇਜਿਆ। ਇਸ ਜੱਥੇ ਨੇ ਦੁਸ਼ਮਣ ਦਾ ਧਿਆਨ ਬਾਹਰਲੇ ਪਾਸੇ ਲਗਾ ਕੇ ਰੱਖਣਾ ਸੀ। ਇਸ ਤਰ੍ਹਾਂ ਸਢੌਰੇ ਵਿਚਲੇ ਸਿੰਘ 18-19 ਸਤੰਬਰ ਨੂੰ ਪੂਰੀ ਮਿਲਵੀਂ ਤਾਕਤ ਨਾਲ ਦੁਸ਼ਮਣ ਵਲੋਂ ਹਮਲਾ ਕਰਨ ਤੋਂ ਪਹਿਲਾਂ ਹੀ ਕਿਲ੍ਹੇ ਵਿਚੋਂ ਨਿਕਲ ਕੇ ਦੁਸ਼ਮਣ ਦੀ ਫੌਜ ਦੇ ਉਸ ਹਿੱਸੇ ਉਪਰ ਟੁੱਟ ਪਏ ਸਨ ਜਿਥੇ ਸ਼ਾਹੀ ਫੌਜ ਤੋਂ ਇਲਾਵਾ ਸਥਾਨਕ ਜਾਗੀਰਦਾਰਾਂ ਦੀਆਂ ਫੌਜਾਂ ਖੜ੍ਹੀਆਂ ਸਨ। ਇਸ ਤਰ੍ਹਾਂ ਦੀਆਂ ਫੌਜਾਂ

ਅਕਸਰ ਖਾਨਾਪੂਰਤੀ ਕਰਨ ਲਈ ਹੀ ਹੁੰਦੀਆਂ ਸਨ। ਬਾਹਰਲੇ ਪਾਸਿਓਂ ਲੋਹਗੜ੍ਹ ਵਿਚੋਂ ਆਇਆ ਹੋਇਆ ਜੱਥਾ ਇਨਾਮ ਖਾਨ ਦੀ ਫੌਜ ਉਪਰ ਟੁੱਟ ਪਿਆ ਸੀ। ਸਿੰਘਾਂ ਨੇ ਇਨ੍ਹਾਂ ਅਚਾਨਕ ਹਮਲਿਆਂ ਨਾਲ ਦੁਸ਼ਮਣ ਦੇ ਡੇਰੇ ਵਿਚ ਹਾਹਾਕਾਰ ਮਚ ਗਈ ਸੀ। ਜਾਗੀਰਦਾਰਾਂ ਦੀ ਫੌਜ ਸਿੰਘਾਂ ਦੇ ਸਾਹਮਣੇ ਟਿੱਕ ਨਹੀਂ ਸਕੀ ਸੀ ਅਤੇ ਇਨਾਮ ਖਾਨ ਨਾਲ ਲੜਨ ਵਾਲਾ ਜੱਥਾ ਹੌਲੀ ਹੌਲੀ ਪਿੱਛੇ ਹੱਟ ਰਿਹਾ ਸੀ। ਸਢੌਰੇ ਅਤੇ ਲੋਹਗੜ੍ਹ ਦਾ ਆਪਸੀ ਫਾਸਲਾ ਤਕਰੀਬਨ ਵੀਹ ਕੁ ਕਿਲੋਮੀਟਰ ਦਾ ਸੀ। ਅਬਦੁੱਸ ਸੱਮਦ ਖਾਨ ਇਸ ਸਾਰੀ ਕਰਵਾਈ ਤੋਂ ਡਾਢਾ ਪਰੇਸ਼ਾਨ ਹੋ ਗਿਆ ਸੀ। ਉਹ ਸਢੌਰੇ ਵਿਚਲੇ ਸਿੰਘ ਜੱਥੇ ਨੂੰ ਮਾਰਨ ਜਾਂ ਫੜਨ ਵਿਚ ਅਸਫਲ ਰਿਹਾ ਸੀ। ਉਸ ਨੇ ਗੁੱਸੇ ਵਿਚ ਆ ਕੇ ਸਢੌਰੇ ਵਾਲੇ ਕਿਲ੍ਹੇ ਨੂੰ ਬਿਲਕੁਲ ਢਾਹ ਦਿੱਤਾ ਅਤੇ ਸਢੌਰੇ ਦੇ ਨਗਰ ਨੂੰ ਉਜਾੜ ਦਿੱਤਾ ਸੀ। ਬਾਦਸ਼ਾਹ ਨੂੰ ਇਸ ਦੀ ਖ਼ਬਰ ਭੇਜੀ ਗਈ ਸੀ। ਸਿੰਘਾਂ ਦਾ ਜੱਥਾ ਸਢੌਰੇ ਦੇ ਕਿਲ੍ਹੇ ਵਿਚੋਂ 17-18 ਸਤੰਬਰ ਨੂੰ ਨਿਕਲਿਆ ਸੀ ਅਤੇ ਅਬਦੁੱਸ ਸੱਮਦ ਖਾਨ ਇਸ ਕਾਰਵਾਈ ਤੋਂ ਇਤਨਾ ਪਰੇਸ਼ਾਨ ਹੋ ਗਿਆ ਸੀ ਕਿ ਅਕਤੂਬਰ ਦਾ ਸਾਰਾ ਮਹੀਨਾ ਲੋਹਗੜ੍ਹ ਉਪਰ ਹਮਲਾ ਕਰਨ ਦਾ ਹੌਂਸਲਾ ਨਹੀਂ ਸੀ ਪਿਆ। 16 ਨਵੰਬਰ ਨੂੰ ਬਾਦਸ਼ਾਹ ਨੂੰ ਭੇਜੀ ਗਈ ਖ਼ਬਰ ਵਿਚ ਦੱਸਿਆ ਗਿਆ ਸੀ ਕਿ ਬੰਦਾ ਸਿੰਘ ਬਹਾਦਰ ਲੋਹਗੜ੍ਹ ਦੇ ਕਿਲ੍ਹੇ ਵਿਚ ਪੂਰੀ ਤਰ੍ਹਾਂ ਡਟਿਆ ਬੈਠਾ ਹੈ ਅਤੇ ਆਪਣੇ ਕਿਲ੍ਹੇ ਦੇ ਦੁਆਲੇ ਦੀ ਖਾਈ ਨੂੰ ਹੋਰ ਡੂੰਘਾ ਕਰਵਾ ਰਿਹਾ ਹੈ ਅਤੇ ਸ਼ਾਹੀ ਫੌਜ ਨਾਲ ਡੱਟ ਕੇ ਲੜਾਈ ਕਰਨ ਦਾ ਇਰਾਦਾ ਬਣਾਈ ਬੈਠਾ ਹੈ।

ਭਾਵੇਂ ਬੰਦਾ ਸਿੰਘ ਬਹਾਦਰ ਲੋਹਗੜ੍ਹ ਵਿਚ ਅਬਦੁੱਸ ਸੱਮਦ ਖਾਨ ਦਾ ਟਾਕਰਾ ਕਰਨ ਦੀ ਪੂਰੀ ਤਿਆਰ ਕਰ ਰਿਹਾ ਸੀ ਪਰ ਜਾਪਦਾ ਹੈ ਕਿ ਲੋਹਗੜ੍ਹ ਦੀ ਪਕਿਆਈ ਉਤਨੀ ਨਹੀਂ ਹੋ ਸਕੀ ਸੀ ਜਿਤਨੀ ਦੀ ਜ਼ਰੂਰਤ ਸੀ। ਦੂਜਾ ਕਾਰਨ ਇਹ ਵੀ ਜਾਪਦਾ ਹੈ ਕਿ ਇਸ ਵਾਰ ਨਾਹਨ ਦੇ ਰਾਜੇ ਨੇ ਪਹਿਲਾਂ ਵਾਂਗ ਰਾਸ਼ਨ-ਪਾਣੀ ਅਤੇ ਪੱਠਿਆਂ ਬਗੈਰਾ ਦੀ ਸਪਲਾਈ ਨਹੀਂ ਹੋਣ ਦਿਤੀ ਸੀ। ਸਗੋਂ ਉਸ ਨੇ ਕਿਲ੍ਹੇ ਨੂੰ ਆਉਣ ਵਾਲੇ ਸਾਰੇ ਰਸਤੇ ਬੰਦ ਕਰ ਦਿਤੇ ਸਨ। ਇਸ ਲਈ ਬੰਦਾ ਸਿੰਘ ਨੇ ਸ਼ਾਇਦ ਇਹ ਸਮਝ ਲਿਆ ਹੋਵੇ ਕਿ ਕਿਲ੍ਹੇ ਨੂੰ ਛੱਡ ਕੇ ਦੂਰ ਨਿਕਲਿਆ ਜਾਵੇ। ਇਸ ਲਈ ਬੰਦਾ ਸਿੰਘ 15-16 ਨਵੰਬਰ, 1713 ਨੂੰ ਕਿਲ੍ਹਾ ਲੋਹਗੜ੍ਹ ਖਾਲੀ ਕਰ ਗਿਆ ਸੀ। 16 ਨਵੰਬਰ, 1713 ਦਿਨ ਸੋਮਵਾਰ ਦੀ ਖ਼ਬਰ ਵਿਚ ਦੱਸਿਆ ਗਿਆ ਹੈ ਕਿ ਕੇਸ਼ੋ ਦਾਸ ਹਰਕਾਰੇ ਨੇ ਹਰਕਾਰਿਆਂ ਦੇ ਮੁੱਖੀ ਇਮਤਿਆਜ਼ ਖਾਨ ਰਾਹੀਂ ਬਾਦਸ਼ਾਹ ਨੂੰ ਇਹ ਸੂਚਨਾ ਪੇਸ਼ ਕੀਤੀ ਹੈ ਕਿ ਅਬਦੁੱਸ ਸੱਮਦ ਖਾਨ ਨੇ ਕਿਲ੍ਹੇ ਨੂੰ ਘੇਰ ਲਿਆ ਹੈ। ਉਸ ਨੇ ਜੈਨੂਦੀਨ ਅਹਿਮਦ ਖਾਨ, ਇਨਾਮ ਖਾਨ, ਜ਼ਕਰੀਆ ਖਾਨ ਆਦਿ ਮੁਗਲ ਸਰਦਾਰਾਂ ਨਾਲ ਮਿਲ ਕੇ ਮੋਰਚੇ ਮੱਲ ਲਏ ਹਨ ਅਤੇ ਬਾਗੀਆਂ ਉਪਰ ਹਮਲਾ ਕਰ ਦਿਤਾ ਹੈ। ਬਾਗੀਆਂ ਵਿਚੋਂ ਬਹੁਤਿਆਂ ਨੂੰ ਮਾਰ ਦਿੱਤਾ ਹੈ ਅਤੇ ਜ਼ਖਮੀ ਕਰ ਦਿਤਾ ਹੈ ਅਤੇ ਅੱਲਾ ਦੀ ਮਿਹਰ ਨਾਲ ਕਿਲ੍ਹਾ ਫਤਹਿ ਕਰ ਲਿਆ ਹੈ ਅਤੇ ਕਿਲ੍ਹੇ ਵਿਚਲਾ ਜੰਗੀ-ਅਸਬਾਬ ਜ਼ਬਤ ਕਰ ਲਿਆ ਗਿਆ ਹੈ। ਬਾਗੀ ਮੁਕਾਬਲਾ ਨਹੀਂ ਕਰ ਸਕੇ ਅਤੇ ਉਹ ਪਹਾੜਾਂ ਵਿਚ ਦੌੜ ਗਏ ਹਨ। ਹਾਜੀ ਕਮਲ ਬਖ਼ਸ਼ੀ ਅਬਦੁਲ ਸੱਮਦ ਖਾਨ ਲੜਾਈ ਵਿਚ ਮਾਰਿਆ ਗਿਆ ਹੈ। ਅਬੁ-ਉਲ-ਮਕਰੱਮ, ਜੈਨੂਦੀਨ ਅਹਿਮਦ ਖਾਨ ਦਾ ਭਤੀਜਾ, ਫਤਹਿ ਖਾਨ ਅਤੇ ਸ਼ਾਹੀ ਸੈਨਾ ਦੇ ਹੋਰ ਕਈ ਅਧਿਕਾਰੀ ਜ਼ਖ਼ਮੀ ਹੋ ਗਏ ਹਨ। ਇਹ ਬਹੁਤ ਵੱਡੀ ਫਤਹਿ ਹੈ।[3]

ਕਮਾਓਂ ਦੇ ਰਾਜੇ ਨੇ ਬਾਦਸ਼ਾਹ ਨੂੰ ਖੁਸ਼ ਕਰਨ ਲਈ 228 ਸਿੰਘਾਂ ਦੇ ਸਿਰ ਕੱਟ ਕੇ ਬਾਦਸ਼ਾਹ ਨੂੰ ਪੇਸ਼ ਕੀਤੇ। ਬਾਦਸ਼ਾਹ ਨੇ ਇਸ ਗੱਲੋਂ ਖੁਸ਼ ਹੋ ਕੇ ਗੜ੍ਹਵਾਲ (ਕਮਾਓਂ) ਦੇ ਇਕ ਵਿਸ਼ੇਸ਼ ਖਿੱਲਤ, ਇਕ

ਹਾਥੀ, ਇਕ ਤਲਵਾਰ, ਅਤੇ ਇਕ ਜਿਗਾਹ ਕਲਗੀ ਤੋਹਫ਼ੇ ਵਜੋਂ ਪੇਸ਼ ਕੀਤੀ।[4] ਜਦੋਂ ਰਾਜੇ ਨੂੰ ਰਾਜੇ ਨੂੰ ਇਹ ਤੋਹਫ਼ੇ ਮਿਲੇ ਤਾਂ ਉਸ ਨੇ ਫਿਰ ਇਨ੍ਹਾਂ ਦੇ ਜਵਾਬ ਵਿਚ ਦੋ ਵਿਸ਼ੇਸ਼ ਦਸਤਬਾਜ ਅਤੇ ਪੰਜ ਕੁੰਜਕਾਹ ਬਣਵਾਕੇ ਬਾਦਸ਼ਾਹ ਨੂੰ ਭੇਜੇ। ਬਾਦਸ਼ਾਹ ਇਨ੍ਹਾਂ ਤੋਹਫ਼ਿਆਂ ਨੂੰ ਲੈ ਕੇ ਬਹੁਤ ਖੁਸ਼ ਹੋਇਆ।[5]

**ਬੰਦਾ ਸਿੰਘ ਬਹਾਦੁਰ ਨੂੰ ਕਮਜ਼ੋਰ ਕਰਨ ਲਈ ਬਾਦਸ਼ਾਹ ਦੀਆਂ ਕੂਟਨੀਤਕ ਚਾਲਾਂ :** 1713 ਤੱਕ ਮੁਗ਼ਲ ਹਕੂਮਤ ਦਾ ਪੂਰਾ ਜ਼ੋਰ ਲਗ ਚੁੱਕਿਆ ਸੀ ਪਰ ਉਹ ਬੰਦਾ ਸਿੰਘ ਬਹਾਦਰ ਨੂੰ ਨਾ ਫੜ ਸਕੀ ਸੀ ਅਤੇ ਨਾ ਹੀ ਮਾਰ ਸਕੀ ਸੀ। ਬੰਦਾ ਸਿੰਘ ਨੇ ਪੰਜਾਬ ਵਿਚ ਮੁਗ਼ਲ ਸਰਕਾਰ ਦੇ ਪੈਰਾਂ ਹੇਠ ਅੰਗਿਆਰ ਵਿਛਾ ਰੱਖੇ ਸਨ। ਬਾਦਸ਼ਾਹ ਦੀ ਪੂਰੀ ਸ਼ਾਹੀ ਸੈਨਾ ਪੰਜਾਬ ਵਿਚ ਆ ਕੇ ਜਾ ਚੁੱਕੀ ਸੀ। ਹਿੰਦੁਸਤਾਨ ਭਰ ਦੇ ਚੋਣਵੇਂ ਤੋਂ ਚੋਣਵੇਂ ਜਰਨੈਲ ਬੰਦਾ ਸਿੰਘ ਦਾ ਟਾਕਰਾ ਕਰ ਚੁੱਕੇ ਸਨ ਪਰ ਬੰਦਾ ਸਿੰਘ ਨੇ ਸਭ ਦਾ ਸੈਨਿਕ ਘੁਮੰਡ ਤੋੜ ਦਿੱਤਾ ਸੀ। ਬੰਦਾ ਸਿੰਘ ਬਹਾਦਰ ਖੁਦ ਸ਼ਾਹੀ ਸੈਨਾ ਦਾ ਕਮਾਂਡਰ ਰਹਿ ਚੁੱਕਿਆ ਸੀ। ਉਸ ਨੂੰ ਲੜਾਈ ਦੇ ਹਰ ਦਾਅ-ਪੇਚ ਦਾ ਪਤਾ ਸੀ। ਇਸ ਲਈ ਲੜਾਈ ਦੇ ਨੁਕਤਾ-ਨਿਗਾਹ ਤੋਂ ਉਸ ਨੂੰ ਕੋਈ ਵੀ ਮੁਗ਼ਲ ਜਰਨੈਲ ਨੀਵਾਂ ਨਹੀਂ ਦਿਖਾ ਸਕਿਆ ਸੀ। ਪੂਰੀ ਇਕ ਕੌਮ ਉਸ ਦੇ ਪਿੱਛੇ ਸੀ। ਗੱਲ ਇਹ ਨਹੀਂ ਸੀ ਕਿ ਸਿੱਖ ਕੌਮ ਦੀ ਗਿਣਤੀ ਕਿੰਨੀ ਕੁ ਸੀ, ਗੱਲ ਸੀ ਤਾਂ ਪੂਰੀ ਕੌਮ ਦੇ ਵਿਸ਼ਵਾਸ ਦੀ। ਸਿੱਖ ਕੌਮ ਨੂੰ ਵਿਸ਼ਵਾਸ ਸੀ ਬੰਦਾ ਸਿੰਘ ਬਹਾਦਰ ਦੀ ਲੀਡਰਸ਼ਿਪ ਵਿਚ। ਇਹ ਬੰਦਾ ਸਿੰਘ ਬਹਾਦਰ ਹੀ ਸੀ ਜਿਸ ਨੇ ਸਿੱਖ ਕੌਮ ਦੇ ਜਨਮ ਤੋਂ ਪਿੱਛੋਂ ਉਸ ਨੂੰ ਪਹਿਲੀ ਵਾਰ ਰਾਜ-ਭਾਗ ਦੀ ਮਾਲਕ ਕੌਮ ਬਣਾ ਦਿੱਤਾ ਸੀ। ਦੋ ਬਾਦਸ਼ਾਹ ਉਸ ਦਾ ਮੁਕਾਬਲਾ ਕਰਦੇ ਹੋਏ ਖਤਮ ਹੋ ਗਏ ਸਨ। ਤੀਜਾ ਬਾਦਸ਼ਾਹ ਫਾਰੁਖਸ਼ੀਅਰ ਪੰਜਾਬ ਵਿਚ ਆਉਣਾ ਬਦਸ਼ਗਨੀ ਸਮਝਦਾ ਸੀ। ਇਸ ਲਈ ਉਹ ਆਪ ਤਾਂ ਪੰਜਾਬ ਵਿਚ ਨਹੀਂ ਆਇਆ ਪਰ ਉਸ ਨੇ ਆਪਣਾ ਸਾਰਾ ਵਿਸ਼ਵਾਸ ਅਤੇ ਆਪਣੀ ਸਾਰੀ ਤਾਕਤ ਅਬਦੁੱਸ ਸੱਮਦ ਖ਼ਾਨ ਦੀ ਕਮਾਂਡ ਵਿਚ ਸੌਂਪ ਦਿਤੀ ਸੀ। ਬਿਨਾਂ ਸ਼ੱਕ ਅਬਦੁੱਸ ਸੱਮਦ ਖਾਨ ਯੁੱਧਨੀਤੀ ਵਿਚ ਇਕ ਨਿਪੁੰਨ ਜਰਨੈਲ, ਰਾਜਨੀਤਕ ਸੂਝ-ਬੂਝ ਵਿਚ ਭਰੋਸੇਮੰਦ ਅਤੇ ਦਰਿੜ੍ਹਤਾ ਰੱਖਣ ਵਾਲਾ ਨੇਤਾ ਸੀ। ਬੰਦਾ ਸਿੰਘ ਦੀ ਯੋਗਤਾ ਨੇ ਉਸ ਵਰਗੇ ਨਿਪੁੰਨ ਅਤੇ ਦਰਿੜ੍ਹ ਜਰਨੈਲ ਨੂੰ ਵੀ ਮਾਤ ਪਾ ਦਿੱਤਾ ਸੀ।

ਬਾਦਸ਼ਾਹ ਨੇ ਹੁਣ ਲੜਾਈ ਦੇ ਪੱਖ ਤੋਂ ਪਰੇ ਹੱਟ ਕੇ ਵੀ ਕੁਝ ਐਸੀਆਂ ਅਣ-ਇਖਲਾਈ ਚਾਲਾਂ ਚੱਲਣੀਆਂ ਸ਼ੁਰੂ ਕਰ ਦਿੱਤੀਆਂ ਸਨ ਜਿਹੜੀਆਂ ਬਾਦਸ਼ਾਹ ਜੈਸੇ ਸਰਬਉੱਚ ਰੁਤਬੇ ਵਾਲੇ ਨੇਤਾ ਨੂੰ ਸ਼ੋਭਦੀਆਂ ਨਹੀਂ ਸਨ। ਉਸ ਨੇ ਬੰਦਾ ਸਿੰਘ ਦੇ ਖਿਲਾਫ਼ ਸਿੱਖਾਂ ਦੇ ਅੰਦਰੋਂ ਹੀ ਵਿਰੋਧੀ ਪੈਦਾ ਕਰਨੇ ਸ਼ੁਰੂ ਕਰ ਦਿੱਤੇ। ਇਸ ਮਕਸਦ ਲਈ ਉਸ ਨੇ ਕਈ ਮੁਹਾਜ਼ਾਂ ਤੇ ਕੰਮ ਕਰਨਾ ਸ਼ੁਰੂ ਕਰ ਦਿੱਤਾ ਸੀ। ਇਕ ਮੁਹਾਜ਼ ਸੀ ਬੰਦਾ ਸਿੰਘ ਦੇ ਸਾਥੀ ਸਿੰਘਾਂ ਵਿਚੋਂ ਕਿਸੇ ਐਸੇ ਗੱਦਾਰ ਦੀ ਭਾਲ ਕਰਨੀ ਜੋ ਬੰਦਾ ਸਿੰਘ ਦਾ ਸਾਥ ਛੱਡ ਕੇ ਹਕੂਮਤ ਦੇ ਪੱਖ ਦੀ ਗੱਲ ਕਰੇ। ਦੂਜਾ ਮੁਹਾਜ਼ ਸੀ ਮਾਤਾ ਸੁੰਦਰੀ ਜੀ ਦੇ ਮੁਤਬੰਨੇ ਪੁੱਤਰ ਅਜੀਤ ਸਿੰਘ ਨੂੰ ਬੰਦਾ ਸਿੰਘ ਦੇ ਖਿਲਾਫ਼ ਵਰਤਣ ਦਾ। ਤੀਜਾ ਮੁਹਾਜ਼ ਉਸ ਦੀ ਆਪਣੀ ਸੈਨਾ ਦੀ ਮੁਹਿੰਮ ਸੀ ਜਿਹੜੀ ਪਹਿਲੋਂ ਹੀ ਬੰਦਾ ਸਿੰਘ ਦੇ ਪਿੱਛੇ ਪਈ ਹੋਈ ਸੀ।

ਪਹਿਲੇ ਮੁਹਾਜ਼ ਤੇ ਕੰਮ ਕਰਦਿਆਂ ਬੰਦਾ ਸਿੰਘ ਬਹਾਦਰ ਦੇ ਸੰਬੰਧ ਵਿਚ ਇਹ ਪਰਚਾਰ ਕਰਵਾਇਆ ਗਿਆ ਕਿ ਉਹ ਖੁਦ ਗੁਰੂ ਅਖਵਾਉਂਦਾ ਹੈ। ਇਹ ਵੀ ਪਰਚਾਰ ਕਰਵਾਇਆ ਗਿਆ ਕਿ ਸਿੱਖਾਂ ਦੇ ਗੁਰੂ ਗੋਬਿੰਦ ਸਿੰਘ ਨੇ ਤਾਂ ਮੁਗ਼ਲ ਬਾਦਸ਼ਾਹ ਨੂੰ ਰਾਜ-ਭਾਗ ਬਖ਼ਸ਼ਿਆ ਸੀ ਪਰ ਇਹ ਬੰਦਾ ਗੁਰੂ ਦੇ ਆਸ਼ਿਆਂ

ਵਿਰੁੱਧ ਚੱਲ ਕੇ ਮੁਗ਼ਲ ਬਾਦਸ਼ਾਹਾਂ ਕੋਲੋਂ ਉਲਟਾ ਰਾਜ-ਭਾਗ ਖੋਹ ਰਿਹਾ ਹੈ। ਸਿੱਖਾਂ ਨੂੰ ਕੀ ਲੋੜ ਹੈ ਰਾਜ-ਭਾਗ ਲੈਣ ਦੀ, ਇਨ੍ਹਾਂ ਨੂੰ ਤਾਂ ਕਦੇ ਕਿਸੇ ਗੁਰੂ ਨੇ ਰਾਜ-ਭਾਗ ਲੈਣ ਲਈ ਆਦੇਸ਼ ਹੀ ਕੋਈ ਨਹੀਂ ਦਿੱਤਾ ਸੀ। ਮੁਗ਼ਲ ਹਕੂਮਤ ਸਿੱਖਾਂ ਨੂੰ ਪੂਰੀ ਆਜ਼ਾਦੀ ਦਿੰਦੀ ਹੈ। ਫਿਰ ਬੰਦਾ ਸਿੰਘ ਕਿਉਂ ਆਪਣੇ ਸੁਆਰਥ ਲਈ ਸਿੱਖਾਂ ਨੂੰ ਅਜਾਈਂ ਮਰਵਾ ਰਿਹਾ ਹੈ? ਇਹ ਗੱਲਾਂ ਸਿੱਖਾਂ ਵਿਚ ਪਰਚਾਰੀਆਂ ਗਈਆਂ ਸਨ ਅਤੇ ਇਨ੍ਹਾਂ ਗੱਲਾਂ ਨੇ ਕਾਫੀ ਅਸਰ ਵੀ ਪਾਇਆ ਸੀ।

ਮਾਤਾ ਸੁੰਦਰੀ ਜੀ ਵਲੋਂ ਮੁਤਬੰਨਾ ਪੁੱਤਰ ਬਣਾਇਆ ਗਿਆ ਅਜੀਤ ਸਿੰਘ ਨਾਂ ਦਾ ਇਕ ਵਿਅਕਤੀ ਤਾਂ ਰਹਿੰਦਾ ਹੀ ਹਰ ਸਮੇਂ ਸ਼ਾਹੀ ਖੇਮੇ ਵਿਚ ਸੀ। ਸ਼ਾਹੀ ਖੇਮੇ ਵਿਚ ਭਾਵੇਂ ਉਹ ਨਜ਼ਰਬੰਦ ਵੀ ਰੱਖਿਆ ਜਾਂਦਾ ਸੀ ਪਰ ਸਮੇਂ ਸਮੇਂ ਤੇ ਲੋੜ ਪੈਣ ਤੇ ਉਸ ਨੂੰ ਅੰਮ੍ਰਿਤਸਰ ਸਿਰੀ ਦਰਬਾਰ ਸਾਹਿਬ ਦਾ ਪਰਬੰਧ ਸੰਭਾਲਣ ਲਈ ਵੀ ਭੇਜ ਦਿਤਾ ਜਾਂਦਾ ਸੀ। ਉਸ ਨੂੰ ਸਿਰੀ ਦਰਬਾਰ ਸਾਹਿਬ ਅੰਮ੍ਰਿਤਸਰ ਦਾ ਪਰਬੰਧ ਸੰਭਾਲਣ ਦਾ ਮਤਲਬ ਹੀ ਇਹੀ ਸੀ ਕਿ ਉਹ ਉਥੇ ਆਉਣ ਵਾਲੀਆਂ ਸਿੱਖ ਸੰਗਤਾਂ ਵਿਚ ਬੰਦਾ ਸਿੰਘ ਦੇ ਵਿਰੁੱਧ ਪਰਚਾਰ ਕਰੇ। ਭਾਵੇਂ ਉਹ ਦੋ ਵਾਰ 1710 ਪਹਿਲਾਂ ਅਤੇ 1716 ਪਿੱਛੋਂ ਵਿਚ ਅੰਮ੍ਰਿਤਸਰ ਵਿਖੇ ਇਸ ਮਕਸਦ ਲਈ ਆਇਆ ਸੀ ਪਰ ਉਹ ਇਥੇ ਟਿਕ ਨਹੀਂ ਸਕਿਆ ਸੀ। ਇਸ ਦਾ ਇਕ ਭਾਵ ਇਹ ਵੀ ਲਿਆ ਜਾ ਸਕਦਾ ਹੈ ਕਿ ਸ਼ਾਇਦ ਅੰਮ੍ਰਿਤਸਰ ਦੀਆਂ ਸਿੱਖਾਂ ਸੰਗਤਾਂ ਨੇ ਉਸ ਦਾ ਸਾਥ ਨਾ ਦਿੱਤਾ ਹੋਵੇ।

ਸਭ ਤੋਂ ਵੱਧ ਗੰਭੀਰ ਕਿਸਮ ਦੀ ਸਾਜ਼ਿਸ਼ ਬਾਵਾ ਬਿਨੋਦ ਸਿੰਘ ਅਤੇ ਬਾਵਾ ਕਾਨ੍ਹ ਸਿੰਘ ਵਲੋਂ ਕੀਤੀ ਗਈ ਸੀ। ਇਨ੍ਹਾਂ ਦੇ ਵਿਰੁੱਧ ਸਭ ਤੋਂ ਵੱਡੀ ਗੱਲ ਤਾਂ ਇਹ ਹੀ ਹੈ ਕਿ ਇਹ ਦੋਵੇਂ ਪਿਉ-ਪੁੱਤਰ ਬੰਦਾ ਸਿੰਘ ਬਹਾਦਰ ਨਾਲ ਨਾਂਦੇੜ ਸਾਹਿਬ ਤੋਂ ਭੇਜਣ ਸਮੇਂ ਉਸ ਕੌਂਸਲ ਵਿਚ ਸ਼ਾਮਲ ਸਨ ਜਿਹੜੀ ਪੰਜ ਮੈਂਬਰੀ ਕੌਂਸਲ ਗੁਰੂ ਗੋਬਿੰਦ ਸਿੰਘ ਜੀ ਨੇ ਬੰਦਾ ਸਿੰਘ ਬਹਾਦਰ ਨਾਲ ਨੀਯਤ ਕੀਤੀ ਸੀ।[6] ਬੰਦਾ ਸਿੰਘ ਅਤੇ ਉਸ ਦੇ ਅਨੇਕਾਂ ਸਾਥੀ ਦਿੱਲੀ ਵਿਖੇ ਅਤੇ ਦਰਦਨਾਕ ਤਸੀਹੇ ਦੇ ਕੇ ਸ਼ਹੀਦ ਕਰ ਦਿੱਤੇ ਗਏ ਸਨ ਪਰ ਇਹ ਦੋਵੇਂ ਪਿਉ-ਪੁੱਤਰ ਪਿੱਛੋਂ ਕਈ ਸਾਲਾਂ ਤਕ ਲਾਹੌਰ ਵਿਖੇ ਮੁਗ਼ਲ ਸੂਬੇਦਾਰ ਦੀ ਨੌਕਰੀ ਵੀ ਕਰਦੇ ਰਹੇ ਅਤੇ ਸਿਰੀ ਦਰਬਾਰ ਸਾਹਿਬ ਦੇ ਪਰਬੰਧਕ ਵੀ ਰਹੇ ਸਨ। ਇਹ ਦੋਵੇਂ ਗੱਲਾਂ - ਬੰਦਾ ਸਿੰਘ ਦੇ ਸਲਾਹਕਾਰ ਵੀ ਬਣ ਕੇ ਆਉਣਾ ਅਤੇ ਬੰਦਾ ਸਿੰਘ ਦੀ ਸ਼ਹਾਦਤ ਬਾਅਦ ਇਨ੍ਹਾਂ ਦਾ ਮੁਗ਼ਲ ਹਕੂਮਤ ਦੀ ਨੌਕਰੀ ਕਰਨਾ - ਇਹ ਇਕੱਠੀਆਂ ਨਹੀਂ ਚੱਲ ਸਕਦੀਆਂ। ਇਹ ਦੋਵੇਂ ਸਿੰਘ ਗੁਰਦਾਸ-ਨੰਗਲ ਦੇ ਘੇਰੇ ਵਿਚ ਨਹੀਂ ਸਨ। ਜੇ ਨਹੀਂ ਸਨ ਤਾਂ ਇਹ ਬਾਹਰ ਕਿਉਂ ਰਹੇ? ਜੇ ਬਾਹਰ ਰਹੇ ਸਨ ਤਾਂ ਇਨ੍ਹਾਂ ਨੇ ਅੰਦਰ ਘਿਰੇ ਹੋਏ ਬੰਦਾ ਸਿੰਘ ਅਤੇ ਸਾਥੀ ਸਿੰਘਾਂ ਦੀ ਮਦਦ ਕਿਉਂ ਨਹੀਂ ਕੀਤੀ? ਜੇ ਇਹ ਗੁਰਦਾਸ-ਨੰਗਲ ਦੇ ਘੇਰੇ ਵਿਚ ਸਨ ਤਾਂ ਇਹ ਬਚ ਕੇ ਬਾਹਰ ਕਿਵੇਂ ਨਿਕਲ ਆਏ, ਜਦੋਂਕਿ ਮੁਗ਼ਲ ਅਧਿਕਾਰੀਆਂ ਨੇ ਤਾਂ ਕਿਲ੍ਹੇ ਵਿਚੋਂ ਬਾਹਰ ਆਉਂਦੀ ਹਰ ਕੁੱਤਾ-ਬਿੱਲੀ ਨੂੰ ਵੀ ਮਾਰ ਮੁਕਾਇਆ ਸੀ ਕਿਉਂਕਿ ਉਨ੍ਹਾਂ ਨੂੰ ਡਰ ਸੀ ਕਿ ਕਿਤੇ ਬੰਦਾ ਸਿੰਘ ਕਿਸੇ ਜਾਨਵਰ ਦਾ ਰੂਪ ਬਦਲ ਕੇ ਨਾ ਬਾਹਰ ਨਿਕਲ ਜਾਵੇ। ਬਿਨਾ ਸ਼ੱਕ, ਇਹ ਸਾਰੀਆਂ ਗੱਲਾਂ ਇਨ੍ਹਾਂ ਦੋਵੇਂ ਪਿਉ-ਪੁੱਤਰਾਂ ਦੇ ਸਿੱਖੀ ਕਿਰਦਾਰ ਨੂੰ ਸ਼ੱਕੀ ਕਰਦੀਆਂ ਹਨ। ਇਹ ਬੰਦਾ ਸਿੰਘ ਪਰੱਤੀ ਤਾਂ ਗੱਦਾਰੀ ਹੈ ਹੀ ਸੀ ਸਗੋਂ ਇਸ ਤਰ੍ਹਾਂ ਦੇ ਕਿਰਦਾਰ ਨਾਲ ਇਨ੍ਹਾਂ ਨੇ ਗੁਰੂ ਗੋਬਿੰਦ ਸਿੰਘ ਜੀ ਦੇ ਵਿਸ਼ਵਾਸ ਨੂੰ ਵੀ ਤੋੜਿਆ ਸੀ ਕਿਉਂਕਿ ਉਨ੍ਹਾਂ ਨੇ ਇਨ੍ਹਾਂ ਤੇ ਵਿਸ਼ਵਾਸ ਕਰਕੇ ਹੀ ਇਨ੍ਹਾਂ ਨੂੰ ਬੰਦਾ ਸਿੰਘ ਬਹਾਦਰ ਦੇ ਨਾਲ ਪੰਜ ਪਿਆਰਿਆਂ ਵਿਚ ਸ਼ਾਮਲ ਕਰਕੇ ਤੋਰਿਆ ਸੀ।

ਅਸਲ ਵਿਚ ਬਾਵਾ ਬਿਨੋਦ ਸਿੰਘ ਅਤੇ ਬਾਵਾ ਕਾਨ੍ਹ ਸਿੰਘ ਮੁਗ਼ਲ ਹਕੂਮਤ ਵਲੋਂ ਖਰੀਦੇ ਗਏ ਸਨ ਅਤੇ ਇਹ ਬੰਦਾ ਸਿੰਘ ਬਹਾਦਰ ਦਾ ਸਾਥ ਛੱਡ ਕੇ ਆਪਣਾ ਵੱਖਰਾ ਧੜਾ ਬਣਾ ਬੈਠੇ ਸਨ। ਇਨ੍ਹਾਂ ਵਲੋਂ ਵੱਖਰੇ ਧੜੇ ਦਾ ਨਾ ਤੱਤ ਖਾਲਸਾ ਰੱਖਿਆ ਗਿਆ ਸੀ। ਤੱਤ ਖਾਲਸੇ ਦਾ ਭਾਵ ਤਾਂ ਅਸਲੀ ਖਾਲਸੇ ਤੋਂ ਹੈ ਪਰ ਇਹ ਤੱਤ ਖਾਲਸਾ ਬੰਦਾ ਸਿੰਘ ਬਹਾਦੁਰ ਦੇ ਖਿਲਾਫ਼ ਮੁਗ਼ਲ ਹਕੂਮਤ ਦੀ ਮਦਦ ਕਰਦਾ ਸੀ। ਬੰਦਾ ਸਿੰਘ ਬਹਾਦਰ ਨੂੰ ਨਿੰਦਣ ਲਈ ਇਹ ਲੋਕ ਬੰਦਾ ਸਿੰਘ ਦੇ ਸਾਥੀਆਂ ਨੂੰ ਬੰਦਈ ਖਾਲਸਾ ਕਹਿੰਦੇ ਸਨ, ਪਰ ਇਤਿਹਾਸ ਗਵਾਹ ਹੈ ਪਾਠਕਜਨ ਵੀ ਅੱਗੇ ਜਾ ਕੇ ਦੇਖਣਗੇ ਕਿ ਬੰਦਾ ਸਿੰਘ ਤਾਂ ਸਿੱਖ ਧਰਮ ਦੀ ਆਨ-ਸ਼ਾਨ ਲਈ ਆਪਣੇ ਖੂਨ ਦੀ ਇਕ ਇਕ ਬੂੰਦ ਤੱਕ ਵੀ ਵਹਾ ਗਿਆ ਸੀ ਅਤੇ ਉਸ ਦੇ ਸਾਥੀ ਸਿੰਘਾਂ ਵਿਚੋਂ ਇਕ ਨੇ ਵੀ ਆਪਣੀ ਜਾਨ ਬਚਾਉਣ ਖਾਤਰ ਮੁਗ਼ਲਾਂ ਦੀ ਈਨ ਨਹੀਂ ਮੰਨੀ ਸੀ। ਇਹ ਦੋਵੇਂ ਪਿਉ-ਪੁੱਤਰ (ਤੱਤ ਖਾਲਸੇ) ਨਾਂ ਸ਼ਹੀਦ ਹੋ ਸਕੇ ਸਨ ਅਤੇ ਨਾ ਹੀ ਸਿੱਖਾਂ ਦੇ ਨੇਤਾ ਬਣ ਸਕੇ ਸਨ। ਹਾਂ ਇਹ ਮੁਗ਼ਲ ਹਕੂਮਤ ਦੀ ਮਦਦ ਨਾਲ ਸਿਰੀ ਦਰਬਾਰ ਸਾਹਿਬ ਅੰਮ੍ਰਿਤਸਰ ਦੇ ਪਰਬੰਧਕ ਜ਼ਰੂਰ ਬਣ ਗਏ ਸਨ। ਬਾਵਾ ਕਾਨ੍ਹ ਸਿੰਘ, ਜ਼ਕਰੀਆ ਖਾਨ ਦੇ ਅਧੀਨ ਪੰਜ ਸੌ ਘੋੜ-ਸੁਆਰਾਂ ਦਾ ਮੁਖੀ ਵੀ ਸੀ ਅਤੇ ਸਿਰੀ ਦਰਬਾਰ ਸਾਹਿਬ ਦਾ ਪਰਬੰਧਕ ਵੀ ਸੀ।[7]

ਮੁਗ਼ਲ ਹਕੂਮਤ ਦੇ ਇਨ੍ਹਾਂ ਹੱਥ-ਕੰਡਿਆਂ ਨਾਲ ਬੰਦਾ ਸਿੰਘ ਬਹਾਦਰ ਦੀ ਤਾਕਤ ਵਿਚ ਕਮੀ ਤਾਂ ਆਈ ਸੀ ਪਰ ਉਹ ਸੂਰਮਾ-ਮਰਦ ਆਪਣੇ ਗੁਰੂ ਦੇ ਆਸ਼ੇ ਨੂੰ ਪਰਤੱਖ ਰੂਪ ਦੇਣ ਲਈ ਹੜ੍ਹ ਵਾਂਗ ਅੱਗੇ ਵਧਦਾ ਰਿਹਾ। ਜਦੋਂ ਤਕ ਉਸ ਵਿਚ ਲੜਨ ਦੀ ਸ਼ਕਤੀ ਰਹੀ ਸੀ ਉਹ ਲੜਦਾ ਰਿਹਾ ਸੀ ਪਰ ਜਦੋਂ ਉਹ ਲੜਨ ਤੋਂ ਅਸਮਰੱਥ ਹੋ ਗਿਆ ਤਾਂ ਉਸ਼ ਨੇ ਆਪਣੇ ਮਾਸ ਦੀਆਂ ਬੋਟੀਆਂ ਬੋਟੀਆਂ ਕਰਵਾ ਕੇ ਵੀ ਆਪਣੇ ਸਿਦਕ ਨੂੰ ਕਾਇਮ ਰੱਖਿਆ ਸੀ।

## ਹਵਾਲੇ ਅਤੇ ਟਿੱਪਣੀਆਂ

1. *Akhbar-i-Darbar-i-Mualla, op.cit.*
2. *Ibid.*, p 126.
3. *Ibid.*, p 130.
4. *Ibid.*, p 130.
5. *Ibid.*, p 131.
6. *ਸ਼ਹੀਦ ਬਿਲਾਸ ਭਾਈ ਮਨੀ ਸਿੰਘ*, ਕ੍ਰਿਤ ਕਵੀ ਸਰੂਪ ਸਿੰਘ ਕੌਸ਼ਿਸ਼ (ਸੰ. ਗਿਆਨੀ ਗਰਜਾ ਸਿੰਘ), ਪੰਜਾਬੀ ਸਾਹਿਤ ਅਕੈਡਮੀ, ਲੁਧਿਆਣਾ, 1961, ਪੰਨੇ 60-61., ਕਾਨ੍ਹ ਸਿੰਘ ਨਾਭਾ, ਮਹਾਨ ਕੋਸ਼ ਭਾਸ਼ਾ ਵਿਭਾਗ, ਪੰਜਾਬ ਪਟਿਆਲਾ, 1990 ਪੰਨੇ 872 ਅਤੇ 894; ਅਤੇ ਗੰਡਾ ਸਿੰਘ, *ਬੰਦਾ ਸਿੰਘ ਬਹਾਦੁਰ*, ਪੰਜਾਬੀ ਯੂਨੀਵਰਸਿਟੀ, ਪਟਿਆਲਾ, 1990, ਪੰਨਾ 13.
7. ਤੱਤ ਖਾਲਸੇ ਬਾਰੇ ਪੂਰੇ ਵਿਸਥਾਰ ਵਿਚ ਦੇਖਣ ਲਈ ਪੜੋ ਇਸੇ ਹੀ ਪੁਸਤਕ ਦੀ ਅੰਤਿਕਾ 1.

# ਗੁਰਦਾਸ ਨੰਗਲ ਦਾ ਘੇਰਾ ਅਤੇ ਬੰਦਾ ਸਿੰਘ ਬਹਾਦਰ ਦੀ ਗਰਿਫ਼ਤਾਰੀ

ਬੰਦਾ ਸਿੰਘ ਬਹਾਦਰ ਨੇ ਲੋਹਗੜ੍ਹ (ਮੁਖ਼ਲਿਸਪੁਰ) ਦਾ ਕਿਲ੍ਹਾ ਖੁੱਸ ਜਾਣ ਕਰਕੇ 1713 ਦੇ ਸਾਲ ਵਿਚ ਆਪਣਾ ਸਾਰਾ ਧਿਆਨ ਵਰਤਮਾਨ ਗੁਰਦਾਸਪੁਰ, ਹੁਸ਼ਿਆਰਪੁਰ, ਜੰਮੂ ਆਦਿ ਪਹਾੜੀ ਰਿਆਸਤਾਂ ਵਿਚ ਆਪਣੀ ਤਾਕਤ ਸਥਾਪਤ ਕਰਨ ਵੱਲ ਕੇਂਦਰਤ ਕਰ ਲਿਆ ਸੀ। ਉਸ ਨੇ ਕਲਾਨੌਰ, ਬਟਾਲਾ ਅਤੇ ਰਾਵੀ-ਬਿਆਸ ਦੇ ਛੰਭ ਖੇਤਰ ਨੂੰ ਸੈਨਿਕ ਦਰਿਸ਼ਟੀਕੋਣ ਤੋਂ ਮਜ਼ਬੂਤ ਕਰ ਲਿਆ ਸੀ। ਗੁਰਦਾਸ ਨੰਗਲ ਦਾ ਕਿਲ੍ਹਾ ਇਸ ਸਮੁੱਚੇ ਖੇਤਰ ਉਪਰ ਪੂਰੀ ਤਰ੍ਹਾਂ ਕਮਾਂਡ ਕਰਨ ਵਾਲੀ ਜਗਾਹ ਸੀ। ਇਹ ਦੂਨੀ ਚੰਦ ਦਾ ਕਿਲ੍ਹਾ ਸੀ। ਦੂਨੀ ਚੰਦ ਇਸ ਖੇਤਰ ਦਾ ਜਾਗੀਰਦਾਰ ਅਤੇ ਫੌਜਦਾਰ ਸੀ। ਇਹ ਮੁਗਲ ਹਕੂਮਤ ਦਾ ਅਧਿਕਾਰੀ ਸੀ ਅਤੇ ਇਸ ਦੇ ਖੇਤਰ ਵਿਚ ਅਨੇਕਾਂ ਬੈਰਾਗੀ ਸਾਧਾਂ ਦੇ ਡੇਰੇ ਸਨ। ਇਹ ਸਭ ਡੇਰੇ ਮੁਗਲ ਹਕੂਮਤ ਦੇ ਸਹਾਇਕ ਸਨ। ਇਨ੍ਹਾਂ ਸਭ ਡੇਰਿਆਂ ਦੇ ਨਾਂ ਮੁਗਲ ਹਕੂਮਤ ਵਲੋਂ ਬਹੁਤ ਖੁੱਲ੍ਹੀਆਂ ਜਾਗੀਰਾਂ ਦੇ ਪਟੇ ਲਗੇ ਹੋਏ ਸਨ। ਇਸ ਤਰ੍ਹਾਂ ਇਹ ਸਭ ਡੇਰੇਦਾਰ ਮੁਗਲ ਹਕੂਮਤ ਲਈ ਮੁਖ਼ਬਰੀਆਂ ਕਰਦੇ ਸਨ। ਦੂਨੀ ਚੰਦ ਖੁਦ ਬਰਾਹਮਣ ਸੀ ਅਤੇ ਇਥੋਂ ਦੇ ਸਭ ਡੇਰੇਦਾਰ ਇਸ ਦੇ ਹੀ ਸ਼ੁਭ ਚਿੰਤਕ ਸਨ। ਬੰਦਾ ਸਿੰਘ ਬਹਾਦਰ ਨੇ ਦੂਨੀ ਚੰਦ ਕੋਲੋਂ ਗੁਰਦਾਸ ਨੰਗਲ ਦਾ ਕਿਲ੍ਹਾ ਖੋਹ ਲਿਆ ਸੀ ਅਤੇ ਦੂਨੀ ਚੰਦ ਭੱਜ ਗਿਆ ਸੀ। ਦੂਨੀ ਚੰਦ ਦੇ ਭੱਜਣ ਤੋਂ ਬਾਅਦ ਇਥੋਂ ਦੇ ਬੈਰਾਗੀ ਸਾਧਾਂ ਨੂੰ ਵੀ ਬੰਦਾ ਸਿੰਘ ਬਹਾਦਰ ਨੇ ਸੋਧ ਦਿੱਤਾ ਸੀ। ਡੇਰੇਦਾਰ ਜਾਂ ਤਾਂ ਡੇਰੇ ਛੱਡ ਕੇ ਭੱਜ ਗਏ ਸਨ ਤੇ ਜਾਂ ਫਿਰ ਉਹ ਖਾਲਸੇ ਦੇ ਅਧੀਨ ਹੋ ਕੇ ਤਲਬਗਾਰ ਹੋ ਗਏ ਸਨ। ਗੁਰਦਾਸ ਨੰਗਲ ਦੀ ਜਗਾਹ, ਬਾਕੀ ਆਲੇ-ਦੁਆਲੇ ਦੀ ਜਗਾਹ ਨਾਲੋਂ ਉੱਚੀ ਸੀ ਅਤੇ ਇਹ ਬੰਦਾ ਸਿੰਘ ਬਹਾਦਰ ਦਾ ਨਵਾਂ ਕੇਂਦਰ ਸੀ। ਪਹਿਲਾ ਕੇਂਦਰ ਕਿਲ੍ਹਾ ਲੋਹਗੜ੍ਹ (ਮੁਖ਼ਲਿਸਪੁਰ) ਸੀ ਜਿਹੜਾ ਸਢੌਰੇ ਅਤੇ ਨਾਹਨ ਦੇ ਵਿਚਕਾਰ ਸੀ। ਗੁਰਦਾਸ ਨੰਗਲ ਦੇ ਆਲੇ-ਦੁਆਲੇ ਵੀ ਬੰਦਾ ਸਿੰਘ ਬਹਾਦਰ ਨੇ ਕਈ ਕਿਲ੍ਹੇ ਬਣਾ ਲਏ ਸਨ ਜਾਂ ਹਵੇਲੀਆਂ ਨੂੰ ਗੜ੍ਹੀਆਂ ਦਾ ਰੂਪ ਦਿੱਤਾ ਗਿਆ ਸੀ। ਇਕ ਕਿਲ੍ਹਾ ਗੁਰਦਾਸਪੁਰ ਸ਼ਹਿਰ ਵਾਲੀ ਥਾਂ ਤੇ ਸੀ। ਇਸ ਕਿਲ੍ਹੇ ਵਾਲੀ ਥਾਂ ਤੇ ਅੱਜ ਕੱਲ ਗੁਰਦਾਸਪੁਰ ਜ਼ਿਲ੍ਹੇ ਦੀ ਜ਼ੇਲ੍ਹ ਹੈ। ਇਕ ਕਿਲ੍ਹਾ ਕਲਾਨੌਰ ਵਿਖੇ ਸੀ। ਬਟਾਲ਼ਾ ਵਿਖੇ ਵੀ ਬੰਦਾ ਸਿੰਘ ਬਹਾਦਰ ਦੀ ਸੈਨਿਕ ਚੌਂਕੀ ਸੀ।

ਬੰਦਾ ਸਿੰਘ ਬਹਾਦਰ ਨੇ ਇਹ ਇਲਾਕੇ ਜਿੱਤ ਤਾਂ 1711 ਵਿਚ ਹੀ ਲਏ ਸਨ ਪਰ ਇਸ ਥਾਂ ਨੂੰ ਆਪਣੀ ਰਾਜਧਾਨੀ 1713 ਵਿਚ ਹੀ ਬਣਾਇਆ ਸੀ। ਫ਼ਾਰਸੀ ਦੀ ਸਮਕਾਲੀ ਲਿਖਤ ਅਸਰਾਰਿ-ਸਮਦੀ ਵਿਚ ਦੱਸਿਆ ਗਿਆ ਹੈ ਕਿ 'ਅਚਨਚੇਤ ਉਸ (ਬੰਦਾ ਸਿੰਘ) ਨੇ ਉਤਰੀ ਪਹਾੜ ਦੀ ਤਰਾਈ ਵਿਚ ਸਿਰ ਕੱਢਿਆ ਅਤੇ ਕਸੂਰ ਦੇ ਨਵਾਬ ਬਾਯਜ਼ੀਦ ਖ਼ਾਨ ਤੇ ਉਸ ਦੇ ਭਤੀਜੇ ਸੱਮਸ਼ ਖਾਨ ਜੋ ਪਰਤਾਪੀ ਅਮੀਰਾਂ

ਵਿਚੋਂ ਸਨ, ਨੂੰ ਮਾਰਨ ਉਪਰੰਤ ਗੁਰਦਾਸ ਨੰਗਲ ਦੀ ਗੜ੍ਹੀ ਵਿਚ ਜੋ ਕਲਾਨੌਰ ਦੇ ਕਸ਼ਬੇ ਅਤੇ ਪਹਾੜਾਂ ਦੀਆਂ ਹੱਦਾਂ ਦੇ ਵਿਚਕਾਰਲੇ ਪੱਧਰੇ ਮੈਦਾਨ ਵਿਚ ਸਥਿਤ ਹੈ, ਆਪਣੇ ਠਕਾਣੇ ਨੂੰ ਪੱਕਾ ਕੀਤਾ।"[1] ਇਸ ਸਮਕਾਲੀ ਲਿਖਤ ਦੀ ਗਵਾਹੀ ਬਹੁਤ ਵੱਡਾ ਪਰਮਾਣ ਹੈ। ਬੰਦਾ ਸਿੰਘ ਬਹਾਦਰ ਦੀ ਪਹਿਲੀ ਰਾਜਧਾਨੀ ਕਿਲ੍ਹਾ ਲੋਹਗੜ੍ਹ ਖੋਹੀ ਜਾ ਚੁੱਕੀ ਸੀ। ਬੰਦਾ ਸਿੰਘ ਕਿਲ੍ਹਾ ਲੋਹਗੜ੍ਹ ਤੋਂ ਦੂਜੀ ਵਾਰ ਨਵੰਬਰ, 1713 ਵਿਚ ਨਿਕਲਿਆ ਸੀ। ਗਿਆਨੀ ਗਿਆਨ ਸਿੰਘ ਲਿਖਦਾ ਹੈ "ਸੰਨ 1771 ਬਿ. (1714 ਈ.) ਵਿੱਚ ਬੰਦੇ ਸਾਹਿਬ ਨੇ ਲਾਹੌਰ ਦੇ ਮੁਕਾਬਲੇ ਪਰ ਗੁਰਦਾਸਪੁਰ (ਗੁਰਦਾਸ ਨੰਗਲ) ਦੇ ਪੁਰਾਣੇ ਕਿਲ੍ਹੇ ਨੂੰ ਮੁਰੰਮਤ ਕਰਾਇ ਕੇ ਬਹੁਤ ਪੁਖਤਾ ਕਰ ਲੀਤਾ ਤੇ ਸਭ ਤਰ੍ਹਾਂ ਦੇ ਸਾਮਾਨ ਉਥੇ ਜਮ੍ਹਾਂ ਕਰਨ ਲਗ ਪਿਆ।"[2] ਇਸ ਤੋਂ ਅਗਲਾ ਬਿਰਤਾਂਤ ਦਿੰਦਾ ਹੋਇਆ ਗਿਆਨ ਸਿੰਘ ਲਿਖਦਾ ਹੈ, "ਬਾਬੇ ਬੰਦੇ ਨੇ ਗੁਰਦਾਸਪੁਰ (ਗੁਰਦਾਸ ਨੰਗਲ) ਦੇ ਕਿਲ੍ਹੇ ਵਿਚ ਜਿਹੜਾ ਆਪ ਬਣਾਇਆ ਸੀ ਜਾ ਨਿਵਾਸ ਕੀਤਾ। ਫੇਰ ਹਾੜ ਮਹੀਨੇ ਸੰਮਤ 1773 ਬਿ. (1716ਈ.) ਨੂੰ ਜਬਰਦਸਤ ਖਾਂ ਕਸ਼ਮੀਰ ਦੇ ਸੂਬੇਦਾਰ ਦੀ ਸਲਾਹ ਤੇ ਮਦਦ ਦੇਣੇ ਕਰ ਅਸਲਮ ਖਾਂ (ਅਬਦੁੱਸ ਸ਼ੱਮਦ ਖਾਨ) ਲਾਹੌਰ ਦੇ ਸੂਬੇ ਨੇ ਬਹੁਤ ਮੁਸਲਮਾਨੀ ਕੱਠੀ ਕਰਕੇ, ਗੁਰਦਾਸਪੁਰ (ਗੁਰਦਾਸ ਨੰਗਲ) ਬੰਦੇ ਨੂੰ ਜਾ ਘੇਰਿਆ।"[3] ਭਾਵੇਂ ਗਿਆਨ ਸਿੰਘ ਦੀ ਇਸ ਟੂਕ ਵਿਚ ਸੰਮਤ ਅਤੇ ਨਾਂ ਦੀਆਂ ਗਲਤੀਆਂ ਹਨ ਪਰ ਉਹ ਗੱਲ ਇਸੇ ਥਾਂ ਦੀ ਕਰ ਰਿਹਾ ਹੈ। ਗਿਆਨ ਸਿੰਘ ਆਪਣੀ ਲਿਖਤ ਵਿਚ ਇਕ ਹੋਰ ਬੜੇ ਕਮਾਲ ਦੀ ਗੱਲ ਲਿਖਦਾ ਹੋਇਆ ਦੱਸਦਾ ਹੈ ਕਿ ਮੰਡੀ ਦਾ ਰਾਜਾ ਵੀ ਇਕ ਵਾਰ ਬੰਦਾ ਸਿੰਘ ਨੂੰ ਮਿਲਣ ਲਈ ਇਥੇ ਗੁਰਦਾਸਪੁਰ (ਗੁਰਦਾਸ ਨੰਗਲ) ਆਇਆ ਸੀ।[4] ਗੁਰਦਾਸ ਨੰਗਲ ਵਿਚ ਲੜਾਈ ਸ਼ੁਰੂ ਹੋਣ ਤੋਂ ਪਹਿਲਾਂ ਦੀ ਸਥਿਤੀ ਬਾਰੇ ਲਿਖਦਾ ਹੋਇਆ ਗਿਆਨ ਸਿੰਘ ਜਾਣਕਾਰੀ ਦਿੰਦਾ ਹੈ ਕਿ ਪਹਿਲਾਂ ਬੰਦਾ ਸਿੰਘ ਨੇ ਨੈਣਾ ਕੋਟ ਵਿਖੇ ਮੁਗਲ ਫੌਜ ਨਾਲ ਗਹਿਗੱਚ ਲੜਾਈ ਕੀਤੀ ਸੀ ਅਤੇ ਇਸ ਲੜਾਈ ਵਿਚ ਦੁਸ਼ਮਣ ਨੂੰ ਜਬਰਦਸ਼ਤ ਸੱਟ ਮਾਰ ਕੇ ਬੰਦਾ ਸਿੰਘ ਬਾਈ ਹਜ਼ਾਰ ਸਿੰਘਾਂ ਨਾਲ ਗੁਰਦਾਸਪੁਰ (ਗੁਰਦਾਸ ਨੰਗਲ) ਪਹੁੰਚ ਗਿਆ। ਇਥੇ ਸੱਤ ਹਜ਼ਾਰ ਸਿੰਘ ਹੋਰ ਆ ਇਕੱਠੇ ਹੋਏ।[5]

ਨੈਣਾ ਕੋਟ ਵਿਖੇ ਹੋਈ ਲੜਾਈ ਨੂੰ ਇਤਿਹਾਸਕਾਰਾਂ ਨੇ ਕੋਟ ਮਿਰਜ਼ਾ ਜਾਨ ਵਿਖੇ ਹੋਈ ਲਿਖਿਆ ਹੈ। ਕੋਟ ਮਿਰਜ਼ਾ ਜਾਨ, ਕਲਾਨੌਰ ਵੱਲ ਜਾਂਦਿਆਂ ਗੁਰਦਾਸ ਨੰਗਲ ਤੋਂ ਦਸ ਕੁ ਕਿਲੋਮੀਟਰ ਦੀ ਵਿੱਥ ਤੇ ਹੈ। ਨੈਣਾ ਕੋਟ ਗੁਰਦਾਸਪੁਰ ਤੋਂ ਮੁਕੇਰੀਆਂ ਵਾਲੇ ਪਾਸੇ ਹੈ। ਅਸਲ ਵਿਚ ਗੁਰਦਾਸ ਨੰਗਲ ਵਿੱਚ ਪਹੁੰਚਣ ਤੋਂ ਪਹਿਲਾਂ ਬੰਦਾ ਸਿੰਘ ਬਹਾਦਰ ਕਲਾਨੌਰ ਵਿਖੇ ਜਾਂ ਇਸ ਦੇ ਨੇੜੇ-ਤੇੜੇ ਹੋਈ ਇਕ ਜ਼ਬਰਦਸਤ ਲੜਾਈ ਵਿਚ ਮੁਗਲ ਅਧਿਕਾਰੀਆਂ ਨੂੰ ਹਰਾ ਚੁਕਿਆ ਸੀ ਅਤੇ ਇਥੇ ਆਪਣੀ ਚੌਂਕੀ ਬਿਠਾ ਚੁੱਕਿਆ ਸੀ। ਇਹ ਗੱਲ 1715 ਦੇ ਸਾਲ ਦੇ ਮਾਰਚ ਦੇ ਸ਼ੁਰੂ ਦੀ ਹੈ।[6]

ਇਸ ਤਰ੍ਹਾਂ ਬੰਦਾ ਸਿੰਘ ਬਹਾਦਰ ਨੇ ਵਰਤਮਾਨ ਗੁਰਦਾਸਪੁਰ ਜ਼ਿਲ੍ਹੇ ਦੇ ਆਲੇ-ਦੁਆਲੇ ਦਾ ਸਾਰਾ ਇਲਾਕਾ ਜਿੱਤ ਕੇ ਗੁਰਦਾਸ ਨੰਗਲ ਦੇ ਕਿਲ੍ਹੇ ਵਿਚ ਆਪਣਾ ਮੁੱਖ ਕੇਂਦਰ ਸਥਾਪਤ ਕਰ ਲਿਆ ਸੀ। ਇਹੀ ਕਾਰਨ ਸੀ ਕਿ ਬੰਦਾ ਸਿੰਘ ਲਗਾਤਾਰ ਅੱਠ ਮਹੀਨਿਆਂ ਤੱਕ ਦੁਸ਼ਮਣ ਦਾ ਮੁਕਾਬਲਾ ਕਰਦਾ ਰਿਹਾ ਸੀ। ਭਾਰਤੀ ਇਤਿਹਾਸ ਵਿਚ ਕਿਸੇ ਵੀ ਅਜਿਹੀ ਲੜਾਈ ਦੀ ਕੋਈ ਮਿਸਾਲ ਨਹੀਂ ਹੈ ਜਿਹੜੀ ਇਕੋ ਥਾਂ ਤੇ ਘੇਰਾ ਪਾ ਕੇ ਲਗਾਤਾਰ ਅੱਠ ਮਹੀਨਿਆਂ ਤੱਕ ਲੜੀ ਗਈ ਹੋਵੇ। ਪਾਣੀਪਤ ਦੀ ਤੀਜੀ

ਲੜਾਈ ਵਿਚ ਮਰਾਠਾ ਫੌਜ ਦਾ ਇਕ ਮਹੀਨੇ ਵਿਚ ਹੀ ਬੁਰਾ ਹਾਲ ਹੋ ਗਿਆ ਸੀ ਹਾਲਾਂਕਿ ਇਹ ਫੌਜ ਘੇਰੇ ਵਿਚ ਨਹੀਂ ਸੀ। ਇਕ ਮਹੀਨਾ ਲਗਾਤਾਰ ਅਬਦਾਲੀ ਦੀਆਂ ਫੌਜਾਂ ਅਤੇ ਮਰਾਠਾ ਫੌਜਾਂ ਪਾਣੀਪਤ ਦੇ ਅਸਥਾਨ ਤੇ ਇਕ-ਦੂਜੇ ਦੇ ਸਾਹਮਣੇ ਬਿਨਾਂ ਕਿਸੇ ਲੜਾਈ ਤੋਂ ਖੜ੍ਹੀਆਂ ਰਹੀਆਂ ਸਨ। ਇਕ ਮਹੀਨੇ ਵਿਚ ਹੀ ਉਥੇ ਗੰਦਗੀ, ਬਦਬੋ, ਖਾਣੇ ਦੀ ਘਾਟ, ਲੱਕੜਾਂ ਦੀ ਘਾਟ, ਪਾਣੀ ਅਤੇ ਪੱਠਿਆਂ ਦੀ ਘਾਟ, ਭਿਆਨਕ ਸੰਕਟ ਤੱਕ ਪਹੁੰਚ ਗਈ ਸੀ। ਇਥੇ ਤਾਂ ਮੁਗ਼ਲ ਫੌਜ ਦੇ ਜਬਰਦਸਤ ਘੇਰੇ ਵਿਚ ਘਿਰੇ ਹੋਏ ਸਿੰਘ ਲਗਾਤਾਰ ਅੱਠ ਮਹੀਨਿਆਂ ਤੱਕ ਦੁਸ਼ਮਣ ਨਾਲ ਲੜਦੇ ਰਹੇ ਸਨ। ਇਸ ਤੋਂ ਇਹ ਗੱਲਾਂ ਸਾਬਤ ਹੁੰਦੀਆਂ ਹਨ ਕਿ ਇਕ ਤਾਂ ਬੰਦਾ ਸਿੰਘ ਦੀ ਫੌਜ ਥੋੜ੍ਹੀ ਨਹੀਂ ਸੀ ਸਗੋਂ ਬਹੁਤ ਵੱਡੀ ਗਿਣਤੀ ਵਿਚ ਸੀ ਜਿਸ ਨੇ ਜ਼ਬਰਦਸਤ ਮੁਗ਼ਲ ਫੌਜ ਨੂੰ ਲਗਾਤਾਰ ਅੱਠ ਮਹੀਨਿਆਂ ਤੱਕ ਆਪਣੇ ਨੇੜੇ ਨਹੀਂ ਲਗਣ ਦਿੱਤਾ ਸੀ। ਦੂਜਾ ਇਹ ਕਿ ਬੰਦਾ ਸਿੰਘ ਦੀ ਜ਼ਬਰਦਸਤ ਤਿਆਰੀ ਸੀ ਜਿਸ ਨਾਲ ਉਹ ਅੱਠ ਮਹੀਨਿਆਂ ਤੱਕ ਦੁਸ਼ਮਣ ਦਾ ਮੁਕਾਬਲਾ ਕਰਦਾ ਰਿਹਾ ਸੀ। ਤਿੰਨ, ਇਹ ਇਕੱਲੀ ਹਵੇਲੀ ਜਾਂ ਇਕ ਕੱਚੇ ਕੋਟ ਦੀ ਵਲਗਣ ਨਹੀਂ ਸੀ ਜਿਵੇਂ ਕਿ ਆਮ ਇਤਿਹਾਸਕਾਰ ਲਿਖਦੇ ਹਨ। ਇਕ ਹਵੇਲੀ ਜਾਂ ਇਕ ਵਲਗਣ ਨੂੰ ਸਰ ਕਰਨਾ ਕੀ ਔਖਾ ਸੀ? ਇਕੋ ਤੋਪ ਦੇ ਗੋਲਿਆਂ ਨਾਲ ਹਵੇਲੀ ਨੂੰ ਜਾਂ ਕੱਚੇ ਕੋਟ ਦੀ ਵਲਗਣ ਨੂੰ ਇਕ-ਦੋ ਦਿਨਾਂ ਵਿੱਚ ਹੀ ਉਡਾਇਆ ਜਾ ਸਕਦਾ ਹੈ। ਜਦੋਂ ਕਿ ਇਸ ਗੱਲ ਦਾ ਪੱਕਾ ਪਰਮਾਣ ਹੈ ਕਿ ਗੁਰਦਾਸ ਨੰਗਲ ਨੂੰ ਘੇਰਾ ਪਾਉਣ ਵਾਲੀ ਮੁਗ਼ਲ ਫੌਜ ਕੋਲ ਤੋਪਖਾਨਾ ਵੀ ਸੀ। ਇਸ ਦੀਆਂ ਅਨੇਕਾਂ ਸਮਕਾਲੀ ਗਵਾਹੀਆਂ ਹਨ। ਜਿਵੇਂ ਕਿ ਅਖ਼ਬਾਰ-ਏ-ਦਰਬਾਰ-ਏ-ਮੁਅੱਲਾ ਦੀਆਂ ਖ਼ਬਰਾਂ ਅਨੁਸਾਰ 28 ਅਪਰੈਲ, 1715 ਦੀ ਇਕ ਖ਼ਬਰ ਵਿਚ ਦੱਸਿਆ ਗਿਆ ਹੈ ਕਿ ਸੂਬੇਦਾਰ ਅਬਦੁੱਸ ਸਮੱਦ ਖਾਨ ਨੇ ਲਾਹੌਰ ਤੋਂ ਇਕ ਵੱਡੀ ਤੋਪ ਮੰਗਵਾਉਣ ਦੇ ਹੁਕਮ ਭੇਜੇ ਸਨ ਤਾਂ ਕਿ ਗੁਰਦਾਸ ਨੰਗਲ ਦੇ ਕਿਲ੍ਹੇ ਨੂੰ ਉਡਾਇਆ ਜਾ ਸਕੇ। ਇਕ ਮਈ, 1715 ਦੀ ਇਕ ਹੋਰ ਖ਼ਬਰ ਵਿੱਚ ਦੱਸਿਆ ਗਿਆ ਹੈ ਕਿ ਅਬਦੁੱਸ ਸਮੱਦ ਖਾਨ ਨੇ ਲਾਹੌਰ ਤੋਂ ਤੋਪਖਾਨਾ ਮੰਗਵਾਇਆ ਅਤੇ ਲਾਹੌਰ ਦੇ ਅਧਿਕਾਰੀਆਂ ਨੇ ਜਲਦੀ ਹੀ ਇਸ ਤੋਪਖਾਨੇ ਨੂੰ ਗੁਰਦਾਸ ਨੰਗਲ ਭੇਜਣ ਦਾ ਪਰਬੰਧ ਕੀਤਾ।[7] ਅਸਰਾਰਿ ਸਮਦੀ ਵਿਚ ਲਿਖਿਆ ਹੈ, "ਅਜ਼ਗਰ ਜਿਹੀ ਭਿਆਨਕ ਤੋਪ ਦੀ ਉੱਚੀ ਗਰਜ ਪਹਾੜ ਵਿਚ ਭੁਚਾਲ ਲਿਆ ਦਿੰਦੀ ਸੀ ਅਤੇ ਨਾਗਾਂ ਦੇ ਫੁੰਕਾਰੇ ਵਰਗੀਆਂ ਰਹਿਕਲਾਂ (ਛੋਟੀਆਂ ਤੋਪਾਂ) ਭੈ-ਭੀਤ ਕਰਨ ਵਾਲੀਆਂ ਆਵਾਜ਼ਾਂ ਨਾਲ ਧਰਤੀ ਨੂੰ ਝੰਜੋੜ ਦਿੰਦੀਆਂ ਸਨ। ਜਦ ਅਜ਼ਗਰ ਦੀ ਤਰ੍ਹਾਂ ਤੋਪ ਫੁੰਕਾਰਾ ਮਾਰਦੀ ਸੀ, ਤਾਂ ਉਹ ਧਰਤੀ ਅਤੇ ਪਹਾੜਾਂ ਵਿਚ ਭੁਚਾਲ ਲੈ ਆਉਂਦੀ। ਵੱਡੀਆਂ ਬੰਦੂਕਾਂ ਅਤੇ ਤੋਪਾਂ ਦੀ ਗੜਗੜਾਹਟ ਨਾਲ, ਦਿਮਾਗ ਭੈ-ਭੀਤ ਹੋ ਜਾਦਾ ਸੀ।"[8]

ਇਸ ਤਰ੍ਹਾਂ ਤੋਪ ਦੇ ਗੋਲੇ ਤਾਂ ਮੀਲ-ਮੀਲ ਦੀ ਵਿੱਥ ਤੇ ਜਾ ਕੇ ਤਬਾਹੀ ਮਚਾ ਦਿੰਦੇ ਸਨ। ਦੁਨੀ ਚੰਦ ਦੀ ਇਕ ਹਵੇਲੀ ਜਾਂ ਕੱਚੀ ਵਲਗਣ ਤਾਂ ਇਕ ਤੋਪ ਦੀ ਮਾਰ ਵੀ ਨਹੀਂ ਸੀ ਝੱਲ ਸਕਦੀ। ਹਵੇਲੀ ਦੀਆਂ ਖਿੜਕੀਆਂ ਜਾਂ ਦਰਵਾਜ਼ੇ ਸਿਰਫ਼ ਘਰੇਲੂ ਮਨੋਰਥ ਪੂਰਾ ਕਰਨ ਲਈ ਹੁੰਦੇ ਹਨ ਨਾ ਕਿ ਲੜਾਈਆਂ ਦਾ ਮੁਕਾਬਲਾ ਕਰਨ ਲਈ। ਅੱਠ ਮਹੀਨੇ ਲਗਾਤਾਰ ਘੇਰਾ ਪਾਈ ਬੈਠੇ ਰਹਿਣਾ ਕੋਈ ਬੱਚਿਆਂ ਦੀ ਖੇਡ ਨਹੀਂ ਸੀ। ਬਾਦਸ਼ਾਹ ਦਾ ਸਾਰਾ ਧਿਆਨ ਇੱਧਰ ਲੱਗਿਆ ਹੋਇਆ ਸੀ। ਬਾਦਸ਼ਾਹ ਦੇ ਦਰਬਾਰ ਵਿਚ ਜਿਹੜਾ ਤੂਰਾਨੀ ਧੜਾ ਉਸ ਸਮੇਂ ਭਾਰੂ ਸੀ ਉਸ ਦੇ ਵੱਡੇ-ਵੱਡੇ ਅਧਿਕਾਰੀ ਇਸ ਘੇਰਾ ਪਾਉਣ ਵਾਲੀ ਫੌਜ

ਵਿਚ ਸ਼ਾਮਲ ਸਨ। ਇਨ੍ਹਾਂ ਦੀ ਇੱਜ਼ਤ, ਮਾਣ ਅਤੇ ਰੁਤਬਿਆਂ ਦਾ ਵੀ ਸਵਾਲ ਸੀ। ਬੰਦਾ ਸਿੰਘ ਬਹਾਦਰ ਮੁਗ਼ਲ ਸਾਮਰਾਜ ਲਈ ਉਸ ਸਮੇਂ ਦਾ ਸਭ ਤੋਂ ਵੱਡਾ ਖ਼ਤਰਾ ਸੀ। ਇਸ ਲਈ ਇਹ ਤਾਂ ਹੋ ਨਹੀਂ ਸਕਦਾ ਸੀ ਕਿ ਮੁਗਲ ਅਧਿਕਾਰੀ ਘੇਰਾ ਪਾ ਕੇ ਆਰਾਮ ਨਾਲ ਬੈਠੇ ਸਿੰਘਾਂ ਦੇ ਮਰਨ ਦੀ ਜਾਂ ਆਪਣੇ ਆਪ ਆ ਕੇ ਆਤਮ-ਸਮਰਪਣ ਕਰਨ ਦੀ ਉਡੀਕ ਕਰਦੇ ਰਹੇ ਹੋਣ।

ਅਸਲ ਵਿਚ ਗੁਰਦਾਸ ਨੰਗਲ ਦਾ ਕਿਲ੍ਹਾ ਬਹੁਤ ਵੱਡਾ ਸੀ ਅਤੇ ਇਹ ਬੰਦਾ ਸਿੰਘ ਬਹਾਦਰ ਦਾ ਕੇਂਦਰੀ ਕਿਲ੍ਹਾ ਸੀ। ਜਿਵੇਂ ਕਿ ਪਿੱਛੇ ਗਯਾਨੀ ਗਯਾਨ ਸਿੰਘ ਦੇ ਦਿੱਤੇ ਗਏ ਕਥਨ ਵੀ ਇਸ ਦੀ ਪਰੋੜ੍ਹਤਾ ਕਰਦੇ ਹਨ। ਘੇਰੇ ਦੀ ਗੱਲ ਪਹਿਲਾਂ ਸਮੁੱਚੇ ਇਲਾਕੇ ਨੂੰ ਘੇਰਨ ਤੋਂ ਸ਼ੁਰੂ ਹੋਈ ਸੀ। ਸਮੁੱਚੇ ਇਲਾਕੇ ਵਿਚ ਅਨੇਕਾਂ ਪਿੰਡ ਸਨ। ਹੌਲੀ ਹੌਲੀ ਇਹ ਵਿਸ਼ਾਲ ਘੇਰਾ ਤੰਗ ਹੁੰਦਾ ਗਿਆ ਸੀ। ਰਸਦ ਵਗੈਰਾ ਦੇ ਥੁੜ੍ਹ ਜਾਣ ਦੀ ਗੱਲ ਸਿਰਫ ਉਸ ਸਮੇਂ ਸ਼ੁਰੂ ਹੋਈ ਸੀ ਜਦੋਂ ਘੇਰਾ ਬਿਲਕੁਲ ਤੰਗ ਹੋ ਕੇ ਇਕੱਲੇ ਕਿਲ੍ਹੇ ਦੇ ਦੁਆਲੇ ਪਾਇਆ ਗਿਆ ਸੀ। ਇਹ ਥੋੜ੍ਹੇ ਸਮੇਂ ਦਾ ਸੀ। ਬੰਦਾ ਸਿੰਘ ਬਹਾਦਰ ਪਾਸ 60,000 ਤੋਂ ਵੱਧ ਫੌਜਾਂ ਸਨ। ਇਤਨੀ ਵੱਡੀ ਗਿਣਤੀ ਵਿਚ ਫੌਜ ਅਤੇ ਘੋੜੇ ਕਿਲ੍ਹੇ ਵਿਚ ਨਹੀਂ ਖੜੋ ਸਕਦੇ ਹੁੰਦੇ। ਹਰੀ ਰਾਮ ਗੁਪਤਾ ਵਧੇਰੇ ਸਪੱਸ਼ਟ ਸ਼ਬਦਾਂ ਵਿਚ ਗੁਰਦਾਸ ਨੰਗਲ ਦੇ ਕਿਲ੍ਹੇ ਦੇ ਬਣਾਏ ਜਾਣ ਦੀ ਗੱਲ ਕਰਦਾ ਹੋਇਆ ਲਿਖਦਾ ਹੈ, "ਇਸ ਕਿਲ੍ਹੇ ਨੂੰ ਅਜੇ ਹੁਣੇ ਹੀ ਇਤਨੇ ਵਿਸਥਾਰ ਰੂਪ ਵਿਚ ਉਸਾਰਿਆ ਗਿਆ ਸੀ ਕਿ ਇਥੇ ਸੱਠ ਹਜ਼ਾਰ ਘੋੜੇ ਅਤੇ ਪੈਦਲ ਬੰਦੇ ਠਹਿਰ ਸਕਣ। ਬਹੁਤ ਵੱਡੀ ਮਾਤਰਾ ਵਿਚ ਅਨਾਜ ਅਤੇ ਘਾਹ-ਪੱਠਾ ਵੀ ਇਥੇ ਇਕੱਠਾ ਕਰਕੇ ਰੱਖਿਆ ਗਿਆ ਸੀ।"[9] ਮੁਹੰਮਦ ਲਤੀਫ਼ ਵੀ ਲਿਖਦਾ ਹੋਇਆ ਤਕਰੀਬਨ ਤਕਰੀਬਨ ਇਸੇ ਤੱਥ ਦੀ ਪਰੋੜ੍ਹਤਾ ਕਰਦਾ ਹੈ, "ਇਕ ਸਾਲ ਦੇ ਟਿਕ-ਟਕਾ ਦੇ ਬਾਅਦ ਸਿੱਖ ਨੇਤਾ ਫਿਰ ਦੁਬਾਰਾ ਗੁਰਦਾਸਪੁਰ ਦੇ ਮੈਦਾਨਾਂ ਵਿਚ ਨਿਕਲ ਆਇਆ ਅਤੇ ਕਲਾਨੌਰ ਤੇ ਸੰਤੋਖਗੜ੍ਹ ਉਪਰ ਕਬਜ਼ਾ ਕਰ ਲਿਆ। ਉਸ ਨੇ ਆਪੋ ਆਪਣੇ ਪਿੰਡਾਂ ਅਤੇ ਘਰਾਂ ਨੂੰ ਗਏ ਹੋਏ ਸਿੰਘਾਂ ਨੂੰ ਸਭ ਨੂੰ ਉਥੇ ਇਕੱਠੇ ਹੋਣ ਲਈ ਨਿਰਦੇਸ਼ ਭੇਜ ਦਿੱਤੇ ਅਤੇ ਦੋ ਮਹੀਨਿਆਂ ਤੋਂ ਘੱਟ ਸਮੇਂ ਵਿਚ ਹੀ ਉਸ ਦੇ ਅਧੀਨ ਪੈਂਤੀ ਹਜ਼ਾਰ ਸਿੰਘ ਆ ਇਕੱਠੇ ਹੋਏ।"[10]

ਗੁਰਦਾਸ ਨੰਗਲ ਦੇ ਕਿਲ੍ਹੇ ਵਿਚ ਕਿਤਨੀ ਵੱਡੀ ਪੱਧਰ ਤੇ ਜੰਗੀ ਤਿਆਰੀਆਂ ਦਾ ਕੰਮ ਚੱਲ ਰਿਹਾ ਸੀ ਇਸ ਦੀ ਇਕ ਝਲਕ ਅਖ਼ਬਾਰ-ਏ-ਦਰਬਾਰ-ਏ-ਮੁਅੱਲਾ ਦੀ 23 ਅਪ੍ਰੈਲ, 1715 ਦੀ ਇਕ ਖ਼ਬਰ ਤੋਂ ਮਿਲਦੀ ਹੈ। ਇਸ ਵਿਚ ਦੱਸਿਆ ਗਿਆ ਹੈ ਕਿ ਮੁਗ਼ਲ ਫੌਜ ਨੇ ਗੁਰਦਾਸ ਨੰਗਲ ਦੇ ਕਿਲ੍ਹੇ ਵਿਚੋਂ ਬਾਹਰ ਨਿਕਲੇ ਕੁਝ ਸਿੰਘਾਂ ਵਿਚੋਂ ਇਕ ਨੂੰ ਪਕੜ ਲਿਆ ਸੀ। ਇਸ ਕੋਲੋਂ ਪਤਾ ਲੱਗਿਆ ਸੀ ਕਿ ਕਿਲ੍ਹੇ ਅੰਦਰ ਲੋਹੇ ਦਾ ਸਾਮਾਨ ਬਹੁਤ ਵੱਡੀ ਮਾਤਰਾ ਵਿਚ ਇਕੱਠਾ ਕੀਤਾ ਪਿਆ ਹੈ। ਇਹ ਲੋਹਾ ਆਲੇ ਦੁਆਲੇ ਦੇ ਪਿੰਡਾਂ ਵਿਚੋਂ ਇਕੱਠਾ ਕੀਤਾ ਗਿਆ ਸੀ। ਇਹ ਵੀ ਦੱਸਿਆ ਗਿਆ ਸੀ ਕਿ ਇਸ ਲੋਹੇ ਤੋਂ ਹੁਣ ਤੱਕ ਤਿੰਨ ਤੋਪਾਂ ਬਣਾਈਆਂ ਜਾ ਚੁੱਕੀਆਂ ਹਨ ਅਤੇ ਬੰਦੂਕਾਂ ਵੀ ਤਿਆਰ ਕੀਤੀਆਂ ਜਾ ਰਹੀਆਂ ਹਨ।[11] ਇਸ ਦੀ ਰੋਸ਼ਨੀ ਵਿਚ ਜੇਕਰ ਕਿਲ੍ਹੇ ਅੰਦਰ ਤੋਪਾਂ ਅਤੇ ਬੰਦੂਕਾਂ ਬਣਾਉਣ ਦਾ ਵੀ ਕੰਮ ਚਲਦਾ ਸੀ ਤਾਂ ਇਸ ਤੋਂ ਸਮਝ ਲੈਣਾ ਚਾਹੀਦਾ ਹੈ ਕਿ ਕਿਲ੍ਹਾ ਬਹੁਤ ਵਿਸ਼ਾਲ ਸੀ ਅਤੇ ਕਿਲ੍ਹੇ ਅੰਦਰ ਹਰ ਤਰ੍ਹਾਂ ਦੀ ਤਿਆਰੀ ਸੀ।

ਥੋੜ੍ਹੀ ਜਿਹੀ ਸਰਸਰੀ ਜਿਹੀ ਝਾਤ ਮੁਗ਼ਲ ਦਰਬਾਰ ਦੀ ਸਿਆਸਤ ਅਤੇ ਸਿਆਸੀ ਧੜਿਆਂ ਤੇ ਵੀ

ਮਾਰ ਲੈਣੀ ਚਾਹੀਦੀ ਹੈ ਕਿਉਂ ਕਿ ਇਸ ਸਿਆਸਤ ਅਤੇ ਸਿਆਸੀ ਧੜੇਬੰਦੀ ਨੇ ਬੰਦਾ ਸਿੰਘ ਬਹਾਦਰ ਦੇ ਸੰਘਰਸ਼ ਉਪਰ ਵੀ ਪਰਭਾਵ ਪਾਇਆ ਸੀ। ਵੈਸੇ ਤਾਂ ਮੁਗਲ ਦਰਬਾਰ ਵਿਚ ਦਰਬਾਰੀਆਂ ਦੇ ਧੜੇ ਮੁੱਢ ਤੋਂ ਹੀ ਰਹੇ ਸਨ ਅਤੇ ਇਹ ਹਰ ਬਾਦਸ਼ਾਹਤ ਵਿਚ ਰਹਿੰਦੇ ਰਹੇ ਸਨ ਪਰ ਜੋ ਸਿਆਸਤ ਅਤੇ ਸਿਆਸੀ ਧੜੇਬੰਦੀ ਬਹਾਦਰ ਸ਼ਾਹ, ਜਹਾਂਦਾਰ ਸ਼ਾਹ ਅਤੇ ਫਾਰੂਖਸ਼ੀਅਰ ਦੇ ਦਰਬਾਰਾਂ ਵਿਚ ਰਹੀ ਸੀ ਉਹ ਅਤਿ ਦੀ ਗਿਰਾਵਟ ਤੱਕ ਅਤੇ ਅਤਿ ਦੀ ਬੁਰਿਆਈ ਤੱਕ ਪਹੁੰਚ ਚੁੱਕੀ ਸੀ। ਆਮ ਤੌਰ ਤੇ ਮੁਗਲ ਦਰਬਾਰਾਂ ਵਿਚ ਇਰਾਨੀ ਅਤੇ ਤੂਰਾਨੀ ਧੜਿਆਂ ਦੀ ਸਰਦਾਰੀ ਰਹੀ ਸੀ ਪਰ ਫਾਰੂਖਸ਼ੀਅਰ ਦੇ ਸਮੇਂ ਤੀਜਾ ਧੜਾ ਸੱਯਦ ਭਰਾਵਾਂ ਦਾ ਇਕ ਹੋਰ ਖੜਾ ਹੋ ਗਿਆ ਸੀ। ਇਹ ਸੱਯਦ ਧੜਾ ਨਿਰੋਲ ਹਿੰਦੁਸਤਾਨੀ ਮੁਸਲਮਾਨਾਂ ਦੀ ਨੁਮਾਇੰਦਗੀ ਕਰਨ ਦਾ ਦਾਅਵਾ ਕਰਦਾ ਸੀ। ਅਸਲ ਵਿਚ ਫਾਰੂਖਸ਼ੀਅਰ ਇਨ੍ਹਾਂ ਸਯੱਦਾਂ ਦੀ ਮਦਦ ਨਾਲ ਹੀ ਬਾਦਸ਼ਾਹ ਬਣਿਆ ਸੀ। ਇਹ ਸੱਯਦ ਭਰਾ ਦੋ ਸਨ। ਇਕ ਸੀ ਅਬਦੁਲਾ ਅਤੇ ਦੂਜਾ ਸੀ ਹੁਸੈਨ ਅਲੀ। ਪਹਿਲਾ ਵਜ਼ੀਰ ਸੀ ਅਤੇ ਦੂਜਾ ਸੈਨਾਪਤੀ ਸੀ। ਸਾਰੀ ਤਾਕਤ ਇਨ੍ਹਾਂ ਦੋਵਾਂ ਭਰਾਵਾਂ ਕੋਲ ਸੀ। ਇਰਾਨੀ ਅਤੇ ਤੂਰਾਨੀ ਧੜੇ ਬਿਲਕੁਲ ਖੂੰਜੇ ਲੱਗ ਗਏ ਸਨ। ਲੇਕਿਨ ਫਿਰ ਵੀ ਦੂਜੇ ਧੜਿਆਂ ਨੂੰ ਕੁਝ ਨਾ ਕੁਝ ਅਹੁਦੇ ਮਿਲ ਗਏ ਸਨ। ਇਨ੍ਹਾਂ ਅਹੁਦਿਆਂ ਵਿਚ ਪੰਜਾਬ (ਲਾਹੌਰ) ਦੇ ਸੂਬੇਦਾਰ ਦਾ ਅਹੁਦਾ ਤੂਰਾਨੀ ਧੜੇ ਦੇ ਇਕ ਵੱਡੇ ਅਧਿਕਾਰੀ ਅਬਦੁੱਸ਼ ਸੱਮਦ ਖਾਨ ਨੂੰ ਮਿਲ ਗਿਆ ਸੀ। ਇਸੇ ਹੀ ਧੜੇ ਦਾ ਵੱਡਾ ਅਧਿਕਾਰੀ ਮੁਹੰਮਦ ਅਮੀਨ ਖਾਨ ਚੀਨ ਬਹਾਦਰ ਕੇਂਦਰ ਦੀ ਸ਼ਾਹੀ ਫੌਜ ਦਾ ਡਿਪਟੀ ਸੈਨਾਪਤੀ ਸੀ। ਉਹ ਦਿੱਲੀ ਵਿਖੇ ਮੁਗਲ ਦਰਬਾਰ ਵਿਚ ਸੀ। ਅਬਦੁੱਸ ਸਮੱਦ ਖਾਨ ਅਤੇ ਮੁਹੰਮਦ ਅਮੀਨ ਖ਼ਾਨ ਚੀਨ ਬਹਾਦੁਰ ਦੋਵੇਂ ਸਾਢੂ ਸਨ। ਸਪੱਸ਼ਟ ਹੈ ਕਿ ਅਬਦੁੱਸ ਸਮੱਦ ਖਾਨ ਪੂਰੇ ਤਕੜੇ ਸਿਆਸੀ ਪਿਛੋਕੜ ਵਾਲਾ ਸੂਬੇਦਾਰ ਸੀ।

ਲੇਕਿਨ ਇਸ ਤਸਵੀਰ ਦਾ ਦੂਜਾ ਪਾਸਾ ਵੀ ਸੀ। ਕਿਉਂ ਕਿ ਫਾਰੂਖਸ਼ੀਅਰ ਦੇ ਬਾਦਸ਼ਾਹ ਬਣਨ ਨਾਲ ਸੱਯਦ ਭਰਾਵਾਂ ਦੀ ਪੂਰੀ ਤਾਕਤ ਸਥਾਪਤ ਹੋ ਗਈ ਸੀ ਅਤੇ ਇਹ ਦਬਦਬਾ ਪਹਿਲੇ ਸਾਲ ਤਾਂ ਪੂਰੀ ਤਰ੍ਹਾਂ ਕਾਇਮ ਰਿਹਾ ਸੀ। ਫ਼ਾਰੂਖਸ਼ੀਅਰ 1713 ਦੀ ਜਨਵਰੀ ਦੇ ਅਖੀਰ ਵਿਚ ਬਾਦਸ਼ਾਹ ਬਣਿਆ ਸੀ ਅਤੇ ਫਰਵਰੀ ਦੇ ਸ਼ੁਰੂ ਵਿਚ 1713 ਨੂੰ ਹੀ ਅਬਦੁੱਸ ਸੱਮਦ ਖਾਨ ਦੀ ਨਿਯੁਕਤੀ ਲਾਹੌਰ ਦੇ ਸੂਬੇਦਾਰ ਵਜੋਂ ਹੋ ਗਈ ਸੀ। ਇਸ ਦੇ ਹੀ ਇਕ ਪੁੱਤਰ ਜ਼ਕਰੀਆ ਖਾਨ ਦੀ ਵੀ ਨਿਯੁਕਤੀ ਮੁਲਤਾਨ ਦੇ ਸੂਬੇਦਾਰ ਵਜੋਂ ਕੀਤੀ ਗਈ ਸੀ। ਇਨ੍ਹਾਂ ਦੋਹਾਂ ਦੀ ਤਾਕਤ ਦਾ ਮੁੱਖ ਕੇਂਦਰ ਮੁਹੰਮਦ ਅਮੀਨ ਖਾਨ ਚੀਨ ਬਹਾਦੁਰ ਸੀ ਜਿਹੜਾ ਮੁਗ਼ਲ ਫੌਜਾਂ ਦਾ ਡਿਪਟੀ ਸੈਨਾਪਤੀ ਸੀ। ਮੁਹੰਮਦ ਅਮੀਨ ਖਾਨ ਦੀ ਡਿਊਟੀ ਵੀ ਪੰਜਾਬ ਵਿਚ ਬੰਦਾ ਸਿੰਘ ਬਹਾਦੁਰ ਨੂੰ ਪਕੜਨ ਲਈ ਲਗਾਈ ਗਈ ਸੀ। ਇਸ ਤਰ੍ਹਾਂ ਪੰਜਾਬ ਵਿਚ ਇਕੱਲੇ ਤੂਰਾਨੀ ਧੜੇ ਦੀ ਹੀ ਸਰਦਾਰੀ ਸੀ। ਇਸ ਵਿਚ ਕੋਈ ਸ਼ੱਕ ਨਹੀਂ ਸੀ ਕਿ ਇਸ ਤੂਰਾਨੀ ਧੜੇ ਦੇ ਉਕਤ ਤਿੰਨ ਅਧਿਕਾਰੀ ਪੂਰੇ ਸਿਰ ਕੱਢ ਜਰਨੈਲ ਸਨ ਅਤੇ ਇਨ੍ਹਾਂ ਦਾ ਖ਼ਾਨਦਾਨੀ ਪਿਛੋਕੜ ਵੀ ਪੂਰੇ ਮਾਣਾ ਵਾਲਾ ਸੀ। ਪਰ ਇਸ ਧੜੇ ਦੀ ਵੱਡੀ ਮੁਸ਼ਕਲ ਇਹ ਸੀ ਕਿ ਮੁਗਲ ਦਰਬਾਰ ਵਿਚ ਮੁੱਖ ਸਰਦਾਰੀ ਸੱਯਦ ਭਰਾਵਾਂ ਦੀ ਸੀ। ਬਾਦਸ਼ਾਹ ਉਨ੍ਹਾਂ ਦੀ ਮੁੱਠੀ ਵਿਚ ਸੀ। ਉਹ ਜਿਸ ਤਰ੍ਹਾਂ ਵੀ ਚਾਹੁੰਦੇ ਸਨ ਉਸੇ ਤਰ੍ਹਾਂ ਹੀ ਬਾਦਸ਼ਾਹ ਤੋਂ ਹੁਕਮ ਜਾਰੀ ਕਰਵਾ ਦਿੰਦੇ ਸਨ। ਕੁਦਰਤੀ ਗੱਲ ਸੀ ਕਿ ਇਸ ਤਰ੍ਹਾਂ ਦੀ ਇਕ ਧੜੇ ਦੀ ਸਰਦਾਰੀ, ਦੂਜੇ ਖੂੰਜੇ ਵਿਚ ਲਗੇ ਧੜਿਆਂ ਨੂੰ ਪਸੰਦ ਨਹੀਂ ਆਉਂਦੀ ਹੁੰਦੀ। ਇਸ ਕਰਕੇ, ਇਕ ਤਾਂ ਦੂਜੇ

ਧੜੇ, ਜਿਨ੍ਹਾਂ ਵਿਚ ਤੂਰਾਨੀ ਧੜਾ ਵੀ ਸੀ, ਚੁੱਪ ਕਰਕੇ ਆਪਣੀਆਂ ਡਿਊਟੀਆਂ ਦੇਣ ਤੱਕ ਹੀ ਸੀਮਤ ਹੋ ਗਏ ਸਨ। ਹਰ ਸਮੇਂ ਹਰ ਮੁਗ਼ਲ ਅਧਿਕਾਰੀ ਸਥਾਨਕ ਨੇਤਾਵਾਂ ਜਾਂ ਤਾਕਤਾਂ ਨਾਲ ਇਸ ਤਰ੍ਹਾਂ ਦੀਆਂ ਸੌਦੇਬਾਜ਼ੀਆਂ ਕਰਦੇ ਰਹਿੰਦੇ ਸਨ। ਹੁਸੈਨ ਅਲੀ ਜਿਹੜਾ ਸਾਰੀ ਮੁਗ਼ਲ ਫ਼ੌਜ ਦਾ ਸੈਨਾਪਤੀ ਸੀ ਉਹ ਆਪਣੇ ਪੈਰ ਮਜ਼ਬੂਤ ਕਰਨ ਲਈ ਰਾਜਪੂਤਾਂ ਅਤੇ ਮਰਾਠਿਆਂ ਨਾਲ ਸੌਦੇਬਾਜ਼ੀਆਂ ਕਰ ਰਿਹਾ ਸੀ। ਇਸੇ ਤਰ੍ਹਾਂ ਬਾਦਸ਼ਾਹ ਦਾ ਵਜ਼ੀਰ ਅਬਦੁੱਲਾ ਵੀ ਹਿੰਦੂਆਂ ਨੂੰ ਖ਼ੁਸ਼ ਕਰਨ ਲਈ ਸੌਦੇਬਾਜ਼ੀਆਂ ਕਰ ਰਿਹਾ ਸੀ।[12] ਬਿਲਕੁਲ ਇਸੇ ਤਰ੍ਹਾਂ ਪੰਜਾਬ ਵਿਚ ਪਹਿਲਾਂ ਲਾਹੌਰ ਦਾ ਸੂਬੇਦਾਰ ਜ਼ਬਰਦਸਤ ਖ਼ਾਨ ਬੰਦਾ ਸਿੰਘ ਬਹਾਦਰ ਨਾਲੋਂ, ਬਾਵਾ ਬਿਨੋਦ ਸਿੰਘ, ਬਾਵਾ ਕਾਨ੍ਹ ਸਿੰਘ ਅਤੇ ਮੁਤਬੰਨਾ-ਪੁੱਤਰ ਅਜੀਤ ਸਿੰਘ ਨੂੰ ਤੋੜ ਕੇ ਆਪਣੇ ਨਾਲ ਮਿਲਾ ਚੁਕਿਆ ਸੀ। ਉਸ ਨੇ ਮੁਤਬੰਨੇ ਪੁੱਤਰ ਅਜੀਤ ਸਿੰਘ ਨੂੰ ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਦਾ ਪਰਬੰਧ ਸੌਂਪ ਦਿੱਤਾ ਸੀ। ਬਾਵਾ ਬਿਨੋਦ ਸਿੰਘ ਨੂੰ ਬੰਦਾ ਸਿੰਘ ਨਾਲੋਂ ਵੱਖਰਾ ਧੜਾ ਤੱਤ-ਖਾਲਸਾ ਬਣਾ ਕੇ ਉਸ ਦਾ ਨੇਤਾ ਥਾਪ ਦਿੱਤਾ ਗਿਆ ਸੀ। ਬਾਵਾ ਕਾਨ੍ਹ ਸਿੰਘ ਨੂੰ ਲਾਹੌਰ ਦੇ ਸੂਬੇਦਾਰ ਅਧੀਨ ਪੰਜ ਸੌ ਘੋੜ-ਸੁਆਰਾਂ ਦਾ ਕਮਾਂਡਰ ਬਣਾ ਦਿੱਤਾ ਗਿਆ ਸੀ।[13] ਇਹ ਸਾਰੇ ਵਿਅਕਤੀ ਤੱਤ-ਖਾਲਸੇ ਦੇ ਨੇਤਾ ਸਨ।

ਉਕਤ ਦੀ ਰੋਸ਼ਨੀ ਵਿਚ ਦਸੰਬਰ, 1713 ਤੋਂ ਲੈ ਕੇ ਮਾਰਚ 1715 ਤੱਕ ਬੰਦਾ ਸਿੰਘ ਬਹਾਦਰ ਪੂਰੀ ਤਰ੍ਹਾਂ ਵੱਡੀਆਂ ਲੜਾਈਆਂ ਤੋਂ ਵਿਹਲਾ ਰਿਹਾ ਸੀ। ਇਸ ਸਮੇਂ ਦੌਰਾਨ ਉਸ ਨੇ ਸਾਰੀਆਂ ਪਹਾੜੀ ਰਿਆਸਤਾਂ ਨੂੰ ਸੋਧ ਦਿੱਤਾ ਸੀ। ਇਨ੍ਹਾਂ ਕੋਲੋਂ ਅਥਾਹ ਧਨ-ਮਾਲ ਇਕੱਠਾ ਕਰ ਲਿਆ ਸੀ। ਬਟਾਲਾ, ਕਲਾਨੌਰ, ਪਠਾਨਕੋਟ, ਹੁਸ਼ਿਆਰਪੁਰ ਆਦਿ ਖੇਤਰ ਵਿਚ ਜਿਤਨੇ ਵੀ ਮੁਗ਼ਲ ਫ਼ੌਜਦਾਰ ਜਾਂ ਜਾਗੀਰਦਾਰ ਸਨ, ਉਹ ਸਭ ਜਾਂ ਤਾਂ ਬੰਦਾ ਸਿੰਘ ਨੇ ਹਰਾ ਦਿੱਤੇ ਸਨ ਜਾਂ ਮਾਰ ਦਿੱਤੇ ਸਨ ਜਾਂ ਆਪਣੇ ਆਪ ਉਸ ਦੇ ਅਧੀਨ ਹੋ ਗਏ ਸਨ। ਤੱਥ ਇਹ ਹੈ ਕਿ 1715 ਈ. ਦੇ ਮਾਰਚ-ਅਪਰੈਲ ਮਹੀਨਿਆਂ ਤੱਕ ਬੰਦਾ ਸਿੰਘ ਬਹਾਦਰ ਗੁਰਦਾਸ ਨੰਗਲ ਦੇ ਕਿਲ੍ਹੇ ਵਿਚ ਅਤੇ ਇਸ ਦੇ ਆਲੇ ਦੁਆਲੇ ਦੇ ਖੇਤਰਾਂ ਵਿਚ ਪੂਰੀ ਤਰ੍ਹਾਂ ਆਪਣੀ ਤਾਕਤ ਸਥਾਪਤ ਕਰ ਚੁੱਕਿਆ ਸੀ। ਇਸ ਵੇਲੇ ਅਬਦੁੱਸ ਸਮੱਦ ਖਾਨ ਮਾਲਵੇ ਵਿਚ ਭੱਟੀ, ਖਰਲਾਂ ਅਤੇ ਡੋਗਰਾਂ ਦੀ ਬਗਾਵਤ ਨੂੰ ਦਬਾਉਣ ਲਈ ਆਇਆ ਹੋਇਆ ਸੀ।[14]

ਹੁਣ ਮੁਗ਼ਲ ਦਰਬਾਰ ਦੀ 1715 ਦੇ ਸਾਲ ਦੀ ਧੜੇਬੰਦੀ ਦੀ ਗੱਲ ਕਰਦੇ ਹਾਂ। 1715 ਈ. ਤੱਕ ਸੱਯਦ ਭਰਾਵਾਂ ਦਾ ਬਾਦਸ਼ਾਹ ਫ਼ਾਰੁਖ਼ਸ਼ੀਅਰ ਦੇ ਦਰਬਾਰ ਵਿਚ ਜ਼ੋਰ ਬਿਲਕੁਲ ਘੱਟ ਗਿਆ ਸੀ ਅਤੇ ਤੂਰਾਨੀ ਧੜਾ ਫਿਰ ਤੋਂ ਜ਼ੋਰ ਫੜਦਾ ਜਾ ਰਿਹਾ ਸੀ। ਤੂਰਾਨੀ ਧੜੇ ਦੇ ਜ਼ੋਰ ਫੜ ਜਾਣ ਨਾਲ ਹੀ ਪੰਜਾਬ ਵਿਚਲੇ ਤੂਰਾਨੀ ਅਧਿਕਾਰੀ ਮੁੜ ਤੋਂ ਚੌਕੰਨੇ ਹੋ ਗਏ ਸਨ। ਮੁਹੰਮਦ ਅਮੀਨ ਚੀਨ ਖਾਨ ਬਹਾਦੁਰ ਮੁਗ਼ਲ ਫ਼ੌਜ ਦਾ ਡਿਪਟੀ ਮੀਰ ਬਖ਼ਸ਼ੀ ਕੇਂਦਰ ਵਿਚ ਜ਼ੋਰ ਫੜ ਗਿਆ ਸੀ। ਉਸ ਨੇ ਅਬਦੁੱਸ ਸਮੱਦ ਖਾਨ ਨੂੰ ਭੱਟੀਆਂ ਦੇ ਇਲਾਕੇ ਵਿਚੋਂ ਨਿਕਲ ਕੇ ਬੰਦਾ ਸਿੰਘ ਬਹਾਦਰ ਵੱਲ ਜਾਣ ਦੇ ਆਦੇਸ਼ ਦਿੱਤੇ। ਬਾਦਸ਼ਾਹ ਨੇ ਵੀ ਅਬਦੁੱਸ ਸੱਮਦ ਖਾਨ ਨੂੰ ਬੜੇ ਸਖ਼ਤ ਹੁਕਮ ਭੇਜੇ ਸਨ ਕਿ ਉਹ ਬੰਦਾ ਸਿੰਘ ਦਾ ਸਖ਼ਤਾਈ ਨਾਲ ਟਾਕਰਾ ਕਰੇ।

ਸਿੱਟੇ ਵਜੋਂ ਅਫਰਾਸਿਆਬ ਖਾਨ, ਮੁਜ਼ੱਫਰ ਖਾਨ, ਗੁਜਰਾਤ (ਰਚਨਾ ਦੁਆਬ) ਦੇ ਫੌਜਦਾਰ ਮਿਰਜ਼ਾ ਅਹਿਮਦ ਖਾਨ, ਐਮਨਾਬਾਦ ਦਾ ਫੌਜਦਾਰ ਇਰਾਦਤ ਖਾਨ, ਔਰੰਗਾਬਾਦ ਅਤੇ ਪਸਰੂਰ ਦਾ

ਫੌਜਦਾਰ ਨੂਰ ਮੁਹੰਮਦ ਖਾਨ, ਬਟਾਲੇ ਦਾ ਸੈਖ਼ ਮੁਹੰਮਦ ਦਾਇਮ, ਹੈਬਤਪੁਰ ਪੱਟੀ ਦਾ ਫੌਜਦਾਰ ਹਾਫ਼ੀਜ਼ ਅਲੀ ਖਾਨ, ਕਲਾਨੌਰ ਦਾ ਫੌਜਦਾਰ ਸੁਹਰਾਬ ਖਾਨ ਆਦਿ ਅਨੇਕਾਂ ਫੌਜਦਾਰ ਆਪਣੀਆਂ ਆਪਣੀਆਂ ਫੌਜਾਂ ਲੈ ਕੇ ਅਬਦੁੱਸ ਸਮੱਦ ਖਾਨ ਨਾਲ ਆ ਮਿਲੇ। ਇਹ ਸੰਯੁਕਤ ਸੈਨਾ ਲਾਹੌਰ ਵਲੋਂ ਅਬਦੁੱਸ ਸੱਮਦ ਖਾਨ ਦੀ ਅਗਵਾਈ ਹੇਠ ਚਲੀ। ਪਹਾੜਾਂ ਵਾਲੇ ਪਾਸਿਓਂ ਕਾਂਗੜੇ ਦੇ ਰਾਜੇ ਹਮੀਰ ਚੰਦ ਕਟੋਚੀਏ ਦੀ ਅਤੇ ਜਸਰੋਟੇ ਦੇ ਰਾਜੇ ਧਰੁਵ ਦੇਵ ਦੀ ਰਾਜਪੂਤ ਸੈਨਾ ਚੱਲੀ। ਰਾਜਸਥਾਨ ਦੀਆਂ ਰਾਜਪੂਤ ਰਿਆਸਤਾਂ ਵਿਚੋਂ ਰਾਜਾ ਉੱਦਿਤ ਸਿੰਘ ਬੁੰਦੇਲਾ, ਪਿਰਥੀ ਚੰਦ ਬੁੰਦੇਲਾ ਅਤੇ ਰਾਜਾ ਗੋਪਾਲ ਸਿੰਘ ਭਦੌੜੀਆ ਆਪਣੀਆਂ ਫੌਜਾਂ ਲੈ ਕੇ ਚੱਲ ਪਏ ਸਨ।[15]

ਬਾਦਸ਼ਾਹ ਫਾਰੁਖ਼ਸ਼ੀਅਰ ਨੇ 20,000 ਸੈਨਾ ਕਮਰੂਦੀਨ ਖਾਨ ਦੇ ਅਧੀਨ ਦਿੱਲੀ ਤੋਂ ਤੋਰੀ। ਇਸ ਦੇ ਸਰਹਿੰਦ ਪਹੁੰਚਣ ਤੇ ਪੰਜ ਹਜ਼ਾਰ ਸੈਨਾ ਇਥੋਂ ਹੋਰ ਮਿਲ ਗਈ ਸੀ।[16] ਇਸ ਤਰ੍ਹਾਂ ਤਕਰੀਬਨ ਚਾਰੇ ਪਾਸਿਆਂ ਤੋਂ ਮੁਗ਼ਲ ਫੌਜਾਂ ਨੇ ਬੰਦਾ ਸਿੰਘ ਬਹਾਦੁਰ ਨੂੰ ਘੇਰਨ ਲਈ ਚਾਲੇ ਪਾ ਦਿੱਤੇ ਸਨ। ਬੰਦਾ ਸਿੰਘ ਇਸ ਸਮੇਂ ਕਲਾਨੌਰ ਵਿਖੇ ਇਕ ਨਵੇ ਕਿਲ੍ਹੇ ਦੀ ਤਾਮੀਰ ਕਰਵਾ ਰਿਹਾ ਸੀ। ਕੋਟ ਮਿਰਜ਼ਾ ਜਾਨ ਪਿੰਡ ਵਿਖੇ ਮੁਗਲ ਫੌਜ ਅਤੇ ਬੰਦਾ ਸਿੰਘ ਵਿਚਕਾਰ ਪਹਿਲੀ ਗਹਿਗੱਚ ਟੱਕਰ ਹੋਈ। ਬੰਦਾ ਸਿੰਘ ਨੇ ਇਤਨੀ ਦਿਰੜ੍ਹਤਾ ਨਾਲ ਇਸ ਫੌਜ ਦਾ ਮੁਕਾਬਲਾ ਕੀਤਾ ਸੀ ਕਿ ਮੁਗ਼ਲ ਜਰਨੈਲਾਂ ਦੇ ਪੈਰ ਹਿਲਣ ਹੀ ਵਾਲੇ ਸਨ। ਖਾਫ਼ੀ ਖਾਨ ਲਿਖਦਾ ਹੈ ਕਿ "ਕਾਫਰ ਇਤਨੀ ਮਜ਼ਬੂਤੀ ਨਾਲ ਲੜੇ ਸਨ ਕਿ ਉਨ੍ਹਾਂ ਨੇ ਇਸਲਾਮੀ ਲਸ਼ਕਰ ਉੱਤੇ ਲਗਭਗ ਕਾਬੂ ਹੀ ਪਾ ਲਿਆ ਸੀ। ਸਿੰਘਾਂ ਨੇ ਮੁੜ-ਮੁੜ ਕੇ ਬਹਾਦਰੀ ਦਿਖਾਈ।" ਬਿਲਕੁਲ ਇਸੇ ਤਰ੍ਹਾਂ ਹੀ ਗੁਲਾਮ ਹੁਸੈਨ ਲਿਖਦਾ ਹੈ, "ਬੰਦਾ ਇਸ ਤਰ੍ਹਾਂ ਆਪਣੀ ਜਗਾਹ ਡਟਿਆ ਰਿਹਾ ਸੀ ਕਿ ਸਭ ਹੈਰਾਨ ਹੋ ਗਏ ਅਤੇ ਪਹਿਲੀ ਲੜਾਈ ਵਿਚ ਇਤਨੀ ਬਹਾਦੁਰੀ ਨਾਲ ਲੜਿਆ ਕਿ ਸ਼ਾਹੀ ਜਰਨੈਲਾਂ ਨੂੰ ਪੂਰੀ ਤਰ੍ਹਾਂ ਹਾਰ ਹੋਣ ਵਾਲੀ ਹੋ ਗਈ ਸੀ। ਭਾਵੇਂ ਸ਼ਾਹੀ ਲਸ਼ਕਰ ਨੇ ਬੜੇ ਜ਼ੋਰ ਨਾਲ ਉਸ ਦਾ ਪਿੱਛਾ ਕੀਤਾ ਪਰ ਉਹ ਇਸ ਤਰ੍ਹਾਂ ਠਰ੍ਹੰਮੇ ਨਾਲ ਆਪਣੇ ਆਦਮੀਆਂ ਨੂੰ ਬਚਾਉਂਦਾ ਹੋਇਆ ਅਤੇ ਆਪਣੇ ਪਿੱਛੇ ਪਿਆ ਹੋਇਆਂ ਦਾ ਨੁਕਸਾਨ ਕਰਦਾ ਹੋਇਆ ਪਿੱਛੇ ਹੱਟ ਰਿਹਾ ਸੀ, ਜਿਵੇਂ ਕਿ ਇਕ ਜ਼ਖ਼ਮੀ ਹੋਇਆ ਜੰਗਲੀ ਜਾਨਵਰ ਇਕ ਝਾੜ ਤੋਂ ਦੂਜੇ ਝਾੜ ਵਲ ਨੂੰ ਜਾਂਦਾ ਹੈ।" ਚਾਰੇ ਪਾਸਿਆਂ ਤੋਂ ਫੌਜਾਂ ਧਾਈ ਕਰ ਕੇ ਆ ਰਹੀਆਂ ਸਨ। ਇਸ ਲਈ ਬੰਦਾ ਸਿੰਘ ਬਹਾਦੁਰ ਵੀ ਆਪਣੇ ਖਾਲਸਾ ਦਲਾਂ ਨੂੰ ਪਿੱਛੇ ਹਟਾਉਂਦਾ ਹੋਇਆ ਉਨ੍ਹਾਂ ਦਾ ਡਟ ਕੇ ਮੁਕਾਬਲਾ ਕਰ ਰਿਹਾ ਸੀ। ਕੋਟ ਮਿਰਜ਼ਾ ਜਾਨ ਅਤੇ ਗੁਰਦਾਸ ਨੰਗਲ ਦਾ ਫਾਸਲਾ ਦਸ ਕੁ ਕਿਲੋਮੀਟਰ ਦਾ ਸੀ। ਹੋ ਸਕਦਾ ਹੈ ਕਿ ਜਾਂ ਤਾਂ ਬੰਦਾ ਸਿੰਘ ਨੂੰ ਇਤਨੀ ਵੱਡੀ ਪੱਧਰ ਤੇ ਮੁਗ਼ਲ ਫੌਜਾਂ ਦਾ ਉਸ ਵੱਲ ਆਉਣ ਦਾ ਪਤਾ ਨਾ ਹੋਵੇ ਤੇ ਜਾਂ ਫਿਰ ਮੁਗਲ ਫੌਜਾਂ ਨੇ ਉਸ ਨੂੰ ਚਾਰੇ ਪਾਸਿਓਂ ਘੇਰ ਕੇ ਬਾਹਰ ਨਾ ਜਾਣ ਦਿੱਤਾ ਹੋਵੇ। ਵੈਸੇ ਮੁਗਲ ਫੌਜਾਂ ਇਤਨੀ ਤਾਦਾਦ ਵਿਚ ਸਨ ਕਿ ਉਨ੍ਹਾਂ ਨੇ ਭੱਜ ਕੇ ਦੂਰ ਜਾਣ ਦੇ ਸਾਰੇ ਰਸਤੇ ਰੋਕ ਲਏ ਸਨ। ਮਜ਼ਬੂਰੀ ਵੱਸ ਬੰਦਾ ਸਿੰਘ ਬਹਾਦਰ ਲੜ ਵੀ ਰਿਹਾ ਸੀ ਅਤੇ ਪਿੱਛੇ ਵੀ ਹੱਟ ਰਿਹਾ ਸੀ। ਆਖਰ ਬੰਦਾ ਸਿੰਘ ਵੀ ਗੁਰਦਾਸ ਨੰਗਲ ਦਾ ਕਿਲ੍ਹਾ ਮੱਲ ਕੇ ਆਲੇ-ਦੁਆਲੇ ਮੁਗਲ ਫੌਜਾਂ ਉਪਰ ਹਮਲੇ ਕਰ ਰਿਹਾ ਸੀ। ਗੁਰਦਾਸ ਨੰਗਲ ਤੋਂ ਲੈ ਕੇ ਬਿਆਸ ਦਰਿਆ ਦੇ ਕਾਹਨੂੰਵਾਨ ਛੰਭ ਦਾ ਸਾਰਾ ਖੇਤਰ ਬੰਦਾ ਸਿੰਘ ਦੇ ਕਬਜ਼ੇ ਵਿਚ ਸੀ। ਦੁਸ਼ਮਣ ਇਧਰ ਬਿਆਸ ਦਰਿਆ ਤੋਂ ਪਾਰ ਦੇ ਰਸਤੇ ਰੋਕੀ ਖੜ੍ਹਾ ਸੀ। ਬਟਾਲੇ ਵਾਲੇ

ਪਾਸਿਉਂ ਬਟਾਲੇ ਵਿਖੇ ਰਸਤਾ ਰੋਕਿਆ ਹੋਇਆ ਸੀ। ਪਠਾਨਕੋਟ ਵਾਲੇ ਪਾਸਿਉਂ ਪਹਾੜੀ ਰਸਤੇ ਰੋਕ ਰੱਖੇ ਸਨ। ਇਉਂ ਮੁਗਲ, ਪਹਾੜੀ ਅਤੇ ਰਾਜਪੂਤ ਸੈਨਾ ਮਿਲਵੇ ਰੂਪ ਵਿਚ ਵਿਸ਼ਾਲ ਖੇਤਰ ਵਿਚ ਬੰਦਾ ਸਿੰਘ ਨੂੰ ਪਾ ਕੇ ਖੜੋ ਗਈ ਸੀ। ਇਹ ਘੇਰਾ ਇਕੱਲੇ ਗੁਰਦਾਸ ਨੰਗਲ ਕਿਲ੍ਹੇ ਨੂੰ ਘੇਰਾ ਨਹੀਂ ਸੀ।

ਗੁਰਦਾਸ ਨੰਗਲ ਦੇ ਨੇੜਿਉਂ ਦੇ ਸ਼ਾਹ ਨਹਿਰ ਚਲਦੀ ਸੀ। ਇਸ ਦਾ ਬੰਨ ਤੋੜ ਕੇ ਸਾਰੇ ਪਾਣੀ ਦਾ ਮੁਹਾਣ ਗੁਰਦਾਸ ਨੰਗਲ ਦੇ ਨੀਵੇਂ ਖੇਤਰਾਂ ਵਲ ਕਰ ਦਿੱਤਾ ਗਿਆ ਸੀ। ਇਸ ਨਾਲ ਪਹਿਲੋਂ ਹੀ ਦਲ ਵਾਲਾ ਖੇਤਰ ਪਾਣੀ ਨਾਲ ਭਰ ਗਿਆ ਸੀ। ਇਸ ਲਈ ਮੁਗਲ ਫੌਜ ਦੀ ਗਤੀ ਵਿਚ ਅੜਚਨ ਪੈਦਾ ਹੋ ਗਈ ਸੀ।[17] ਇਹ ਦੁਸ਼ਮਣ ਨੂੰ ਨੇੜੇ ਆਉਣ ਤੋਂ ਰੋਕਣ ਦੀ ਇਕ ਤਕਨੀਕ ਹੀ ਸੀ। ਵੈਸੇ ਸ਼ਾਹ ਨਹਿਰ ਅਤੇ ਗੁਰਦਾਸ ਨੰਗਲ ਵਿਚਕਾਰ ਕਾਫੀ ਫ਼ਰਕ ਸੀ।

ਗੁਰਦਾਸ ਨੰਗਲ ਦਾ ਕਿਲ੍ਹਾ ਨਾ ਹੀ ਤਾਂ ਕੋਈ ਹਵੇਲੀ ਸੀ ਅਤੇ ਨਾ ਹੀ ਇਹ ਕੋਈ ਕੱਚੀ ਵਲਗਣ ਸੀ। ਇਹ ਇਕ ਵਿਸ਼ਾਲ ਕਿਲ੍ਹਾ ਸੀ। ਗੁਰਦਾਸ ਨੰਗਲ ਦਾ ਸਾਰਾ ਪਿੰਡ ਇਸ ਕਿਲ੍ਹੇ ਤੋਂ ਬਾਹਰਲੇ ਪਾਸੇ ਸੀ। ਜਿਵੇਂ ਕਿ ਸਥਾਨਕ ਲੋਕਾਂ ਵਿਚ ਇਹ ਗੱਲ ਪਰਚੱਲਤ ਹੈ ਕਿ ਕਿਲ੍ਹੇ ਤੋਂ ਲੈ ਕੇ ਪਿੰਡ ਤਕ ਇਕ ਲੰਮੀ ਸੁਰੰਗ ਸੀ ਉਸ ਤੋਂ ਇਹ ਵੀ ਜਾਪਦਾ ਹੈ ਕਿ ਕਿਲ੍ਹੇ ਤੋਂ ਸੁਰੰਗਾਂ ਰਾਹੀਂ ਜਾਂ ਗੁਪਤ ਰਸਤਿਆਂ ਰਾਹੀਂ ਆਲੇ-ਦੁਆਲੇ ਦੇ ਪਿੰਡਾਂ ਨਾਲ ਸੰਪਰਕ ਵੀ ਰੱਖਿਆ ਹੋਇਆ ਸੀ ਤਾਂ ਜੋ ਉਨ੍ਹਾਂ ਪਿੰਡਾਂ ਵਿਚੋਂ ਰਸਦ-ਪਾਣੀ ਅਤੇ ਘਾਹ-ਪੱਠਾ ਲਗਾਤਾਰ ਆਉਂਦਾ ਰਹੇ। ਕਿਲ੍ਹਾ ਤਾਂ ਇਕ ਆਧਾਰ ਸੀ। ਸਿੰਘ ਜੱਥੇ ਕਿਲ੍ਹੇ ਤੋਂ ਬਾਹਰ ਵਿਸ਼ਾਲ ਖੇਤਰ ਵਿਚ ਸਥਿਤ ਪਿੰਡਾਂ ਵਿਚ ਮੋਰਚੇ ਲਗਾਈ ਬੈਠੇ ਸਨ। ਇਸ ਗੱਲ ਦੀ ਜਾਣਕਾਰੀ ਅਸਰਾਰਿ ਸਮਦੀ ਤੋਂ ਮਿਲਦੀ ਹੈ। ਇਸ ਵਿਚ ਦੱਸਿਆ ਗਿਆ ਹੈ ਕਿ ਕਿਲ੍ਹੇ ਵਿਚੋਂ ਸਿੰਘ ਜੱਥੇ ਉਨ੍ਹਾਂ ਪਿੰਡਾਂ ਵਿਚੋਂ ਸਰਕਾਰੀ ਬਾਜ਼ਾਰਾਂ ਨੂੰ ਲੁੱਟ ਕੇ ਲੈ ਜਾਂਦੇ ਸਨ ਜਿਹੜੇ ਮੁਗਲ ਫੌਜ ਦੇ ਕਬਜ਼ੇ ਵਿਚ ਸਨ ਅਤੇ ਜਿਥੇ-ਜਿਥੇ ਮੁਗਲ ਫੌਜਾਂ ਨੇ ਆਪਣੇ ਜੁਆਨਾ ਲਈ ਰਸਦ-ਪਾਣੀ ਮੁਹੱਈਆ ਕਰਨ ਲਈ ਬਾਜ਼ਾਰ ਸਥਾਪਤ ਕਰ ਰੱਖੇ ਸਨ।[18]

ਕਿਉਂਕਿ ਮੁਗਲ ਫੌਜ ਨੇ ਘੇਰਾ ਬਹੁਤ ਹੀ ਵਿਸ਼ਾਲ ਇਲਾਕੇ ਨੂੰ ਪਾਉਣਾ ਸੀ ਇਸ ਲਈ ਵਿਲੀਅਮ ਇਰਵਿਨ ਨੇ ਗੁਰਦਾਸ ਨੰਗਲ ਦੇ ਕਿਲ੍ਹੇ ਦਾ ਘੇਰਾ ਅਤੇ ਮੁਗਲ-ਖਾਲਸਾ ਦੀ ਇਸ ਅੰਤਮ ਟੱਕਰ ਨੂੰ ਵਿਸਥਾਰ ਵਿਚ ਬਿਆਨਦਿਆਂ ਦੱਸਿਆ ਹੈ ਕਿ "ਅਬਦੁੱਸ ਸਮੱਦ ਖਾਨ ਨੇ ਛੇਤੀ ਹੀ ਇਸ ਗੱਲ ਨੂੰ ਮਹਿਸੂਸ ਕਰ ਲਿਆ ਸੀ ਕਿ ਕਿਲ੍ਹੇ ਵਿਚ ਬਾਹਰਲੀ ਸਪਲਾਈ ਨੂੰ ਰੋਕਣ ਲਈ 30,000 ਹੋਰ ਫੌਜ ਦੀ ਲੋੜ ਪਏਗੀ। ਇਸੇ ਹੀ ਸਮੇਂ ਕਮਰੂਦੀਨ ਖਾਨ ਆਪਣੀ ਜਿਹੜੀ ਫੌਜ ਲੈ ਕੇ ਆਇਆ ਸੀ ਉਸ ਦਾ ਸੁਆਗਤ ਕੀਤਾ ਗਿਆ। ਸਾਰੀਆਂ ਫੌਜਾਂ ਨੇ ਆਪੋ-ਆਪਣੇ ਅਧਿਕਾਰਾਂ ਹੇਠਲੇ ਰਸਤੇ ਰੋਕ ਲਏ ਸਨ। ਵੱਖ ਵੱਖ ਸੈਨਿਕ ਟੁਕੜੀਆਂ ਨੂੰ ਅਲੱਗ-ਅਲੱਗ ਥਾਵਾਂ ਵੰਡ ਦਿੱਤੀਆਂ ਗਈਆਂ ਸਨ। ਅਬਦੁੱਸ ਸਮੱਦ ਖਾਨ ਨੇ ਇਕ ਪਾਸਾ ਰੋਕ ਲਿਆ ਸੀ। ਦੋ ਪਾਸੇ ਕਮਰੂਦੀਨ ਖਾਨ ਅਤੇ ਜ਼ਕਰੀਆ ਖਾਨ ਦੀਆਂ ਮਿਲਵੀਆਂ ਫੌਜਾਂ ਨੇ ਰੋਕ ਲਏ ਸਨ। ਚੌਥਾ ਪਾਸਾ ਸਥਾਨਕ ਫੌਜਦਾਰਾਂ ਅਤੇ ਜਿੰਮੀਦਾਰਾਂ ਦੀਆਂ ਫੌਜਾਂ ਦੀ ਨਿਗਰਾਨੀ ਹੇਠ ਦਿੱਤਾ ਗਿਆ। ਇਰਵਿਨ ਲਿਖਦਾ ਹੈ ਕਿ "ਕਿਲ੍ਹੇ ਉਪਰੋਂ ਦਿਨੇ-ਰਾਤ ਮੁਗਲ ਫੌਜੀ ਡੇਰਿਆਂ ਉਪਰ ਤੋਪਾਂ ਦੇ ਗੋਲੇ (ਮੀਜ਼ਾਈਲਾਂ) ਸੁੱਟੇ ਜਾਂਦੇ ਸਨ। ਇਨ੍ਹਾਂ ਗੋਲਿਆਂ ਤੋਂ ਬਚਣ ਲਈ ਮੁਗਲ ਸੈਨਕਾਂ ਨੇ ਆਪੋ-ਆਪਣੇ ਮੋਰਚਿਆਂ ਅੱਗੇ ਦਸ-ਦਸ, ਬੀਹ-ਬੀਹ ਗਜ਼ ਲੰਬੀਆਂ ਮਿੱਟੀ ਦੀਆਂ ਓਟਾਂ ਖੜੀਆਂ ਕਰ

ਲਈਆਂ ਸਨ। ਹੌਲੀ-ਹੌਲੀ ਮੁਗਲ ਸੈਨਿਕਾਂ ਨੇ ਆਪਣੇ ਇਹ ਮਿੱਟੀ ਦੇ ਟਿੱਲੇ ਇਕ ਦੂਜੇ ਨਾਲ ਜੋੜ ਲਏ ਸਨ। ਇਸ ਤਰ੍ਹਾਂ ਸਿੱਖ ਦਲਾਂ ਨੂੰ ਪਤਾ ਲੱਗਣ ਤੋਂ ਪਹਿਲਾਂ ਹੀ ਉਨ੍ਹਾਂ ਨੂੰ ਚਾਰੇ ਪਾਸਿਆਂ ਤੋਂ ਪੂਰੀ ਤਰ੍ਹਾਂ ਇਕ ਕੰਧ ਵਾਂਗ ਘੇਰ ਲਿਆ ਗਿਆ ਸੀ। ਸਿੱਖ ਦਲ ਆਪਣੇ ਪਹਿਲੇ ਸਫਲ ਹੱਲਿਆਂ ਦੀ ਤਰ੍ਹਾਂ ਇਸ ਸਮੇਂ ਵੀ ਘੇਰਾ ਤੋੜਨ ਲਈ ਵਾਰ-ਵਾਰ ਹੱਲੇ ਕਰਦੇ ਸਨ ਪਰ ਮੁਗਲ ਫੌਜ ਨੇ ਉਨ੍ਹਾ ਦੇ ਸਾਰੇ ਹੱਲੇ ਨਾਕਾਮ ਕਰ ਦਿੱਤੇ ਸਨ। ਫਿਰ ਵੀ ਬੰਦਾ ਸਿੰਘ ਦੇ ਜੱਥੇ ਇਤਨੇ ਦ੍ਰਿੜ੍ਹ ਅਤੇ ਜਿੱਦੀ ਸਨ ਕਿ ਉਨ੍ਹਾ ਵਲੋਂ ਕੀਤੇ ਜਾਂਦੇ ਹੱਲਿਆਂ ਦੀ ਤਕਨੀਕ ਅਤੇ ਦਲੇਰੀ ਤੋਂ ਦੁਸ਼ਮਣ ਫੌਜ ਦੇ ਕਮਾਂਡਰ ਵੀ ਅੱਸ਼-ਅੱਸ਼ ਕਰ ਉੱਠਦੇ ਸਨ। ਮੁਗਲ ਫੌਜਾਂ ਵਿਚ ਇਹ ਸਮਝਿਆ ਜਾਂਦਾ ਸੀ ਕਿ ਸਿੱਖ ਫੌਜਾਂ ਵਲੋਂ ਬੰਦਾ ਸਿੰਘ ਬਹਾਦਰ ਦੀ ਅਗਵਾਈ ਹੇਠ ਘੇਰੇ ਨੂੰ ਤੋੜ ਕੇ ਨਿਕਲ ਜਾਣ ਲਈ ਇਕੋ-ਦਮ ਜ਼ੋਰਦਾਰ ਤੇ ਜੁੜਵਾਂ ਹੱਲਾ ਕੀਤਾ ਜਾਵੇਗਾ। ਮੁਗਲ ਫੌਜ ਦੇ ਪਹਿਲੋਂ ਹੀ ਭਰਮਾਂ ਦੇ ਮਾਰੇ ਸੈਨਕਾਂ ਵਿਚ ਇਹ ਗੱਲ ਫੈਲਾ ਦਿੱਤੀ ਗਈ ਸੀ ਕਿ ਬੰਦਾ ਸਿੰਘ ਆਪਣੇ ਜਾਦੂ-ਭਰੇ ਕੰਮਾਂ ਨਾਲ ਕੁੱਤੇ ਜਾਂ ਬਿੱਲੀ ਦਾ ਰੂਪ ਧਾਰ ਕੇ ਨਿਕਲ ਸਕਦਾ ਹੈ। ਇਸ ਕਰ ਕੇ ਮੁਗਲ ਸੈਨਕਾਂ ਦੇ ਕਿਸੇ ਵੀ ਮੋਰਚੇ ਕੋਲ ਜੇ ਕੋਈ ਪੰਛੀ ਜਾਂ ਜਾਨਵਰ ਵੀ ਆਉਂਦਾ ਸੀ ਤਾਂ ਉਸ ਨੂੰ ਝੱਟ ਮਾਰ ਦਿੱਤਾ ਜਾਂਦਾ ਸੀ। ਇਸ ਤਰ੍ਹਾਂ ਦੋ ਮਹੀਨਿਆਂ ਤਕ ਲੜਾਈ ਚਲਦੀ ਰਹੀ ਅਤੇ ਦੋਹਾਂ ਪਾਸਿਆਂ ਤੋਂ ਬਹੁਤ ਫੌਜੀ ਮਾਰੇ ਗਏ ਸਨ।[19]

ਇਨ੍ਹਾਂ ਦੋ ਮਹੀਨਿਆਂ ਵਿਚ ਮੁਗਲ ਫੌਜ ਦਿਨ-ਬ-ਦਿਨ ਘੇਰੇ ਨੂੰ ਤੰਗ ਕਰ ਰਹੀ ਸੀ। ਗੁਰਦਾਸ ਨੰਗਲ ਵੱਲ ਸਾਰੇ ਆਉਣ-ਜਾਣ ਦੇ ਰਸਤੇ ਬੰਦ ਕਰ ਰੱਖੇ ਸਨ। ਇਸ ਲਈ ਸਿੰਘ ਦਲਾਂ ਨੂੰ ਬਾਹਰੋਂ ਹੋਰ ਕੁਮਕ ਅਤੇ ਰਸਦ ਵਗੈਰਾ ਆਉਣੀ ਬੰਦ ਹੋ ਗਈ ਸੀ। ਵਿਲੀਅਮ ਇਰਵਿਨ ਅਨੁਸਾਰ ਦੋ ਮਹੀਨਿਆਂ ਦੀ ਲੜਾਈ ਤੋਂ ਬਾਅਦ ਜਦੋਂ ਘੇਰੇ ਅੰਦਰਲੇ ਸਿੰਘ ਦਲਾਂ ਦੀ ਦੂਰ-ਦੂਰ ਤਕ ਮਾਰ ਕਰਨ ਦੀ ਸ਼ਕਤੀ ਘਟ ਗਈ ਸੀ ਤਾਂ ਮੁਗਲ ਫੌਜ ਅੱਗੇ ਵਧ ਕੇ ਕਿਲ੍ਹੇ ਦੇ ਇਤਨਾ ਕੁ ਨੇੜੇ ਪਹੁੰਚ ਗਈ ਸੀ ਜਿੱਥੋਂ ਤੱਕ ਕਿਲ੍ਹੇ ਦੀਆਂ ਤੋਪਾਂ ਮਾਰ ਨਹੀਂ ਕਰ ਸਕਦੀਆਂ ਸਨ। ਫੈਸਲਾ ਇਹ ਕੀਤਾ ਗਿਆ ਸੀ ਕਿ ਇਸ ਸਮੇਂ ਕਿਲ੍ਹੇ ਨੂੰ ਵੈਸੇ ਹੀ ਮੋਰਚੇ ਬਣਾ ਕੇ ਘੇਰ ਲਿਆ ਜਾਵੇ। ਇਕ ਹਜ਼ਾਰ ਲੱਕੜਹਾਰੇ ਅਤੇ ਇਕ ਹਜ਼ਾਰ ਹੀ ਤਰਖਾਣ ਦਰਖੱਤਾਂ ਨੂੰ ਕੱਟ ਕੇ ਲਿਆਉਣ ਲਈ ਲਾਏ ਗਏ। ਇਨ੍ਹਾਂ ਲੱਕੜਾਂ ਦੇ ਉੱਚੇ-ਉੱਚੇ ਟਿੱਲੇ (ਕਾਠਗੜ੍ਹ) ਬਣਾਏ ਗਏ ਸਨ। ਕਿਲ੍ਹੇ ਨੂੰ ਚਾਰੇ ਪਾਸਿਉ ਪੂਰੀ ਤਰ੍ਹਾਂ ਘੇਰਨ ਲਈ ਜਿਹੜੇ ਕਾਠ-ਗੜ੍ਹ ਉਸਾਰੇ ਗਏ ਸਨ ਇਨ੍ਹਾਂ ਉਪਰ ਮਿੱਟੀ ਪਾ ਪਾ ਕੇ ਹੋਰ ਉੱਚੇ ਕੀਤਾ ਗਿਆ ਸੀ। ਇਨ੍ਹਾਂ ਕਾਠ-ਗੜ੍ਹਾਂ ਦੇ ਆਲੇ-ਦੁਆਲੇ ਡੂੰਘੀਆਂ ਅਤੇ ਚੌੜੀਆਂ ਖਾਈਆਂ ਪੁੱਟੀਆਂ ਗਈਆਂ ਸਨ। ਇਨ੍ਹਾਂ ਕੁਝ ਹੋਣ ਦੇ ਬਾਵਜੂਦ ਵੀ ਸਿੰਘ ਜੱਥੇ ਪਹਿਲਾਂ ਵਾਂਗ ਹੀ, ਬਿਨਾ ਰੁਕੇ, ਹੱਲੇ ਕਰਦੇ ਰਹੇ ਸਨ। ਜਿਉਂ ਜਿਉਂ ਸਮਾਂ ਬੀਤਦਾ ਸੀ ਮੁਗਲ ਫੌਜ ਦਾ ਘੇਰਾ ਤਿਉਂ ਤਿਉਂ ਹੋਰ ਮਜ਼ਬੂਤ ਅਤੇ ਤੰਗ ਹੁੰਦਾ ਜਾਂਦਾ ਸੀ।

ਘੇਰਾ ਪਾਉਣ ਵਾਲੇ ਵੀ ਢਿੱਲੇ ਨਹੀਂ ਹੋਏ ਸਨ। ਮੁਗਲ ਫੌਜ ਨੇ ਕਿਲ੍ਹੇ ਦੀ ਹਰ ਨੁੱਕਰ ਵਲ ਜਾਣ ਲਈ ਗੁਪਤ ਰਸਤੇ ਬਣਾ ਲਏ ਸਨ। ਇਸ ਤੋਂ ਪਹਿਲਾਂ ਕਿ ਅਬਦੁੱਸ ਸਮੱਦ ਖਾਨ ਕਿਲ੍ਹੇ ਦੇ ਮੁੱਖ ਦਰਵਾਜ਼ੇ ਕੋਲ ਪਹੁੰਚਦਾ, ਕਮਰੂਦੀਨ ਕਿਲ੍ਹੇ ਦੀ ਇਕ ਖਾਈ ਅਤੇ ਉਸ ਮੋਰਚੇ ਕੋਲ ਪਹੁੰਚਣ ਵਿਚ ਸਫਲ ਹੋ ਗਿਆ ਜਿਥੋਂ ਮੁਗਲ ਫੌਜਾਂ ਉਪਰ ਗੋਲਾਬਾਰੀ ਕੀਤੀ ਜਾਂਦੀ ਸੀ। ਜ਼ਕਰੀਆ ਖਾਨ ਉਸ ਦੂਜੇ ਦਰਵਾਜ਼ੇ ਉਪਰ ਕਬਜ਼ਾ ਕਰਨ ਵਿਚ ਸਫਲ ਹੋ ਗਿਆ ਜਿਥੋਂ ਕਿਲ੍ਹੇ ਅੰਦਰਲੇ ਜੱਥੇ ਮੁੱਖ ਤੌਰ ਤੇ ਗੋਲੇ

ਵਰਸਾਉਂਦੇ ਸਨ। ਬਾਕੀ ਦੇ ਕਮਾਂਡਰ ਵੀ ਅੱਗੇ ਵਧ ਰਹੇ ਸਨ। ਸਾਰੇ ਪਾਸਿਉਂ ਸਿੱਖਾਂ ਸਾਹਮਣੇ ਅੜਿੱਕੇ ਖੜੇ ਕਰ ਦਿੱਤੇ ਸਨ। ਉਨ੍ਹਾਂ ਦੀ ਰਸਦ ਆਦਿ ਮੁੱਕ ਗਈ ਸੀ ਅਤੇ ਉਨ੍ਹਾਂ ਦੇ ਅੰਨ-ਭੰਡਾਰਾਂ ਵਿਚ ਕੋਈ ਦਾਣਾ ਨਹੀਂ ਬਚਿਆ ਸੀ। ਕਿਲ੍ਹੇ ਅੰਦਰਲੇ ਭੁੱਖੇ ਸਿੰਘ ਗੁਪਤ ਢੰਗਾਂ ਨਾਲ ਮੁਗਲ ਸਿਪਾਹੀਆਂ ਕੋਲੋਂ ਦੁਗਣੇ-ਤਿਗਣੇ ਭਾਅ ਤੇ ਰਸਦ ਲੈਣ ਦੀ ਕੋਸ਼ਿਸ਼ ਕਰਦੇ ਸਨ। ਇਸ ਲਈ ਉਹ ਮੁਸਲਮਾਨ ਸਿਪਾਹੀਆਂ ਕੋਲੋਂ ਹਰ ਕਿਸਮ ਦਾ ਬਣਿਆ ਖਾਣਾ ਵੀ ਲੈ ਲੈਂਦੇ ਸਨ।[20]

ਮੁਗਲ ਫੌਜਾਂ ਦਾ ਘੇਰਾ 8-9 ਅਪਰੈਲ, 1715 ਨੂੰ ਪਾਇਆ ਗਿਆ ਸੀ ਬੰਦਾ ਸਿੰਘ ਬਹਾਦੁਰ ਫੜਿਆ 7 ਦਸੰਬਰ, 1715 ਨੂੰ ਗਿਆ ਸੀ। ਇਹ ਅੱਠ ਮਹੀਨਿਆਂ ਦਾ ਸਮਾਂ ਬਣਦਾ ਹੈ। ਇਨ੍ਹਾਂ ਅੱਠ ਮਹੀਨਿਆਂ ਦੀ ਗੱਲ ਹੀ ਕਈ ਭਰਮ ਤੋੜ ਦਿੰਦੀ ਹੈ ਅਤੇ ਇਹ ਆਪਣੇ ਆਪ ਵਿਚ ਹੀ ਇਕ ਸਬੂਤ ਹੈ। ਇਕ ਭਰਮ ਤਾਂ ਇਹ ਟੁੱਟਦਾ ਹੈ ਕਿ ਲਗਾਤਾਰ ਅੱਠ ਮਹੀਨੇ ਤਾਂ ਕੋਈ ਵਿਅਕਤੀ-ਸਮੂਹ ਸ਼ਾਂਤੀ ਨਾਲ ਬੈਠ ਕੇ ਵੀ ਇਕੋ ਥਾਂ ਬੰਦ ਹੋਇਆ ਨਹੀਂ ਰਹਿ ਸਕਦਾ। ਸ਼ਾਂਤੀ ਨਾਲ ਬੈਠੇ ਵਿਅੱਕਤੀ ਵੀ ਅੱਠ ਮਹੀਨੇ ਬੰਦ ਹੋ ਕੇ ਇਕੋ ਥਾਂ ਤੇ ਨਹੀਂ ਰਹਿ ਸਕਦੇ। ਉਨ੍ਹਾਂ ਦੇ ਮਲ-ਮੂਤਰ ਨਾਲ ਅਤੇ ਮਰੇ ਹੋਏ ਵਿਅੱਕਤੀਆਂ ਅਤੇ ਜਾਨਵਰਾਂ ਦੀਆਂ ਲੋਥਾਂ ਨਾਲ ਹਵਾ-ਪਾਣੀ, ਲਗਾਤਾਰ ਅੱਠ ਮਹੀਨਿਆਂ ਵਿਚ ਬਦਬੂ ਨਾਲ ਨਰਕ ਬਣ ਜਾਂਦਾ ਹੈ। ਭੋਜਨ ਤਿਆਰ ਕਰਨ ਲਈ ਅੱਗ ਬਾਲਣ ਵਾਸਤੇ ਲੱਕੜਾਂ ਹੀ ਲਗਾਤਾਰ ਅੱਠ ਮਹੀਨੇ ਨਹੀਂ ਮਿਲਦੀਆਂ। ਇਥੇ ਤਾਂ ਹਜ਼ਾਰਾਂ ਆਦਮੀ ਅਤੇ ਘੋੜੇ ਸਨ। ਹਜ਼ਾਰਾਂ ਫੌਜਾਂ ਦਾ ਭੋਜਨ ਤਿਆਰ ਕਰਨ ਲਈ ਅਤੇ ਹਜ਼ਾਰਾਂ ਘੋੜਿਆਂ ਲਈ ਲਗਾਤਾਰ ਘਾਹ-ਪੱਠਾ ਇਕੱਠਾ ਕਰਨ ਲਈ ਦਿੱਕਤ ਕਿੰਨੀ ਵੱਡੀ ਹੋਵੇਗੀ? ਇਹ ਗੱਲਾਂ ਸੋਚਣ ਵਾਲੀਆਂ ਹਨ। ਇਸ ਕਰਕੇ ਅੱਠ ਮਹੀਨਿਆਂ ਦਾ ਇਹ ਘੇਰਾ ਹੀ ਕਈ ਭਰਮ ਤੋੜ ਦਿੰਦਾ ਹੈ। ਪਹਿਲਾ ਇਹ ਕਿ ਇਹ ਘੇਰਾ ਇਕੱਲੇ ਕਿਲ੍ਹੇ ਜਾਂ ਇਕੱਲੇ ਗੁਰਦਾਸ ਨੰਗਲ ਪਿੰਡ ਨੂੰ ਨਹੀਂ ਪਾਇਆ ਗਿਆ ਸੀ। ਇਹ ਘੇਰਾ ਕਈ ਪਿੰਡਾਂ ਦੇ ਦੁਆਲੇ ਅਤੇ ਕਈ ਮੀਲਾਂ ਦੇ ਖੇਤਰ ਵਿਚ ਪਿਆ ਹੋਇਆ ਸੀ। ਦੂਜਾ ਇਹ ਕਿ ਗੁਰਦਾਸ ਨੰਗਲ ਦੇ ਕਿਲ੍ਹੇ ਵਿਚ ਪੂਰਾ ਸਮਾਨ ਆਦਿ ਭੰਡਾਰ ਕੀਤਾ ਹੋਇਆ ਸੀ ਤਾਂ ਹੀ ਬੰਦਾ ਸਿੰਘ ਬਹਾਦੁਰ ਲਗਾਤਾਰ ਅੱਠ ਮਹੀਨੇ ਮੁਗਲ ਫੌਜ ਨੂੰ ਰੋਕ ਕੇ ਖੜ੍ਹਾ ਰਿਹਾ ਸੀ। ਤੀਜਾ ਇਹ ਕਿ ਬੰਦਾ ਸਿੰਘ ਬਹਾਦੁਰ ਦੇ ਬਹੁਤੇ ਸਾਥੀ ਉਸ ਦੇ ਨਾਲ ਕਿਲ੍ਹੇ ਅੰਦਰ ਹੀ ਸਨ। ਬਾਹਰ ਬਹੁਤ ਥੋੜੇ ਸਿੰਘ ਹੀ ਸਨ। ਇਹੀ ਕਾਰਨ ਸੀ ਕਿ ਬਾਹਰੋਂ ਬੰਦਾ ਸਿੰਘ ਨੂੰ ਕੋਈ ਮਦਦ ਨਹੀਂ ਮਿਲ ਸਕੀ। ਹੋ ਸਕਦਾ ਹੈ ਬਾਹਰੋਂ ਜੱਥੇ ਇਕੱਠੇ ਹੋ ਕੇ ਆਏ ਵੀ ਹੋਣ ਪਰ ਮੁਗਲ ਫੌਜਾਂ ਦਾ ਦਬਾਅ ਪੈ ਜਾਣ ਕਰਕੇ ਇਹ ਅਸਫਲ ਰਹਿ ਗਏ ਹੋਣ। ਇਹ ਵੀ ਹੋ ਸਕਦਾ ਹੈ ਕਿ ਤੱਤ ਖਾਲਸੇ ਦੇ ਨੇਤਾਵਾਂ ਬਾਵਾ ਬਿਨੋਦ ਸਿੰਘ, ਬਾਵਾ ਕਾਨ੍ਹ ਸਿੰਘ ਅਤੇ ਅਖਉਤੀ ਸਾਹਿਬਜ਼ਾਦਾ ਅਜੀਤ ਸਿੰਘ ਵਲੋਂ ਵੀ ਸਿੱਖਾਂ ਨੂੰ ਗੁਮਰਾਹ ਕੀਤਾ ਗਿਆ ਹੋਵੇ। ਇਹ ਪਹਿਲੋਂ ਹੀ ਬੰਦਾ ਸਿੰਘ ਦਾ ਸਾਥ ਛੱਡ ਕੇ ਮੁਗਲ ਹਕੂਮਤ ਨਾਲ ਮਿਲ ਗਏ ਸਨ। ਇਹ ਗੁਰਦਾਸ ਨੰਗਲ ਦੇ ਘੇਰੇ ਵਿਚ ਨਹੀਂ ਸਨ। ਬਾਬਾ ਦੀਪ ਸਿੰਘ ਵੀ ਗੁਰਦਾਸ ਨੰਗਲ ਦੇ ਘੇਰੇ ਵਿਚ ਨਹੀਂ ਸਨ।

ਇਸ ਘੇਰੇ ਦੌਰਾਨ ਜੋ ਲੜਾਈ ਹੋਈ ਉਸ ਬਾਰੇ ਸਮਕਾਲੀ ਲਿਖਤਾਂ ਵਿਚਲੇ ਵੇਰਵੇ ਦਸਦੇ ਹਨ ਕਿ ਸਿੰਘਾਂ ਦੇ ਸ਼ਰੀਰਾਂ ਵਿਚ ਜਦੋਂ ਤੱਕ ਜਾਨ ਸੀ ਉਹ ਲੜਦੇ ਰਹੇ ਸਨ। ਅਸ਼ਰਾਰਿ ਸਮਦੀ ਵਿਚ ਲਿਖਿਆ ਹੈ "ਧਿਕਾਰੇ ਹੋਏ ਸਿੰਘਾਂ ਨੇ, ਇਸ ਦੇ ਬਾਵਜੂਦ ਕਿ ਉਨ੍ਹਾਂ ਦੇ ਪੈਰ ਛਾਲਿਆਂ ਨਾਲ ਭਰੇ ਹੋਏ

ਹਨ, ਨਾਂ ਉਨ੍ਹਾਂ ਪਾਸ ਰਾਸ਼ਨ ਸੀ ਤੇ ਨਾ ਘੋੜੇ, ਫਿਰ ਵੀ ਉਹ ਕਿਹੜੀਆਂ ਦਲੇਰੀਆਂ ਸਨ, ਜੋ ਉਨ੍ਹਾਂ ਨੇ ਨਾ ਕਰ ਵਿਖਾਈਆ ਹੋਣ ਅਤੇ ਉਹ ਕਿਹੜੀਆਂ ਨਿਡਰਤਾਵਾਂ ਸਨ ਜੋ ਉਨ੍ਹਾਂ ਨੇ ਅਮਲ ਵਿਚ ਨਾ ਲਿਆਂਦੀਆਂ ਹੋਣ। ਉਹ ਹਾਥੀਆਂ ਉਤੇ ਸ਼ੇਰਾਂ ਦੀ ਤਰ੍ਹਾਂ ਕੁੱਦ-ਕੁੱਦ ਕੇ ਚੜ੍ਹਦੇ ਅਤੇ ਹੌਦਿਆਂ ਵਿਚ ਬੈਠਿਆਂ ਨੂੰ ਹੇਠਾਂ ਸੁੱਟ ਦਿੰਦੇ। ਜਿਥੇ ਕੋਤਲ ਘੋੜਿਆਂ ਨੂੰ ਵੀ ਪਹੁੰਚਣ ਵਿਚ ਦੇਰ ਹੋ ਜਾਂਦੀ ਸੀ ਉਥੇ ਉਹ ਪੈਦਲ, ਚੀਤਿਆਂ ਦੀ ਤਰ੍ਹਾਂ ਛਲਾਗਾਂ ਮਾਰਦੇ ਹੋਏ ਜਾਂ ਪੁੱਜਦੇ ਸਨ।"[21]

ਇਕ ਹੋਰ ਸਮਕਾਲੀ ਲੇਖਕ ਮਹੁੰਮਦ ਕਾਸਿਮ, ਜਿਹੜਾ ਕਿ ਉਸ ਸਮੇਂ ਖੁਦ ਇਥੇ ਘੇਰਾ ਪਾਉਣ ਵਾਲੀ ਫੌਜ ਵਿਚ ਸ਼ਾਮਲ ਸੀ, ਆਪਣੀ ਲਿਖਤ ਇਬਤਾਰਨਾਮੇ ਵਿਚ ਲਿਖਦਾ ਹੈ 'ਜਹੰਨਮੀ ਸਿੱਖਾਂ ਦੇ ਬਾਹਦੁਰੀ ਅਤੇ ਦਲੇਰੀ ਦੇ ਕਾਰਨਾਮੇ ਹੈਰਾਨ ਕਰ ਦੇਣ ਵਾਲੇ ਸਨ। ਹਰ ਰੋਜ਼ ਦੋ ਜਾਂ ਤਿੰਨ ਵਾਰ ਕੁਝ ਚਾਲੀ ਜਾਂ ਪੰਜਾਹ ਕਲ-ਮੂਹੇਂ ਸਿੰਘਾਂ ਦਾ ਜੱਥਾ ਆਪਣੇ ਘੋੜਿਆਂ ਲਈ ਘਾਹ-ਪੱਠੇ ਲਈ ਬਾਹਰ ਨਿਕਲਦਾ। ਜਦੋਂ ਬਾਦਸ਼ਾਹੀ ਲਸ਼ਕਰ ਦੀਆਂ ਮਿਲਵੀਆਂ ਫੌਜ਼ਾਂ ਉਨ੍ਹਾਂ ਨੂੰ ਰੋਕਣ ਜਾਂਦੀਆਂ ਤਾਂ ਉਹ ਜੱਥਾ ਆਪਣੀਆਂ ਤਲਵਾਰਾਂ ਅਤੇ ਰਾਮਜੰਗਿਆਂ ਨਾਲ ਇਨ੍ਹਾਂ ਜਹਾਦੀਆਂ ਦਾ ਐਸਾ ਘਾਣ ਕਰਦਾ ਕਿ ਮੁਗਲ ਜਹਾਦੀ ਪਿਛਾਂਹ ਹੱਟ ਕੇ ਇਹ ਅਰਦਾਸਾਂ ਕਰਦੇ ਕਿ ਹੇ ਰੱਬਾ ਇਸ ਬਲਾਅ ਨੂੰ ਅੰਦਰੋਂ ਬਾਹਰ ਨਿਕਲਣ ਤੇ ਭੱਜਣ ਲਈ ਰਸਤਾ ਦੇ ਦੇ।'

ਦੋਵੇਂ ਧਿਰਾਂ ਹੀ ਆਪੋ-ਆਪਣੀ ਥਾਂ ਤੇ ਦਰਿੜ੍ਹਤਾ ਨਾਲ ਲੜ ਰਹੀਆਂ ਸਨ। ਦੁਸ਼ਮਣ ਵੀ ਅੱਗੇ ਵੱਧਣ ਦਾ ਤੇ ਸਿੰਘਾਂ ਨੂੰ ਮਾਰਨ ਦਾ ਕੋਈ ਵੀ ਮੌਕਾ ਨਹੀਂ ਗੁਆ ਰਿਹਾ ਸੀ। ਫੌਜ ਜਿਨਾ ਕੁ ਵੀ ਅੱਗੇ ਵੱਧਦੀ ਸੀ ਉਹ ਆਪਣਾ ਘੇਰਾ ਹੋਰ ਮਜ਼ਬੂਤ ਕਰ ਲੈਂਦੀ ਸੀ। ਬਾਦਸ਼ਾਹ ਲਗਾਤਾਰ ਇਸ ਘੇਰਾ ਪਾਈਂ ਫੌਜ ਨਾਲ ਸੰਪਰਕ ਬਣਾਕੇ ਬੈਠਾ ਹੋਇਆ ਸੀ। ਉਸ ਨੂੰ ਰੋਜ਼ਾਨਾ ਦੀਆਂ ਖ਼ਬਰਾਂ ਪਹੁੰਚਾਈਆਂ ਜਾਂਦੀਆਂ ਸਨ। 20 ਅਪਰੈਲ, 1715 ਦੀ ਇਕ ਖ਼ਬਰ ਵਿਚ ਦੱਸਿਆ ਗਿਆ ਹੈ ਕਿ "ਕਾਫ਼ਰਾਂ ਨੂੰ ਜਹਾਦੀਆਂ ਉਪਰ ਹਮਲਾ ਕਰਨ ਤੋਂ ਰੋਕਣ ਲਈ ਗੜ੍ਹੀ ਦੇ ਆਲੇ-ਦੁਆਲੇ ਗੱਡਿਆਂ ਦੀ ਜੁੜਵੀਂ ਕਤਾਰ ਬਣਾ ਦਿੱਤੀ ਗਈ ਹੈ। ਇਸ ਕਤਾਰ ਵਿਚ ਵੀ ਉਨ੍ਹਾਂ ਥਾਵਾਂ ਤੇ ਮੋਟੇ ਰੱਸੇ ਬੰਨ ਦਿੱਤੇ ਗਏ ਹਨ ਜਿਥੋਂ ਦੀ ਗੱਡੇ ਨੀਵੇਂ ਹੁੰਦੇ ਹਨ। ਇਨ੍ਹਾਂ ਗੱਡਿਆਂ ਦੀ ਓਟ ਵਿਚ ਬਾਹਰਲੇ ਪਾਸੇ ਉੱਚੇ-ਉੱਚੇ ਥੜ੍ਹੇ ਉਸਾਰੇ ਗਏ ਹਨ। ਜਿਨ੍ਹਾਂ ਉਤੇ ਚੜ੍ਹ ਕੇ ਮੁਗ਼ਲ ਸਿਪਾਹੀ ਸਿੰਘਾਂ ਉਪਰ ਤੋੜੇਦਾਰ ਬੰਦੂਕਾਂ ਅਤੇ ਛੋਟੀਆਂ ਤੋਪਾਂ ਦੇ ਫਾਇਰ ਕਰਦੇ ਹਨ। ਇਸ ਤਰ੍ਹਾਂ ਅੰਦਰ ਬੈਠੇ ਸੈਂਕੜੇ ਸਿੰਘਾਂ ਅਤੇ ਘੋੜਿਆਂ ਨੂੰ ਮਾਰ ਦਿੱਤਾ ਗਿਆ ਹੈ।"

ਕਿਉਂਕਿ ਕਿਲ੍ਹਾ ਉੱਚੇ ਥਾਂ ਉਪਰ ਸੀ ਅਤੇ ਆਲੇ-ਦੁਆਲੇ ਦੀ ਧਰਤੀ ਨੀਵੀਂ ਸੀ ਇਸ ਲਈ ਬਾਹਰੋਂ ਕਿਸੇ ਵੀ ਤਰੀਕੇ ਨਾਲ ਕਿਲ੍ਹੇ ਉਪਰ ਪਰਭਾਵਸ਼ਾਲੀ ਢੰਗ ਨਾਲ ਗੋਲਬਾਰੀ ਨਹੀਂ ਸੀ ਕੀਤੀ ਜਾ ਸਕਦੀ। ਇਹ ਵੀ ਗੱਲ ਕਹੀ ਜਾਂਦੀ ਹੈ ਕਿ ਕਿਲ੍ਹੇ ਅੰਦਰ ਕਈ ਖੂਹ ਸਨ। ਘੇਰਾ ਪਾਉਣ ਵਾਲੇ ਜਰਨੈਲਾਂ ਸਾਹਮਣੇ ਇਨ੍ਹਾਂ ਦੋਵੇਂ ਮੁਸ਼ਕਲਾਂ ਉੱਪਰ ਕਾਬੂ ਪਾਉਣ ਦੀ ਸਕੀਮ ਸੀ। ਇਸ ਤਹਿਤ ਕਿਲ੍ਹੇ ਦੇ ਦੁਆਲੇ ਡੂੰਘੀਆਂ ਖਾਈਆਂ ਪੁੱਟੀਆਂ ਗਈਆਂ। ਖਾਈਆਂ ਵਿਚੋਂ ਨਿੱਕਲੀ ਮਿੱਟੀ ਦੇ ਉੱਚੇ ਟਿੱਲੇ ਉਸਾਰੇ ਗਏ ਸਨ। ਇਹ ਟਿੱਲੇ ਇਤਨੇ ਉੱਚੇ ਉਸਾਰੇ ਗਏ ਕਿ ਇਹ ਕਿਲ੍ਹੇ ਤੋਂ ਵੀ ਉੱਚੇ ਕਰ ਦਿੱਤੇ ਗਏ ਸਨ। ਖਾਈਆਂ ਵਿਚੋਂ ਮਿੱਟੀ ਕੱਢਣ ਨਾਲ ਖਾਈਆਂ ਇਤਨੀਆਂ ਡੂੰਘੀਆਂ ਹੋ ਗਈਆਂ ਕਿ ਵਿਚੋਂ ਪਾਣੀ ਨਿਕਲ ਆਇਆ ਸੀ। ਡੂੰਘੀਆਂ ਖਾਈਆਂ ਨੇ ਕਿਲ੍ਹੇ ਵਿਚੋਂ ਬਾਹਰ ਨਿਕਲਣਾ ਲਗਪਗ ਅਸੰਭਵ ਹੀ

ਬਣਾ ਦਿੱਛਾ ਸੀ। ਅਸਰਾਰਿ ਸਮਦੀ ਵਿਚ ਲਿਖਿਆ ਹੈ "ਘੇਰੇ ਦੀਆਂ ਖਾਈਆਂ ਪਾਣੀ ਦੇ ਭੰਡਾਰ ਦੀ ਤਰ੍ਹਾਂ ਕਿਲ੍ਹੇ ਦੇ ਦੁਆਲੇ ਐਨੀਆਂ ਡੂੰਘੀਆਂ ਖੁਦਵਾਈਆਂ ਕਿ ਪਾਣੀ ਨਿਕਲ ਆਇਆ। ਮੋਰਚਿਆਂ ਦੇ ਬੁਰਜਾਂ ਨੂੰ ਏਨਾ ਉੱਚਾ ਉਸਾਰਿਆ ਗਿਆ ਕਿ ਜੇ ਉਤੋਂ ਰੋੜਾ ਮਾਰਦੇ ਤਾਂ ਹੇਠਾਂ ਤੀਰ ਦੀ ਤਰ੍ਹਾਂ ਮਾਰ ਕਰਦਾ ਸੀ।"[22] ਇਸ ਨਾਲ ਕਿਲ੍ਹੇ ਅੰਦਰ ਗੋਲਾਬਾਰੀ ਕਰਨੀ ਆਸਾਨ ਹੋ ਗਈ ਸੀ।

ਕਿਲ੍ਹੇ ਵਿੱਚ ਭਾਵੇਂ ਭੰਡਾਰ ਜਿਤਨੇ ਮਰਜ਼ੀ ਭਰ ਕੇ ਰੱਖੇ ਗਏ ਹੋਣ ਪਰ ਘੇਰੇ ਦੌਰਾਨ ਇਨ੍ਹਾਂ ਦਾ ਮੁੱਕਣਾ ਕੁਦਰਤੀ ਗੱਲ ਹੈ। ਅਨਾਜ ਅਤੇ ਪੱਠਿਆਂ ਦਾ ਭੰਡਾਰ ਮੁੱਕਣ ਬਾਅਦ ਜਾਂ ਖਰਾਬ ਹੋ ਜਾਣ ਬਾਅਦ ਸਿੰਘਾਂ ਦਾ ਕਿਲ੍ਹੇ ਵਿਚ ਬੰਦ ਹੋ ਕੇ ਰਹਿਣਾ ਅਤੇ ਲੜਨਾ ਮੁਸ਼ਕਲ ਹੋ ਗਿਆ ਸੀ। ਦੁਖਾਂਤ ਦੀ ਗਲ ਤਾਂ ਇਹ ਸੀ ਕਿ ਬੰਦਾ ਸਿੰਘ ਬਹਾਦੁਰ ਦਾ ਆਪਣਾ ਪਰਿਵਾਰ ਤੇ ਬਾਕੀ ਸਿੰਘਾਂ ਦੇ ਪਰਿਵਾਰ ਵੀ ਇਥੇ ਹੀ ਸਨ। ਸਿਆਣਾ ਵਿਅੱਕਤੀ ਤਾਂ ਦੁੱਖ ਨੂੰ ਰਬ ਦਾ ਭਾਣਾ ਮੰਨ ਕੇ ਗੁਜ਼ਾਰਾ ਕਰ ਸਕਦਾ ਸੀ ਪਰ ਬੱਚੇ ਕਿਸ ਤਰ੍ਹਾਂ ਗੁਜ਼ਾਰਾ ਕਰ ਸਕਦੇ ਸਨ? ਗਯਾਨੀ ਗਯਾਨ ਸਿੰਘ ਦੇ ਪੰਥ ਪ੍ਰਕਾਸ਼ ਦੇ ਅਖ਼ਰੀਲੇ ਅਸਤਰ ਤੇ ਇਕ ਚਿੱਠੀ ਦੀ ਨਕਲ ਹੱਥ ਨਾਲ ਲਿਖ ਕੇ ਉਤਾਰੀ ਹੋਈ ਹੈ। ਇਸ ਵਿਚ ਇਉਂ ਲਿਖਿਆ ਗਿਆ ਹੈ:

ਗੁਰੂ ਫਤਹ ॥ ਮਾਣ ਯੋਗ ਭਾਈ ਜੀਓ ਵੈਰੀ ਨੇ ਜਬਰਦਸਤ ਘੇਰਾ ਘਤਿਓਸੁ ॥
ਅਨਾਜ ਪਾਣੀ ਦੀ ਕੋਈ ਆਮਦ ਨਾਹੀ ॥ ਪਰਵਾਰ ਸਖ਼ਤ ਮੁਸ਼ਕਲ ਮੇ ਹੈਣ ॥
ਨਿਆਣੇ ਰੋਏ ਜਾਤ ਹੈਂ ॥ ਸਿੱਖ ਸੰਗਤਾਂ ਨੇ ਸਤਾਬੀ ਹਥਯਾਰ ਦੇਕਰ ਭੇਜੋ ॥
ਕਿਸੀ ਵਕਤ ਕਾ ਭਰੋਸਾ ਨਾ ਹੀ ॥ ਬੁੰਗੇ ਸਾਹਿਬ ਅਰਦਾਸ ਕਰਨੁ ॥
ਖਾਲਸੇ ਦੀ ਫਤਹ ਹੋਗੁ ॥ ਅਸਾਂ ਅੰਤਮ ਸਮੇਂ ਤੀਕ ਜੂਜਣੇ ਦਾ ਨੇਮ ਕੀਤੋਸੁ ॥[23]

ਇਸ ਚਿੱਠੀ ਦੇ ਮਜ਼ਬੂਨ ਤੋਂ ਪਤਾ ਲਗਦਾ ਹੈ ਕਿ ਇਕ ਤਾਂ ਬੰਦਾ ਸਿੰਘ ਨੇ ਦੁੱਖ-ਭੁੱਖ ਤੋਂ ਤੰਗ ਹੋਣ ਦੇ ਬਾਵਜੂਦ ਵੀ ਅੰਤਮ ਦਮ ਤਕ ਲੜਨ ਦੀ ਦਰਿੜ੍ਹਤਾ ਨਹੀਂ ਛੱਡੀ ਸੀ। ਦੂਜਾ ਇਹ ਕਿ ਉਹ ਲਗਾਤਾਰ ਸਿਰੀ ਅਕਾਲ ਤਖ਼ਤ ਸਾਹਿਬ ਦੇ ਜੱਥੇਦਾਰ ਭਾਈ ਮਨੀ ਸਿੰਘ ਦੇ ਸੰਪਰਕ ਵਿਚ ਸੀ। ਘੇਰੇ ਅੰਦਰ ਘਿਰੇ ਹੋਏ ਬੱਚਿਆਂ ਦੀ ਬੁਰੀ ਹਾਲਤ ਦਾ ਵੀ ਇਸ ਤੋਂ ਪਤਾ ਲਗਦਾ ਹੈ ਪਰ ਦੁਸ਼ਮਣ ਵਲੋਂ ਇਤਨੀ ਮਜ਼ਬੂਤੀ ਨਾਲ ਘੇਰਾ ਪਾਇਆ ਹੋਇਆ ਸੀ ਕਿ ਇਸ ਨੂੰ ਤੋੜ ਕੇ ਨਿਕਲਣ ਦਾ ਕੋਈ ਰਸਤਾ ਹੀ ਨਹੀਂ ਸੀ। ਘੇਰਾ ਹਰ ਰੋਜ਼ ਪਕੇਰਾ ਹੁੰਦਾ ਰਹਿੰਦਾ ਸੀ। ਪਿੰਡਾਂ ਅਤੇ ਸ਼ਹਿਰਾਂ ਵਿਚੋਂ ਤਮਾਸ਼ਬੀਨ ਮੁਸਲਮਾਨੀ ਮੁਲਖ਼ਈਆ ਵੀ ਘੇਰਾ ਪਾਉਣ ਵਾਲੀ ਫੌਜ ਦੇ ਨਾਲ ਰਲਿਆ ਹੋਇਆ ਸੀ। ਗੁਰਦਾਸ ਨੰਗਲ ਦੇ ਆਲੇ-ਦੁਆਲੇ ਦੇ ਸੈਂਕੜੇ ਪਿੰਡਾਂ ਵਿਚ ਸਿੱਖਾਂ ਦਾ ਖੁਰਾ-ਖੋਜ ਮਿਟਾ ਦਿੱਤਾ ਗਿਆ ਸੀ। ਸਿੱਖਾਂ ਦਾ ਦਿਖਣਾ ਹੀ ਮੌਤ ਦੀ ਨਿਸ਼ਾਨੀ ਹੁੰਦੀ ਸੀ। ਅਜਿਹੀ ਹਾਲਤ ਵਿਚ ਨਾ ਹੀ ਤਾਂ ਬਾਹਰੋਂ ਰਸਦ ਵਗੈਰਾ ਹੀ ਪਹੁੰਚ ਸਕਦੀ ਸੀ ਅਤੇ ਨਾ ਨੌਜੁਆਨ ਇਕੱਠੇ ਹੋ ਕੇ ਆ ਸਕਦੇ ਸਨ। ਸੌ-ਸੌ, ਪੰਜਾਹ-ਪੰਜਾਹ ਦੇ ਜੱਥਿਆਂ ਦੀ ਲੱਖਾਂ ਦੀ ਗਿਣਤੀ ਵਿਚਲੇ ਮੁਲਖਈਏ ਸਾਹਮਣੇ ਕੀ ਵੱਟੀਂਦੀ ਸੀ?

ਬੰਦਾ ਸਿੰਘ ਬਹਾਦੁਰ ਨੇ ਇਸ ਸਭ ਕੁਝ ਨੂੰ ਰੱਬ ਦਾ ਭਾਣਾ ਮੰਨ ਕੇ ਮੰਨਿਆ। ਉਹ ਸਮਝ ਗਿਆ ਸੀ ਕਿ ਹੁਣ ਸ਼ਹੀਦੀਆਂ ਪਾਉਣ ਦਾ ਸਮਾਂ ਆ ਗਿਆ ਹੈ। ਉਸ ਨੂੰ ਅੰਤਮ ਸਮੇਂ ਤੱਕ ਵੀ ਉਮੀਦ ਸੀ ਕਿ ਸਿੱਖ-ਸੰਗਤਾਂ ਇਕੱਠੀਆਂ ਹੋ ਕੇ ਜਰੂਰ ਆਉਣਗੀਆਂ ਅਤੇ ਘੇਰਾ ਟੁੱਟ ਜਾਵੇਗਾ ਪਰ ਇਹ ਉਮੀਦ ਪੂਰੀ ਨਾ

ਹੋਈ ਕਿਉਂ ਕਿ ਹਕੂਮਤ ਨੇ ਐਸੀ ਬੁਰੀ ਤਰ੍ਹਾਂ ਨਾਲ ਮਾਝੇ ਅਤੇ ਦੁਆਬੇ ਵਿਚੋਂ ਸਿੱਖ ਜਨਤਾ ਨੂੰ ਕੁਚਲ ਦਿੱਤਾ ਸੀ ਕਿ ਉਹ ਕਿਸੇ ਵੀ ਤਰੀਕੇ ਨਾਲ ਪਰਭਾਵਸ਼ਾਲੀ ਨਹੀਂ ਹੋ ਸਕਦੀ ਸੀ।

ਕਾਰਨ ਭਾਵੇਂ ਕੁਝ ਵੀ ਹੋਣ ਪਰ ਸਿੰਘਾਂ ਲਈ ਬਾਹਰੋਂ ਮੱਦਦ ਨਹੀਂ ਪਹੁੰਚ ਸਕੀ ਅਤੇ ਅੰਦਰੋਂ ਘੇਰਾ ਤੋੜਿਆ ਨਹੀਂ ਜਾ ਸਕਿਆ। ਬੰਦਾ ਸਿੰਘ ਬਹਾਦਰ ਇਸ ਗੱਲ ਲਈ ਦਰਿੜ੍ਹ ਸੀ ਕਿ ਜਾਨ ਦੇ ਦੇਣੀ ਹੈ ਪਰ ਹਕੂਮਤ ਅੱਗੇ ਹਥਿਆਰ ਨਹੀਂ ਸੁੱਟਣੇ। ਸਿੰਘ ਜੱਥੇ ਰਾਤ-ਬਰਾਤੇ ਦੁਸ਼ਮਣ ਦੇ ਅੰਨ-ਭੰਡਾਰਾਂ ਵਿਚੋਂ ਅਨਾਜ ਖੋਹਣ ਲਈ ਹਮਲੇ ਕਰਦੇ ਰਹਿੰਦੇ ਸਨ। ਇਸ ਤਰ੍ਹਾਂ ਅਨਾਜ ਖੋਹਣ ਲਈ ਆਉਣ ਵਾਲੇ ਜੱਥੇ ਵਿਚੋਂ ਕੁਝ ਲੜਦੇ ਹੋਏ ਮਾਰੇ ਵੀ ਜਾਂਦੇ ਸਨ ਅਤੇ ਕੁਝ ਅਨਾਜ ਚੁੱਕ ਕੇ ਵਾਪਸ ਵੀ ਪਹੁੰਚ ਜਾਂਦੇ ਸਨ। ਇਸ ਅਨਾਜ ਨੂੰ ਸਭ ਤੋਂ ਪਹਿਲਾਂ ਬੱਚਿਆਂ ਅਤੇ ਔਰਤਾਂ ਵਿਚ ਵੰਡਿਆ ਜਾਂਦਾ ਸੀ।

ਉਸ ਸਮੇਂ ਦੇ ਹਾਲਾਤ ਨੂੰ ਔਖੀ ਦੇਖ ਕੇ ਵਰਨਣ ਕਰਨ ਵਲਾ ਮੁਸਲਿਮ ਲੇਖਕ ਮੁਹੰਮਦ ਹਾਦੀ ਕਾਮਵਰ ਖਾਨ ਲਿਖਦਾ ਹੈ ਕਿ "ਜੱਹਨਮੀ ਸਿੱਖ ਆਗੂ ਅਤੇ ਉਸ ਦੇ ਆਦਮੀਆਂ ਨੇ ਉਸ ਸਾਰੀ ਫੌਜੀ ਤਾਕਤ ਦਾ ਟਾਕਰਾ ਕੀਤਾ ਜਿਹੜੀ ਕਿ ਮਹਾਨ ਮੁਗਲ ਹਕੂਮਤ ਅੱਠ ਮਹੀਨੇ ਤੱਕ ਉਨ੍ਹਾਂ ਦੇ ਵਿਰੁੱਧ ਇਕੱਠੀ ਕਰ ਸਕਦੀ ਸੀ।"

ਗੁਰਦਾਸ ਨੰਗਲ ਦੇ ਘੇਰੇ ਵਿਚ ਸਿੰਘਾਂ ਦਾ ਭੁੱਖ ਦੇ ਹੱਥੋਂ ਜੋ ਬੁਰਾ ਹਾਲ ਹੋਇਆ ਸੀ। ਉਸ ਦਾ ਸਾਡੇ ਇਤਿਹਾਸਕਾਰਾਂ ਨੇ ਜੋ ਵੇਰਵਾ ਦਿੱਤਾ ਹੈ ਉਹ ਨਾ ਹੀ ਦਲੀਲਪੂਰਨ ਹੈ ਅਤੇ ਨਾ ਹੀ ਇਤਿਹਾਸਕ ਤੱਥਾਂ ਤੇ ਅਧਾਰਤ ਹੈ। ਇਥੇ ਸਿਰਫ ਉਸ ਬਿਆਨ ਦਾ ਤੱਤਸਾਰ ਹੀ ਦਿੱਤਾ ਜਾ ਰਿਹਾ ਹੈ ਜੋ ਸਾਡੇ ਆਧੁਨਿਕ ਇਤਿਹਾਸਕਾਰਾਂ ਨੇ ਲਿਖਿਆ ਹੈ। ਇਹ ਇਸ ਤਰ੍ਹਾਂ ਹੈ। 'ਸਿੰਘ ਭੁੱਖੇ ਮਰਦੇ ਪਹਿਲਾਂ ਤਾਂ ਦਰੱਖਤਾਂ ਦੇ ਪੱਤੇ, ਛਿੱਲੜ ਅਤੇ ਮਿੱਟੀ-ਘੱਟਾ ਖਾ ਕੇ ਹੀ ਗੁਜ਼ਾਰਾ ਕਰਦੇ ਰਹੇ ਸਨ ਪਰ ਪਿੱਛੋਂ ਉਹ ਆਪਣੇ ਘੋੜੇ ਵੀ ਮਾਰ ਕੇ ਖਾ ਗਏ ਸਨ। ਜਦ ਖਾਣ ਨੂੰ ਕੁਝ ਵੀ ਨਾ ਰਿਹਾ ਤਾਂ ਅਖੀਰ ਗਧਿਆਂ ਅਤੇ ਬਲਦਾਂ ਨੂੰ ਵੀ ਮਾਰ ਕੇ ਖਾ ਗਏ ਸਨ। ਕੱਚਾ ਮਾਸ ਖਾਣ ਕਰਕੇ ਉਨ੍ਹਾਂ ਨੂੰ ਦਸਤ ਲਗ ਗਏ ਸਨ। ਇਉਂ ਸੈਂਕੜੇ ਸਿੰਘ ਦਸਤ ਅਤੇ ਪੇਚਿਸ਼ ਦੀ ਬੀਮਾਰੀ ਨਾਲ ਹੀ ਮਰ ਗਏ ਸਨ। ਕੁਝ ਕੁ ਸਿੰਘ ਆਪਣੇ ਹੀ ਪੱਟਾਂ ਦਾ ਮਾਸ ਕੱਟ-ਕੱਟ ਕੇ ਹੀ ਖਾਂਦੇ ਸਨ।'[24] ਭਾਵੇਂ ਇਸ ਤਰ੍ਹਾਂ ਲਿਖਣ ਵਾਲੇ ਲੇਖਕਾਂ ਨੇ ਆਪਣੇ ਕਥਨ ਖਾਫ਼ੀ ਖਾਨ ਅਤੇ ਵਿੱਲੀਅਮ ਇਰਵਿਨ ਆਦਿ ਮੁੱਢਲੇ ਲੇਖਕਾ ਦੀਆਂ ਲਿਖਤਾਂ ਉਪਰ ਅਧਾਰਤ ਕੀਤੇ ਹਨ। ਖਾਫ਼ੀ ਖਾਨ ਦੀ ਗੱਲ ਨਫ਼ਰਤ ਵਿੱਚੋਂ ਨਿਕਲੀ ਹੋਈ ਹੋ ਸਕਦੀ ਹੈ ਅਤੇ ਇਰਵਿਨ ਨੇ ਇਸ ਤਰ੍ਹਾਂ ਦੀਆਂ ਲਿਖਤਾਂ ਉਪਰ ਹੀ ਨਿਰਭਰ ਕੀਤਾ ਹੈ। ਕਿਸੇ ਵੀ ਸਮਕਾਲੀ ਲਿਖਤ ਵਿਚ ਇਸ ਤਰ੍ਹਾਂ ਦੀ ਗੱਲ ਨਹੀਂ ਦਿੱਤੀ ਗਈ। ਅਸਲ ਵਿਚ ਜਾਨਵਰ ਖਾਣ ਦੀ ਗੱਲ ਕਨਿੰਘਮ[25] ਤੋਂ ਸ਼ੁਰੂ ਹੋਈ ਹੈ। ਕਨਿੰਘਮ ਤੋਂ ਬਾਅਦ ਸਯੱਦ ਮੁਹੰਮਦ ਲਤੀਫ਼, ਮੈਕਾਲਿਫ਼, ਗੋਕਲ ਚੰਦ ਨਾਰੰਗ, ਸੋਹਣ ਸਿੰਘ ਸੀਤਲ ਅਤੇ ਗੰਡਾ ਸਿੰਘ ਆਦਿ ਸਭ ਇਤਿਹਾਸਕਾਰਾਂ ਨੇ ਇਸ ਗੱਲ ਨੂੰ ਲਿਖ ਮਾਰਿਆ ਹੈ। ਇਉਂ ਇਹ ਆਧਾਰਰਹਿਤ ਗੱਲ ਇਤਿਹਾਸਕ ਤੱਥ ਬਣ ਕੇ ਸਥਾਪਤ ਹੋ ਗਈ ਹੈ।

ਗਧਿਆਂ ਅਤੇ ਬਲਦਾਂ ਨੂੰ ਕੱਚਿਆਂ ਹੀ ਖਾ ਜਾਣਾ ਇਕ ਦਮ ਅਤਕਥਨੀ ਹੈ ਅਤੇ ਅਸੰਭਵ ਹੈ। ਮਨੁੱਖ ਇਸ ਹੱਦ ਤਕ ਪਹੁੰਚ ਹੀ ਨਹੀਂ ਸਕਦਾ। ਜੇਕਰ ਉਸ ਹਾਲਤ ਦਾ ਅੰਦਾਜ਼ਾ ਲਗਾ ਕੇ ਦੇਖਿਆ ਜਾਵੇ ਜਿੱਥੇ ਜਾਨਵਰ ਮਰੇ ਹੋਏ ਪਏ ਹੁੰਦੇ ਹਨ ਤਾਂ ਅਹਿਸਾਸ ਹੋਵੇਗਾ ਕਿ ਉਸ ਤਰ੍ਹਾਂ ਦੀ ਸਥਿਤੀ ਕਿਤਨੀ

ਭੈੜੀ ਹੁੰਦੀ ਹੈ। ਸਿਰਫ ਦੋ ਦਿਨਾਂ ਦੇ ਹੀ ਮਰੇ ਹੋਏ ਜਾਨਵਰਾਂ ਵਿਚ ਕੀੜੇ ਪੈ ਜਾਂਦੇ ਹਨ ਅਤੇ ਮਰੇ ਹੋਏ ਕਰੰਗ ਵਿਚੋਂ ਅੰਤਾਂ ਦੀ ਹਵਾੜ ਆਉਣ ਲਗ ਜਾਂਦੀ ਹੈ। ਗਿਰਝਾਂ ਵੀ ਤਾਜ਼ੇ ਮਰੇ ਹੋਏ ਪਸ਼ੂ ਨੂੰ ਖਾਂਦੀਆਂ ਹਨ ਕਈ ਦਿਨਾਂ ਦੇ ਬਾਅਦ ਤਾਂ ਗਿਰਝਾਂ ਵੀ ਨਹੀਂ ਖਾਂਦੀਆਂ। ਸਿਰਫ ਕੁੱਤੇ ਹੀ ਭੁੱਖ ਦੇ ਮਾਰੇ ਗਲੀਆਂ ਸੜੀਆਂ ਕਰੰਗਾਂ ਨੂੰ ਖਾਂਦੇ ਹਨ। ਕੁੱਤਿਆਂ ਵਾਲੀ ਹਾਲਤ ਮਨੁੱਖ ਦੀ ਨਹੀਂ ਹੋ ਸਕਦੀ। ਖਾਸ ਕਰਕੇ ਉਨ੍ਹਾਂ ਮਨੁੱਖਾਂ ਦੀ ਜਿਹੜੇ ਹਕੂਮਤ ਦੀ ਕੈਦ ਵਿਚ ਰਹਿੰਦੇ ਹੋਏ ਵੀ ਆਪਣੀਆਂ ਜਾਨਾਂ ਵਾਰ ਗਏ ਸਨ ਪਰ ਆਪਣਾ ਸਿਦਕ ਨਹੀਂ ਤਿਆਗਿਆ ਸੀ। ਜਿਹੜਾ ਮਨੁੱਖ ਆਪਣੇ ਸਿਦਕ ਨੂੰ ਕਾਇਮ ਰੱਖਣ ਵਾਸਤੇ ਆਪਣੀ ਜਾਨ ਤੱਕ ਦੀ ਬਾਜ਼ੀ ਲਗਾ ਦਿੰਦਾ ਹੈ ਕੀ ਉਹ ਕੁੱਤਿਆਂ ਵਾਂਗ ਪਸ਼ੂਆਂ ਦੀਆਂ ਗਲੀਆਂ-ਸੜੀਆਂ ਲਾਸ਼ਾਂ ਨੂੰ ਖਾਣ ਦੀ ਨੌਬਤ ਤੱਕ ਪਹੁੰਚੇਗਾ? ਅਜਿਹੀ ਹਾਲਤ ਨਾਲੋਂ ਤਾਂ ਉਹ ਲੜਕੇ ਮਰਨ ਨੂੰ ਤਰਜੀਹ ਦੇਵੇਗਾ। ਇਸ ਤਰ੍ਹਾਂ ਦੀ ਹਾਲਤ ਵਿਚ ਤਾਂ ਉਹ ਵਿਅੱਕਤੀ ਰਹੇਗਾ ਜਿਹੜਾ ਜਿਉਣ ਲਈ ਲਿਲਕੜੀਆਂ ਕੱਢੇਗਾ। ਸਿੰਘਾਂ ਬਾਰੇ ਇਹ ਗੱਲ ਮੌਕੇ ਦੇ ਗਵਾਹਾਂ ਨੇ ਪਰਪੱਕ ਰੂਪ ਵਿਚ ਮੰਨੀ ਹੈ ਕਿ ਬੰਦਾ ਸਿੰਘ ਬਹਾਦੁਰ ਨਾਲ ਕੈਦ ਹੋਏ ਸਿੰਘਾਂ ਵਿਚੋਂ ਕਿਸੇ ਇਕ ਨੇ ਵੀ ਮੌਤ ਤੋਂ ਡਰ ਕੇ ਆਪਣਾ ਧਰਮ ਨਹੀਂ ਤਿਆਗਿਆ ਸੀ। ਫਿਰ ਅਜਿਹੇ ਬਹਾਦੁਰ ਸਿੰਘਾਂ ਨੂੰ ਮਰੇ ਹੋਏ ਪਸ਼ੂਆਂ ਨੂੰ ਅਤੇ ਉਹ ਵੀ ਗੱਧੇ ਅਤੇ ਬਲਦਾਂ ਨੂੰ, ਕੁੱਤਿਆਂ ਵਾਂਗ ਖਾਂਦੇ ਹੋਏ ਕਿਉਂ ਦਿਖਾਇਆ ਗਿਆ ਹੈ? ਅਜਿਹਾ ਲਿਖਣ ਵਾਲੇ ਇਤਿਹਾਸਕਾਰਾਂ ਨੇ ਇਹ ਗੱਲ ਕਿਉਂ ਨਹੀਂ ਸੋਚੀ ਕਿ ਕੁਰਬਾਨੀ ਦੇਣ ਵਾਲਾ ਮਨੁੱਖ ਕਦੇ ਵੀ ਗੰਦਾ-ਸੜਿਆ ਪਸ਼ੂ ਖਾਣ ਨਾਲੋਂ ਲੜ ਕੇ ਮਰਨ ਨੂੰ ਤਰਜੀਹ ਦੇਵੇਗਾ। ਜੇਕਰ ਇਹ ਲੋਕ ਕੈਦ ਦੌਰਾਨ ਆਪਣਾ ਧਰਮ ਤਿਆਗ ਕੇ ਮੁਸਲਮਾਨ ਬਣ ਜਾਂਦੇ ਫਿਰ ਤਾਂ ਇਹ ਗੱਲ ਮੰਨੀ ਜਾ ਸਕਦੀ ਸੀ ਕਿ ਉਹ ਗਧਿਆਂ ਤੇ ਬਲਦਾਂ ਨੂੰ ਕੱਚਿਆਂ ਨੂੰ ਹੀ ਖਾ ਗਏ ਸਨ ਪਰ ਇਨ੍ਹਾਂ ਵਿਚੋਂ ਤਾਂ ਕਿਸੇ ਇਕ ਨੇ ਵੀ ਆਪਣਾ ਧਰਮ ਨਹੀਂ ਤਿਆਗਿਆ ਸੀ। ਕਨਿੰਘਮ ਵਰਗੇ ਅੰਗਰੇਜ਼ਾਂ ਦੀ ਜਾਂ ਮੁਸਲਮਾਨ ਲੇਖਕਾਂ ਦੀ ਲਿਖੀ ਗਈ ਗੱਲ ਬਾਰੇ ਤਾਂ ਸੋਚਿਆ ਜਾ ਸਕਦਾ ਹੈ ਕਿ ਉਨ੍ਹਾਂ ਨੂੰ ਸਿੱਖ ਸੋਚ ਦਾ ਪਤਾ ਨਹੀਂ ਸੀ ਪਰ ਗੰਡਾ ਸਿੰਘ ਜੈਸੇ ਮਹਾਨ ਇਤਿਹਾਸਕਾਰ ਦੇ ਦਿਮਾਗ ਵਿਚ ਇਹ ਗੱਲ ਕਿਉਂ ਨਹੀਂ ਆਈ? ਕੀ ਗੰਡਾ ਸਿੰਘ ਵੀ ਆਪਣੇ ਪੂਰਵਜ਼ ਲੇਖਕਾਂ ਦੀਆਂ ਲਿਖੀਆਂ ਗਈਆਂ ਨਿਰਅਧਾਰ ਲਿਖਤਾਂ ਨੂੰ ਅੱਖਾਂ ਮੀਚ ਕੇ ਆਪਣਾ ਰਿਹਾ ਸੀ?

ਇਹ ਗੱਲ ਜਿੱਥੇ ਮਨੁੱਖੀ ਫ਼ਿਤਰਤ ਦੇ ਤੌਰ ਵੀ ਗਲਤ ਹੈ ਉਥੇ ਇਤਿਹਾਸਕ ਗਵਾਹੀਆਂ ਦੇ ਤੌਰ ਤੇ ਵੀ ਗਲਤ ਹੈ। ਕਨਿੰਘਮ ਤੋਂ ਪਹਿਲਾਂ ਕਿਸੇ ਵੀ ਲੇਖਕ ਨੇ ਇਹ ਗੱਲ ਨਹੀਂ ਲਿਖੀ। ਕਨਿੰਘਮ 1849-50 ਦਾ ਲੇਖਕ ਹੈ। ਇਸ ਦਾ ਮਤਲਬ ਹੈ ਕਿ ਗੰਡਾ ਸਿੰਘ ਨੇ ਵੀ 1849-50 ਤੋਂ ਪਹਿਲਾਂ ਦੀਆਂ ਲਿਖਤਾਂ ਤੋਂ ਕੋਈ ਜਾਣਕਾਰੀ ਹੀ ਨਹੀਂ ਲਈ। ਗੰਡਾ ਸਿੰਘ ਵੀ ਪਿਛਲੇਰੇ ਲੇਖਕਾਂ ਦੀਆਂ ਦਲੀਲਰਹਿਤ ਅਤੇ ਆਧਾਰਰਹਿਤ ਲਿਖਤਾਂ ਤੇ ਹੀ ਆਪਣੇ ਕਥਨ ਆਧਾਰਤ ਕਰਦਾ ਰਿਹਾ ਹੈ। ਇਹ ਅੱਛੇ ਇਤਿਹਾਸਕਾਰ ਦਾ ਕੰਮ ਨਹੀਂ ਹੈ। ਇਤਿਹਾਸਕਾਰ ਨੇ ਹਰ ਤੱਥ ਨੂੰ ਪੜਚੋਲਨਾ ਹੁੰਦਾ ਹੈ ਅਤੇ ਹਰ ਗਵਾਹੀ ਨੂੰ ਪਰਖਣਾ ਹੁੰਦਾ ਹੈ। ਬਿਨਾਂ ਪੜਚੋਲਨ ਅਤੇ ਪਰਖਣ ਤੋਂ ਕਿਸੇ ਵੀ ਤੱਥ ਜਾਂ ਗਵਾਹੀ ਨੂੰ ਇਕ ਇਤਿਹਾਸਕਾਰ ਕਦੇ ਵੀ ਨਹੀਂ ਵਰਤੇਗਾ।

ਮੈਂ ਆਪਣੀ ਬਹਿਸ ਗਯਾਨੀ ਗਯਾਨ ਸਿੰਘ ਤੋਂ ਸ਼ੁਰੂ ਕਰਦਾ ਹੈ। ਭਾਵੇਂ ਇਸ ਦੀ ਲਿਖਤ ਸ਼ਮਸ਼ੇਰ ਖਾਲਸਾ 1892 ਦੀ ਲਿਖਤ ਹੈ ਪਰ ਇਸ ਦੀ ਗਵਾਹੀ ਵੀ ਇਤਿਹਾਸਕ ਵਜ਼ਨ ਰੱਖਦੀ ਹੈ।

ਗਯਾਨ ਸਿੰਘ ਨੇ ਲਿਖਿਆ ਹੈ: "ਏਹ ਹਾਲ ਸੁਣ ਕੇ ਬੰਦੇ ਨੂੰ ਵੀ ਓਸ ਦੀ ਬਹਾਦਰੀ ਨੇ ਬੈਠਣ ਨਾ ਦਿੱਤਾ। ਚਾਰ ਕੁ ਹਜ਼ਾਰ ਸਿੰਘ ਜੋ ਕਿਲ੍ਹੇ ਅੰਦਰ ਭੁੱਖੇ ਪਿਆਸੇ ਥੇ ਸਬ ਨੂੰ ਨਾਲ ਲੈ ਕੇ ਬਾਹਰ ਆ ਗਿਆ। ਸਿੰਘ ਭੀ ਮਰਣਾ ਮੰਡ ਕੇ ਕਮਰ ਤੇ ਪੇਟ ਕਸ ਕਸ ਤੇਗਾਂ ਸੂਤ ਸੂਤ ਮੁਸਲਮਾਨਾਂ ਦੇ ਲਸ਼ਕਰ ਵਿਚੋਂ ਜੋ ਕਾਲੀ ਘਟਾ ਦੀ ਤਰ੍ਹਾਂ ਉਮਡ ਰਿਹਾ ਸੀ ਬਿਜਲੀ ਵਾਂਗੂ ਧਸ ਗਏ। ਆਪ ਤੋਂ ਆਪ ਚੌਗਣਿਆਂ ਨੂੰ ਮਾਰ ਭੁੱਖ ਦੇ ਮਾਰੇ ਕਮਜ਼ੋਰ ਬੇਹੋਸ਼ ਹੋ ਕਰ ਗਿਰ ਪਏ। ਬਹੁਤ ਸ਼ਹੀਦ ਹੋਏ। ਕੁਛ ਫੜੇ ਗਏ। ਲਿਖਿਆ ਹੈ ਕਿ ਜਦ ਬੰਦਾ ਸਿੰਘ ਬਹਾਦਰ ਤੁਰਕੀ ਫੌਜ ਦੇ ਘੇਰੇ ਵਿਚ ਆ ਗਿਆ ਤਾਂ ਫੜਨ ਵਾਸਤੇ ਉਸ ਦੇ ਸਾਹਮਣੇ ਕੋਈ ਨਾ ਜਾਵੇ। ਓੜਕ ਕਦਮ ਕਦਮ ਚੁਫੇਰੇ ਤੋਂ ਵੱਧ ਕੇ ਜਦ ਨੇੜੇ ਢੁੱਕੇ ਤਾਂ ਇਕ ਤਰਫ ਨੂੰ ਬੰਦਾ ਝੁਕਿਆ ਜਿਸ ਨਾਲ ਅਨੇਕ ਦਹਿਸ਼ਤ ਖਾ ਕੇ ਗਿਰ ਗਏ। ਪਚਾਸ ਆਦਮੀ ਨਾਲ ਕਤਲ ਹੋਏ ਤਾਂ ਪਕੜਿਆ ਗਿਆ। ਫੇਰ ਦਿੱਲੀ ਨੂੰ ਭੇਜਿਆ ਗਿਆ।"[26] ਇਸ ਕਥਨ ਵਿਚ ਕਿਤੇ ਵੀ ਇਸ਼ਾਰੇ ਮਾਤਰ ਵੀ ਜਾਣਕਾਰੀ ਨਹੀਂ ਹੈ ਕਿ ਸਿੰਘ ਭੁੱਖੇ ਮਰਦੇ ਗਧੇ ਅਤੇ ਬਲਦ ਖਾ ਗਏ ਸਨ। ਸਗੋਂ ਇਹ ਕਿਹਾ ਗਿਆ ਹੈ ਕਿ ਉਹ ਤਲਵਾਰਾਂ ਸੂਤ ਕੇ ਦੁਸ਼ਮਣ ਉਪਰ ਟੁੱਟ ਪਏ ਸੀ। ਭਾਵ ਕਿ ਭੁੱਖੇ ਮਰਨ ਨਾਲੋਂ ਲੜਕੇ ਮਰਨ ਨੂੰ ਤਰਜੀਹ ਦਿੱਤੀ ਗਈ ਸੀ।

ਅਗਲੀ ਗਵਾਹੀ ਹੈ ਰਤਨ ਸਿੰਘ ਭੰਗੂ ਦੀ ਜਿਸ ਨੇ 1841 ਵਿਚ ਆਪਣੀ ਲਿਖਤ ਤਿਆਰ ਕੀਤੀ ਸੀ। ਇਹ ਲਿਖਤ ਕਨਿੰਘਮ ਤੋਂ ਅੱਠ ਸਾਲ ਪਹਿਲਾਂ ਲਿਖੀ ਗਈ ਸੀ। ਭਾਵੇਂ ਰਤਨ ਸਿੰਘ ਭੰਗੂ ਮੁੱਢ ਤੋਂ ਲੈ ਕੇ ਅਖੀਰ ਤੱਕ ਬੰਦਾ ਸਿੰਘ ਬਹਾਦੁਰ ਬਾਰੇ ਮਾੜੇ ਵਿਚਾਰ ਰੱਖਣ ਵਾਲਾ ਲੇਖਕ ਹੈ ਪਰ ਗੁਰਦਾਸ ਨੰਗਲ ਦੇ ਘੇਰੇ ਦੌਰਾਨ ਉਹ ਵੀ ਸਿੰਘਾਂ ਦੀ ਹਾਲਤ ਨੂੰ ਉਸ ਤਰ੍ਹਾਂ ਬਿਆਨ ਨਹੀਂ ਕਰਦਾ ਜਿਸ ਨਾਲ ਉਹ ਅਣਮਨੁੱਖੀ ਗਿਰਾਵਟ ਤੱਕ ਗਿਰ ਗਏ ਹੋਣ। ਭੰਗੂ ਨੇ ਇਸ ਸਭ ਕੁਝ ਨੂੰ ਬਿਆਨ ਕਰਦਿਆਂ ਭਾਵੇਂ ਆਪਣੀ ਨਫ਼ਰਤ ਹੀ ਪਰਗਟ ਕੀਤੀ ਹੈ ਪਰ ਇਸ ਵਿਚ ਬਲਦ ਅਤੇ ਗਧਿਆਂ ਨੂੰ ਖਾਣ ਵਾਲੀ ਗੱਲ ਨਹੀਂ ਕਹੀ ਗਈ। ਭੰਗੂ ਨੇ ਜੋ ਕੁਝ ਕਵਿਤਾ ਵਿਚ ਲਿਖਿਆ ਹੈ ਉਸ ਦਾ ਸਾਰ ਇਉਂ ਹੈ। 'ਸਿਦਕੀ ਸਿੰਘਾਂ ਨੇ ਇਹ ਪੱਕਾ ਫੈਸਲਾ ਕਰ ਲਿਆ ਸੀ ਕਿ ਹੁਣ ਮੌਤ ਹੀ ਭਲੀ ਹੈ। ਭੁੱਖਿਆਂ ਦੇ ਸਰੀਰ ਸੁੱਕ ਗਏ ਸਨ। ਸਿੰਘਾਂ ਵਿਚ ਹਿੰਮਤ ਨਹੀਂ ਰਹੀ ਸੀ। ਤੁਰਕ ਹੋਰ ਨੇੜੇ ਪਹੁੰਚ ਰਹੇ ਸਨ। ਸਿੰਘ ਭੁੱਖੇ ਮਰਦੇ ਕਿਲ੍ਹੇ ਦੀ ਛੋਟੀ ਕੰਧ ਕੋਲ ਆ ਖੜੇ। ਜੇ ਕੋਈ ਬਾਹਰੋਂ ਰੋਟੀ ਦਾ ਟੁਕੜਾ ਸੁੱਟ ਦਿੰਦਾ ਸੀ ਤਾਂ ਚਾਰੇ ਪਾਸਿਓਂ ਸਿੰਘ ਉਸ ਨੂੰ ਚੁੱਕਣ ਲਈ ਉਮੱਡ ਪੈਂਦੇ ਸਨ। ਜੂਠ ਦਾ ਕਿਸੇ ਨੂੰ ਵੀ ਖਿਆਲ ਨਹੀਂ ਸੀ। ਜੇ ਕੋਈ ਬਾਹਰੋਂ ਖਰਬੂਜ਼ੇ ਤੇ ਤਰਬੂਜ਼ਾਂ ਦੇ ਛਿਲੜ ਸੁੱਟ ਦਿੰਦਾ ਸੀ ਤਾਂ ਸਾਰੇ ਚੁੱਕਣ ਲਈ ਉਮਡਦੇ ਸਨ। ਚੰਨ ਵੀ ਉਨ੍ਹਾਂ ਨੂੰ ਰੋਟੀ ਵਰਗਾ ਲਗਦਾ ਸੀ। ਉਸ ਨੂੰ ਪਕੜਨ ਲਈ ਸਿੰਘ ਉਪਰ ਨੂੰ ਹੱਥ ਚੁੱਕਦੇ ਸਨ। ਬਾਹਰ ਮੁਗਲ ਗੱਲਾਂ ਕਰਦੇ ਸਨ ਕਿ ਉਨ੍ਹਾਂ ਨੂੰ ਛੇਤੀ ਕਰਕੇ ਕੰਮ ਮੁਕਾ ਦੇਣਾ ਚਾਹੀਂਦਾ ਹੈ ਕਿਤੇ ਬੰਦਈ ਸਿੰਘ ਬਾਹਰੋਂ ਆ ਕੇ ਰਸਦ-ਪਾਣੀ ਨਾ ਪਹੁੰਚਾ ਦੇਣ। ਇਨ੍ਹਾਂ ਦੀ ਗਿਣਤੀ ਘਟਾਉਣ ਲਈ ਚਲਾਕੀ ਵਰਤਣੀ ਚਾਹੀਦੀ ਹੈ। ਹੋਕਾ ਦੇ ਦਿੱਤਾ ਜਾਵੇ ਕਿ ਜਿਹੜਾ ਹਥਿਆਰ ਸੁੱਟ ਕੇ ਆਵੇਗਾ ਉਹ ਰਸਦ ਲੈ ਕੇ ਬਾਹਰ ਚਲਾ ਜਾਵੇਗਾ। ਇਸ ਤਰ੍ਹਾਂ ਬਹੁਤ ਸਿੰਘ ਬਾਹਰ ਚਲੇ ਗਏ। ਪਰ ਸਿਦਕੀ ਸਿੰਘ ਅੰਦਰ ਅੜੇ ਰਹੇ। ਮੜੈਲ ਸਿੰਘ ਆਪਣੀ ਜਿੱਦ ਨਹੀਂ ਛੱਡ ਰਹੇ ਸਨ। ਦੁਸ਼ਮਣ ਨੂੰ ਭੁੱਖੇ ਸਿੰਘਾਂ ਕੋਲੋਂ ਵੀ ਡਰ ਲਗ ਰਿਹਾ ਸੀ। ਕਈ ਕਹਿੰਦੇ ਸਨ ਕਿ ਸਿੰਘ ਭੁੱਖ ਨਾਲ ਤੜਫ ਰਹੇ ਹਨ। ਬੰਦੇ ਦਾ ਕਿਸੇ ਨੂੰ ਵੀ ਭੇਤ ਨਹੀਂ ਆ ਰਿਹਾ ਸੀ। ਕੋਈ ਵੀ ਉਸ ਨੂੰ ਕੁਝ ਖਾਂਦਾ-ਪੀਂਦਾ ਨਹੀਂ ਦੇਖ ਰਿਹਾ ਸੀ। ਕੋਈ ਕਹਿੰਦਾ ਸੀ

ਬੰਦੇ ਦੇ ਬੀਰ ਇਸ ਨੂੰ ਕੁਝ ਖਾਣ ਨੂੰ ਦੇ ਜਾਂਦੇ ਹਨ ਤੇ ਕੋਈ ਕਹਿੰਦਾ ਸੀ ਕਿ ਇਸ ਨੂੰ ਭੁੱਖ ਲਗਦੀ ਹੀ ਨਹੀਂ ਹੈ।"[27] ਇਹ ਸੰਖੇਪ ਜਿਹਾ ਸਾਰ ਹੈ ਜੋ ਭੰਗੂ ਨੇ ਪੂਰੇ 24 ਬੰਦਾਂ ਵਿਚ ਬਿਆਨਿਆ ਹੈ। ਇਸ ਵਿਚ ਵੀ ਗਧੇ ਅਤੇ ਬਲਦਾਂ ਦੇ ਖਾਣ ਵਾਲੀ ਗੱਲ ਨਹੀਂ ਹੈ।

ਅਗਲੀ ਵਗਾਹੀ ਹੈ ਅਹਿਮਦ ਸ਼ਾਹ ਬਟਾਲਵੀ ਦੀ। ਉਸ ਦੀ ਲਿਖਤ ਤਵਾਰੀਖ਼-ਏ-ਪੰਜਾਬ 1824 ਈ. ਦੀ ਲਿਖਤ ਹੈ। ਭਾਵ ਕਿ ਭੰਗੂ ਦੀ ਲਿਖਤ ਤੋਂ 17 ਸਾਲ ਪਹਿਲਾਂ ਦੀ ਲਿਖਤ। ਡਾ. ਗੰਡਾ ਸਿੰਘ ਨੇ ਇਸ ਲਿਖਤ ਉਪਰ ਇਤਨਾ ਵਿਸ਼ਵਾਸ ਕੀਤਾ ਹੈ ਕਿ ਉਸ ਨੇ ਗੁਰੂ ਗੋਬਿੰਦ ਸਿੰਘ ਜੀ ਅਤੇ ਮਾਧੋ ਦਾਸ ਬੈਰਾਗੀ ਵਿਚਕਾਰ ਜਿਹੜੇ ਸਵਾਲ-ਜਵਾਬ ਹੋਏ ਸਨ ਉਹ ਇੰਨ-ਬਿਨ ਉਸੇ ਤਰ੍ਹਾਂ ਆਪਣਾ ਲਏ ਹਨ ਜਿਵੇਂ ਕਿ ਅਹਿਮਦ ਸਾਹੀ ਬਟਾਲਵੀ ਨੇ ਲਿਖੇ ਸਨ। ਵੈਸੇ ਬਟਾਲਵੀ ਦੀ ਲਿਖਤ ਦੀ ਕੋਈ ਵੀ ਪਰਮਾਣਿਕਤਾ ਨਹੀਂ ਹੈ ਪਰ ਗੰਡਾ ਸਿੰਘ ਨੇ ਇਸ ਨੂੰ ਇਤਨਾ ਪਰਮਾਣਿਕ ਮੰਨ ਕੇ ਵਰਤਿਆ ਹੈ ਜਿਵੇਂ ਕਿ ਇਹ ਬੰਦਾ ਸਿੰਘ ਬਹਾਦੁਰ ਦੇ ਪਹਿਲੇ ਜੀਵਨ ਬਾਰੇ ਇਕੋ-ਇਕ ਇਲਾਹੀ ਪੁਸਤਕ ਹੋਵੇ। ਪਰ ਗੰਡਾ ਸਿੰਘ ਨੇ ਇਸ ਲਿਖਤ ਦੀ ਗੁਰਦਾਸ ਨੰਗਲ ਦੇ ਘੇਰੇ ਬਾਰੇ ਦਿੱਤੀ ਗਈ ਜਾਣਕਾਰੀ ਨੂੰ ਉੱਕਾ ਹੀ ਨਹੀਂ ਦੇਖਿਆ। ਅਹਿਮਦ ਸ਼ਾਹ ਬਟਾਲਵੀ ਲਿਖਦਾ ਹੈ "ਇਥੇ (ਗੁਰਦਾਸ ਨੰਗਲ) ਉਨ੍ਹਾਂ (ਸਿੰਘਾਂ) ਨੇ ਮਿੱਟੀ ਦਾ ਇਕ ਕਿਲ੍ਹਾ ਉਸਾਰਿਆ। ਲਗਪਗ ਪੰਜ਼ੀ ਹਜ਼ਾਰ ਸਿੰਘ ਇਸ ਕਿਲ੍ਹੇ ਦੇ ਅੰਦਰ ਡਟੇ ਹੋਏ ਸਨ। ਇਨ੍ਹਾਂ ਨੇ ਕਿਲ੍ਹੇ ਦੀਆਂ ਲੋੜਾਂ ਅਨੁਸਾਰ ਗੋਲਾ ਬਾਰੂਦ ਅਤੇ ਅਨਾਜ ਇਕੱਠਾ ਕਰ ਲਿਆ। ਜਦ ਅਬਦੁੱਸ ਸਮੱਦ ਖਾਨ ਨੂੰ ਇਹੀ ਸੂਚਨਾ ਮਿਲੀ ਤਾਂ ਉਸ (ਬੰਦੇ) ਦੇ ਵਿਰੁੱਧ ਇਕ ਤਾਜ਼ਾ ਦਮ ਫੌਜ ਨਿਯੁਕਤ ਕਰ ਦਿੱਤੀ। ਕਈ ਕਹਿੰਦੇ ਹਨ ਕਿ ਉਸ ਨੇ ਆਪ ਕਿਲ੍ਹੇ ਦੁਆਲੇ ਘੇਰਾ ਪਾਇਆ। ਕੁਝ ਸਮਾਂ ਬੀਤ ਜਾਣ ਤੇ ਕਿਲ੍ਹੇ ਦੀ ਰਸਦ ਮੁੱਕਣ ਲਗੀ। ਬਾਹਰੋਂ ਰਸਦ ਲਿਆਉਣਾ ਅਸੰਭਵ ਹੋ ਗਿਆ। ਮਜ਼ਬੂਰ ਹੋ ਕੇ ਬੰਦੇ ਦੇ ਸਾਥੀ ਇਕ ਇਕ ਜਾਂ ਦੋ ਦੋ ਕਰਕੇ ਬਾਹਰ ਆਉਣ ਲਗੇ। ਇਧਰ-ਉਧਰ ਖਿੰਡ ਕੇ ਉਨ੍ਹਾਂ ਨੇ ਪਿੰਡਾਂ ਜਾਂ ਜੰਗਲਾਂ ਵਿਚ ਲੁਕਣਾ ਸ਼ੁਰੂ ਕਰ ਦਿੱਤਾ। ਬਹੁਤ ਸਾਰੇ ਸਿੰਘ ਮਾਰੇ ਗਏ। ਬੰਦੇ ਪਾਸ ਗਿਣਤੀ ਦੇ ਕੁਝ ਆਦਮੀ ਰਹਿ ਗਏ। ਮੁਗਲ ਸੈਨਾ ਨੇ ਚਾਰੇ ਪਾਸਿਓਂ ਹਮਲਾ ਕਰ ਦਿੱਤਾ ਅਤੇ ਕਿਲ੍ਹੇ ਵਿਚ ਦਾਖ਼ਲ ਹੋ ਕੇ ਬੰਦੇ ਦੇ ਸਾਥੀਆਂ ਨੂੰ ਤਲਵਾਰ ਦੇ ਘਾਟ ਉਤਾਰਨਾ ਸ਼ੁਰੂ ਕਰ ਦਿੱਤਾ। ਬੰਦੇ ਨੂੰ ਸਾਥੀਆਂ ਸਮੇਤ ਗ੍ਰਿਫਤਾਰ ਕਰਕੇ ਉਸ ਦੇ ਹੱਥ ਪੈਰ ਜਕੜ ਦਿੱਤੇ ਗਏ।"[28]

ਕੇਸਰ ਸਿੰਘ ਛਿੱਬਰ ਬਹੁਤ ਨੇੜੇ ਦਾ ਲੇਖਕ ਹੈ। ਉਸ ਦੀ ਲਿਖਤ 1769 ਈ. ਦੀ ਹੈ। ਇਸ ਨੇ ਗੁਰਦਾਸ ਨੰਗਲ ਦੇ ਘੇਰੇ ਦੌਰਾਨ ਸਿੰਘਾਂ ਦੀ ਸਥਿਤੀ ਬਾਰੇ ਬਹੁਤ ਹੀ ਭਾਵਪੂਰਤ ਪਰ ਸੰਖੇਪ ਵਿਚ ਲਿਖਿਆ ਹੈ। ਇਸ ਅਨੁਸਾਰ 'ਮੁਗਲ ਹਕੂਮਤ ਨੇ ਪਹਾੜੀ ਲੋਕਾਂ ਨੂੰ ਇੱਕਠਿਆਂ ਕਰ ਕੇ ਗੁਰਦਾਸਪੁਰ '(ਨੰਗਲ) ਨੂੰ ਘੇਰਾ ਪਾ ਲਿਆ ਸੀ। ਹਰ ਰੋਜ਼ ਲੜਾਈ ਹੁੰਦੀ ਸੀ। ਬੰਦਾ ਕਿਲ੍ਹੇ ਅੰਦਰ ਬੈਠਾ ਲੜ ਰਿਹਾ ਸੀ ਬਾਹਰ ਨਹੀਂ ਸੀ ਨਿਕਲ ਰਿਹਾ। ਕਿਲ੍ਹੇ ਅੰਦਰ ਨਾ ਅਨਾਜ ਸੀ, ਨਾ ਹੀ ਘਾਹ ਅਤੇ ਨਾ ਹੀ ਲਕੜੀ ਸੀ। ਭੁੱਖ ਨਾਲ ਸਿੰਘ ਬਹੁਤ ਦੁਖੀ ਸਨ। ਤੰਗ ਆਇਆਂ ਹੋਇਆਂ ਨੇ ਆਪਣੇ ਘੋੜੇ ਛੱਡ ਦਿੱਤੇ ਜਿਹੜੇ ਮੁਗਲਾਂ ਨੇ ਫੜ ਲਏ ਸਨ। ਸਿੰਘਾਂ ਲਈ ਗੁਰਦਾਸ ਨੰਗਲ ਦਾ ਘੇਰਾ ਕੁਠਾਲੀ ਬਣਿਆ ਹੋਇਆ ਸੀ। ਭਾਵ ਕਿ ਇਹ ਸਮਾਂ ਸਿੰਘਾਂ ਦੀ ਪਰਖ ਦੀ ਘੜੀ ਸੀ।'

ਲੋਕ ਗਿਰਦੇ ਦੇ ਪਹਾੜੀਏ ਬੁਲਾਏ। ਸਭਨਾ ਰਲਿ ਗੁਰਦਾਸਪੁਰ ਨੂੰ ਘੇਰਾ ਪਾਇ।
ਰੋਜ ਲੜਾਈ ਹੋਵੈ ਨਿੱਤ। ਬੰਦਾ ਨਹੀਂ ਨਿਕਲੇ ਮਲ ਬੈਠਾ ਵਿਚਿ।

ਅੰਦਰ ਨ ਅਨਾਜ ਨ ਘਾਹ ਨ ਲਕੜੀ। ਹੋਏ ਦਿਕ ਨਾਲੇ ਭੁਖੇ ਘੋੜੇ ਦਿਤੇ ਛਡਿ ਉਨ੍ਹਾਂ ਲਏ ਪੰਕੜੀ।
ਕੁਠਾਲੀ ਬਣੀ ਗੁਰਦਾਸਪੁਰਾ। ਬਚਨ ਬੰਦੇ ਸਾਹਿਬ ਦਾ ਆਏ ਫੁਰਾ।।52।।[29]

ਉਕਤ ਅਹਿਮਦ ਸ਼ਾਹ ਬਟਾਲਵੀ ਅਤੇ ਕੇਸਰ ਸਿੰਘ ਛਿੱਬਰ ਦੀ ਲਿਖਤ ਵਿਚ ਸਿੰਘਾਂ ਵਲੋਂ ਗਧੇ ਅਤੇ ਬਲਦ ਖਾਣ ਦਾ ਮਾੜਾ ਮੋਟਾ ਵੀ ਇਸ਼ਾਰਾ ਨਹੀਂ ਹੈ।

ਮੇਜਰ ਜੇਮਜ਼ ਬਰਾਊਨ ਦੀ ਲਿਖਤ 1787-88 ਈ. ਦੀ ਲਿਖਤ ਹੈ। ਇਸ ਨੇ ਬੰਦਾ ਸਿੰਘ ਬਹਾਦੁਰ ਦੀ ਗਰਿਫ਼ਤਾਰੀ ਸਮੇਂ ਦੀ ਸਥਿਤੀ ਬਾਰੇ ਇਉਂ ਲਿਖਿਆ ਹੈ। "ਇਸ ਸਮੇਂ ਤਕ ਘੇਰਾ ਪਏ ਨੂੰ ਮਹੀਨਾ ਹੋ ਗਿਆ ਸੀ। ਘਿਰੇ ਹੋਏ ਸਿੰਘਾਂ ਨੇ ਦੇਖਿਆ ਕਿ ਉਨ੍ਹਾਂ ਦੀ ਰਸਦ ਅਤੇ ਅਸਲਾ ਮੁੱਕ ਰਿਹਾ ਹੈ ਅਤੇ ਉਨ੍ਹਾਂ ਨੂੰ ਭੁੱਖ ਮਿਟਾਉਣ ਲਈ ਬਹੁਤ ਔਖਿਆਈ ਹੋ ਰਹੀ ਹੈ ਤਾਂ ਉਨ੍ਹਾਂ ਨੇ ਪੱਕਾ ਫੈਸਲਾ ਕਰ ਕੇ ਤਲਵਾਰਾਂ ਹੱਥਾਂ ਵਿਚ ਫੜ ਕੇ ਇਕ ਦਮ ਬਾਹਰ ਨਿਕਲ ਕੇ ਹਮਲਾ ਕਰ ਦਿੱਤਾ। ਬੜੀ ਸਿਰਤੋੜ ਅਤੇ ਅਸਾਵੀਂ ਲੜਾਈ ਹੋਈ। ਬਹੁਤ ਸਾਰੇ ਸਿੰਘ ਮਾਰੇ ਗਏ ਸਨ ਅਤੇ ਬਹੁਤ ਸਾਰੇ ਪਕੜ ਲਏ ਗਏ ਸਨ। ਪਕੜੇ ਜਾਣ ਵਾਲਿਆਂ ਵਿਚ ਉਨ੍ਹਾਂ ਦਾ ਨੇਤਾ ਬੰਦਾ ਵੀ ਸੀ। ਉਸ ਨੂੰ ਪਿੰਜਰੇ ਵਿਚ ਬੰਦ ਕਰ ਦਿੱਤਾ ਗਿਆ ਗਿਆ ਸੀ ਅਤੇ ਬਾਕੀ ਸਿੰਘ ਕੈਦੀਆਂ ਨਾਲ ਉਸ ਨੂੰ ਵੀ ਦਿੱਲੀ ਭੇਜ ਦਿੱਤਾ ਗਿਆ ਸੀ।" "By the time the siege had lasted a month, the besieged finding their provisions and ammunition fail them, and being determined to sell their lives as dear as possible, they sallied out of the fort sword in hand. A desperate, but unequal conflict ensued, the greater part of the Sikhs were cut in pieces on the spot many were taken prisoners, in which number was their leader Bundah who was confined in an iron cage and together with the other prisoners was sent to Delhy."[30]

ਸਭ ਤੋਂ ਅਖੀਰ ਤੇ ਬਿਲਕੁਲ ਇਕ ਸਮਕਾਲੀ ਲਿਖਤ ਦਾ ਹਵਾਲਾ ਇਸ ਸਾਰੇ ਭੰਬਲਭੂਸੇ ਨੂੰ ਖ਼ਤਮ ਕਰ ਦਿੰਦਾ ਹੈ। ਇਹ ਲਿਖਤ ਹੈ ਅਸਰਾਰਿ ਸਮਦੀ। ਇਹ 1728 ਵਿਚ ਲਿਖੀ ਗਈ ਸੀ। ਮੁਨਸ਼ੀ ਜੋਤ ਪਰਕਾਸ਼ ਲਾਹੌਰ ਦੇ ਗਵਰਨਰ ਅਬਦੁੱਸ ਸਮੱਦ ਖਾਨ ਦਾ ਮੁਨਸ਼ੀ ਸੀ ਅਤੇ ਗੁਰਦਾਸ ਨੰਗਲ ਦੇ ਸਾਰੇ ਸਾਕੇ ਨੂੰ ਦੇਖਣ ਵਾਲਿਆਂ ਵਿਚੋਂ ਸੀ। ਉਸ ਨੇ ਅਬਦੁੱਸ ਸਮੱਦ ਖਾਨ ਦੀ ਪਰਸੰਸਾ ਵਿਚ ਇਹ ਲਿਖਤ ਲਿਖੀ ਸੀ। ਇਸ ਨੇ ਗੁਰਦਾਸ ਨੰਗਲ ਦੇ ਘੇਰੇ ਦਾ ਹੂਬਹੂ ਨਕਸ਼ਾ ਖਿੱਚ ਦਿੱਤਾ ਹੈ ਪਰ ਸਿੰਘਾਂ ਵਲੋਂ ਗਧੇ ਅਤੇ ਬਲਦ ਖਾਣ ਦੀ ਗੱਲ ਇਸ਼ਾਰੇ ਮਾਤਰ ਵੀ ਨਹੀਂ ਲਿਖੀ। ਅਸਰਾਰਿ-ਸਮਦੀ ਅਨੁਸਾਰ "ਘੇਰੇ ਦੀਆਂ ਖਾਈਆਂ ਪਾਣੀ ਦੇ ਭੰਡਾਰ ਦੀ ਤਰ੍ਹਾਂ ਗੜ੍ਹੀ ਦੇ ਦੁਆਲੇ ਐਨੀਆਂ ਡੂੰਘੀਆਂ ਖੁਦਵਾਈਆਂ ਕਿ ਪਾਣੀ ਨਿਕਲ ਆਇਆ। ਮੋਰਚਿਆਂ ਦੇ ਬੁਰਜਾਂ ਨੂੰ ਏਨਾ ਉੱਚਾ ਉਸਾਰਿਆ ਕਿ (ਉਤੋਂ ਹੇਠਾਂ ਨੂੰ) ਜੇ ਰੋੜਾ (ਵੀ) ਮਾਰਦੇ ਤਾਂ ਤੀਰ ਦਾ ਕੰਮ ਕਰਦਾ ਸੀ। ਹੌਲੀ ਹੌਲੀ ਉਸ (ਅਬਦੁੱਸ ਸਮੱਦ ਖਾਨ) ਨੇ ਹਰ ਪੀਰ ਅਤੇ ਸੰਤ[31] ਦੀ ਸਹਾਇਤਾ ਤੇ ਕ੍ਰਿਆਤਮਕ ਬੁੱਧੀ ਨਾਲ ਦਾਇਰੇ ਨੂੰ ਇਨਾ ਤਕੜਾ ਕੀਤਾ ਕਿ ਉਨ੍ਹਾਂ ਖੋਟੇ ਸੁਭਾਉ ਵਾਲੇ ਕੁਕਰਮੀਆਂ ਦੇ, ਜੋ ਦੁਰਭਾਗ ਤੇ ਅਯੋਗਤਾ ਦੇ ਕਾਰਨ ਇਕ ਲਖਤ

ਬਦਬਖ਼ਤੀ ਦੇ ਕਬਜ਼ੇ ਵਿਚ ਫਸ ਗਏ ਸਨ, ਨਿਕਲਣ ਲਈ ਤਲਵਾਰ ਦੀ ਧਾਰ ਜਿੰਨੀ ਥਾਂ ਵੀ ਨਾਂ ਰਹੀ। ਥੋੜੇ ਸਮੇਂ ਵਿਚ ਅਨਾਜ ਦੇ ਜ਼ਖ਼ੀਰੇ (ਭੰਡਾਰ) ਪੂਰੀ ਤਰ੍ਹਾਂ ਕਬਜ਼ੇ ਵਿਚ ਆ ਗਏ ਅਤੇ ਪਾਣੀ ਦੇ ਸੋਮਿਆਂ ਵਿਚ ਚਿਕੜ ਮਚ ਗਿਆ। ਅਨਾਜ ਦਾ ਦਾਣਾ ਮੋਤੀ ਦੇ ਦਾਣੇ ਦੇ ਤੁਲ ਮਹਿੰਗਾ ਹੋ ਗਿਆ ਅਤੇ ਪਾਣੀ ਦੀ ਬੂੰਦ ਆਦਮੀਆਂ ਦੇ ਚੇਹਰੇ ਦੀ ਰੌਣਕ ਦੀ ਤਰ੍ਹਾ ਅਲੋਪ ਹੋ ਗਈ। ਉਹ ਦਰੱਖਤਾਂ ਦੀ ਛਿੱਲ ਨੂੰ ਪੰਛੀ ਦੇ ਮਾਸ ਜਿਹੀ ਅਮੁੱਲੀ ਸਮਝਦੇ ਸਨ ਅਤੇ ਬ੍ਰਿਛਾਂ ਦੇ ਪੱਤਿਆਂ ਤੇ ਛਿੱਲਾਂ ਨੂੰ ਸੁਆਦੀ ਭੋਜਨ ਨਾਲੋਂ ਚੰਗਾ ਜਾਣਦੇ ਸਨ। ਉਨ੍ਹਾਂ ਦੇ ਚੇਹਰਿਆਂ ਉੱਤੇ ਰੌਣਕ ਨਾ ਰਹੀ ਅਤੇ ਕਣਕਵੰਨੇ ਵੀ ਨਾ ਰਹੇ। ਉਨ੍ਹਾਂ ਦੇ ਚੇਹਰਿਆਂ ਦੀ ਰੌਣਕ ਮਿੱਟੀ ਵਿਚ ਮਿਲ ਗਈ ਸੀ। ਜੇ ਉਹ ਤ੍ਰੇਹ ਦੀ ਅੱਗ ਦੇ ਮਾਰੇ ਨਾ ਮਰਦੇ ਤਾਂ ਉਹ ਠੰਢ ਨਾਲ ਮਰ ਜਾਂਦੇ। ਜੇ ਹੌਕੇ ਦੀ ਅੱਗ ਉਨ੍ਹਾਂ ਨਾਲ ਨਿਆਂ ਕਰਨ ਨੂੰ ਨਾ ਬਹੁੜਦੀ ਤਾਂ ਉਹ ਉਨੀਂਦਰੇ ਹੀ ਮਾਰੇ ਜਾਂਦੇ। ਜੇ ਉਨ੍ਹਾਂ ਦੇ ਭਾਗ ਸੁੱਤੇ ਨਾ ਹੁੰਦੇ ਤਾਂ ਉਨ੍ਹਾਂ ਦੀ ਹਾਲਤ ਇਸ ਹੱਦ ਤਕ ਨਾ ਪਹੁੰਚਦੀ।

"ਉਹ ਤਬਾਹੀ ਵਿਚ ਇਸ ਤਰ੍ਹਾਂ ਫਸ ਗਏ ਕਿ ਭੁੱਖ ਦੇ ਮਾਰੇ ਏਕਮ ਦੇ ਚੰਦ ਦੀ ਤਰ੍ਹਾਂ ਕੁੱਬੇ ਹੋ ਗਏ। ਜੇ ਉਹ ਸੂਰਜ ਦੀ ਟਿੱਕੀ ਵੇਖਦੇ, ਤਾਂ ਉਹ ਆਸ ਦੇ ਦੰਦ ਖੋਲ੍ਹ ਲੈਂਦੇ। ਰੁੱਖਾਂ ਤੇ ਪੱਤਿਆਂ ਤੇ ਫਲਾਂ ਦਾ ਨਾਂ ਨਿਸ਼ਾਨ ਤਕ ਨਾ ਰਿਹਾ। ਕਿਉਂਕਿ ਉਹ ਧਰਤੀ ਦੀ ਮਿੱਟੀ ਨੂੰ ਇਉਂ ਚਟਮ ਕਰ ਗਏ ਜਿਵੇਂ ਕਿ ਉਹ ਖੰਡ ਹੋਵੇ। ਤ੍ਰੇਹ ਦੇ ਮਾਰੇ ਉਹ ਆਪ ਹੀ ਜਾਲ ਵਿਚ ਫਸ ਗਏ ਤਾਂ ਜੋ ਕੋਈ ਤਲਵਾਰ ਦਾ ਪਾਣੀ ਉਨ੍ਹਾਂ ਦੇ ਸੰਘ ਵਿਚ ਟਪਕਾਏ।"[32] ਪਾਠਕਜਨ ਦੇਖ ਲੈਣ ਕਿ ਇਸ ਸਮਕਾਲੀ ਲਿਖਤ ਵਿਚ ਕਿਤੇ ਵੀ ਗਧੇ ਅਤੇ ਬਲਦਾ ਨੂੰ ਖਾਣ ਵਾਲੀ ਗੱਲ ਨਹੀਂ ਹੈ। ਇਸ ਲਈ ਕਨਿੰਘਮ, ਲਤੀਫ਼, ਮੈਕਾਲਿਫ਼, ਨਾਰੰਗ, ਅਤੇ ਗੰਡਾ ਸਿੰਘ ਦੇ ਕਥਨ ਗਲਤ ਹਨ ਅਤੇ ਇਤਿਹਾਸਕ ਤੱਥ ਨਹੀਂ ਹਨ। ਸਮਕਾਲੀ ਲਿਖਤਾਂ ਬਿਲਕੁਲ ਤਰਕ-ਭਰਪੂਰ ਅਤੇ ਭਰੋਸੇਯੋਗ ਜਾਣਕਾਰੀ ਪੇਸ਼ ਕਰਦੀਆਂ ਹਨ। ਇਨ੍ਹਾਂ ਦੇ ਸਾਹਮਣੇ ਆਧੁਨਿਕ ਲੇਖਕਾਂ ਦੀਆਂ ਤਰਕਰਹਿਤ ਅਤੇ ਕਾਲਪਨਿਕ ਗੱਲਾਂ ਦੀ ਕੋਈ ਕੀਮਤ ਨਹੀਂ ਹੈ।

ਅਸਲ ਵਿਚ ਗੁਰਦਾਸ ਨੰਗਲ ਦੇ ਕਿਲ੍ਹੇ ਵਿਚ ਅਨਾਜ ਅਤੇ ਪਾਣੀ ਦਾ ਪੂਰਾ ਪਰਬੰਧ ਸੀ। ਪਿੰਡ ਦੇ ਲੋਕਾਂ ਦੇ ਦੱਸਣ ਮੁਤਾਬਕ ਕਿਲ੍ਹੇ ਵਿਚੋਂ ਲਾਗਲੇ ਪਿੰਡਾਂ ਵਿਚ ਸੁਰੰਗਾਂ ਵੀ ਜਾਂਦੀਆਂ ਸਨ। ਪਹਿਲਾਂ ਪਹਿਲਾਂ ਇਨ੍ਹਾਂ ਸੁਰੰਗਾਂ ਰਾਹੀਂ ਸਿੰਘਾਂ ਦਾ ਕਿਲ੍ਹੇ ਤੋਂ ਬਾਹਰਲੀ ਦੁਨੀਆਂ ਨਾਲ ਸੰਪਰਕ ਬਣਿਆ ਰਿਹਾ ਸੀ। ਕਿਲ੍ਹੇ ਅੰਦਰ ਅਤੇ ਇਸ ਦੇ ਆਲੇ-ਦੁਆਲੇ ਬੰਦਾ ਸਿੰਘ ਕੋਲ ਪੂਰੀ ਫ਼ੌਜ ਸੀ। ਬਾਹਰੋਂ ਰਸਦ-ਪਾਣੀ ਆਉਣ ਨਾਲ ਦੁਸ਼ਮਣ ਦਾ ਮੁਕਾਬਲਾ ਪੂਰੀ ਤਾਕਤ ਨਾਲ ਹੁੰਦਾ ਰਿਹਾ ਸੀ। ਗੁਰਦਾਸ ਨੰਗਲ ਦਾ ਪਹਿਲਾ ਮਾਲਕ ਦੁਨੀ ਚੰਦ ਵੀ ਘੇਰਾ ਪਾਉਣ ਵਾਲੀ ਫੌਜ ਨਾਲ ਸੀ। ਉਸ ਨੂੰ ਕਿਲ੍ਹੇ ਦੇ ਅੰਦਰੂਨੀ ਢਾਂਚੇ ਦਾ ਭੇਤ ਸੀ। ਉਸ ਦੇ ਦੱਸਣ ਤੇ ਦੁਸ਼ਮਣ ਨੇ ਕਿਲ੍ਹੇ ਦੇ ਦੁਆਲੇ ਐਨੀਆਂ ਡੂੰਘੀਆਂ ਖਾਈਆਂ ਪੁੱਟੀਆਂ ਕਿ ਉਨ੍ਹਾਂ ਵਿਚੋਂ ਹੀ ਪਾਣੀ ਨਿਕਲ ਆਇਆ ਸੀ। ਡੂੰਘੀਆਂ ਖਾਈਆਂ ਪੁੱਟਣ ਦਾ ਭਾਵ ਸਿਰਫ ਇਹ ਸੀ ਕਿ ਕਿਲ੍ਹੇ ਵਿਚੋਂ ਬਾਹਰ ਜਾਂਦੀਆਂ ਸੁਰੰਗਾਂ ਨੂੰ ਲੱਭਿਆ ਜਾਵੇ। ਸੁਰੰਗਾਂ ਲਭ ਲਈਆਂ ਗਈਆਂ ਸਨ। ਇਨ੍ਹਾਂ ਵਿਚ ਪਾਣੀ ਭਰ ਦਿੱਤਾ ਗਿਆ ਸੀ। ਇਸ ਕਰਕੇ ਕਿਲ੍ਹੇ ਦਾ ਬਾਹਰੀ ਸੰਪਰਕ ਖ਼ਤਮ ਹੋ ਗਿਆ ਸੀ। ਬਾਹਰੀ ਸੰਪਰਕ ਖ਼ਤਮ ਹੋ ਜਾਣ ਨਾਲ ਕਿਲ੍ਹੇ ਅੰਦਰਲਾ ਅਨਾਜ ਮੁੱਕਦਾ ਗਿਆ। ਜਦੋਂ ਸਭ ਕੁੱਝ ਮੁੱਕ ਗਿਆ ਸੀ ਤਾਂ ਮੇਜਰ ਜੇਮਜ਼ ਬਰਾਊਨ ਅਤੇ ਗਯਾਨ ਸਿੰਘ ਅਨੁਸਾਰ ਬੰਦਾ ਸਿੰਘ ਨੇ ਖਾਲਸੇ ਨੂੰ ਨਾਲ ਲੈ ਕੇ ਇਕ ਦਮ ਦੁਸ਼ਮਣ ਉਪਰ ਹੱਲਾ ਬੋਲ ਦਿੱਤਾ। ਪਰ ਦੁਸ਼ਮਣ ਦੀ ਗਿਣਤੀ ਬਹੁਤ ਜ਼ਿਆਦਾ

ਸੀ। ਸਿੰਘ ਮਰਨ ਲਈ ਹੀ ਬਾਹਰ ਨਿਕਲੇ ਸਨ। ਜਦ ਤਕ ਉਨ੍ਹਾਂ ਵਿਚ ਤਲਵਾਰ ਚਲਾਉਣ ਦੀ ਤਾਕਤ ਸੀ ਉਹ ਤਲਵਾਰ ਚਲਾਉਂਦੇ ਰਹੇ। ਆਖਰ ਜਦ ਜ਼ਖ਼ਮਾਂ ਨਾਲ ਨਿਢਾਲ ਹੋ ਗਏ ਤਾਂ ਡਿਗ ਪਏ ਸਨ। ਜੋ ਮਾਰੇ ਗਏ ਉਹ ਮਾਰੇ ਗਏ ਸਨ ਤੇ ਜੋ ਸਹਿਕਦੇ ਸਨ ਉਨ੍ਹਾਂ ਨੂੰ ਦੁਸ਼ਮਣ ਨੇ ਪਕੜ ਲਿਆ ਸੀ। ਬੰਦਾ ਸਿੰਘ ਬਹਾਦੁਰ ਦੇ ਦੁਆਲੇ ਲਾਸ਼ਾਂ ਦਾ ਢੇਰ ਲਗ ਗਿਆ ਸੀ। ਸਿੰਘ ਆਪਣੇ ਨੇਤਾ ਤੋਂ ਪਹਿਲਾਂ ਮਰਨ ਲਈ ਅੱਗੇ ਹੋ ਹੋ ਲੜਦੇ ਸਨ। ਆਖਰ ਬੰਦਾ ਸਿੰਘ ਬਹਾਦਰ ਵੀ ਲਾਸਾਂ ਦੇ ਢੇਰ ਉਪਰ ਢਹਿ-ਢੇਰੀ ਹੋ ਗਿਆ ਸੀ। ਲਾਸ਼ਾਂ ਦੇ ਢੇਰ ਵਿਚ ਪਏ ਬੰਦਾ ਸਿੰਘ ਬਹਾਦੁਰ ਦੀ ਤਲਾਸ਼ ਕੀਤੀ ਗਈ। ਬੰਦਾ ਸਿੰਘ ਵਿਚ ਸਾਹ ਚਲੇ ਰਹੇ ਸਨ। ਉਸ ਨੂੰ ਅਤੇ ਹੋਰ ਜ਼ਖ਼ਮੀ ਸਿੰਘਾਂ ਨੂੰ ਪਹਿਲਾਂ ਜਖਮਾਂ ਦੀ ਮੱਲ੍ਹਮ ਪੱਟੀ ਕਰਕੇ ਹੋਸ਼ ਵਿਚ ਲਿਆਂਦਾ ਗਿਆ।

ਇਉਂ 7 ਦਸੰਬਰ, 1715 ਨੂੰ ਗੁਰਦਾਸ ਨੰਗਲ ਦਾ ਘੇਰਾ ਖ਼ਤਮ ਹੋਇਆ। ਜ਼ਖ਼ਮੀ ਬੰਦਾ ਸਿੰਘ ਬਹਾਦਰ ਅਤੇ ਬਾਕੀ ਸਿੰਘ ਕੈਦੀਆਂ ਨੂੰ ਗਰਿਫ਼ਤਾਰ ਕਰ ਕੇ ਪਹਿਲਾਂ ਲਾਹੌਰ ਲਿਆਂਦਾ ਗਿਆ ਸੀ। 12 ਦਸੰਬਰ ਨੂੰ ਖੁਸ਼ੀਆਂ ਵਿਚ ਫੁੱਲੇ ਹੋਏ ਨਵਾਬ ਅਬਦੁੱਸ ਸਮੱਦ ਖਾਨ ਨੇ ਬਾਦਸ਼ਾਹ ਪਾਸ ਇਹ ਸਾਰੀ ਖ਼ਬਰ ਦੇ ਕੇ ਇਕ ਵਿਸ਼ੇਸ਼ ਹਰਕਾਰਾ ਭੇਜਿਆ ਸੀ। ਮੌਕਾ ਮੇਲ ਵਜੋਂ ਬਾਦਸ਼ਾਹ ਪਹਿਲੋਂ ਹੀ ਆਪਣੇ ਵਿਰੋਧੀ ਜਹਾਂਦਾਰ ਸ਼ਾਹ ਦੀ ਮੌਤ ਨੂੰ ਜਸ਼ਨਾਂ ਦੇ ਤੌਰ ਤੇ ਮਨਾ ਰਿਹਾ ਸੀ। ਇਨ੍ਹਾਂ ਜਸ਼ਨਾਂ ਵਿਚ ਉਸ ਲਈ ਇਹ ਇਕ ਹੋਰ ਖੁਸ਼ੀਆਂ ਦਾ ਜਸ਼ਨ ਪਰਾਪਤ ਹੋ ਗਿਆ ਸੀ। ਜਿਹੜਾ ਬਾਦਸ਼ਾਹ ਤਖ਼ਤ ਉਤੇ ਆਪਣੇ ਪਰਿਵਾਰਕ ਮੈਂਬਰਾਂ ਦਾ ਖ਼ੂਨ ਡੋਲ੍ਹ ਕੇ ਹੀ ਬੈਠਾ ਸੀ ਉਸੇ ਬਾਦਸ਼ਾਹ ਨੂੰ ਕੁਦਰਤ ਨੇ ਇੰਨੀਆਂ ਖੁਸ਼ੀਆਂ ਦਿੱਤੀਆਂ ਕਿ ਜਿਨ੍ਹਾਂ ਦਾ ਉਹ ਖੁਦ ਵੀ ਆਸਵੰਦ ਨਹੀਂ ਸੀ। ਦੂਜੇ ਪਾਸੇ ਦਸਾਂ-ਨੌਹਾਂ ਦੀ ਕਿਰਤ ਕਰਨ ਵਾਲੇ ਸਿੰਘਾਂ ਦਾ ਪਹਿਲਾਂ ਭੁੱਖ ਦੇ ਹੱਥੋਂ ਬੁਰਾ ਹਾਲ ਅਤੇ ਫਿਰ ਫੌਜਾਂ ਵਲੋਂ ਕਤਲੇਆਮ ਹੋਇਆ ਸੀ। ਇਸ ਤਰ੍ਹਾਂ ਸਿੰਘ ਜ਼ਿੰਦਗੀ ਦਾ ਸਭ ਤੋਂ ਵੱਧ ਜ਼ਲਾਲਤ ਭਰਿਆ ਸਮਾਂ ਦੇਖ ਰਹੇ ਸਨ। ਇਸ ਨੂੰ ਕੀ ਕਿਹਾ ਜਾਵੇ? ਗਰੀਬਾਂ ਲਈ ਲੜਨ ਵਾਲੇ ਸੂਰਮੇ ਦੀ ਜ਼ਲਾਲਤ, ਅਤੇ ਜ਼ੁਲਮ ਦੀਆਂ ਨੀਹਾਂ ਉਪਰ ਉਸਰੇ ਮਾਲਕਾਂ ਨੂੰ ਖੁਸ਼ੀਆਂ? ਕੁਦਰਤ ਦਾ ਇਹ ਕਿਸ ਤਰ੍ਹਾਂ ਦਾ ਇਨਸਾਫ਼ ਸੀ? ਕੀ ਇਹ ਸਭ ਕੁਝ ਕੁਦਰਤ ਹੀ ਕਰ ਰਹੀ ਸੀ ਜਾਂ ਜਿਸ ਦੀ ਲਾਠੀ ਉਸੇ ਦੀ ਮੱਝ ਵਾਲੀ ਗੱਲ ਸੀ? ਜੇ ਇਹ ਸਭ ਕੁਝ ਕੁਦਰਤ ਹੀ ਕਰ ਰਹੀ ਸੀ ਤਾਂ ਇਸ ਵਿਚ ਕੁਦਰਤ ਦੇ ਕਿਹੜੇ ਇਨਸਾਫ਼ ਵਾਲੀ ਗੱਲ ਸੀ? ਜੇ ਤਾਕਤ ਦੇ ਸਿਰ ਤੇ ਹੀ ਸਭ ਕੁਝ ਹੋਣਾ ਸੀ ਤਾਂ ਰੱਬ ਦੀ ਹੋਂਦ ਦਾ ਅਤੇ ਇਨਸਾਫ਼ ਅਤੇ ਅਨਿਆਏ ਵਿਚਕਾਰ ਫ਼ਰਕ ਦਾ ਕੀ ਅਰਥ ਸੀ?

ਬੰਦਾ ਸਿੰਘ ਬਹਾਦੁਰ ਨੂੰ ਲੱਤਾਂ-ਬਾਹਾਂ ਅਤੇ ਗਰਦਨ ਤੋਂ ਸੰਗਲਾਂ ਨਾਲ ਨੂੜ ਕੇ ਅਤੇ ਲੋਹੇ ਦੇ ਪਿੰਜਰੇ ਵਿਚ ਬਿਠਾਇਆ ਗਿਆ ਸੀ। ਲੋਹੇ ਦੇ ਪਿੰਜਰੇ ਦੇ ਬਿਲਕੁਲ ਨਾਲ ਲੱਗਵਾਂ ਹੀ ਇਕ ਬਹੁਤ ਤਾਕਤਵਰ ਮੁਗ਼ਲ ਸਿਪਾਹੀ ਨੰਗਾ ਨੇਜ਼ਾ ਲਈ ਖੜ੍ਹਾਇਆ ਗਿਆ ਸੀ ਤਾਂ ਕਿ ਜੇਕਰ ਬੰਦਾ ਸਿੰਘ ਜ਼ਰਾ ਵੀ ਕਿਸੇ ਕਰਾਮਾਤ ਸਦਕਾ ਹਿੱਲਣ-ਜੁਲਣ ਦੀ ਕੋਸ਼ਿਸ਼ ਕਰੇ ਤਾਂ ਇਹ ਆਪਣਾ ਨੇਜ਼ਾ ਉਸ ਦੇ ਢਿੱਡ ਵਿਚ ਖੋਭ ਦੇਵੇ। ਮਹੀਨਿਆਂ ਤੋਂ ਭੁੱਖੇ-ਭਾਣੇ ਨੇਤਾ ਨੂੰ ਕੈਦ ਵਿਚ ਵੀ ਕੁਝ ਖਾਣ ਨੂੰ ਨਹੀਂ ਦਿੱਤਾ ਗਿਆ ਸੀ ਤਾਂ ਕਿ ਉਹ ਕੁਝ ਤਕੜਾ ਹੋ ਕੇ ਉਠਣ ਦੇ ਯੋਗ ਨਾ ਹੋ ਜਾਵੇ। ਕਰਾਮਾਤੀ ਕਾਰਨਾਮਿਆਂ ਦਾ ਡਰ ਸਿਰਫ ਮੁਗ਼ਲ ਅਧਿਕਾਰੀਆਂ ਦੇ ਡਰ ਵਿਚੋਂ ਉਪਜਿਆ ਹੋਇਆ ਵਹਿਮ ਸੀ। ਇਸੇ ਇਕ ਵਹਿਮ ਨੇ ਬੰਦਾ

ਸਿੰਘ ਦਾ ਕੈਦੀ ਜੀਵਨ ਵੀ ਜ਼ਲਾਲਤ ਭਰਿਆ ਬਣਾ ਦਿੱਤਾ ਸੀ। ਨਾ ਉਸ ਨੂੰ ਹਿੱਲਣ-ਜੁੱਲਣ ਦਿੱਤਾ ਜਾਂਦਾ ਸੀ ਤੇ ਨਾ ਹੀ ਕੁਝ ਖਾਣ-ਪੀਣ ਨੂੰ। ਸਿਰਫ ਉਸ ਦੇ ਸਾਹ ਨੂੰ ਚਲਦਾ ਰੱਖਣ ਲਈ ਲੂਣ ਮਿਲਿਆ ਪਾਣੀ ਦਿੱਤਾ ਜਾਂਦਾ ਸੀ। ਬਾਕੀ ਸਿੰਘਾਂ ਦਾ ਵੀ ਇਹੀ ਹਾਲ ਸੀ। ਸਭ ਨੂੰ ਸੰਗਲਾਂ ਦੇ ਨਾਲ ਨੂੜ ਕੇ ਗੱਡਿਆਂ ਵਿਚ ਲੱਦਿਆ ਗਿਆ ਸੀ। ਬੰਦਾ ਸਿੰਘ ਦਾ ਪਿੰਜਰਾ ਹਾਥੀ ਨਾਲ ਬੰਨ੍ਹਿਆ ਹੋਇਆ ਸੀ ਤਾਂ ਕਿ ਬੰਦਾ ਸਿੰਘ ਪਿੰਜਰਾ ਵੀ ਉਡਾ ਕੇ ਨਾ ਲੈ ਜਾਵੇ। ਲੋਹੜੇ ਦੀ ਸਰਦੀ ਦੇ ਦਿਨ ਸਨ। ਸਿੰਘਾਂ ਉਪਰ ਮੋਟੇ ਕੱਪੜੇ ਦੇਣ ਦੀ ਥਾਂ ਭੇਡਾਂ ਦੀਆਂ ਖੱਲਾਂ ਲੁਹਾ ਕੇ ਦਿੱਤੀਆਂ ਗਈਆਂ ਸਨ। ਸਿਰਾਂ ਨੂੰ ਢੱਕਣ ਲਈ ਲੱਕੜ ਦੀਆਂ ਟੋਪੀਆਂ ਸਨ। ਇਕ ਇਕ ਗੱਡੇ ਵਿਚ ਕਈ ਕਈ ਸਿੰਘ ਬਿਠਾਏ ਹੋਏ ਸਨ ਜਿਹੜੇ ਇਕ-ਦੂਜੇ ਨਾਲ ਬੰਨ੍ਹੇ ਹੋਏ ਸਨ। ਬੰਦਾ ਸਿੰਘ ਦੇ ਗੋਟਾ ਤੇ ਜ਼ਰੀ ਲੱਗੀ ਹੋਈ ਲਾਲ ਰੰਗ ਦੀ ਪੁਸ਼ਾਕ ਪਾਈ ਗਈ ਸੀ ਤਾਂ ਕਿ ਉਸ ਨੂੰ ਮਾਰੇ ਜਾਣ ਵਾਲੇ ਬੰਦਿਆਂ ਦੀ ਬਰਾਤ ਦਾ ਲਾੜਾ ਦਰਸਾਇਆ ਜਾ ਸਕੇ। ਇਹ ਸਭ ਕੁਝ ਸਿੰਘਾਂ ਦਾ ਮਖੌਲ ਉਡਵਾਉਣ ਲਈ ਅਤੇ ਉਨ੍ਹਾਂ ਨੂੰ ਲੋਕਾਂ ਦੀਆਂ ਨਿਗਾਹਾਂ ਵਿਚ ਜ਼ਲੀਲ ਕਰਨ ਲਈ ਕੀਤਾ ਗਿਆ ਸੀ। ਬੰਦਾ ਸਿੰਘ ਦੀ ਪਤਨੀ ਅਤੇ ਉਸ ਦਾ ਸਾਢੇ ਕੁ ਚਾਰ ਸਾਲਾਂ ਦਾ ਭੁੱਖਾ ਮਰਦਾ ਬੱਚਾ ਉਸ ਦੇ ਪਿੱਛੇ ਆ ਰਹੇ ਇਕ ਵੱਖਰੇ ਹਾਥੀ ਉੱਤੇ ਬੰਨ੍ਹ ਕੇ ਬਿਠਾਏ ਹੋਏ ਸਨ। ਕਿਸ ਤਰ੍ਹਾਂ ਬੰਦਾ ਸਿੰਘ ਨੇ ਆਪਣੇ ਬਹੁਤ ਛੋਟੇ ਬੱਚੇ ਨੂੰ ਆਪਣੀਆ ਅੱਖਾਂ ਦੇ ਸਾਹਮਣੇ ਭੁੱਖ ਨਾਲ ਵਿਲਕਦੇ ਹੋਏ ਨੂੰ ਦੇਖਿਆ ਹੋਵੇਗਾ ਅਤੇ ਕਿਸ ਤਰ੍ਹਾਂ ਉਹ ਰਾਜ ਮਹਿਲਾਂ ਦੀ ਪਲੀ ਹੋਈ ਰਾਜਕੁਮਾਰੀ, ਬੰਦਾ ਸਿੰਘ ਦੀ ਪਤਨੀ, ਮਰੀਆਂ ਲੋਥਾਂ ਦੀ ਬਦਬੋ ਵਿਚ ਇਤਨੇ ਮਹੀਨੇ ਕੱਟੀ ਹੋਵੇਗੀ? ਇਹ ਸਭ ਅੰਦਾਜ਼ਾ ਲਗਾ ਕੇ ਹੀ ਮਹਿਸੂਸ ਕੀਤਾ ਜਾ ਸਕਦਾ ਹੈ।

ਇਸ ਤਰ੍ਹਾਂ ਕੈਦੀ ਸਿੰਘਾਂ ਨਾਲ ਸੱਤ ਸੌ ਗੱਡਾ ਲੱਦ ਕੇ ਇਕ ਜਲੂਸ ਦੀ ਸ਼ਕਲ ਵਿਚ ਗੁਰਦਾਸ ਨੰਗਲ ਤੋਂ ਲਾਹੌਰ ਲਿਆਂਦਾ ਗਿਆ। ਸਭ ਤੋਂ ਮੂਹਰੇ ਬੰਦਾ ਸਿੰਘ ਵਾਲਾ ਹਾਥੀ ਸੀ। ਸਾਰੇ ਰਸਤੇ ਉੱਪਰ ਦੋਵੀਂ ਪਾਸੀਂ ਫੌਜਾਂ ਖੜ੍ਹੀਆਂ ਸਨ ਅਤੇ ਪਿੰਡਾਂ ਵਿਚੋਂ ਲੋਕ ਪਹੁੰਚੇ ਹੋਏ ਸਨ ਪਰ ਮਹਾਨ ਗੁਰੂ ਦੇ ਇਹ ਮਹਾਨ ਸੂਰਮੇ ਸਭ ਕੁਝ ਨੂੰ ਸਹਿੰਦੇ ਹੋਏ ਅਤੇ ਗੁਰਬਾਣੀ ਦਾ ਪਾਠ ਕਰਦੇ ਹੋਏ ਜਾ ਰਹੇ ਸਨ। ਸਭ ਨੂੰ ਪਤਾ ਸੀ ਕਿ ਉਨ੍ਹਾਂ ਨੂੰ ਦੇਰ ਜਾਂ ਛੇਤੀ ਮਾਰ ਦੇਣਾ ਹੈ। ਹੁਣ ਉਹ ਸਿਰਫ ਆਪਣੀ ਮੌਤ ਦੀ ਉਡੀਕ ਕਰ ਰਹੇ ਸਨ। ਲਾਹੌਰ ਦੇ ਬਾਹਰਵਾਰ ਰਾਵੀ ਦਰਿਆ ਦੇ ਕੰਢੇ ਉਤੇ ਫੌਜ ਦੇ ਭਾਰੀ ਘੇਰੇ ਅੰਦਰ ਕੈਦ ਕੀਤੇ ਹੋਏ ਸਿੰਘਾਂ ਨੂੰ ਉਸੇ ਤਰ੍ਹਾਂ ਰੱਖਿਆ ਗਿਆ ਸੀ।

ਅਬਦੁੱਸ ਸਮੱਦ ਖਾਨ ਚਾਹੁੰਦਾ ਸੀ ਕਿ ਉਹ ਖੁਦ ਬੰਦਾ ਸਿੰਘ ਬਹਾਦਰ ਨੂੰ ਲੈ ਕੇ ਦਿੱਲੀ ਜਾਵੇ। ਇਸ ਲਈ ਉਸ ਨੇ ਬਾਦਸ਼ਾਹ ਤੋਂ ਅਗਾਊਂ ਮਨਜ਼ੂਰੀ ਮੰਗੀ। ਪਰ ਬਾਦਸ਼ਾਹ ਦੇ ਨੇੜੇ ਮੁਹੰਮਦ ਅਮੀਨ ਖਾਨ ਚੀਨ ਬਹਾਦਰ ਸੀ ਜਿਹੜਾ ਅਬਦੁੱਸ ਖਾਨ ਦਾ ਸਾਢੂ ਵੀ ਸੀ। ਧੜੇ ਪੱਖੋਂ ਭਾਵੇਂ ਦੋਵੇਂ ਸਾਢੂ ਇਕੋ ਧੜੇ ਵਿਚ ਸਨ ਅਤੇ ਨੇੜੇ ਦੇ ਰਿਸ਼ਤੇਦਾਰ ਵੀ ਸਨ ਫਿਰ ਵੀ ਮੁਹੰਮਦ ਅਮੀਨ ਖਾਨ ਨਹੀਂ ਚਾਹੁੰਦਾ ਸੀ ਕਿ ਅਬਦੁੱਸ ਸਮੱਦ ਖਾਨ ਖੁਦ ਦਿੱਲੀ ਪਹੁੰਚ ਕੇ ਮੁਗਲ ਦਰਬਾਰ ਦਾ ਹੀਰੋ ਬਣ ਜਾਵੇ। ਬੰਦਾ ਸਿੰਘ ਬਹਾਦਰ ਦਾ ਪਕੜਿਆ ਜਾਣਾ ਅਤੇ ਉਸ ਨੂੰ ਜਿਉਂਦੇ ਨੂੰ ਹੀ ਦਿੱਲੀ ਲੈ ਆਉਣਾ ਮੁਗਲ ਸਾਮਰਾਜ ਦੀ ਸਭ ਤੋਂ ਵੱਡੀ ਪਰਾਪਤੀ ਸੀ। ਇਸ ਕਰਕੇ ਅਮੀਨ ਖਾਨ ਨੇ ਬਾਦਸ਼ਾਹ ਦੇ ਕੰਨ ਭਰੇ ਕਿ ਜੇਕਰ ਅਬਦੁੱਸ ਸਮੱਦ ਖਾਨ ਖੁਦ ਆ ਗਿਆ ਤਾਂ ਪੰਜਾਬ ਸੁੰਨਾ ਹੋ ਜਾਵੇਗਾ ਅਤੇ ਸਿੰਘ ਫਿਰ ਉੱਠ ਕੇ ਬਗਾਵਤ ਕਰ

ਸਕਦੇ ਹਨ। ਸਿੱਟੇ ਵਜੋਂ ਬਾਦਸ਼ਾਹ ਨੇ ਸਮੱਦ ਖਾਨ ਨੂੰ ਦਿੱਲੀ ਆਉਣ ਦੀ ਇਜ਼ਾਜ਼ਤ ਨਹੀਂ ਦਿੱਤੀ। ਫਲਸਰੂਪ ਸਮੱਦ ਖਾਨ ਦਾ ਪੁੱਤਰ ਜ਼ਕਰੀਆ ਖਾਨ ਅਤੇ ਮੁਹੰਮਦ ਅਮੀਨ ਖਾਨ ਦਾ ਪੁੱਤਰ ਕਮਰੂਦੀਨ ਖਾਨ ਦੋਵੇਂ ਬੰਦਾ ਸਿੰਘ ਬਹਾਦਰ ਅਤੇ ਸਿੰਘਾਂ ਨੂੰ ਲੈ ਕੇ ਫਰਵਰੀ, 1716 ਵਿਚ ਲਾਹੌਰ ਤੋਂ ਦਿੱਲੀ ਨੂੰ ਰਵਾਨਾ ਹੋਏ।

ਕੈਦੀ ਸਿੰਘਾਂ ਨੂੰ ਲਾਹੌਰ ਤੋਂ ਦਿੱਲੀ ਨੂੰ ਰਵਾਨਾ ਕਰਨ ਸਮੇਂ ਵੀ ਉਸੇ ਤਰ੍ਹਾ ਗੱਡਿਆਂ ਵਿਚ ਨੂੜ ਕੇ ਬਿਠਾਇਆ ਹੋਇਆ ਸੀ। ਉਸੇ ਤਰ੍ਹਾਂ ਸਰੀਰਾਂ ਉਪਰ ਭੇਡਾਂ ਦੀਆਂ ਖੱਲਾਂ, ਸਿਰਾਂ ਉਪਰ ਲੱਕੜ ਦੀਆਂ ਟੋਪੀਆਂ ਦਿੱਤੀਆਂ ਹੋਈਆਂ ਸਨ। ਕੈਦੀ ਸਿੰਘਾਂ ਦਾ ਇਕ ਇਕ ਹੱਥ ਮੋੜ ਕੇ ਉਨ੍ਹਾਂ ਦੀਆਂ ਹੀ ਗਰਦਨਾਂ ਨਾਲ ਬੰਨਿਆ ਹੋਇਆ ਸੀ। ਬੰਦਾ ਸਿੰਘ ਬਹਾਦਰ ਪਿੰਜਰੇ ਵਿਚ ਬੰਦ ਇਕ ਹਾਥੀ ਉਪਰ ਸੀ। ਉਸ ਦੀ ਧਰਮ ਪਤਨੀ ਅਤੇ ਪੁੱਤਰ ਅਜੈ ਸਿੰਘ, ਇਕ ਦੋ ਔਰਤਾਂ ਦੇ ਨਾਲ, ਦੂਸਰੇ ਹਾਥੀ ਦੇ ਹੌਦੇ ਵਿਚ ਬੰਨ ਕੇ ਬਿਠਾਏ ਹੋਏ ਸਨ। ਦੂਸਰੀਆਂ ਇਕ ਦੋ ਔਰਤਾਂ ਬੰਦਾ ਸਿੰਘ ਦੀ ਧਰਮ-ਪਤਨੀ ਕਰਕੇ ਸਨ। ਉਹ ਔਰਤਾਂ ਹੀ ਉਸ ਨੂੰ ਲੋੜ ਅਨੁਸਾਰ ਸੰਭਾਲਦੀਆਂ ਸਨ। ਸਭ ਨੂੰ ਖਾਣ-ਪੀਣ ਨੂੰ ਸਿਰਫ ਉਸ ਵੇਲੇ ਹੀ ਦਿੱਤਾ ਜਾਂਦਾ ਸੀ ਜਦੋਂ ਕੈਦੀ ਸਿੰਘ ਭੁੱਖ ਦੇ ਮਾਰੇ ਬੇਹੋਸ਼ ਹੋ ਜਾਂਦੇ ਸਨ। ਖਾਣ-ਪੀਣ ਲਈ ਵੀ ਸਿਰਫ ਉਤਨਾ ਕੁ ਕੁਝ ਹੀ ਦਿੱਤਾ ਜਾਂਦਾ ਸੀ ਜਿਨੇ ਕੁ ਨਾਲ ਉਨ੍ਹਾਂ ਦੇ ਸਾਹ ਚਲਦੇ ਰਹਿ ਸਕਣ। ਰੱਜਵਾਂ ਖਾਣਾ ਤਾਂ ਕਿਸੇ ਵੀ ਹਾਲਤ ਵਿਚ ਨਹੀਂ ਦਿੱਤਾ ਜਾਂਦਾ ਸੀ। ਕਨਿੰਘਮ ਲਿਖਦਾ ਹੈ ਕਿ "ਬੰਦਾ (ਸਿੰਘ) ਅਤੇ ਦੂਸਰਿਆਂ ਨੂੰ ਬੜੀ ਦੁਰਗਤ ਨਾਲ, ਜੋ ਸਿਰਫ ਜਾਹਲ ਅਤੇ ਅਧ-ਜੰਗਲੀ ਜੇਤੂ ਹੀ ਕਰ ਸਕਦੇ ਸਨ, ਦਿੱਲੀ ਨੂੰ ਤੋਰਿਆ ਗਿਆ। ਬੰਦਾ ਸਿੰਘ ਦੀ ਤਰ੍ਹਾਂ ਸਾਰਿਆਂ ਨੂੰ ਹੱਥਾਂ- ਪੈਰਾਂ, ਲੱਕ ਅਤੇ ਗਰਦਨਾਂ ਤੋਂ ਸੰਗਲਾਂ ਨਾਲ ਬੰਨਿਆ ਹੋਇਆ ਸੀ ਅਤੇ ਦੋ-ਦੋ ਜਾਂ ਤਿੰਨ-ਤਿੰਨ ਦੀ ਗਿਣਤੀ ਵਿਚ ਗੱਡਿਆਂ ਵਿਚ ਲੱਦਿਆ ਹੋਇਆ ਸੀ। ਸਰਹਿੰਦ ਵਿਚ ਉਨ੍ਹਾਂ ਨੂੰ ਬਜ਼ਾਰਾਂ ਵਿਚੋਂ ਦੀ ਲੰਘਾਇਆ ਗਿਆ ਜਿਥੇ ਕਿ ਉਨ੍ਹਾਂ ਨੂੰ ਲੋਕ ਮਾਖੌਲ ਕਰਦੇ ਸਨ ਅਤੇ ਗਾਲ੍ਹਾਂ ਕੱਢਦੇ ਸਨ। ਸਿੰਘਾਂ ਨੇ ਇਹ ਸਭ ਕੁਝ ਗੁਰਬਾਣੀ ਦੇ ਸ਼ਬਦ ਪੜ੍ਹਦੇ ਹੋਏ ਬੜੇ ਧੀਰਜ ਨਾਲ ਸਹਿਣ ਕੀਤਾ।"[33]

## ਹਵਾਲੇ ਅਤੇ ਟਿੱਪਣੀਆਂ

1. ਅਸਰਾਰਿ ਸਮਦੀ, ਪੰਜਾਬੀ ਯੂਨੀਵਰਸਿਟੀ, ਪਟਿਆਲਾ, 1972, ਪੰਨਾ 7.
2. ਤਵਾਰੀਖ ਸ਼ਮਸ਼ੇਰ ਖ਼ਾਲਸਾ (ਪੱਥਰ ਛਾਪ), ਸਿਆਲਕੋਟ, 1892 ਈ., ਪੰਨਾ 24.
3. ਉਕਤ, ਪੰਨਾ 27.
4. ਉਕਤ, ਪੰਨੇ 32-33.
5. ਉਕਤ, ਪੰਨਾ 34
6. ਦੇਖੋ, ਗੰਡਾ ਸਿੰਘ, ਪੂਰਵਅੰਕਤ, ਪੰਨਾ 124.
7. See *The Panjab Past and Present,* Vol. II, October, 1984 pp. 150-151.
8. ਅਸਰਾਰਿ ਸਮਦੀ, ਪੰਨਾ 11.
9. Hari Ram Gupta, *History of the Sikhs: Evoloution of Sikh Conederacyes,* New Delhi, 1978, p. 27.

10. *History of the Panjab,* New Delhi, 1964, p. 278.
11. See *The Panjab Past and Present*, October, 1984, Vol. II, p. 150.
12. See for detail Satish Chandra, *Parties and Politics At the Mughal Court: 1707-1740*, New Delhi, 1979.
13. ਵਿਸਥਾਰ ਲਈ ਦੇਖੋ ਰਤਨ ਸਿੰਘ ਭੰਗੂ, *ਸ੍ਰੀ ਗੁਰ ਪੰਥ ਪ੍ਰਕਾਸ਼*, ਸ਼ਿਰੋਮਣੀ ਕਮੇਟੀ, ਅੰਮ੍ਰਿਤਸਰ, 1981, ਪੰਨੇ 227-28.
14. *ਅਸਰਾਰਿ ਸਮਦੀ*, ਪੰਨਾ 9.
15. William Irvine, *The Later Mughals*, p. 312
16. Hari Ram Gupta, *op.cit.*, p. 27, See also Khazan Singh, *History and Philosophy of the Sikh Religion,* pp. 220.
17. William Irvine, *op.cit.* pp. 312-13
18. *ਅਸਰਾਰਿ ਸਮਦੀ*, ਪੰਨਾ 12.
19. *Ibid.*, pp. 313-14
20. *Ibid.,* pp. 314-15
21. *ਅਸਰਾਰਿ ਸਮਦੀ* , ਪੰਨਾ 8।
22. *ਉਕਤ*, ਪੰਨਾ 12.
23. ਪੰਥ ਪ੍ਰਕਾਸ਼ ਦੀ ਇਹ ਕਾਪੀ ਪੰਜਾਬ ਇਤਿਹਾਸ ਅਧਿਐਨ ਵਿਭਾਗ, ਪੰਜਾਬੀ ਯੂਨੀਵਰਸਿਟੀ, ਪਟਿਆਲਾ ਦੀ ਲਾਇਬਰੇਰੀ ਵਿਚ ਪਈ ਹੈ। ਇਹ ਪੱਥਰ ਛਾਪ (1889 ਈ.) ਵਿਚ ਹੈ।
24. ਦੇਖੋ ਗੰਡਾ ਸਿੰਘ, *ਬੰਦਾ ਸਿੰਘ ਬਹਾਦੁਰ*, ਪੰਜਾਬੀ ਯੂਨੀਵਰਸਿਟੀ, ਪਟਿਆਲਾ, 1990, ਪੰਨੇ 31-32; ਸੋਹਣ ਸਿੰਘ ਸੀਤਲ, *ਬੰਦਾ ਸਿੰਘ ਸ਼ਹੀਦ*, ਲਾਹੌਰ ਬੁੱਕ ਸ਼ਾਪ, ਲੁਧਿਆਣਾ, 1988, ਪੰਨੇ 120-21.
25. "...after consuming all his provisions and eating horses, asses and even the forbidden ox, he was reduced to submit." *A History of the Sikhs,* New Delhi, 1995, pp. 78-79.
26. ਗਯਾਨ ਸਿੰਘ, *ਤਵਾਰੀਖ ਸ਼ਮਸ਼ੇਰ ਖਾਲਸਾ*, (ਪੱਥਰ ਛਾਪ ਪਹਿਲੀ), ਸਿਆਲਕੋਟ, 1892 ਈ. , ਪੰਨਾ 35.
27. *ਸ੍ਰੀ ਗੁਰੂ ਪੰਥ ਪ੍ਰਕਾਸ਼*, (ਸੰ. ਬਲਵੰਤ ਸਿੰਘ ਢਿੱਲੋਂ), ਸਿੰਘ ਬ੍ਰਦਰਜ਼, ਅੰਮ੍ਰਿਤਸਰ, 2004, ਪੰਨੇ 148-50.
28. *ਤਾਰੀਖ-ਏ-ਪੰਜਾਬ (1824)*, ਪੰਜਾਬੀ ਯੂਨੀਵਰਸਿਟੀ, ਪਟਿਆਲਾ, 1969, ਪੰਨੇ 33-34.
29. *ਬੰਸਾਵਲੀਨਾਮਾ ਦਸਾਂ ਪਾਤਸ਼ਾਹੀਆਂ ਕਾ*, ਚੰਡੀਗੜ੍ਹ, 1972, ਚਰਨ ਗਿਆਰਵਾਂ, ਬੰਦ 52, ਪੰਨਾ 175.
30. Major James Browne 'History of Origin and Progress of the Sikhs' in *Early European Accounts of the Sikhs* (ed.) Ganda Singh, Calcutta, 1962, p. 30.
31. ਗੁਰਦਾਸ ਨੰਗਲ ਦੇ ਆਲੇ-ਦੁਆਲੇ ਦੇ ਖੇਤਰ ਵਿਚ ਅਨੇਕਾਂ ਡੇਰੇ ਬੈਰਾਗੀ ਸੰਤਾਂ ਜੋਗੀਆਂ ਦੇ ਸਨ। ਇਹ ਸਾਰੇ ਬੰਦਾ ਸਿੰਘ ਬਹਾਦੁਰ ਨੂੰ ਘੇਰਾ ਪਾਉਣ ਵਾਲੀ ਫੌਜ ਵਿਚ ਸਨ।
32. *ਅਸਰਾਰਿ ਸਮਦੀ*, ਪੰਨੇ 12-13.
33. Cunningham, *op.cit.* New delhi, 1985, p. 79.

# ਬੰਦਾ ਸਿੰਘ ਬਹਾਦਰ ਦੀ ਸ਼ਹਾਦਤ

ਬੰਦਾ ਸਿੰਘ ਬਹਾਦਰ ਦੀ ਸ਼ਹਾਦਤ ਆਪਣੇ ਆਪ ਵਿਚ ਇਤਿਹਾਸ ਦੀ ਇਕ ਬੇਮਿਸਾਲ ਘਟਨਾ ਸੀ। ਇਹ ਸ਼ਹਾਦਤ ਇਤਨੇ ਦਿਲ-ਕੰਬਾਊ ਹਾਲਾਤਾਂ ਅੰਦਰ ਅਤੇ ਅਨੇਕਾਂ ਦਰਦਨਾਕ ਤਸੀਹਿਆਂ ਦੇ ਬਾਅਦ ਹੋਈ ਸੀ ਕਿ ਇਨਸਾਨੀਅਤ ਦੀਆਂ ਸਭ ਕਦਰਾਂ-ਕੀਮਤਾਂ ਖ਼ਤਮ ਕਰ ਦਿੱਤੀਆਂ ਗਈਆਂ ਸਨ। ਬੰਦਾ ਸਿੰਘ ਬਹਾਦਰ ਨੂੰ ਡਰਾਉਣ ਲਈ ਜਾਂ ਸਿਦਕ ਤੋਂ ਡੁਲਾਉਣ ਲਈ ਕੁੱਟ-ਮਾਰ ਅਤੇ ਲੱਤਾਂ-ਬਾਹਾਂ ਤੋੜਨੀਆਂ ਆਦਿ ਗੱਲਾਂ ਤਾਂ ਮਾਮੂਲੀ ਗੱਲਾਂ ਸਨ ਸਗੋਂ ਇਨ੍ਹਾਂ ਤੋਂ ਵੀ ਕਈ ਕਦਮ ਅੱਗੇ ਜਾਂਦੇ ਹੋਏ ਮੁਗਲ ਹਕੂਮਤ ਨੇ ਉਸ ਦੇ ਚਾਰ-ਪੰਜ ਸਾਲਾਂ ਦੇ ਬੜੇ ਹੀ ਮਾਸੂਮ ਬੱਚੇ ਨੂੰ ਉਸ ਦੀ ਗੋਦ ਵਿਚ ਬਿਠਾ ਕੇ ਜ਼ਿਬਾਹ ਕੀਤਾ ਸੀ। ਇਹ ਬੰਦਾ ਸਿੰਘ ਨੂੰ ਸਿਦਕ ਤੋਂ ਡੁਲਾਉਣ ਲਈ ਅਤੀ ਘਿਨਾਉਣੀ ਕਾਰਵਾਈ ਸੀ। ਪਰ ਉਸ ਗੁਰੂ ਦੇ ਸਿੰਘ ਨੇ ਆਪਣੇ ਸਿੱਖੀ-ਸਿਦਕ ਨੂੰ ਇਨ੍ਹਾਂ ਸਭ ਘਿਨਾਉਣੀਆਂ ਕਾਰਵਾਈਆਂ ਕੀਤੇ ਜਾਣ ਦੇ ਬਾਵਜੂਦ ਵੀ ਕਾਇਮ ਰੱਖਿਆ ਸੀ।

ਬੰਦਾ ਸਿੰਘ ਬਹਾਦਰ ਦੀ ਸ਼ਹਾਦਤ ਨੂੰ ਵਰਨਣ ਕਰਨ ਲਈ ਸਾਡੇ ਪਾਸ ਅਨੇਕਾਂ ਹੀ ਸਮਕਾਲੀ ਗਵਾਹੀਆਂ ਹਨ। ਇਤਨੀਆਂ ਸਮਕਾਲੀ ਗਵਾਹੀਆਂ ਸਿੱਖ ਇਤਿਹਾਸ ਵਿਚ ਹੋਰ ਕਿਸੇ ਵੀ ਸ਼ਹੀਦ ਦੀ ਸ਼ਹਾਦਤ ਬਾਰੇ ਨਹੀਂ ਮਿਲਦੀਆਂ। ਇਸ ਗੱਲੋਂ ਬੰਦਾ ਸਿੰਘ ਬਹਾਦਰ ਦਾ ਇਤਿਹਾਸ ਲਿਖਣ ਲਈ ਇਤਿਹਾਸਕਾਰ ਖੁਸ਼ਕਿਸਮਤ ਹਨ। ਕਿਉਂਕਿ ਇਤਿਹਾਸਕਾਰਾਂ ਲਈ ਇਤਿਹਾਸ ਲਿਖਣ ਲਈ ਸਭ ਤੋਂ ਵੱਡੀ ਮੁਸ਼ਕਲ ਉਸ ਸਮੇਂ ਆਉਂਦੀ ਹੈ ਜਦੋਂ ਉਨ੍ਹਾਂ ਨੂੰ ਸਮਕਾਲੀ ਸਰੋਤ ਨਹੀਂ ਮਿਲਦੇ। ਅਖ਼ਬਾਰ-ਏ-ਦਰਬਾਰ-ਏ-ਮੁਅੱਲਾ, ਮੁਹੰਮਦ ਕਾਸਿਮ ਦਾ *ਇਬਰਤਨਾਮਾ*, ਮਿਰਜਾ ਮੁਹੰਮਦ ਦਾ *ਇਬਰਤਨਾਮਾ*, ਹਾਦੀ ਕਾਮਵਰ ਖਾਨ ਦਾ ਤਜ਼ਕਿਰਾਤ-ਉਲ-ਸਲਾਤੀਨ ਚੁਗੱਤਾ, ਖਾਫ਼ੀ ਖਾਨ ਦੀ ਮੁੰਤਖ਼ਾਬ-ਉਲ-ਲੁਬਾਬ ਆਦਿ ਸਮਕਾਲੀ ਗਵਾਹੀਆਂ ਹਨ। ਇਨ੍ਹਾਂ ਵਿਚ ਸ਼ਹਾਦਤ ਦੀਆਂ ਅੱਖੀਂ ਦੇਖੀਆਂ ਗੱਲਾਂ ਦਰਜ ਕੀਤੀਆਂ ਹੋਈਆਂ ਹਨ। ਇਨ੍ਹਾਂ ਲਿਖਤਾਂ ਤੋਂ ਇਲਾਵਾ ਵਿਲੀਅਮ ਇਰਵਿਨ ਦੀ ਲਿਖਤ *ਦ ਲੇਟਰ ਮੁਗਲਜ਼* ਹੈ ਜਿਸ ਨੂੰ ਸਾਰੀਆਂ ਮੁਸਲਿਮ ਸਮਕਾਲੀ ਲਿਖਤਾਂ ਤੇ ਆਧਾਰਤ ਕਰਕੇ ਲਿਖਿਆ ਗਿਆ ਹੈ। ਅਸਲ ਵਿਚ ਵਿਲੀਅਮ ਇਰਵਿਨ ਦੀ ਲਿਖਤ ਸਾਰੀਆਂ ਪਰਸੀਅਨ ਸਮਕਾਲੀ ਲਿਖਤਾਂ ਦਾ ਨਿਚੋੜ ਹੈ। ਭਾਵੇਂ ਸਮਕਾਲੀ ਲਿਖਤਾਂ ਪੜ੍ਹ ਲਈਆਂ ਜਾਣ ਤੇ ਭਾਵੇਂ ਇਕੱਲੇ ਵਿਲੀਅਮ ਇਰਵਿਨ ਦੀ ਲਿਖਤ ਨੂੰ ਹੀ ਪੜ੍ਹ ਲਿਆ ਜਾਵੇ ਇਕ ਬਰਾਬਰ ਹੈ।

ਇਤਨੀਆਂ ਸਮਕਾਲੀ ਲਿਖਤਾਂ ਹੋਣ ਦੇ ਬਾਵਜੂਦ ਵੀ ਇਕ ਬੜੀ ਹੀ ਵੱਡੀ ਮੁਸ਼ਕਲ ਪੇਸ਼ ਆ ਰਹੀ ਹੈ। ਇਹ ਮੁਸ਼ਕਲ ਹੈ ਹਿਜਰੀ ਸੰਮਤ ਦੀਆਂ ਮਿਤੀਆਂ ਨੂੰ ਸੰਨ ਈਸਵੀ ਦੀਆਂ ਮਿਤੀਆਂ ਵਿਚ ਬਦਲਣ ਦੀ। ਇਹ ਠੀਕ ਹੈ ਕਿ ਹਰ ਇਕ ਸਮਕਾਲੀ ਫਾਰਸੀ ਦੀ ਲਿਖਤ ਵਿਚ ਪੂਰੀਆਂ ਠੀਕ ਮਿਤੀਆਂ ਦਿੱਤੀਆਂ ਹੋਈਆਂ ਹਨ। ਇਹ ਵੀ ਕਿ ਸਾਰੀਆਂ ਸਮਕਾਲੀ ਲਿਖਤਾਂ (ਫਾਰਸੀ) ਵਿਚ ਮਿਤੀਆਂ

ਦੀ ਬਿਲਕੁਲ ਇਕ-ਰੂਪਤਾ ਹੈ। ਸਾਰੀਆਂ ਸਮਕਾਲੀ ਲਿਖਤਾਂ ਵਿਚ ਮਿਤੀਆਂ ਦੀ ਇਕ-ਰੂਪਤਾ ਹੋਣੀ ਇਤਿਹਾਸ ਦੀ ਇਕ ਵਿਸ਼ੇਸ਼ਤਾ ਸਮਝੀ ਜਾਣੀ ਚਾਹੀਦੀ ਹੈ। ਪਰ ਇਨ੍ਹਾਂ ਫਾਰਸੀ ਦੀਆਂ ਸਮਕਾਲੀ ਲਿਖਤਾਂ ਨੂੰ ਜਿਨਾਂ ਆਧੁਨਿਕ ਇਤਿਹਾਸਕਾਰਾਂ ਨੇ ਅੰਗਰੇਜ਼ੀ ਵਿਚ ਉਲਥਾਇਆ ਹੈ ਉਨ੍ਹਾਂ ਸਭ ਨੇ ਇਨ੍ਹਾਂ ਦੀਆਂ ਸੰਨ ਈਸਵੀ ਸਾਲ ਦੀਆਂ ਮਿਤੀਆਂ ਅਲੱਗ ਅਲੱਗ ਕੱਢੀਆਂ ਹਨ। ਪਿੱਛੇ ਵਰਨਣ ਕੀਤੇ ਸਭ ਫਾਰਸੀ ਲੇਖਕਾਂ ਨੇ ਇਕੋ-ਜਿਹੀਆਂ ਹਿਜਰੀ ਸੰਮਤ ਦੀਆਂ ਮਿਤੀਆਂ ਵਰਤੀਆਂ ਹਨ ਪਰ ਇਨ੍ਹਾਂ ਦੇ ਤਰਜਮਾਕਾਰਾਂ ਨੇ ਵੱਖ-ਵੱਖ ਈਸਵੀ ਮਿਤੀਆਂ ਕੱਢੀਆਂ ਹਨ।

ਪ੍ਰੋਫੈਸਰ ਜੇ.ਐਸ. ਗਰੇਵਾਲ ਅਤੇ ਪ੍ਰੋਫੈਸਰ ਇਰਫਾਨ ਹਬੀਬ ਨੇ ਆਪਣੀ ਸੰਪਾਦਤ ਕੀਤੀ ਪੁਸਤਕ *ਸਿੱਖ ਹਿਸਟਰੀ ਫਰਾਮ ਪਰਸ਼ੀਅਨ ਸੋਰਸਜ਼* ਵਿਚ ਜਿਹੜੀਆਂ ਸਮਕਾਲੀ ਪੰਜ ਲਿਖਤਾਂ ਨੂੰ ਦਿੱਤਾ ਹੈ ਉਨ੍ਹਾਂ ਪੰਜਾਂ ਦੇ ਹੀ ਪੰਜ ਤਰਜਮਾਕਾਰ ਹਨ। ਇਹ ਹਨ: ਮੁਹੰਮਦ ਕਾਸਿਮ ਇਬਰਤ ਦੇ *ਇਬਰਤਨਾਮੇ* ਨੂੰ ਅਤੇ ਮੁਹੰਮਦ ਸ਼ਫੀ ਵਾਰਿਦ ਦੇ *ਮੀਰਾਤ-ਏ-ਵਾਰਿਦਾਤ* ਨੂੰ ਉਲਥਾਉਣ ਵਾਲੇ ਹਨ ਇਕਬਾਲ ਹੁਸੈਨ; ਮੁਹੰਮਦ ਹਾਦੀ ਕਾਮਵਰ ਖਾਨ ਦੇ *ਤਜ਼ਕਿਰਾਤ-ਉਸ-ਸਲਾਤੀਨ* ਨੂੰ ਉਲਥਾਉਣ ਵਾਲੇ ਹਨ ਐਸ. ਨਦੀਮ ਏ.ਰੀਜ਼ਵੀ ਅਤੇ ਖਾਫ਼ੀ ਖਾਨ ਦੀ ਮੁੰਤਖ਼ਾਬ-ਉਲ-ਲੁਬਾਬ ਦੇ ਸਬੰਧਤ ਹਿੱਸੇ ਨੂੰ ਉਲਥਾਉਣ ਵਾਲੇ ਹਨ ਮਾਜੀਦਾ ਬਾਨੋ। ਮੌਲਿਕ ਪਰਸ਼ੀਅਨ ਦੀਆਂ ਲਿਖਤਾਂ ਵਿਚ ਹਿਜਰੀ ਸੰਮਤ ਦੀਆਂ ਇਕੋ ਮਿਤੀਆਂ ਹਨ ਪਰ ਹਰ ਉਲਥਾਕਾਰ ਨੇ ਵੱਖ-ਵੱਖ ਮਿਤੀਆਂ ਸੰਨ ਈਸਵੀ ਦੀਆਂ ਕੱਢੀਆਂ ਹਨ। ਅੱਜ ਕੱਲ ਸੰਨ ਈਸਵੀ ਦੀਆਂ ਮਿਤੀਆਂ ਚਲਦੀਆਂ ਹਨ। ਹੁਣ ਸਮੱਸਿਆ ਇਹ ਹੈ ਕਿ ਕਿਸ ਦੀਆਂ ਮਿਤੀਆਂ ਨੂੰ ਠੀਕ ਸਮਝ ਕੇ ਅਪਣਾਇਆ ਜਾਵੇ?

ਪਰਸ਼ੀਅਨ ਲਿਖਤਾਂ ਨਾ ਜਾਣਨ ਵਾਲੇ ਪਾਠਕਾਂ ਲਈ ਦੋ ਇਤਿਹਾਸਕਾਰਾਂ ਨੇ ਅੰਗਰੇਜ਼ੀ ਵਿਚ ਕੰਮ ਕਰਕੇ ਬੜਾ ਸੁਖਾਲਾ ਕੰਮ ਕਰ ਦਿੱਤਾ ਸੀ। ਪਹਿਲੇ ਇਤਿਹਾਸਕਾਰ ਹਨ ਵਿਲੀਅਮ ਇਰਵਿਨ (William Irvine)। ਇਨ੍ਹਾਂ ਦੀ ਲੇਟਰ ਮੁਗਲਜ਼ ਵਿਚ ਜੋ ਬੰਦਾ ਸਿੰਘ ਬਹਾਦਰ ਦਾ ਬਿਰਤਾਂਤ ਦਿੱਤਾ ਗਿਆ ਹੈ ਉਹ ਸਾਰੇ ਦਾ ਸਾਰਾ ਹੀ ਸਮਕਾਲੀ ਲਿਖਤਾਂ ਤੇ ਆਧਾਰਤ ਹੈ। ਜੇ ਇਸਨੂੰ ਇਹ ਕਹਿ ਲਿਆ ਜਾਵੇ ਕਿ ਇਹ ਸਾਰਾ ਬਿਰਤਾਂਤ ਫਾਰਸੀ ਲਿਖਤਾਂ ਦਾ ਨਿਚੋੜ ਹੈ ਤਾਂ ਵੀ ਕੋਈ ਗਲਤ ਗਲ ਨਹੀਂ ਹੋਵੇਗੀ। ਵਿਲੀਅਮ ਇਰਵਿਨ ਦੀ ਲਿਖਤ ਪੜ੍ਹ ਕੇ ਸਮਕਾਲੀ ਫਾਰਸੀ ਦੀਆਂ ਲਿਖਤਾਂ ਨੂੰ ਦੇਖਣ ਦੀ ਲੋੜ ਨਹੀਂ ਰਹਿੰਦੀ। ਆਮ ਸਕਾਲਰ ਇਸੇ ਤੋਂ ਹੀ ਬੰਦਾ ਸਿੰਘ ਬਹਾਦਰ ਬਾਰੇ ਪੂਰੀ ਜਾਣਕਾਰੀ ਲੈ ਸਕਦੇ ਹਨ।

ਦੂਜੇ ਇਤਿਹਾਸਕਾਰ ਹਨ ਡਾ. ਗੰਡਾ ਸਿੰਘ। ਇਨ੍ਹਾਂ ਨੇ ਵੀ ਬੰਦਾ ਸਿੰਘ ਬਹਾਦਰ ਬਾਰੇ ਸਮਕਾਲੀ ਫਾਰਸੀ ਲਿਖਤਾਂ ਤੋਂ ਜਾਣਕਾਰੀ ਲੈ ਕੇ ਲਿਖਿਆ ਹੈ। ਇਸ ਲਿਖਤ ਨੂੰ ਵੀ ਵਿਲੀਅਮ ਇਰਵਿਨ ਦੀ ਲਿਖਤ ਦੀ ਤਰ੍ਹਾਂ ਫਾਰਸੀ ਲਿਖਤਾਂ ਦਾ ਨਿਚੋੜ ਕਿਹਾ ਜਾ ਸਕਦਾ ਹੈ ਅਤੇ ਬੰਦਾ ਸਿੰਘ ਬਹਾਦਰ ਦੇ ਸਬੰਧ ਵਿਚ ਲਿਖਣ ਵਾਲੇ ਸਕਾਲਰ ਇਸੇ ਲਿਖਤ ਤੋਂ ਸੰਤੋਸ਼ਜਨਕ ਜਾਣੀਕਾਰੀ ਲੈ ਸਕਦੇ ਹਨ।

ਪਰ ਇਥੇ ਸਕਾਲਰਾਂ ਸਾਹਮਣੇ ਸਭ ਤੋਂ ਵੱਡੀ ਮੁਸ਼ਕਲ ਇਹ ਆਉਂਦੀ ਹੈ ਕਿ ਇਨ੍ਹਾਂ ਦੋਹਾਂ ਇਤਿਹਾਸਕਾਰਾਂ ਨੇ ਵੀ ਹਿਜਰੀ ਸੰਮਤ ਦੀਆਂ ਮਿਤੀਆਂ ਨੂੰ ਆਪਣੇ ਆਪਣੇ ਹਿਸਾਬ ਨਾਲ ਅਲੱਗ ਅਲੱਗ ਕੱਢਿਆ ਹੈ। ਕਿਸ ਨੂੰ ਦਰੁਸਤ ਮੰਨ ਕੇ ਚੱਲਿਆ ਜਾਵੇ? ਭਾਵੇਂ ਕਿਸੇ ਨੂੰ ਅੱਜ ਪਰਸ਼ੀਅਨ ਜਿੰਨੀ ਮਰਜ਼ੀ ਆਉਂਦੀ ਹੋਵੇ ਭਾਵੇਂ ਪਰ ਉਹ ਹਿਜਰੀ ਸੰਮਤ ਦੀਆਂ ਮਿਤੀਆਂ ਨੂੰ ਸੰਨ-ਈਸਵੀ ਅਨੁਸਾਰ ਨਹੀਂ

ਕੱਢ ਸਕਦਾ। ਹਿੰਦੁਸਤਾਨੀ ਚੰਦਰਮਾ ਦੀਆਂ ਮਿਤੀਆਂ ਵਿਚ ਅਤੇ ਅਰਬ ਮੁਲਕਾਂ ਦੀਆਂ ਚੰਦਰਮਾ ਦੀਆਂ ਮਿਤੀਆਂ ਵਿਚ ਬਹੁਤ ਵੱਡਾ ਬੁਨਿਆਦੀ ਵਖਰੇਵਾਂ ਹੈ। ਇਹ ਵਖਰੇਵਾਂ ਕਿਸੇ ਵੀ ਤਰੀਕੇ ਨਾਲ ਦਰੁਸਤ ਨਹੀਂ ਹੋ ਸਕਦਾ।

ਹੈਰਾਨੀ ਅਤੇ ਪਰੇਸ਼ਾਨੀ ਉਸ ਸਮੇਂ ਆਉਂਦੀ ਹੈ ਜਦੋਂ ਵਿਲੀਅਮ ਇਰਵਿਨ ਅਤੇ ਡਾ. ਗੰਡਾ ਸਿੰਘ ਹਿਜਰੀ ਦੀ ਇਕੋ ਜਿਹੀ ਮਿਤੀ ਦੇ ਕੇ ਫਿਰ ਸੰਨ ਈਸਵੀ ਦੀ ਅਲੱਗ ਅਲੱਗ ਮਿਤੀ ਦੇ ਦਿੰਦੇ ਹਨ। ਮਿਸਾਲ ਦੇ ਤੌਰ ਤੇ ਜਦੋਂ ਗੁਰਦਾਸ ਨੰਗਲ ਦਾ ਘੇਰਾ ਖ਼ਤਮ ਕਰਕੇ ਬੰਦਾ ਸਿੰਘ ਬਹਾਦਰ ਨੂੰ ਪਕੜਿਆ ਗਿਆ ਸੀ ਤਾਂ ਹਿਜਰੀ ਸੰਮਤ ਅਨੁਸਾਰ ਉਸ ਦਿਨ 21 ਜੁਲਹਿਜਾ ਸੰਮਤ 1128 ਹਿਜਰੀ ਸੀ। ਦੋਹਾਂ, ਇਰਵਿਨ ਅਤੇ ਗੰਡਾ ਸਿੰਘ ਨੇ ਇਹੋ ਮਿਤੀ ਦਿਤੀ ਹੈ। ਪਰ ਵਿਲੀਅਮ ਇਰਵਿਨ ਨੇ ਇਸ ਨੂੰ 17 ਦਸੰਬਰ, 1715 ਦਾ ਈਸਵੀ ਸਾਲ ਦੱਸਿਆ ਹੈ ਅਤੇ ਗੰਡਾ ਸਿੰਘ ਨੇ 7 ਦਸੰਬਰ, 1715 ਲਿਖਿਆ ਹੈ। ਇਸੇ ਤਰ੍ਹਾਂ ਜਦੋਂ ਬੰਦਾ ਸਿੰਘ ਬਹਾਦਰ ਨੂੰ ਲੈ ਕੇ ਮੁਗਲ ਫੌਜਾਂ ਦਿੱਲੀ ਦੇ ਆਗਰਾਬਾਦ ਦਰਵਾਜ਼ੇ ਕੋਲ ਪਹੁੰਚੀਆਂ ਨੇ ਤਾਂ ਦੋਹਾਂ ਨੇ ਹਿਜਰੀ ਸੰਮਤ ਅਨੁਸਾਰ 15 ਰੱਬੀ-ਉਲ-ਅੱਵਲ, ਸੰਮਤ 1128 ਲਿਖ ਕੇ ਇਰਵਿਨ ਨੇ 8 ਮਾਰਚ, 1716 ਲਿਖਿਆ ਹੈ ਤੇ ਗੰਡਾ ਸਿੰਘ ਨੇ 27 ਫਰਵਰੀ, 1716 ਲਿਖਿਆ ਹੈ। ਜਦੋਂ ਪਹਿਲੇ ਦਿਨ 100 ਸਿੰਘਾਂ ਦੇ ਜੱਥੇ ਨੂੰ ਸ਼ਹੀਦ ਕੀਤਾ ਗਿਆ ਸੀ ਤਾਂ ਤਾਰੀਖ 22 ਰੱਬੀ-ਉਲ-ਅੱਵਲ ਨੂੰ ਵਿਲੀਅਮ ਇਰਵਿਨ ਨੇ 15 ਮਾਰਚ, 1716 ਲਿਖਿਆ ਹੈ ਪਰ ਗੰਡਾ ਸਿੰਘ ਨੇ 5 ਮਾਰਚ, 1716 ਲਿਖਿਆ ਹੈ। ਇਸੇ ਤਰ੍ਹਾਂ ਬੰਦਾ ਸਿੰਘ ਬਹਾਦਰ ਦੀ ਸ਼ਹਾਦਤ ਹਿਜਰੀ ਸੰਮਤ ਅਨੁਸਾਰ 29 ਜਮਾਦੀ-ਉ-ਸਾਨੀ, 1128 ਨੂੰ ਵਿਲੀਅਮ ਇਰਵਿਨ ਨੇ 19 ਜੂਨ, 1716 ਲਿਖਿਆ ਹੈ ਅਤੇ ਗੰਡਾ ਸਿੰਘ ਨੇ 9 ਜੂਨ, 1716 ਲਿਖਿਆ ਹੈ। ਇਉਂ ਦੋਹਾਂ ਵਲੋਂ ਦਿੱਤੀਆਂ ਗਈਆਂ ਮਿਤੀਆਂ ਵਿਚ 10 ਦਿਨਾਂ ਦਾ ਫ਼ਰਕ ਚਲਦਾ ਹੈ। ਹੁਣ ਦੋਹਾਂ ਵਿਚੋਂ ਅਪਣਾਇਆ ਕਿਸ ਨੂੰ ਜਾਵੇ। ਦੋਵੇਂ ਹੀ ਇਤਿਹਾਸਕਾਰ ਆਪਣੇ ਆਪ ਵਿਚ ਬੰਦਾ ਸਿੰਘ ਬਹਾਦਰ ਦੇ ਇਤਿਹਾਸ ਲਿਖਣ ਵਿਚ ਪੂਰੀ ਅਥਾਰਟੀ ਹਨ। ਜੇਕਰ ਵਿਲੀਅਮ ਇਰਵਿਨ ਦੀਆਂ ਮਿਤੀਆਂ ਮੰਨ ਕੇ ਚਲਦੇ ਹਾਂ ਤਾਂ ਡਾ. ਗੰਡਾ ਸਿੰਘ ਦਾ ਲੱਭਿਆ ਅਖ਼ਬਾਰ-ਏ-ਦਰਬਾਰ-ਏ-ਮੁਅੱਲਾ ਦਾ ਮਹਾਨ ਫਾਰਸੀ ਸਰੋਤ ਗਲਤ ਹੋ ਜਾਂਦਾ ਹੈ ਕਿਉਂਕਿ ਇਸ ਨੂੰ ਗੰਡਾ ਸਿੰਘ ਨੇ ਆਪਣੀਆਂ ਮਿਤੀਆਂ ਮੁਤਾਬਕ ਉਲਥਾਇਆ ਹੈ। ਸਹੀ ਮਿਤੀ ਤਾਂ ਹਿਜਰੀ ਸੰਮਤ ਵਾਲੀ ਹੀ ਹੈ। ਪਰ ਇਸ ਨੂੰ ਪੰਜਾਬ ਅਤੇ ਭਾਰਤੀ ਇਤਿਹਾਸ ਵਿਚ ਇਸ ਸਮੇਂ ਅਪਣਾਇਆ ਨਹੀਂ ਜਾ ਰਿਹਾ। ਇਸ ਦੋਚਿੱਤੀ ਵਾਲੇ ਮਾਹੌਲ ਵਿਚ ਆਖਰਕਾਰ ਬਿਨਾ ਕੋਈ ਠੋਸ ਕਾਰਣ ਦੱਸੇ ਦੇ ਗੰਡਾ ਸਿੰਘ ਵਾਲੀਆਂ ਮਿਤੀਆਂ ਨੂੰ ਹੀ ਅਪਣਾ ਕੇ ਚੱਲਿਆ ਜਾ ਰਿਹਾ ਹੈ।

ਉਪਰੋਕਤ ਅਨੁਸਾਰ ਗੁਰਦਾਸ ਨੰਗਲ ਦੇ ਕਿਲ੍ਹੇ ਨੂੰ 7 ਦਸੰਬਰ ਨੂੰ ਜਿੱਤ ਲਿਆ ਗਿਆ ਸੀ। ਕਿਲ੍ਹੇ ਵਿਚ ਵੜ੍ਹਨ ਸਾਰ ਮੁਗਲ ਫੌਜ ਜਿਨੀ ਕਤਲਿਆਮ ਕਰ ਸਕਦੀ ਸੀ ਉਹ ਉਸ ਨੇ ਕੀਤੀ ਅਤੇ ਇਸ ਕਤਲਿਆਮ ਵਿਚ ਜਿਹੜੇ ਸਿੰਘ ਬਚ ਸਕੇ ਸਨ ਉਨ੍ਹਾਂ ਦੀ ਗਿਣਤੀ 740 ਸੀ ਅਤੇ ਇਨ੍ਹਾਂ ਵਿਚ ਇਕ ਬੰਦਾ ਸਿੰਘ ਬਹਾਦਰ, ਉਸ ਦੀ ਧਰਮ-ਪਤਨੀ ਅਤੇ ਪੁੱਤਰ ਸੀ। ਇਨ੍ਹਾਂ ਸਭ ਨੂੰ ਗਰਿਫਤਾਰ ਕਰ ਕੇ ਲਾਹੌਰ ਲਿਆਂਦਾ ਗਿਆ ਸੀ। ਹੁਣ ਲਾਹੌਰ ਤੋਂ ਇਨ੍ਹਾਂ ਸਭ ਕੈਦੀਆਂ ਨੂੰ ਦਿੱਲੀ ਲੈ ਕੇ ਜਾਣਾ ਸੀ। ਦਿੱਲੀ ਇਨ੍ਹਾਂ ਨੂੰ ਅਬਦੁੱਸ ਸਮੱਦ ਖਾਨ ਖੁਦ ਲੈ ਕੇ ਜਾਣਾ ਚਾਹੁੰਦਾ ਸੀ। ਅਬਦੁੱਸ ਸਮੱਦ ਖਾਨ ਦੀ ਇਹ

ਇੱਛਾ ਭਾਵੇਂ ਪੂਰੀ ਨਹੀਂ ਹੋਈ ਕਿ ਉਹ ਖੁਦ ਬੰਦਾ ਸਿੰਘ ਬਹਾਦਰ ਅਤੇ ਉਸ ਦੇ ਸਾਥੀ ਸਿੰਘਾਂ ਨੂੰ ਦਿੱਲੀ ਲੈ ਕੇ ਜਾਵੇ। ਚਾਹੁੰਦਾ ਤਾਂ ਉਹ ਇਹੀ ਸੀ ਕਿ ਉਹ ਖੁਦ ਇਕ ਹੀਰੋ ਵਾਂਗ ਇਤਨੀ ਵੱਡੀ ਪਰਾਪਤੀ ਨੂੰ ਬਾਦਸ਼ਾਹ ਦੇ ਅੱਗੇ ਪੇਸ਼ ਕਰੇ। ਫਾਰੂਖਸ਼ੀਅਰ ਦੇ ਸਮੁੱਚੇ ਮੁਗਲ ਸਾਮਰਾਜ ਦੇ ਇਤਿਹਾਸ ਵਿਚ ਬੰਦਾ ਸਿੰਘ ਬਹਾਦਰ ਨੂੰ ਫੜ ਲੈਣ ਵਾਲੀ ਘਟਨਾ ਸਭ ਤੋਂ ਵੱਡੀ ਪਰਾਪਤੀ ਸੀ। ਨਿਰਸੰਦੇਹ ਇਹ ਅਬਦੁੱਲ ਸਮੱਦ ਖਾਨ ਦੀ ਪਰਾਪਤੀ ਸੀ। ਉਹ ਹੀ ਬਾਦਸ਼ਾਹ ਦੇ ਅੱਗੇ ਪੇਸ਼ ਕਰਨ ਦਾ ਹੱਕਦਾਰ ਸੀ। ਸ਼ਾਹੀ ਦਰਬਾਰ ਵਿਚ ਇਹ ਉਸੇ ਹੀ ਧੜੇ ਨਾਲ ਸਬੰਧਤ ਸੀ ਜਿਹੜਾ ਸਾਰੇ ਦਰਬਾਰ ਨੂੰ ਕੰਟਰੋਲ ਕਰ ਕੇ ਰੱਖਣ ਦੀ ਸ਼ਕਤੀ ਰੱਖਦਾ ਸੀ। ਦਿੱਲੀ ਦੇ ਸ਼ਾਹੀ ਦਰਬਾਤ ਵਿਚ ਇਸ ਧੜੇ ਦਾ ਆਗੂ ਮੁਹੰਮਦ ਅਮੀਨ ਖਾਨ ਚੀਨ ਬਹਾਦਰ ਸੀ ਅਤੇ ਇਸ ਧੜੇ ਨੂੰ ਤੁਰਕੀ ਧੜਾ ਅਰਥਾਤ ਸ਼ੁੱਧ ਇਸਲਾਮੀ ਧੜਾ ਸਮਝਿਆ ਜਾਂਦਾ ਸੀ। ਅਮੀਨ ਖਾਨ ਇਸ ਸਮੇਂ ਇਹਤਮਾਦ-ਉਦ-ਦੌਲਾ ਦੇ ਤਖੱਲਸ ਨਾਲ ਬਾਦਸ਼ਾਹ ਦਾ ਪਰਧਾਨ ਵਜ਼ੀਰ (ਪਰਧਾਨ ਮੰਤਰੀ) ਸੀ। ਇਹ ਅਬਦੁੱਸ ਸਮੱਦ ਖਾਨ ਦਾ ਸਾਢੂ ਵੀ ਸੀ ਅਤੇ ਕੁੜਮ ਵੀ ਸੀ। ਇਸ ਦੀ ਲੜਕੀ ਅਬਦੁੱਸ ਸਮੱਦ ਖਾਨ ਦੇ ਪੁੱਤਰ ਜ਼ਕਰੀਆ ਖਾਨ ਨਾਲ ਵਿਆਹੀ ਹੋਈ ਸੀ। ਇਸ ਤਰ੍ਹਾਂ ਦੇਖਿਆਂ ਭਾਵੇਂ ਅਬਦੁੱਸ ਸਮੱਦ ਖਾਨ ਨੂੰ ਦਿੱਲੀ ਜਾਣ ਵਿਚ ਕੋਈ ਔਖਿਆਈ ਨਹੀਂ ਸੀ ਪਰ ਇਥੇ ਵੀ ਅੰਦਰੋਗਤੀ ਇਕ-ਦੂਜੇ ਪਰੱਤੀ ਈਰਖਾ ਸੀ। ਅਮੀਨ ਖਾਨ ਨਹੀਂ ਚਾਹੁੰਦਾ ਸੀ ਕਿ ਅਬਦੁੱਸ ਸਮੱਦ ਖਾਨ ਬਾਦਸ਼ਾਹ ਦੇ ਦਰਬਾਰ ਵਿਚ ਪਹੁੰਚੇ। ਉਹ ਡਰਦਾ ਸੀ ਕਿ ਕਿਤੇ ਸਮੱਦ ਖਾਨ ਉਸ ਤੋਂ ਵੱਡੇ ਕੱਦ ਦਾ ਹੀਰੋ ਨਾ ਬਣ ਜਾਵੇ। ਕੁਦਰਤੀ ਗੱਲ ਸੀ ਕਿ ਬਾਦਸ਼ਾਹ ਨੇ ਆਪਣੇ ਵਜ਼ੀਰ ਦੀ ਗੱਲ ਹੀ ਮੰਨਣੀ ਸੀ। ਬਾਦਸ਼ਾਹ ਨੂੰ ਕਿਹਾ ਗਿਆ ਸੀ ਕਿ ਸਮੱਦ ਖਾਨ ਦੇ ਆਉਣ ਨਾਲ ਪੰਜਾਬ ਖਾਲੀ ਹੋ ਜਾਵੇਗਾ। ਹੋ ਸਕਦਾ ਹੈ ਕਿ ਪਿੱਛੋਂ ਸਿੱਖ ਸਿਰ ਚੁੱਕ ਲੈਣ। ਨਤੀਜੇ ਦੇ ਤੌਰ ਤੇ ਸਮੱਦ ਖਾਨ ਨੂੰ ਖ਼ੁਦ ਆਉਣ ਤੋਂ ਰੋਕ ਦਿੱਤਾ ਗਿਆ ਪਰ ਉਸ ਦੇ ਪੁੱਤਰ ਜ਼ਕਰੀਆ ਖਾਨ ਨੂੰ ਇਨ੍ਹਾਂ ਸਭ ਕੈਦੀਆਂ ਨੂੰ ਲਿਆਉਣ ਦੀ ਇਜਾਜਤ ਮਿਲ ਗਈ। ਜ਼ਕਰੀਆ ਖਾਨ ਦੇ ਨਾਲ ਦੂਸਰਾ ਜਰਨੈਲ ਅਮੀਨ ਖਾਨ ਦਾ ਆਪਣਾ ਪੁੱਤਰ ਕਮਰੂਦੀਨ ਖਾਨ ਸੀ। ਇਉਂ ਦੋਵੇਂ ਸਾਲਾ ਭਣੋਈਆ ਬੰਦਾ ਸਿੰਘ ਬਹਾਦਰ ਅਤੇ ਉਸ ਦੇ ਸਾਥੀ ਸਿੰਘਾਂ ਨੂੰ ਲੈ ਕੇ ਦਿੱਲੀ ਨੂੰ ਰਵਾਨਾ ਹੋਏ।

ਲਾਹੌਰ ਤੋਂ ਇਹ ਸਮੁੱਚਾ ਕਾਫਲਾ ਬੜੀ ਮਜ਼ਬੂਤ ਮੁਗਲ ਸੈਨਾ ਦੇ ਘੇਰੇ ਵਿਚ ਚੱਲਿਆ ਹੋਇਆ ਸਰਹਿੰਦ ਪਹੁੰਚਿਆ। ਸਰਹਿੰਦ ਦੇ ਉਜੜੇ ਸ਼ਹਿਰ ਵਿਚ ਬੇਸ਼ੁਮਾਰ ਲੋਕਾਂ ਨੂੰ ਇਕੱਠਾ ਕਰ ਕੇ ਦੱਸਿਆ ਗਿਆ ਕਿ ਇਹ ਉਹੀ ਬੰਦੇ ਹਨ ਜਿਨ੍ਹਾਂ ਨੇ ਇਸ ਸ਼ਹਿਰ ਨੂੰ ਤਬਾਹ ਕੀਤਾ ਸੀ। ਮੁਸਲਮਾਨ ਜਾਂ ਇੰਜ ਕਹਿ ਲਓ ਕਿ ਸਰਕਾਰੀ ਬੰਦੇ ਸਿੰਘਾਂ ਨੂੰ ਮੇਹਣੇ ਦੇ ਰਹੇ ਸਨ ਅਤੇ ਗੰਦੀਆਂ ਗਾਲ੍ਹਾਂ ਵੀ ਕੱਢ ਰਹੇ ਸਨ। ਪਰ ਕੈਦੀ ਸਿੰਘ ਇਸ ਸਭ ਕੁਝ ਤੋਂ ਬਿਲਕੁਲ ਬੇਪਰਵਾਹ ਹੋਏ ਵਾਹਿਗੁਰੂ ਦੇ ਭਾਣੇ ਵਿਚ ਬੈਠੇ ਬਾਣੀ ਦਾ ਪਾਠ ਕਰ ਰਹੇ ਸਨ। ਜਦੋਂ ਕੈਦੀ ਲੋਕ ਮਰਨ ਨੂੰ ਤਿਆਰ ਹੋਣ ਅਤੇ ਜੀਵਣ ਦੀ ਉਮੀਦ ਹੀ ਛੱਡ ਬੈਠੇ ਹੋਵਣ ਤਾਂ ਰਸਤੇ ਵਿਚਲੀਆਂ ਗਾਲ੍ਹਾਂ, ਮੇਹਣੇ ਜਾਂ ਇੱਟਾਂ-ਵੱਟੇ ਕੋਈ ਮਾਅਨੇ ਨਹੀਂ ਰੱਖਦੇ ਹੁੰਦੇ।

ਕੈਦੀ ਸਿੰਘ ਉਸੇ ਤਰ੍ਹਾਂ ਹੀ ਬੰਨ੍ਹੇ ਹੋਏ ਗੱਡਿਆਂ ਵਿਚ ਬੈਠੇ ਜਾ ਰਹੇ ਸਨ ਜਿਸ ਤਰ੍ਹਾਂ ਉਨ੍ਹਾਂ ਨੂੰ ਪਹਿਲਾਂ ਗੁਰਦਾਸ ਨੰਗਲ ਤੋਂ ਲਾਹੌਰ ਲਿਜਾਇਆ ਗਿਆ ਸੀ। ਕਨਿੰਘਮ ਲਿਖਦਾ ਹੈ ਕਿ 'ਬੰਦਾ ਸਿੰਘ ਅਤੇ ਦੂਸਰਿਆਂ ਨੂੰ ਬੜੀ ਦੁਰਗਤ ਨਾਲ, ਜੋ ਜਾਹਲ ਅਤੇ ਅਧ-ਜੰਗਲੀ ਜੇਤੂ ਹੀ ਕਰ ਸਕਦੇ ਸਨ,

ਦਿੱਲੀ ਨੂੰ ਤੋਰਿਆ ਗਿਆ। ਬੰਦਾ ਸਿੰਘ ਦੀ ਤਰ੍ਹਾਂ ਸਾਰਿਆਂ ਨੂੰ ਪੈਰਾਂ, ਹੱਥਾਂ, ਲੱਕ ਅਤੇ ਗਰਦਨਾ ਤੋਂ ਸੰਗਲਾਂ ਨਾਲ ਜਕੜਿਆ ਹੋਇਆ ਸੀ ਤੇ ਦੋ-ਦੋ ਜਾਂ ਤਿੰਨ-ਤਿੰਨ ਕਰ ਕੇ ਗੱਡਿਆਂ ਵਿਚ ਲੱਦਿਆ ਹੋਇਆ ਸੀ। ਸਰਹਿੰਦ ਵਿਚ ਉਨ੍ਹਾਂ ਨੂੰ ਬਜ਼ਾਰਾਂ ਵਿਚੋਂ ਦੀ ਲੰਘਾਇਆ ਗਿਆ ਜਿੱਥੇ ਕਿ ਲੋਕ ਉਨ੍ਹਾਂ ਨੂੰ ਟਿਚਕਰਾਂ ਕਰਦੇ ਅਤੇ ਗਾਲ੍ਹੀਆਂ ਕੱਢਦੇ ਸਨ। ਸਿੰਘਾਂ ਨੇ ਇਹ ਸਭ ਕੁਝ ਸ਼ਬਦ ਪੜ੍ਹਦੇ ਹੋਏ ਬੜੇ ਧੀਰਜ ਨਾਲ ਸਹਿਣ ਕੀਤਾ।

ਇਹ ਸਮੁੱਚਾ ਕਾਫਲਾ ਵਿਸ਼ਾਲ ਫੌਜ ਦੇ ਘੇਰੇ ਵਿਚ 27 ਫਰਵਰੀ, 1716 ਨੂੰ ਦਿੱਲੀ ਵਿਖੇ ਆਗਰਾਬਾਦ ਵਾਲੇ ਬਾਹਰਲੇ ਦਰਵਾਜ਼ੇ ਤੇ ਪਹੁੰਚ ਗਿਆ ਸੀ। ਇਥੇ ਫੌਜ ਦਾ ਕੈਂਪ ਲਾਇਆ ਗਿਆ। ਬਾਦਸ਼ਾਹ ਨੂੰ ਇਤਲਾਹ ਭੇਜੀ ਗਈ। ਬਾਦਸ਼ਾਹ ਨੇ ਇਹਤਮਾਦ-ਉਦ-ਦੌਲਾ ਮੁਹੰਮਦ ਅਮੀਨ ਖਾਨ ਚੀਨ ਬਹਾਦਰ ਦੀ ਡਿਊਟੀ ਲਗਾਈ ਕਿ ਆਗਰਾਬਾਦ ਵਾਲੇ ਕੈਂਪ ਵਿਚ ਪਹੁੰਚ ਕੇ ਬੰਦਾ ਸਿੰਘ ਬਹਾਦਰ ਅਤੇ ਦੂਸਰੇ ਸਾਰੇ ਕੈਦੀਆਂ ਨੂੰ ਆਪਣੀ ਸਪੁਰਦਗੀ ਵਿਚ ਲੈ ਲਵੇ ਅਤੇ ਉਹ ਹੀ ਇਨ੍ਹਾਂ ਕੈਦੀਆਂ ਨੂੰ ਅੱਗੇ ਲੈਕੇ ਆਵੇ।[1] ਸਿੱਟੇ ਦੇ ਤੌਰ ਤੇ, ਪੰਜਾਬ ਵਲੋਂ ਆਈ ਹੋਈ ਮਜ਼ਬੂਤ ਮੁਗਲ ਸੈਨਾ ਆਗਰਾਬਾਦ ਵਾਲੀ ਥਾਂ ਤੇ ਹੀ ਰਹੀ ਅਤੇ ਬੰਦਾ ਸਿੰਘ ਬਹਾਦਰ ਨੂੰ ਅਮੀਨ ਖਾਨ ਦੀ ਅਗਵਾਈ ਵਿੱਚ ਅੱਗੇ ਲਿਆਂਦਾ ਗਿਆ।

ਬੰਦਾ ਸਿੰਘ ਬਹਾਦਰ ਦੇ ਲਾਲ ਰੰਗ ਦੀ ਤਿਲੇਦਾਰ ਜ਼ਰੀ ਨਾਲ ਕੱਢੀ ਹੋਈ ਪੁਸ਼ਾਕ ਪਾਈ ਹੋਈ ਸੀ। ਇਸ ਦਾ ਭਾਵ ਸੀ ਕਿ ਬੰਦਾ ਸਿੰਘ ਨੂੰ ਅੱਛੀ ਪੁਸ਼ਾਕ ਵਿਚ ਸ਼ਿੰਗਾਰ ਕੇ ਲੋਕਾਂ ਨੂੰ ਉਸ ਦੇ ਬਾਗੀ ਹੋ ਕੇ ਬਾਦਸ਼ਾਹ ਹੋਣ ਦੇ ਰੁਤਬੇ ਨੂੰ ਦਰਸਾਇਆ ਗਿਆ ਸੀ। ਉਸ ਨੂੰ ਸਭ ਤੋਂ ਅੱਗੇ ਇਕੱਲੇ ਨੂੰ ਪਿੰਜਰੇ ਵਿਚ ਬੰਦ ਕਰ ਕੇ ਹਾਥੀ ਦੇ ਹੌਦੇ ਵਿਚ ਬਿਠਾਇਆ ਹੋਇਆ ਸੀ। ਪਿੰਜਰਾ ਹਾਥੀ ਨਾਲ ਸਾਰੇ ਪਾਸਿਉਂ ਸੰਗਲਾਂ ਨਾਲ ਬੰਨਿਆ ਹੋਇਆ ਸੀ। ਉਸ ਦੇ ਪੈਰਾਂ ਵਿਚ ਸੰਗਲ ਦੇ ਕੜੇ ਪਾ ਕੇ ਗਰਦਨ ਨਾਲ ਬੰਨੇ ਹੋਏ ਸਨ। ਇਸ ਹਾਲਤ ਵਿਚ ਬੰਦਾ ਸਿੰਘ ਸਿਰਫ ਚੌਕੜੀ ਮਾਰ ਕੇ ਹੀ ਬੈਠ ਸਕਦਾ ਸੀ। ਦੋਵੇਂ ਹੱਥਾਂ ਵਿਚ ਬੇੜੀਆਂ ਪਾ ਕੇ ਪਿੰਜਰੇ ਨਾਲ ਬੰਨੇ ਹੋਏ ਸਨ। ਬੰਦਾ ਸਿੰਘ ਦੀ ਧਰਮ ਪਤਨੀ ਰਾਜਕੁਮਾਰੀ ਰਤਨਾਂ (ਰਤਨ ਕੌਰ) ਦੂਸਰੇ ਹਾਥੀ ਉਪਰ ਹੌਦੇ ਵਿਚ ਬਿਠਾਈ ਹੋਈ ਸੀ। ਇਸ ਦਾ ਪੁੱਤਰ ਅਜੈ ਸਿੰਘ ਇਸ ਦੀ ਗੋਦ ਵਿਚ ਸੀ। ਇਸ ਦੇ ਨਾਲ ਦੋ ਹੋਰ ਔਰਤਾਂ ਸਨ। ਇਹ ਦੋਵੇਂ ਹਾਥੀ ਸਭ ਤੋਂ ਅੱਗੇ ਸਨ। ਮੁਹੰਮਦ ਅਮੀਨ ਖਾਨ ਬੰਦਾ ਸਿੰਘ ਦੇ ਹਾਥੀ ਦੇ ਅੱਗੇ ਸੀ। ਹਾਥੀ ਦੇ ਦੋਵੇਂ ਪਾਸੇ ਜ਼ਕਰੀਆ ਖਾਨ ਅਤੇ ਕਮਰੂਦੀਨ ਆਪਣੇ ਅਲੀਸ਼ਾਨ ਘੋੜਿਆਂ ਉਪਰ ਜਾ ਰਹੇ ਸਨ। ਮੁਹੰਮਦ ਅਮੀਨ ਖਾਨ ਉਪਰ ਲੋਕ ਫੁੱਲਾਂ ਦੀ ਵਰਖਾ ਕਰਦੇ ਸਨ ਅਤੇ ਬੰਦਾ ਸਿੰਘ ਉਪਰ ਗਾਲ੍ਹਾਂ, ਮੇਹਣਿਆਂ ਅਤੇ ਕਈ ਵਾਰ ਰੋੜੇ-ਵੱਟਿਆਂ ਦੀ ਵੀ ਬੁਛਾੜ ਕਰ ਦਿੱਤੀ ਜਾਂਦੀ ਸੀ। ਬੰਦਾ ਸਿੰਘ ਦੇ ਸਿਨੀਅਰ ਸਾਥੀ ਜਿਹੜੇ ਕਿ ਗਿਣਤੀ ਵਿਚ ਸਤਾਈ ਸਨ ਉਸ ਦੇ ਪਿੱਛੇ ਊਠਾਂ ਉਪਰ ਇਕੱਲੇ ਇਕੱਲੇ ਕਰਕੇ ਬਿਠਾਏ ਹੋਏ ਸਨ। ਉਨ੍ਹਾਂ ਦਾ ਇਕ-ਇਕ ਹੱਥ ਉਨ੍ਹਾਂ ਦੀ ਆਪਣੀ ਹੀ ਗਰਦਨ ਨਾਲ ਬੰਨਿਆ ਹੋਇਆ ਸੀ। ਪੈਰਾਂ ਵਿਚ ਬੇੜੀਆਂ ਪਾ ਕੇ ਊਠਾਂ ਦੇ ਪੇਟ ਹੇਠੋਂ ਦੀ ਲੰਘਾ ਕੇ ਦੋਹਾਂ ਨੂੰ ਪੇਟ ਨਾਲ ਹੀ ਬੰਨਿਆ ਹੋਇਆ ਸੀ। ਦੂਸਰੇ ਸਿੰਘ ਕੈਦੀਆਂ ਨੂੰ ਦੋ-ਦੋ ਕਰਕੇ ਉਸੇ ਤਰ੍ਹਾਂ ਇਕ-ਇਕ ਊਠ ਉਪਰ ਬਿਠਾਇਆ ਹੋਇਆ ਸੀ। ਊਠ ਦੀ ਕੁਹਾਂਡ ਦੇ ਇਕ ਅਗਲੇ ਪਾਸੇ ਅਤੇ ਦੂਸਰਾ ਪਿਛਲੇ ਪਾਸੇ। ਇਹ ਸਾਰੇ ਊਠ ਬੇਪਲਾਣੇ ਸਨ। ਭਾਵ ਕਿ ਇਨ੍ਹਾਂ ਉਪਰ ਕੋਈ ਕਾਠੀ ਜਾਂ ਕੱਪੜਾ

ਨਹੀਂ ਸੀ। ਬੰਦਾ ਸਿੰਘ ਤੋਂ ਇਲਾਵਾ ਬਾਕੀ ਸਾਰੇ ਕੈਦੀਆਂ ਦੇ ਸਰੀਰਾਂ ਤੇ ਕੱਪੜਿਆਂ ਦੀ ਥਾਂ ਭੇਡਾਂ ਦੀ ਖੱਲਾਂ ਲੁਹਾ ਕੇ ਪਾਈਆਂ ਹੋਈਆਂ ਸਨ। ਖੱਲ ਦਾ ਕੱਚੇ ਅਤੇ ਲਹੂ ਨਾਲ ਲਿੱਬੜੇ ਚਮੜੇ ਵਾਲਾ ਪਾਸਾ ਅੰਦਰਲੇ ਪਾਸੇ ਸੀ ਤੇ ਉੱਨ ਵਾਲਾ ਬਾਹਰਲਾ ਪਾਸਾ ਬਾਹਰਲੇ ਪਾਸੇ ਸੀ। ਇਸ ਤਰ੍ਹਾਂ ਸਭ ਕੈਦੀਆਂ ਨੂੰ ਇਕ ਜੋਕਰ ਦੀ ਤਰ੍ਹਾਂ ਲੋਕਾਂ ਸਾਹਮਣੇ ਪੇਸ਼ ਕੀਤਾ ਗਿਆ ਸੀ। ਬੰਦਾ ਸਿੰਘ ਦੇ ਸਿਨੀਅਰ ਸਾਥੀਆਂ ਦੇ ਸਿਰਾਂ ਉਪਰ ਭੇਡ ਦੀ ਹੀ ਖੱਲ ਦੀਆਂ ਬਣੀਆਂ ਹੋਈਆਂ ਟੋਪੀਆਂ ਰੱਖੀਆਂ ਗਈਆਂ ਸਨ। ਇਨ੍ਹਾਂ ਟੋਪੀਆਂ ਦੇ ਬਾਹਰਲੇ ਪਾਸੇ ਸ਼ੀਸ਼ਿਆਂ ਵਰਗੇ ਚਮਕਦੇ ਮਣਕੇ ਜੜੇ ਹੋਏ ਸਨ। ਬਾਕੀ ਸਿੰਘਾਂ ਦੇ ਸਿਰਾਂ ਉਪਰ ਲੱਕੜ ਦੀ ਦੀਆਂ ਟੋਪੀਆਂ ਸਨ ਜਿਹੜੀਆਂ ਉਪਰੋਂ ਤਿੱਖੀਆਂ ਸਨ। ਲੱਕੜ ਦੀਆਂ ਟੋਪੀਆਂ ਇਸ ਕਰਕੇ ਦਿੱਤੀਆਂ ਗਈਆਂ ਸਨ ਕਿ ਕਈ ਲੋਕ ਘਰਾਂ ਦੀਆਂ ਛੱਤਾਂ ਉਪਰੋਂ ਖੜੇ ਹੋਏ ਹੀ ਕੋਈ ਇੱਟ-ਵੱਟਾ ਮਾਰਦੇ ਸਨ। ਇਹ ਵੀ ਇਤਲਾਹ ਮਿਲਦੀ ਹੈ ਕਿ ਸਰਹਿੰਦ ਦੇ ਬਾਜ਼ਾਰ ਵਿਚੋਂ ਲੰਘ ਕੇ ਕੁਝ ਇਕ ਸਿੰਘ ਇੱਟਾਂ-ਵੱਟੇ ਮਾਰੇ ਜਾਣ ਨਾਲ ਮਰ ਗਏ ਸਨ। ਇਸ ਕਰਕੇ ਅੱਗੇ ਤੋਂ ਇਨ੍ਹਾਂ ਦੇ ਸਿਰ ਲੱਕੜ ਦੀਆਂ ਟੋਪੀਆਂ ਨਾਲ ਢੱਕੇ ਗਏ ਸਨ।

ਜਲੂਸ ਦੇ ਸਭ ਤੋਂ ਅੱਗੇ ਇਕ ਨੇਜੇ ਉਪਰ ਮਰੀ ਹੋਈ ਬਿੱਲੀ ਟੰਗੀ ਹੋਈ ਸੀ। ਇਸ ਦਾ ਭਾਵ ਸੀ ਕਿ ਮੁਗਲਾਂ ਲਈ ਬੰਦਾ ਸਿੰਘ ਬਹਾਦਰ ਸਿਰਫ਼ ਇਕ ਬਿੱਲੀ ਵਾਂਗ ਹੀ ਸੀ ਇਸ ਤੋਂ ਵਧ ਕੇ ਹੋਰ ਕੁਝ ਨਹੀਂ ਸੀ ਜਿਸ ਨੂੰ ਉਨ੍ਹਾਂ ਨੇ ਜੰਗਲੀ ਬਿੱਲੀ ਦੀ ਤਰ੍ਹਾਂ ਹੀ ਮਾਰ ਲਿਆ ਸੀ। ਉਸ ਦੇ ਪਿੱਛੇ ਨੇਜਿਆਂ ਉਪਰ ਟੰਗੇ ਹੋਏ ਸਿੰਘਾਂ ਦੇ ਸਿਰ ਸਨ। ਜਲੂਸ ਦੇ ਪਿੱਛੇ 740 ਸਿੰਘ ਕੈਦੀਆਂ ਦੇ ਰੂਪ ਵਿਚ ਊਠਾਂ ਉਪਰ ਬਿਠਾਏ ਹੋਏ ਸਨ।

ਆਗਰਾਬਾਦ ਦਰਵਾਜੇ ਤੋਂ ਜਲੂਸ ਦੀ ਰਵਾਨਗੀ 29 ਫਰਵਰੀ ਨੂੰ ਹੋਈ। ਇਸ ਦਿਨ ਦਿੱਲੀ ਦੇ ਸਾਰੇ ਦਫ਼ਤਰਾਂ ਵਿਚ ਛੁੱਟੀ ਕਰ ਦਿੱਤੀ ਗਈ ਸੀ। ਲੋਕਾਂ ਨੂੰ ਹਦਾਇਤਾਂ ਸਨ ਕਿ ਸਾਰੇ ਹੁੰਮ-ਹੁਮਾ ਕੇ ਉਨ੍ਹਾਂ ਰਸਤਿਆਂ ਦੇ ਦੋਵੇਂ ਪਾਸਿਆਂ ਤੇ ਖੜੋ ਜਾਣ ਜਿਥੋਂ ਜਿਥੋਂ ਦੀ ਇਸ ਜਲੂਸ ਨੇ ਗੁਜ਼ਰਨਾ ਸੀ। ਮਿਰਜ਼ਾ ਮੁਹੰਮਦ ਹਾਰਿਸੀ, ਜਿਹੜਾ ਕਿ ਇਸ ਸਮੇਂ ਦਾ ਪਰਸਿੱਧ ਮੁਸਲਿਮ ਲੇਖਕ ਹੋਇਆ ਹੈ ਉਹ ਇਸ ਸਮੇਂ ਇਥੇ ਹਾਜ਼ਰ ਸੀ। ਉਸ ਨੇ ਇਹ ਅੱਖੀਂ ਦੇਖਿਆ ਹਾਲ ਆਪਣੀ ਲਿਖਤ *ਇਬਰਤਨਾਮਾ* ਵਿਚ ਲਿਖਿਆ ਹੈ। ਉਹ ਦੱਸਦਾ ਹੈ 'ਮੈਂ ਇਸ ਦਿਨ ਦਾ ਤਮਾਸ਼ਾ ਦੇਖਣ ਲਈ ਨਮਕ-ਮੰਡੀ ਤੋਂ ਲੈ ਕੇ ਕਿਲ੍ਹਾ ਮੁਬਾਰਕ ਤਕ ਇਸ ਜਲੂਸ ਦੇ ਨਾਲ ਗਿਆ ਸੀ। ਸ਼ਹਿਰ ਦਾ ਸ਼ਾਇਦ ਹੀ ਕੋਈ ਬੰਦਾ ਹੋਵੇਗਾ ਜਿਹੜਾ ਇਨ੍ਹਾਂ ਲਾਹਣਤੀਆਂ ਦਾ (ਸਿੱਖਾਂ) ਖ਼ਾਤਮਾ ਦੇਖਣ ਲਈ ਇਸ ਦਿਨ ਇਥੇ ਨਾ ਆਇਆ ਹੋਵੇ। ਬਜਾਰਾਂ ਅਤੇ ਗਲੀਆਂ ਵਿਚ ਅਜਿਹੀ ਭੀੜ ਪਹਿਲਾਂ ਕਦੇ ਨਹੀਂ ਦੇਖੀ ਗਈ ਸੀ। ਮੁਸਲਮਾਨ ਖੁਸ਼ੀ ਵਿਚ ਫੁੱਲੇ ਨਹੀਂ ਸਮਾ ਰਹੇ ਸਨ। ਪਰ ਉਹ ਮੰਦ ਭਾਗੇ ਸਿੱਖ ਜਿਹੜੇ ਇਸ ਆਖਰੀ ਦਸ਼ਾ ਵਿਚ ਪਹੁੰਚੇ ਹੋਏ ਸਨ, ਆਪਣੀ ਕਿਸਮਤ ਉਪਰ ਰਾਜ਼ੀ ਸਨ। ਉਨ੍ਹਾਂ ਦੇ ਚੇਹਰਿਆਂ ਤੇ ਉਦਾਸੀ ਦਾ ਜਾਂ ਅਧੀਨਤਾ ਦਾ ਕੋਈ ਮਾਮੂਲੀ ਜਿਹਾ ਨਿਸ਼ਾਨ ਵੀ ਨਜ਼ਰ ਨਹੀਂ ਆਉਂਦਾ ਸੀ ਸਗੋਂ ਉਹ ਸਾਰੇ ਆਪਣੇ ਗੁਰੂਆਂ ਦੀ ਬਾਣੀ ਪੜ੍ਹ ਰਹੇ ਸਨ। ਜੇ ਕੋਈ ਤਮਾਸ਼ਬੀਨ ਬੰਦਾ ਉਨ੍ਹਾਂ ਨੂੰ ਉੱਚੀ ਆਵਾਜ਼ ਵਿਚ ਇਹ ਦਸਦਾ ਕਿ ਹੁਣ ਉਨ੍ਹਾਂ ਨੂੰ ਕਤਲ ਕਰ ਦਿੱਤਾ ਜਾਵੇਗਾ ਤਾਂ ਉਹ ਅੱਗੋਂ ਬਿਨਾ ਕਿਸੇ ਝਿਜਕ ਦੇ ਜਵਾਬ ਦਿੰਦੇ ਸਨ ਕਿ ਕਰ ਦਿਓ ਕਤਲ, ਅਸੀਂ ਮਰਨ ਤੋਂ ਕਦੋਂ ਡਰਦੇ ਹਾਂ। ਅਸੀਂ ਮਰਨ ਲਈ ਤਿਆਰ ਹਾਂ। ਜੇ ਮਰਨ ਤੋਂ ਡਰਦੇ ਹੁੰਦੇ ਤਾਂ ਤੁਹਾਡੇ

ਨਾਲ ਅਸੀਂ ਲੜਾਈਆਂ ਹੀ ਕਿਉਂ ਕਰਦੇ। ਅਸੀਂ ਕੇਵਲ ਭੁੱਖ ਦੇ ਕਾਰਨ ਤੰਗ ਹੋਏ ਤੁਹਾਡੇ ਹੱਥ ਆਏ ਹਾਂ ਨਹੀਂ ਤਾਂ ਸਾਡੀ ਬਹਾਦਰੀ ਦੇ ਕਾਰਨਾਮੇਂ ਤੁਸੀਂ ਦੇਖ ਹੀ ਚੁੱਕੇ ਹੋਂ।[2]

ਇਕ ਹੋਰ ਮੁਸਲਿਮ ਲਿਖਾਰੀ ਸਯੱਦ ਮੁਹੰਮਦ ਵੀ ਉਸ ਸਮੇਂ ਉਥੇ ਹਾਜਰ ਸੀ। ਇਸ ਨੇ ਇਥੋਂ ਦਾ ਅੱਖੀਂ ਦੇਖਿਆ ਹਾਲ ਆਪਣੀ ਲਿਖਤ ਤਬਸਿਰਾਤ-ਏ-ਨਾਜ਼ਿਰੀਨ ਵਿਚ ਲਿਖਿਆ ਹੈ 'ਉਸ ਵੇਲੇ ਜਦੋਂ ਇਹ ਮੇਰੇ ਸਾਹਮਣੇ ਤੋਂ ਦੀ ਗੁਜ਼ਰ ਰਹੇ ਸਨ ਤਾਂ ਮੈਂ ਇਕ (ਸਿੱਖ) ਨੂੰ ਇਸ਼ਾਰਾ ਕਰਕੇ ਕੇ ਪੁੱਛਿਆ ਕਿ ਤੁਸੀਂ ਕੈਦੀ ਹੋਣ ਦੇ ਬਾਵਜੂਦ ਵੀ ਇਸ ਤਰ੍ਹਾਂ ਦਾ ਨਖ਼ਰਾ ਅਤੇ ਘੁਮੰਡ ਦਿਖਾ ਰਹੇ ਹੋਂ। ਇਸ ਦਾ ਕੀ ਮਤਲਬ ਹੈ ? ਇਸ ਦੇ ਜਵਾਬ ਵਿਚ ਉਸ ਸਿੱਖ ਨੇ ਜਿਸ ਤਰ੍ਹਾਂ ਆਪਣੇ ਇਕੋ ਖੁੱਲ੍ਹੇ ਹੱਥ ਦੇ ਇਸ਼ਾਰਿਆਂ ਨਾਲ ਸਮਝਾਉਣ ਦੀ ਕੋਸ਼ਿਸ਼ ਕੀਤੀ ਉਹ ਤਰੀਕਾ ਮੈਨੂੰ ਬਹੁਤ ਹੀ ਚੰਗਾ ਲਗਾ।'[3] ਉਸ ਸਿੱਖ ਨੇ ਆਪਣੇ ਹੱਥ ਨਾਲ ਇਸ਼ਾਰਾ ਕਰਕੇ ਇਹ ਸਮਝਾਉਣ ਦੀ ਕੋਸ਼ਿਸ਼ ਕੀਤੀ ਸੀ ਕਿ 'ਜੋ ਕੁਝ ਕਿਸਮਤ ਵਿਚ ਹੋਣਾ ਹੈ ਉਹ ਹੋ ਕੇ ਰਹਿੰਦਾ ਹੈ। ਮਨੁੱਖ ਨੂੰ ਪੂਰੀ ਦਲੇਰੀ ਨਾਲ ਕਿਸਮਤ ਦੀ ਖੇਡ ਨੂੰ ਸਹਿਣ ਕਰਨਾ ਚਾਹੀਦਾ ਹੈ।' ਮੁਹੰਮਦ ਹਾਦੀ ਕਾਮਵਰ ਖਾਨ ਲਿਖਦਾ ਹੈ 'ਇਹ ਸਾਰੇ ਕੈਦੀ ਬਿਨਾ ਕਿਸੇ ਉਦਾਸੀ ਜਾਂ ਸ਼ਰਮਿੰਦਗੀ ਦੇ ਪੂਰਨ ਸ਼ਾਂਤ-ਚਿੱਤ ਸਨ ਅਤੇ ਹੱਸ ਹੱਸ ਕੇ ਲੋਕਾਂ ਨੂੰ ਜਵਾਬ ਦੇ ਰਹੇ ਸਨ। ਉਹ ਸਾਰੇ ਮਰਨ ਲਈ ਤਿਆਰ ਦਿਸਦੇ ਸਨ।'[4]

ਸਮੁੱਚਾ ਜਲੂਸ ਲਾਲ ਕਿਲ੍ਹੇ ਦੇ ਮੁੱਖ ਦਰਵਾਜ਼ੇ ਕੋਲ ਪਹੁੰਚਿਆ। ਬਾਦਸ਼ਾਹ ਨੂੰ ਪਹੁੰਚਣ ਦੀ ਇਤਲਾਹ ਦਿੱਤੀ ਗਈ। ਬਾਦਸ਼ਾਹ ਨੇ ਕਿਲ੍ਹੇ ਦੇ ਉਪਰੋਂ ਖੜ੍ਹੇ ਕੇ ਹੀ ਸਭ ਕੈਦੀਆਂ ਨੂੰ ਦੇਖਿਆ ਤੇ ਹੁਕਮ ਦਿਤਾ ਕਿ ਬੰਦਾ ਸਿੰਘ ਨੂੰ ਉਸ ਦੇ ਸਾਹਮਣੇ ਪੇਸ਼ ਕੀਤਾ ਜਾਵੇ ਅਤੇ ਉਸ ਦੀ ਘਰਵਾਲੀ ਅਤੇ ਬੱਚੇ ਨੂੰ ਸ਼ਾਹੀ ਹਰਮ ਦੇ ਇੰਚਾਰਜ ਦਰਬਾਰ ਖਾਨ ਦੀ ਸਪੁਰਦਗੀ ਵਿਚ ਦੇ ਕੇ ਹਰਮ ਵਿਚ ਬਾਦਸ਼ਾਹ ਦੀ ਮਾਂ ਪਾਸ ਭੇਜ ਦਿੱਤਾ ਜਾਵੇ। ਬਾਕੀ ਸਾਰੇ ਕੈਦੀਆਂ ਨੂੰ ਸਰਬਰਾਹ ਖਾਨ ਕੋਤਵਾਲ ਦੀ ਸਪੁਰਦਗੀ ਵਿਚ ਦੇ ਕੇ ਕੁਤਵਾਲੀ ਵਿਚ ਬੰਦ ਕਰ ਦਿੱਤਾ ਜਾਵੇ।[5]

ਬੰਦਾ ਸਿੰਘ ਬਹਾਦਰ ਨੂੰ ਹਾਥੀ ਤੋਂ ਲਾਹ ਕੇ ਉਸੇ ਤਰ੍ਹਾਂ ਪਿੰਜਰੇ ਵਿਚ ਬੰਦ ਬੈਠੇ ਨੂੰ ਹੀ ਬਾਦਸ਼ਾਹ ਦੇ ਅੱਗੇ ਪੇਸ਼ ਕੀਤਾ ਗਿਆ। ਬਾਦਸ਼ਾਹ ਨੇ ਕਿਹਾ 'ਤੈਨੂੰ ਬੜਾ ਬਹਾਦਰ ਸੁਣੀਦਾ ਸੀ। ਤੈਂ ਜ਼ੁਲਮ ਵੀ ਬਹੁਤ ਕੀੜੇ ਹਨ। ਹੁਣ ਤੂੰ ਪਕੜਿਆ ਗਿਆ ਹੈਂ। ਤੂੰ ਕਿਸ ਤਰ੍ਹਾਂ ਦੇ ਸਲੂਕ ਦੀ ਉਮੀਦ ਕਰਦਾ ਹੈ ?' ਬੰਦਾ ਸਿੰਘ ਬਹਾਦਰ ਨੇ ਉਤਰ ਦਿਤਾ ਕਿ 'ਜਿਸ ਤਰ੍ਹਾਂ ਦਾ ਸਲੂਕ ਤੂੰ ਆਪਣੇ ਨਾਲ ਚਾਹੁੰਦਾ ਹੈਂ।' ਇਸ ਦਾ ਮਤਲਬ ਸੀ ਕਿ ਜੇ ਤੂੰ ਮੈਨੂੰ ਇਕ ਕੈਦੀ ਸਮਝ ਕੇ ਅਨਾਦਰੀ ਭਰਿਆ ਸਲੂਕ ਕਰੇਂਗਾ ਤਾਂ ਮੈਂ ਵੀ ਅੱਗੋਂ ਅਨਾਦਰੀ ਭਰੇ ਸ਼ਬਦ ਹੀ ਬੋਲਾਂਗਾ ਪਰ ਜੇ ਤੂੰ ਮੇਰੀ ਇੱਜ਼ਤ ਕਰੇਂਗਾ ਤਾਂ ਮੈਂ ਵੀ ਤੇਰੀ ਇੱਜ਼ਤ ਕਰਾਂਗਾ। ਬਾਦਸ਼ਾਹ ਨੇ ਹੁਕਮ ਦਿੱਤਾ ਕਿ ਇਸ (ਬੰਦਾ ਸਿੰਘ) ਨੂੰ ਅਤੇ ਇਸ ਦੇ ਮੁਖੀ ਸਰਦਾਰਾਂ ਨੂੰ ਮੀਰ ਆਤਿਸ਼ ਇਬਰਾਹਿਮ-ਉਦ-ਦੀਨ ਖਾਨ ਦੀ ਸਪੁਰਦਗੀ ਵਿਚ ਦੇ ਕੇ ਤਿਰਪੋਲੀਆ (ਤਿੰਨ ਦਰਵਾਜ਼ਿਆਂ ਵਾਲੇ) ਕਿਲ੍ਹੇ ਵਿਚ ਬੰਦ ਕਰ ਦਿੱਤਾ ਜਾਵੇ।[6]

ਜਿਸ ਰਾਜ ਵਿਚ ਧਰਮ ਦੇ ਆਧਾਰ ਤੇ ਰਾਜ ਚਲਦਾ ਹੋਵੇ ਉਥੇ ਵਿਰੋਧੀ ਧਰਮ ਵਾਲੇ ਕੈਦੀ ਨਾਲ ਕੀ ਬੀਤ ਸਕਦੀ ਹੈ ਇਸ ਦਾ ਉਸੇ ਕੈਦੀ ਨੂੰ ਪਤਾ ਹੁੰਦਾ ਹੈ ਜਿਹੜਾ ਇਹ ਸਭ ਕੁਝ ਭੁਗਤ ਰਿਹਾ ਹੁੰਦਾ ਹੈ। ਹਿੰਦੁਸਤਾਨ ਅੰਦਰ ਉਸ ਸਮੇਂ ਮੁਗਲ ਸਾਮਰਾਜ ਸੀ। ਹਰ ਫੈਸਲਾ ਸ਼ਰ੍ਹਾਂ ਦੇ ਅਨੁਸਾਰ ਹੁੰਦਾ ਸੀ।

ਭਾਵ ਕਿ ਕੈਦੀ ਬੰਦਾ ਭਾਵੇਂ ਹਿੰਦੂ ਹੋਵੇ ਤੇ ਭਾਵੇਂ ਸਿੱਖ ਉਸ ਨੂੰ ਕੁਰਾਨੀ ਸ਼ਰ੍ਹਾ ਦੇ ਫਤਵੇ ਅਨੁਸਾਰ, ਜਿਸ ਵਿਚ ਉਸ ਦਾ ਕੋਈ ਵਿਸ਼ਵਾਸ ਨਹੀਂ ਸੀ, ਮਾਰਿਆ ਜਾਣਾ ਸੀ। ਹਿੰਦੁਸਤਾਨ ਅੰਦਰ ਸ਼ਰ੍ਹਾ ਹਰ ਗੈਰ-ਮੁਸਲਮਾਨ ਨੂੰ ਕਾਫਰ ਸਮਝਦੀ ਸੀ। ਕਾਫ਼ਰ ਨੂੰ ਮਾਰਨਾ ਅਤੇ ਉਹ ਵੀ ਪੂਰਾ ਜ਼ਲੀਲ ਕਰਕੇ, ਹਰ ਸੱਚੇ ਮੁਸਲਮਾਨ ਦਾ ਫ਼ਰਜ਼ ਸਮਝਿਆ ਜਾਂਦਾ ਸੀ। ਸਿੱਖਾਂ ਨੂੰ ਵੀ ਮੁਗਲ ਸਾਮਰਾਜ ਦੀ ਕੈਦ ਵਿਚ ਸ਼ਰ੍ਹਾ ਦੇ ਅਨੁਸਾਰ ਸਜ਼ਾਵਾਂ ਦਿੱਤੀਆਂ ਜਾਂਦੀਆਂ ਸਨ। ਜੇ ਕੈਦ ਵਿਚ ਖਾਣਾ ਵੀ ਮਿਲਣਾ ਸੀ ਤਾਂ ਵੀ ਸ਼ਰ੍ਹਾ ਦੇ ਅਨੁਸਾਰ ਅਤੇ ਜੇ ਸਜ਼ਾ ਵੀ ਮਿਲਣੀ ਸੀ ਤਾਂ ਵੀ ਸ਼ਰ੍ਹਾ ਦੇ ਅਨੁਸਾਰ। ਉਸ ਕੈਦ ਵਿਚੋਂ ਰਿਹਾ ਕੀਤੇ ਜਾਣ ਦਾ ਤਾਂ ਕੋਈ ਸ਼ਬਦ ਹੀ ਨਹੀਂ ਸੀ। ਫੈਸਲਾ ਇਹੀ ਹੋਣਾ ਸੀ ਕਿ ਹਰ ਕੈਦੀ ਨੂੰ ਮਾਰਨਾ ਹੈ। ਮਾਰਨਾ ਕਿਵੇਂ ਹੈ ਇਸ ਗੱਲ ਦਾ ਫੈਸਲਾ ਸਰ੍ਹਾ ਅਨੁਸਾਰ ਹੋਣਾ ਸੀ। ਕੈਦੀ ਨੂੰ ਤੜਫਾ ਕੇ ਮਾਰਨਾ ਹੈ ਜਾਂ ਬਿਨਾ ਤੜਫਾਏ ਦੇ ਇਹ ਦੋ ਢੰਗ ਸਨ ਫੈਸਲਾ ਕਰਨ ਦੇ। ਸਿੰਘਾਂ ਦੇ ਮੁਤੱਲਕ ਇਹ ਆਸ ਕਰਨਾ ਕਿ ਉਸ ਸਮੇਂ ਦੇ ਹਾਕਮ, ਸਿੰਘਾਂ ਨੂੰ ਬਿਨਾ ਤੜਫਾਏ ਦੇ ਮਾਰ ਦੇਣ, ਮੁਮਕਿਨ ਨਹੀਂ ਸੀ। ਸਿੰਘਾਂ ਨੇ ਮੁਗਲ ਰਾਜ ਨੂੰ ਉਲਟਾਇਆ ਸੀ ਇਸ ਕਰਕੇ ਸਿੰਘਾਂ ਨੂੰ ਵੱਧ ਤੋਂ ਵੱਧ ਤੜਫਾ ਕੇ ਮਾਰਿਆ ਜਾਣਾ ਸੀ। ਅਜਿਹੀ ਹਾਲਤ ਵਿਚ ਸਿੰਘਾਂ ਨੇ ਜਿੰਨੇ ਵੀ ਦਿਨ ਕੈਦ ਵਿਚ ਕੱਟੇ ਹੋਣਗੇ ਉਹ ਹਰ ਦਿਨ ਜ਼ਲਾਲਤ ਭਰਿਆ ਹੋਵੇਗਾ। ਇਸ ਤਰ੍ਹਾਂ ਇਸ ਜ਼ਲਾਲਤ ਭਰੇ ਕੈਦੀ ਜੀਵਨ ਬਾਰੇ ਕਿਆਸ-ਅਰਾਈਆ ਜਿਸ ਤਰ੍ਹਾਂ ਦੀਆਂ ਵੀ ਕਰ ਲਈਆਂ ਜਾਣ ਅਤਕਥਨੀ ਨਹੀਂ ਹੋ ਸਕਦੀਆਂ। ਮੌਤ ਹੀ ਸਿੱਖਾਂ ਲਈ ਸੁੱਖ ਦਾ ਸਾਹ ਲੈ ਕੇ ਆ ਸਕਦੀ ਸੀ। ਇਸ ਲਈ ਕੈਦ ਵਿਚਲਾ ਹਰ ਸਿੱਖ ਅਪਾਣੀ ਮੌਤ ਨੂੰ ਉਡੀਕ ਰਿਹਾ ਸੀ।

ਹਕੂਮਤ ਦਾ ਜ਼ਿਆਦਾ ਸਬੰਧ ਬੰਦਾ ਸਿੰਘ ਬਹਾਦਰ ਨਾਲ ਸੀ ਜਾਂ ਫਿਰ ਕੁਝ ਹੱਦ ਤਕ ਉਸ ਦੇ ਸਿਨੀਅਰ ਸਾਥੀਆਂ ਨਾਲ ਜਿਹੜੇ ਕਿਸੇ ਨਾ ਕਿਸੇ ਰੂਪ ਵਿਚ ਜਰਨੈਲ, ਗਵਰਨਰ ਜਾਂ ਹੋਰ ਅਧਿਕਾਰੀ ਰਹੇ ਸਨ। ਇਨ੍ਹਾਂ ਕੋਲੋਂ ਹਕੂਮਤ ਨੇ ਛੁਪਾਏ ਗਏ ਖ਼ਜ਼ਾਨਿਆਂ ਬਾਰੇ ਜਾਂ ਇਨ੍ਹਾਂ ਦੇ ਹੋਰ ਬਚ ਗਏ ਸਾਥੀਆਂ ਦੀਆਂ ਛੁਪਣਗਾਹਾਂ ਬਾਰੇ ਪੁੱਛ-ਗਿੱਛ ਕਰਨੀ ਸੀ। ਇਸ ਤੋਂ ਇਲਾਵਾ ਐਸੇ ਬੰਦਿਆਂ ਬਾਰੇ ਵੀ ਪੁੱਛ-ਗਿੱਛ ਕਰਨੀ ਸੀ ਜਿਹੜੇ ਸਰਕਾਰ ਵਿਚ ਬੈਠੇ ਜਾਂ ਜਿਹੜੇ ਰਾਜੇ-ਮਹਾਰਾਜੇ ਸਮੇਂ ਸਮੇਂ ਤੇ ਸਿੱਖਾਂ ਦੀ ਮਦਦ ਕਰਦੇ ਰਹੇ ਸਨ। ਇਸ ਕਰਕੇ ਬੰਦਾ ਸਿੰਘ ਦੀ ਅਤੇ ਉਸ ਦੇ 27 ਹੋਰ ਸਿਨੀਅਰ ਸਾਥੀਆਂ ਦੀ ਪੁੱਛ-ਗਿੱਛ (interogation) ਕਾਫੀ ਸਮੇਂ ਤਕ ਹੁੰਦੀ ਰਹੀ। ਪਰ ਬਾਕੀ ਦੇ 740 ਕੈਦੀ ਸਿੰਘਾਂ ਨੂੰ ਜ਼ਿਆਦਾ ਸਮਾਂ ਜਿਊਂਦੇ ਰੱਖਣ ਦੀ ਹਕੂਮਤ ਨੂੰ ਕੋਈ ਲੋੜ ਨਹੀਂ ਸੀ। ਇਸ ਲਈ ਉਨ੍ਹਾਂ ਦੇ ਦੁੱਖਾਂ ਦਾ ਛੁਟਕਾਰਾ ਮਿਲਣ ਦਾ ਸਮਾਂ ਛੇਤੀ ਹੀ ਆ ਗਿਆ ਸੀ।

ਪੰਜ ਮਾਰਚ, 1716 ਨੂੰ ਉਹ ਪਹਿਲਾ ਦਿਨ ਸੀ ਜਦੋਂ 740 ਕੈਦੀ ਸਿੰਘਾਂ ਵਿਚੋਂ ਪਹਿਲੇ ਇਕ ਸੌ ਸਿੰਘਾਂ ਦੇ ਜੱਥੇ ਨੂੰ ਸ਼ਹੀਦ ਕੀਤਾ ਗਿਆ ਸੀ। ਤਿਰਪੋਲੀਆ ਕਿਲ੍ਹੇ ਵਾਲੇ ਪਾਸੇ ਕੋਤਵਾਲੀ ਦਾ ਜਿਹੜਾ ਚਬੂਤਰਾ ਸੀ ਉਸ ਚਬੂਤਰੇ ਉਪਰ ਸਿੰਘਾਂ ਨੂੰ ਜਲਾਦਾਂ ਵਲੋਂ ਕਤਲ ਕੀਤਾ ਜਾਂਦਾ ਸੀ। ਕਤਲ ਕਰਨ ਵਾਲੇ ਨੂੰ ਕਤਲ ਕਰਨ ਤੋਂ ਪਹਿਲਾਂ ਇਕ ਮੌਕਾ ਬਚਣ ਦਾ ਦਿੱਤਾ ਜਾਂਦਾ ਸੀ। ਉਸ ਨੂੰ ਕਿਹਾ ਜਾਂਦਾ ਸੀ ਕਿ ਕੀ ਉਹ ਸਿੱਖ ਧਰਮ ਨੂੰ ਛੱਡ ਕੇ ਇਸਲਾਮ ਨੂੰ ਮਨਜ਼ੂਰ ਕਰਕੇ ਮੁਸਲਮਾਨ ਬਣਨ ਲਈ ਤਿਆਰ ਹੈ? ਪਰ ਕਿਸੇ ਇਕ ਵੀ ਸਿੰਘ ਨੇ ਮੁਸਲਮਾਨ ਬਣਨਾ ਸਵੀਕਾਰ ਨਹੀਂ ਕੀਤਾ ਸੀ। ਜਿਸ ਥਾਂ ਤੇ ਸਿੰਘ ਦੀ ਗਰਦਨ ਕੱਟੀ ਜਾਂਦੀ ਸੀ ਉਥੇ ਲੱਕੜੀ ਦਾ ਇਕ ਤਕੜਾ ਖੁੰਢ ਪਿਆ ਸੀ। ਉਸ ਖੁੰਢ ਉਪਰ ਸਿੰਘ ਨੂੰ ਮੂਧੇ

ਮੂੰਹ ਕਰਕੇ ਪਾਇਆ ਜਾਂਦਾ ਸੀ। ਸਿੰਘ ਦਾ ਸਿਰ ਖੁੰਢ ਤੋਂ ਅੱਗੇ ਹੁੰਦਾ ਸੀ। ਖੁੰਢ ਉਪਰ ਸਿੰਘ ਦੇ ਮੋਢੇ ਅਤੇ ਛਾਤੀ ਹੀ ਟਿਕੀ ਹੁੰਦੀ ਸੀ। ਬਾਕੀ ਦਾ ਪੇਟ ਅਤੇ ਗੋਡੇ ਨੀਚੇ ਧਰਤੀ ਉਪਰ ਹੀ ਹੁੰਦੇ ਸਨ। ਜਲਾਦ ਪਹਿਲਾਂ ਕੁਰਾਨ ਦੀ ਆਇਤ ਪੜ੍ਹਦਾ ਸੀ। ਕੁਰਾਨ ਦੀ ਆਇਤ ਪੜ੍ਹਦੇ ਸਮੇਂ ਤਲਵਾਰ ਨੂੰ ਸਿੰਘ ਦੇ ਮਾਸ ਵਿਚ ਖਭੋ ਕੇ ਫੇਰਿਆ ਜਾਂਦਾ ਸੀ। ਆਇਤ ਪੜ੍ਹਨ ਤੋਂ ਬਾਅਦ ਇਕੋ ਵਾਰ ਨਾਲ ਸਿਰ ਨੂੰ ਧੜ ਨਾਲੋਂ ਅਲੱਗ ਕਰ ਦਿੱਤਾ ਜਾਂਦਾ ਸੀ। ਇਹ ਹਲਾਲ ਕਰਨ ਦਾ ਤਰੀਕਾ ਸੀ। ਸਾਰੇ ਦੇ ਸਾਰੇ 740 ਸਿੰਘਾਂ ਨੂੰ ਇਸੇ ਤਰ੍ਹਾਂ ਹਲਾਲ ਕਰ ਕੇ ਸ਼ਹੀਦ ਕੀਤਾ ਗਿਆ ਸੀ। ਸ਼ਹੀਦ ਕੀਤੇ ਜਾਣ ਵਾਲੇ ਸਿੰਘ ਦੇ ਹੱਥ ਪਿੱਛੇ ਕਰ ਕੇ ਬੰਨੇ ਹੁੰਦੇ ਸਨ; ਪੈਰ ਵੀ ਰੱਸੇ ਨਾਲ ਨੂੜੇ ਹੁੰਦੇ ਸਨ। ਮੂਧਾ ਪਾਏ ਗਏ ਸਿੰਘ ਨੂੰ ਦੋ ਬੰਦੇ ਪਿੱਛੋਂ ਦਬਾ ਕੇ ਰੱਖਦੇ ਸਨ ਤਾਂ ਕਿ ਸਿਰ ਕੱਟੇ ਜਾਣ ਬਾਅਦ ਉਸ ਦਾ ਧੜ ਤੜਫ ਕੇ ਦੂਰ ਨਾ ਜਾ ਡਿੱਗੇ। ਇਕ ਬੰਦਾ ਅੱਗੋਂ ਸਿਰ ਦੇ ਕੇਸਾਂ ਨੂੰ ਫੜ ਕੇ ਖਿੱਚ ਕੇ ਰੱਖਦਾ ਸੀ। ਇਉਂ ਜਲਾਦ ਤੋਂ ਬਿਨਾਂ ਤਿੰਨ ਬੰਦੇ ਸ਼ਹੀਦ ਹੋਣ ਵਾਲੇ ਸਿੰਘ ਨੂੰ ਫੜ ਕੇ ਰੱਖਦੇ ਸਨ। ਜਲਾਦ ਪਹਿਲਾ ਸਿੰਘ ਦੀ ਗਰਦਨ ਦੇ ਮਾਸ ਵਿਚ ਤਲਵਾਰ ਨੂੰ ਖੁਭੋ ਕੇ ਆਇਤਾਂ ਪੜ੍ਹਦਾ ਸੀ ਜਿਸ ਨੂੰ ਉਹ ਹਲਾਲ ਕਰਨ ਦਾ ਤਰੀਕਾ ਸਮਝਦੇ ਸਨ।

ਮਿਰਜ਼ਾ ਮੁਹੰਮਦ ਹਾਰਿਸੀ ਲਿਖਦਾ ਹੈ ਕਿ ਉਹ ਕਤਲ ਸ਼ੁਰੂ ਕਰਨ ਦੇ ਦੂਸਰੇ ਦਿਨ ਇਹ ਤਮਾਸ਼ਾ ਦੇਖਣ ਗਿਆ ਸੀ। ਪਰ ਉਹ ਉਸ ਵੇਲੇ ਉਸ ਕੋਤਵਾਲੀ ਦੇ ਚਬੂਤਰੇ ਕੋਲ ਪਹੁੰਚਿਆ ਸੀ ਜਦੋਂ ਕਿ 100 ਸਿੰਘਾਂ ਨੂੰ ਕਤਲ ਕਰਕੇ ਕੰਮ ਖ਼ਤਮ ਕਰ ਦਿੱਤਾ ਗਿਆ ਸੀ। ਉਹ ਦਸਦਾ ਹੈ ਕਿ ਧੜ ਉਸ ਸਮੇਂ ਤਕ ਸੂਰਜ ਦੀ ਗਰਮ ਧੁੱਪ ਵਿਚ ਹੀ ਲਹੂ ਅਤੇ ਮਿੱਟੀ ਨਾਲ ਲਿੱਬੜੇ ਪਏ ਸਨ। ਕਤਲ ਸ਼ੁਰੂ ਹੋਣ ਤੋਂ ਪੰਜਵੇਂ ਦਿਨ ਭਾਵ ਕਿ 10 ਮਾਰਚ ਨੂੰ ਕਲਕੱਤੇ ਤੋਂ ਈਸਟ ਇੰਡੀਆ ਕੰਪਨੀ ਦੇ ਦੋ ਅਧਿਕਾਰੀ ਜੌਨ ਸਰਮਨ ਅਤੇ ਐਡਵਰਡ ਸਟੀਫਨਸਨ ਜਿਹੜੇ ਕਿ ਦਿੱਲੀ ਆਏ ਹੋਏ ਸਨ, ਉਹ ਉਥੇ ਚਬੂਤਰੇ ਵਾਲੀ ਥਾਂ ਕੋਲ ਕਤਲ ਹੁੰਦੇ ਦੇਖਣ ਲਈ ਪਹੁੰਚੇ ਸਨ। ਇਨ੍ਹਾਂ ਨੇ ਸਾਰੀ ਕਾਰਵਾਈ ਆਪਣੀ ਅੱਖੀਂ ਦੇਖੀ ਸੀ। ਸਾਰੀ ਘਟਨਾ ਨੂੰ ਅੱਖੀਂ ਦੇਖਣ ਬਾਅਦ ਇਨ੍ਹਾਂ ਨੇ ਉਸੇ ਦਿਨ ਹੀ ਤੁਰੰਤ ਇਕ ਚਿੱਠੀ ਆਪਣੇ ਸਿਨੀਅਰ ਅਧਿਕਾਰੀਆਂ ਨੂੰ ਲਿਖਕੇ ਕਲਕੱਤੇ ਭੇਜੀ ਸੀ। ਇਸ ਚਿੱਠੀ ਵਿਚ ਲਿਖਿਆ ਗਿਆ ਸੀ :

"ਮਹਾਨ ਬਾਗੀ ਬੰਦਾ, ਜਿਸ ਨੇ ਪਿਛਲੇ 20 ਸਾਲਾਂ ਤੋਂ ਲਾਹੌਰ ਦੇ ਪਰਾਂਤ ਵਿਚ ਗੜਬੜ ਮਚਾਈ ਹੋਈ ਸੀ, ਨੂੰ ਸੂਬੇ ਦੇ ਸੂਬੇਦਾਰ ਅਬਦੁੱਸ ਸਮੱਦ ਖਾਨ ਨੇ, ਉਸ ਦੇ ਪਰਿਵਾਰ ਅਤੇ ਸਾਥੀਆਂ ਸਮੇਤ ਪਕੜ ਲਿਆ ਸੀ। ਕੁਝ ਦਿਨ ਪਹਿਲਾਂ ਇਨ੍ਹਾਂ ਨੂੰ ਸ਼ਹਿਰ (ਦਿੱਲੀ) ਵਿਚ ਨੂੜਿਆਂ ਹੋਇਆਂ ਨੂੰ ਲਿਆਂਦਾ ਗਿਆ ਸੀ। ਜਿਹੜੇ ਉਸ ਦੇ ਜੀਵਤ ਸਾਥੀ ਪਕੜੇ ਗਏ ਸਨ ਉਹ ਕੁੱਲ 780 ਸਨ। ਇਨ੍ਹਾਂ ਸਭ ਨੂੰ ਊਠਾਂ ਉਪਰ ਬਿਠਾ ਕੇ ਲਿਆਂਦਾ ਗਿਆ ਸੀ। ਇਹ ਊਠ ਇਸ ਮਨੋਰਥ ਲਈ ਅੱਗੋਂ ਭੇਜੇ ਗਏ ਸਨ। ਇਨ੍ਹਾਂ ਦੇ ਨਾਲ ਦੋ ਹਜ਼ਾਰ ਬੰਦਿਆਂ ਦੇ ਸਿਰ ਕੱਟ ਕੇ ਨੇਜਿਆਂ ਉਪਰ ਟੰਗੇ ਹੋਏ ਸਨ। ਇਹ ਬੰਦੇ ਉਥੇ ਮਾਰੇ ਗਏ ਸਨ। ਬੰਦੇ ਨੂੰ ਬਾਦਸ਼ਾਹ ਦੇ ਸਾਹਮਣੇ ਪੇਸ਼ ਕੀਤਾ ਗਿਆ ਸੀ। ਉਥੋਂ ਫਿਰ ਇਸ ਨੂੰ ਜੇਲ੍ਹ ਵਿਚ ਭੇਜ ਦਿੱਤਾ ਗਿਆ ਸੀ। ਉਸ ਦੀ ਅਤੇ ਉਸ ਦੇ ਸਿਨੀਅਰ ਸਾਥੀਆਂ ਦੀ ਇਸ ਉਮੀਦ ਨਾਲ ਅਜੇ ਹੋਰ ਉਮਰ ਵਧਾ ਦਿੱਤੀ ਗਈ ਹੈ ਤਾਂ ਕਿ ਉਨ੍ਹਾਂ ਕੋਲੋਂ ਉਨ੍ਹਾਂ ਵਲੋਂ ਛੁਪਾਏ ਗਏ ਖ਼ਜ਼ਾਨਿਆਂ ਬਾਰੇ ਅਤੇ ਉਨ੍ਹਾਂ ਦੇ ਹੋਰ ਬਚ ਗਏ ਸਾਥੀਆਂ ਬਾਰੇ ਪੁੱਛ-ਪੜਤਾਲ ਕੀਤੀ ਜਾ ਸਕੇ। ਇਸ ਤੋਂ ਬਾਅਦ ਇਨ੍ਹਾਂ ਨੂੰ ਮਾਰ ਦਿੱਤਾ ਜਾਵੇਗਾ। ਬਾਕੀ ਕੈਦੀਆਂ ਵਿਚੋਂ 100-100 ਨੂੰ ਹਰ ਰੋਜ਼ ਮਾਰ ਦਿੱਤਾ ਜਾਂਦਾ ਹੈ। ਇਹ ਕੋਈ ਘੱਟ ਚਮਤਕਾਰੀ

ਗੱਲ ਨਹੀਂ ਹੈ ਕਿ ਉਹ ਕਿਤਨੇ ਸਬਰ-ਸੰਤੋਖ ਨਾਲ ਇਸ ਤਰ੍ਹਾਂ ਦੇ ਦੁੱਖ ਸਹਿੰਦੇ ਹਨ। ਅਜੇ ਤਕ ਇਨ੍ਹਾਂ ਵਿਚੋਂ ਕਿਸੇ ਇਕ ਵਲੋਂ ਵੀ ਆਪਣਾ ਧਰਮ ਤਿਆਗ ਕੇ ਨਵਾਂ ਇਸਲਾਮ ਧਰਮ ਧਾਰਨ ਕਰਨ ਦੀ ਗੱਲ ਨਹੀਂ ਸੁਣੀ ਗਈ।"

ਇਨ੍ਹਾਂ ਅੰਗਰੇਜ਼ ਅਧਿਕਾਰੀਆਂ ਦੀ ਇਹ ਚਿੱਠੀ 10 ਮਾਰਚ, 1716 ਦੀ ਲਿਖੀ ਹੋਈ ਹੈ। ਇਹ ਸਿੰਘਾਂ ਦੀ ਸ਼ਹਾਦਤ ਬਾਰੇ ਅਤੇ ਉਨ੍ਹਾਂ ਵਲੋਂ ਨਿਡਰ ਅਤੇ ਨਿਧੜਕ ਹੋ ਕੇ ਸ਼ਹਾਦਤਾਂ ਦੇਣ ਦੀ ਇਕ ਬਹੁਤ ਹੀ ਤਕੜੀ ਗਵਾਹੀ ਹੈ। ਕਿਸੇ ਵੀ ਸਿੱਖ ਨੇ ਆਪਣਾ ਧਰਮ ਤਿਆਗ ਕੇ ਇਸਲਾਮ ਨੂੰ ਨਹੀਂ ਕਬੂਲਿਆ ਸੀ।

ਮੁਨਸ਼ੀ ਗੁਲਾਮ ਹੁਸੈਨ ਵੀ ਤਕਰੀਬਨ ਸਮਕਾਲੀ ਲੇਖਕ ਹੋਇਆ ਹੈ। ਉਸ ਨੇ ਆਪਣੀ ਲਿਖਤ ਸੀਅਰ-ਉਲ-ਮੁਤਾਖ਼ਰੀਨ ਵਿਚ ਇਸ ਸਮੇਂ ਦੇ ਹਾਲਾਤ ਨੂੰ ਵਰਨਣ ਕਰਦਿਆਂ ਲਿਖਿਆ ਹੈ ਕਿ ਸਭ ਤੋਂ ਅਨੋਖੀ ਗੱਲ ਤਾਂ ਇਹ ਹੁੰਦੀ ਸੀ ਕਿ ਇਹ ਲੋਕ (ਸਿੰਘ) ਸਿਰਫ ਕਤਲ ਹੋਣ ਵੇਲੇ ਹੀ ਦਿਰੜ੍ਹਤਾ ਨਹੀਂ ਦਿਖਾਉਂਦੇ ਸਨ ਸਗੋਂ ਇਕ-ਦੂਜੇ ਤੋਂ ਪਹਿਲਾਂ ਵਾਰੀ ਲੈਣ ਲਈ ਵੀ ਆਪਸ ਵਿਚ ਝਗੜ ਪੈਂਦੇ ਸਨ। ਜਲਾਦ ਨੂੰ ਕਹਿੰਦੇ ਸਨ ਕਿ ਹੁਣ ਵਾਰੀ ਮੇਰੀ ਹੈ ਪਹਿਲਾਂ ਮੈਨੂੰ ਮਾਰ। ਇਹ ਲੋਕ ਜਲਾਦ ਕੋਲੋਂ ਡਰਨ ਦੀ ਥਾਂ ਉਸ ਨੂੰ ਮੁਕਤੀਦਾਤਾ ਕਹਿ ਕੇ ਬੁਲਾਉਂਦੇ ਸਨ। ਉਸ ਨੂੰ ਬੇਨਤੀ ਕਰਦੇ ਸਨ ਕਿ 'ਹੇ ਮੁਕਤੀਦਾਤਾ ਪਹਿਲਾਂ ਮੈਨੂੰ ਕਤਲ ਕਰ।' ਵਿਲੀਅਮ ਇਰਵਿਨ ਲਿਖਦਾ ਹੈ ਕਿ ਭਾਵੇਂ ਲੇਖਕ ਹਿੰਦੁਸਤਾਨੀ ਸਨ ਤੇ ਭਾਵੇਂ ਯੂਰਪੀਅਨ ਪਰ ਸਾਰੇ ਹੀ ਉਸ ਹੈਰਾਨ ਕਰ ਦੇਣ ਵਾਲੇ ਧੀਰਜ ਅਤੇ ਦਰਿੜ੍ਹਤਾ ਦੀ ਪਰਸੰਸਾ ਕਰਨ ਵਿਚ ਸਹਿਮਤ ਹਨ ਕਿ ਜਿਸ ਨਾਲ ਕਿ ਇਨ੍ਹਾਂ ਲੋਕਾਂ ਨੇ ਆਪਣੀ ਕਿਸਮਤ ਨੂੰ ਪਰਵਾਨ ਕੀਤਾ। ਦੇਖਣ ਵਾਲਿਆਂ ਲਈ ਇਨ੍ਹਾਂ ਦਾ ਆਪਣੇ ਆਗੂ ਲਈ ਪਰੇਮ ਅਤੇ ਭਗਤੀ ਬੜੇ ਅਸਚਰਜ-ਜਨਕ ਸਨ। ਉਨ੍ਹਾਂ ਨੂੰ ਮੌਤ ਦਾ ਕੋਈ ਭੈਅ ਨਹੀਂ ਸੀ ਅਤੇ ਜਲਾਦ ਨੂੰ ਉਹ ਮੁਕਤੀਦਾਤਾ ਆਖਦੇ ਸਨ।[7]

ਇਹ ਗੱਲਾਂ ਉਨ੍ਹਾਂ ਮੁਸਲਿਮ ਲਿਖਾਰੀਆਂ ਦੀਆਂ ਲਿਖੀਆਂ ਹੋਈਆਂ ਹਨ ਜਿਹੜੇ ਸਿੱਖਾਂ ਨੂੰ ਹਰ ਮਾੜੇ ਤੋਂ ਮਾੜਾ ਸ਼ਬਦ ਵਰਤਣ ਵਿਚ ਵੀ ਗੁਰੇਜ ਨਹੀਂ ਸੀ ਕਰਦੇ। ਪਰ ਜਦੋਂ ਇਸ ਤਰ੍ਹਾਂ ਦੇ ਲੇਖਕ ਵੀ ਸਿੰਘਾਂ ਦੇ ਮਾਰੇ ਜਾਣ ਸਮੇਂ ਦੀ ਦਰਿੜ੍ਹਤਾ ਅਤੇ ਦਲੇਰੀ ਦੀ ਪਰਸੰਸਾ ਕਰਦੇ ਹਨ ਤਾਂ ਸਮਝ ਲੈਣਾ ਚਾਹੀਦਾ ਹੈ ਕਿ ਇਨ੍ਹਾਂ ਲੇਖਕਾਂ ਦੀ ਇਹ ਪਰਸੰਸਾ ਕੁੱਜੇ ਵਿਚ ਸਮੁੰਦਰ ਸਮਾਉਣ ਦੇ ਬਰਾਬਰ ਹੈ। ਇਸ ਨੂੰ ਕਈ ਗੁਣਾ ਵਧਾ ਕੇ ਵੀ ਬਿਆਨਿਆ ਜਾ ਸਕਦਾ ਹੈ। ਵਿਰੋਧੀ ਕੇਵਲ ਉਸ ਸਮੇਂ ਹੀ ਆਪਣੇ ਦੁਸ਼ਮਣ ਦੀ ਪਰਸੰਸਾ ਕਰਦਾ ਹੈ ਜਦੋਂ ਉਹ ਕਈ ਗੁਣਾ ਵਧ ਕੇ ਉਸ ਦੇ ਸਾਹਮਣੇ ਆਉਂਦੀ ਹੈ। ਛੋਟੀ-ਮੋਟੀ ਗੱਲ ਨੂੰ ਤਾਂ ਵਿਰੋਧੀ ਵੈਸੇ ਹੀ ਅਣਗੌਲਿਆਂ ਕਰ ਦਿੰਦੇ ਹਨ। ਹਾਂ ਆਪਣਾ ਬੰਦਾ ਜੇਕਰ ਪਰਸੰਸਾ ਕਰੇ ਤਾਂ ਭਾਵੇਂ ਉਸ ਨੂੰ ਵਧਾ-ਚੜ੍ਹਾ ਕੇ ਕੀਤੀ ਹੋਈ ਮੰਨਿਆ ਜਾ ਸਕਦਾ ਹੈ ਪਰ ਵਿਰੋਧੀ ਦੀ ਪਰਸੰਸਾ ਨੂੰ ਘਟਾ ਕੇ ਨਹੀਂ ਸਗੋਂ ਵਧਾ ਕੇ ਦੇਖਿਆ ਜਾਣਾ ਚਾਹੀਦਾ ਹੈ। ਸ਼ਰ੍ਹਾ ਦੇ ਅਨੁਸਾਰ ਦਿੱਤੀ ਜਾ ਰਹੀ ਸਜ਼ਾ ਨੂੰ ਵੀ ਜਦੋਂ ਸਿੰਘ ਆਪਣੀ ਦਰਿੜ੍ਹਤਾ ਅਤੇ ਦਲੇਰੀ ਨਾਲ ਪਛਾੜ ਦਿੰਦੇ ਸਨ ਤਾਂ ਇਸ ਵਿਚ ਸ਼ਰ੍ਹਾ ਦੀ ਵੀ ਹਾਰ ਹੁੰਦੀ ਸੀ ਅਤੇ ਉਨ੍ਹਾਂ ਕਾਜ਼ੀਆ-ਮੌਲਵੀਆਂ ਦੀ ਵੀ ਹਾਰ ਹੁੰਦੀ ਸੀ ਜਿਹੜੇ ਸ਼ਰ੍ਹਾ ਅਨੁਸਾਰ ਕਾਫ਼ਰਾਂ ਨੂੰ ਸਜਾ ਦੇ ਕੇ ਇਸਲਾਮ ਦੀ ਸੇਵਾ ਕਰਨੀ ਚਾਹੁੰਦੇ ਸਨ। ਜਦੋਂ ਸਿੰਘ ਸ਼ਰ੍ਹਾ ਨੂੰ ਵੀ ਪਛਾੜ ਦਿੰਦੇ ਸਨ ਅਤੇ ਇਸਲਾਮ ਨੂੰ ਠੋਹਕਰ ਮਾਰ ਕੇ ਮਰਨਾ ਕਬੂਲ ਕਰ ਲੈਂਦੇ ਸਨ ਤਾਂ ਇਸ ਵਿਚ ਇਸਲਾਮ ਦੀ ਵੀ ਹਾਰ ਹੁੰਦੀ ਸੀ ਅਤੇ

ਇਸਲਾਮੀ ਹਕੂਮਤ ਦੀ ਵੀ। ਪਰ ਜਦੋਂ ਮੁਸਲਿਮ ਲੇਖਕ ਇਸ ਗੱਲੋਂ ਵੀ, ਇਸਲਾਮ ਅਤੇ ਸ਼ਰ੍ਹਾ ਦੀ ਹਾਰ ਤੋਂ ਬੇਖ਼ਬਰ ਹੋਏ, ਸਿੰਘਾਂ ਦੀ ਪਰਸੰਸਾ ਕਰਦੇ ਹਨ ਤਾਂ ਸਮਝ ਲੈਣਾ ਚਾਹੀਦਾ ਹੈ ਕਿ ਸਿੰਘਾਂ ਦੀ ਦਿਰੜ੍ਹਤਾ ਅਤੇ ਦਲੇਰੀ ਬਿਆਨ ਕੀਤੀ ਗਈ ਗੱਲ ਤੋਂ ਵੀ ਕਈ ਗੁਣਾ ਜ਼ਿਆਦਾ ਹੈ।

ਇਕ ਹੋਰ ਘਟਨਾ ਦਾ ਬਿਆਨ ਬਹੁਤ ਹੀ ਦਿਲਚਸਪ ਅਤੇ ਹੈਰਾਨ ਕਰ ਦੇਣ ਵਾਲਾ ਹੈ। ਇਸ ਘਟਨਾ ਦਾ ਹਾਲ ਵੀ ਕਿਸੇ ਸਿੱਖ ਲੇਖਕ ਨੇ ਨਹੀਂ ਸਗੋਂ ਸਮੇਂ ਤੇ ਹਾਜ਼ਰ ਇਕ ਮੁਸਲਿਮ ਲੇਖਕ ਦਾ ਬਿਆਨ ਕੀਤਾ ਹੋਇਆ ਹੈ। ਇਹ ਲੇਖਕ ਹੈ ਖਾਫ਼ੀ ਖਾਨ ਅਤੇ ਇਸ ਦੀ ਲਿਖਤ ਦਾ ਨਾਂ ਹੈ *ਮੁੰਤਖ਼ਾਬ-ਉਲ-ਲੁਬਾਬ*। ਇਸ ਲੇਖਕ ਨੇ ਦੱਸਿਆ ਹੈ ਕਿ ਜਦੋਂ ਸਿੰਘ ਕੈਦੀਆਂ ਦੇ ਕਤਲਾਂ ਦੀ ਲੜੀ ਚਲ ਰਹੀ ਸੀ ਤਾਂ ਇਕ ਦਿਨ ਐਸਾ ਵਾਕਿਆ ਹੋਇਆ ਕਿ ਇਕ ਨੌਜੁਆਨ ਸਿੰਘ ਦੀ ਮਾਂ ਕਿਸੇ ਨਾ ਕਿਸੇ ਤਰ੍ਹਾਂ ਬਾਦਸ਼ਾਹ ਅਤੇ ਵਜ਼ੀਰ ਤੋਂ ਆਪਣੇ ਪੁੱਤਰ ਦੀ ਰਿਹਾਈ ਅਤੇ ਜਾਨ-ਬਖ਼ਸ਼ੀ ਦੇ ਹੁਕਮ ਲੈ ਕੇ ਉਸ ਕੋਤਵਾਲੀ ਦੇ ਚਬੂਤਰੇ ਕੋਲ ਪਹੁੰਚ ਗਈ ਜਿਥੇ ਕੇ ਉਸ ਦੇ ਪੁੱਤਰ ਨੂੰ ਅਜੇ ਮਾਰਿਆ ਜਾਣਾ ਸੀ। ਜਦੋਂ ਸ਼ਾਹੀ ਹੁਕਮ ਕੋਤਵਾਲ ਕੋਲ ਪਹੁੰਚਿਆ ਤਾਂ ਉਸ ਨੇ ਉਸ ਨੌਜੁਆਨ ਸਿੰਘ ਨੂੰ ਕਿਹਾ ਕਿ 'ਤੂੰ ਖੁਸ਼ਕਿਸਮਤ ਹੈ ਜਿਹੜਾ ਮੌਤ ਤੋਂ ਬਚ ਗਿਆ ਹੈਂ। ਜਾਹ ਤੈਨੂੰ ਰਿਹਾ ਕੀਤਾ ਜਾਂਦਾ ਹੈ। ਔਹ ਸਾਹਮਣੇ ਤੇਰੀ ਮਾਂ ਖੜੀ ਹੈ ਉਸੇ ਨੇ ਹੀ ਤੇਰੀ ਰਿਹਾਈ ਦੇ ਹੁਕਮ ਲਿਆਂਦੇ ਹਨ।' ਇਹ ਸੁਣ ਕੇ ਉਹ ਨੌਜੁਆਨ ਸਿੰਘ ਇਕ ਦਮ ਅੱਗ-ਬਗੂਲਾ ਹੋ ਗਿਆ ਅਤੇ ਕਹਿਣ ਲਗਾ ਕਿ ਉਹ ਮੇਰੀ ਮਾਂ ਨਹੀਂ ਹੈ। ਮੈਂ ਗੁਰੂ ਗੋਬਿੰਦ ਸਿੰਘ ਜੀ ਦਾ ਸਿੰਘ ਹਾਂ। ਮੇਰੇ ਸਾਥੀ ਆਪਣੇ ਗੁਰੂ ਦੇ ਚਰਨਾ ਵਿਚ ਜਾ ਬੈਠੇ ਹਨ ਮੈਨੂੰ ਵੀ ਛੇਤੀ ਮਾਰ ਤਾਂ ਕਿ ਮੈਂ ਵੀ ਉਨ੍ਹਾਂ ਨਾਲ ਭੱਜ ਕੇ ਰਲ ਜਾਵਾਂ। ਮੈਂ ਜਿਉਣਾ ਨਹੀਂ ਚਾਹੁੰਦਾ।' ਜਦੋਂ ਉਸ ਨੌਜੁਆਨ ਨੇ ਹੋਰ ਸਖ਼ਤ ਹੋ ਕੇ ਆਪਣੇ ਬਾਰੇ ਕਿਹਾ ਕਿ ਮੈਂ ਮੁਗਲ ਸਰਕਾਰ ਦੇ ਖਿਲਾਫ਼ ਲੜਦਾ ਰਿਹਾ ਹਾਂ ਅਤੇ ਰਿਹਾਅ ਹੋਣ ਦੇ ਬਾਅਦ ਵੀ ਲੜਾਂਗਾ। ਇਹ ਸੁਣ ਕੇ ਕੋਤਵਾਲ ਨੇ ਫਿਰ ਵਜ਼ੀਰ ਨੂੰ ਜਾਣੂ ਕਰਵਾਇਆ ਕਿ ਇਹ ਮੁੰਡਾ ਤਾਂ ਰਤਾ ਭਰ ਵੀ ਆਪਣੇ ਕੰਮਾਂ ਤੇ ਪਛਤਾਵਾ ਨਹੀਂ ਕਰ ਰਿਹਾ। ਇਹ ਸੁਣ ਕੇ ਵਜ਼ੀਰ ਨੇ ਫਿਰ ਉਸ ਮੁੰਡੇ ਨੂੰ ਮਾਰਨ ਦੇ ਹੁਕਮ ਕਰ ਦਿੱਤੇ ਅਤੇ ਉਸ ਨੌਜੁਆਨ ਸਿੰਘ ਨੇ ਆਪਣੇ ਆਪ ਤੁਰ ਕੇ ਉਸ ਖੁੰਢ ਉਪਰ ਆਪਣੀ ਧੌਣ ਜਾ ਟਿਕਾਈ। ਜਲਾਦ ਨੇ ਪੂਰੇ ਗੁੱਸੇ ਨਾਲ ਉਸ ਨੂੰ ਜ਼ਿਬਾਹ ਕਰ ਕੇ ਮਾਰ ਦਿੱਤਾ।

ਇਸ ਤਰ੍ਹਾਂ ਦੀਆਂ ਗੱਲਾਂ ਨੂੰ ਲਿਖਣ ਵੇਲੇ ਉਹ ਲੇਖਕ ਵੀ ਲਿਖਦੇ ਹਨ ਕਿ ਇਹ ਗੱਲਾਂ ਭਾਵੇਂ ਸੌਖਿਆ ਵਿਸ਼ਵਾਸ ਕਰਨ ਯੋਗ ਨਹੀਂ ਹਨ ਪਰ ਕਿਉਂਕਿ ਉਨ੍ਹਾਂ ਨੇ ਆਪਣੀ ਅੱਖੀਂ ਦੇਖੀਆਂ ਹਨ ਇਸ ਲਈ ਇਨ੍ਹਾਂ ਤੇ ਵਿਸ਼ਵਾਸ ਕਰਨਾ ਹੀ ਪਏਗਾ। In the translated words of Majida Bano, "What can one write of the firm belief that sect had in that ill-fated man ? Many instances are reported, which reason hesitates to accept. But what this writer himself saw is now being recorded."[8]

ਤਕਰੀਬਨ ਅੱਧੀ ਮਾਰਚ ਤਕ ਕੈਦੀ ਸਿੰਘਾਂ ਨੂੰ ਮਾਰਕੇ ਖ਼ਤਮ ਕਰ ਦਾ ਕੰਮ ਮੁਕਾ ਲਿਆ ਗਿਆ ਸੀ। ਕਤਲਾਂ ਦੀ ਕਾਰਵਾਈ ਇਤਨੀ ਭਿਆਨਕ ਸੀ ਕਿ ਮਰਨ ਵਾਲੇ ਤਾਂ ਜਿਸ ਤਰ੍ਹਾਂ ਕੱਟ ਗਏ ਸਨ ਉਹ ਤਾਂ ਉਨ੍ਹਾਂ ਨੂੰ ਪਤਾ ਸੀ ਪਰ ਜਿਹੜੇ ਦੇਖਣ ਵਾਲੇ ਤਮਾਸ਼ਬੀਨ ਸਨ ਉਹ ਵੀ ਦਹਿਲ ਜਾਂਦੇ ਸਨ। ਜਿਸ ਤਰ੍ਹਾਂ ਕਤਲ ਕੀਤੇ ਜਾਣ ਵਾਲੀ ਥਾਂ ਦਾ ਨਜ਼ਾਰਾ ਵਿਲੀਅਮ ਇਰਵਿਨ ਨੇ ਚਿਤਰਿਆ ਹੈ ਉਹ ਆਪਣੇ

ਆਪ ਵਿਚ ਹੀ ਦਹਿਸ਼ਤ ਪਾਉਣ ਵਾਲਾ ਹੈ। ਇਸ ਅਨੁਸਾਰ ਜਿਥੇ ਸਿੰਘਾਂ ਨੂੰ ਕਤਲ ਕੀਤਾ ਜਾ ਰਿਹਾ ਸੀ ਉਸੇ ਚਬੂਤਰੇ ਦੇ ਉਤੇ ਹੀ ਲੁਹਾਰ ਬੈਠੇ ਤਲਵਾਰਾਂ ਨੂੰ ਤਿੱਖੀਆਂ ਕਰਦੇ ਰਹਿੰਦੇ ਸਨ। ਕਿਉਂਕਿ 100-100 ਸਿੰਘ ਰੋਜ਼ਾਨਾ ਸ਼ਹੀਦ ਕਰਨਾ ਸੀ। ਦਸ-ਪੰਦਰਾਂ ਬੰਦਿਆਂ ਨੂੰ ਕਤਲ ਕਰਨ ਬਾਅਦ ਤਲਵਾਰ ਨੂੰ ਤਿੱਖਾ ਕਰਨ ਦੀ ਲੋੜ ਪੈਂਦੀ ਸੀ। ਸਿਰ ਕੱਟ ਦੇਣ ਤੋਂ ਬਾਅਦ ਸਿਰਾਂ ਨੂੰ ਤਾਂ ਇਕ ਮੀਨਾਰ ਦੇ ਰੂਪ ਵਿਚ ਚਿਣ ਦਿੱਤਾ ਜਾਂਦਾ ਸੀ ਅਤੇ ਧੜ ਨੂੰ ਪਰੇ ਖਾਲੀ ਥਾਂ ਤੇ ਸੁੱਟ ਦਿੱਤਾ ਜਾਂਦਾ ਸੀ। ਸਾਰਾ ਦਿਨ ਧੜ ਅਤੇ ਸਿਰ ਉਸੇ ਤਰ੍ਹਾਂ ਪਏ ਰਹਿੰਦੇ। ਜੇਠ ਮਹੀਨੇ ਦੀ ਤਪਦੀ ਧੁੱਪ, ਮਿੱਟੀ ਦੀ ਉੱਡ ਰਹੀ ਧੂੜ, ਕਾਵਾਂ, ਗਿਰਝਾਂ ਅਤੇ ਮੱਖੀਆਂ ਦੀ ਭਰਮਾਰ ਸਭ ਆਲੇ-ਦੁਆਲੇ ਨੂੰ ਬਦਬੂ ਭਰਿਆ ਕਬਰਸਿਤਾਨ ਬਣਾ ਦਿੰਦੇ ਸਨ। ਧੜਾਂ ਅਤੇ ਸਿਰਾਂ ਨੂੰ ਸਿਰਫ ਸਾਰੀ ਕਾਰਵਾਈ ਪੂਰੀ ਹੋਣ ਬਾਅਦ ਹਨ੍ਹੇਰਾ ਹੋਣ ਤੇ ਹੀ ਚੁੱਕਿਆ ਜਾਂਦਾ ਸੀ। ਕਈਆਂ ਲਾਸ਼ਾਂ ਨੂੰ ਦਰਖਤਾਂ ਨਾਲ ਲਮਕਾ ਦਿੱਤਾ ਜਾਂਦਾ ਸੀ ਪਰ ਕਈਆਂ ਨੂੰ ਜਾਨਵਰਾਂ ਦੇ ਖਾਣ-ਪੀਣ ਲਈ ਸੁੱਟ ਦਿੱਤਾ ਜਾਂਦਾ ਸੀ।[9]

ਮਾਰਚ ਦੇ ਅੱਧ ਵਿਚ ਕੈਦੀ ਸਿੰਘਾਂ ਨੂੰ ਮੁਕਾ ਕੇ ਜੇਲ੍ਹ ਅਧਿਕਾਰੀ ਪੂਰੀ ਤਰ੍ਹਾਂ ਬੰਦਾ ਸਿੰਘ ਬਹਾਦਰ ਅਤੇ ਉਸ ਦੇ ਦੂਸਰੇ ਸਿਨੀਅਰ ਸਾਥੀਆਂ ਦੇ ਦੁਆਲੇ ਹੋ ਗਏ ਸਨ। ਇਨ੍ਹਾਂ ਨੂੰ ਲਗਾਤਾਰ ਅੱਧ ਮਾਰਚ ਤੋਂ ਲੈ ਕੇ ਤਕਰੀਬਨ ਅੱਧ ਜੂਨ ਤਕ ਲਗਪੱਗ ਤਿੰਨ ਮਹੀਨਿਆਂ ਤਕ ਤਸੀਹੇ ਦਿੱਤੇ ਜਾਂਦੇ ਰਹੇ ਸਨ। ਤਸੀਹੇ ਦੇਣ ਦੇ ਢੰਗ-ਤਰੀਕਿਆਂ ਉਪਰ ਕੋਈ ਕਾਨੂੰਨੀ ਰੋਕ-ਟੋਕ ਨਹੀਂ ਸੀ। ਕਾਫਰ ਕੈਦੀ ਨੂੰ ਜਿਨਾਂ ਵੀ ਜ਼ਿਆਦਾ ਤੜਫਾਇਆ ਜਾਂਦਾ ਸੀ ਉਤਨੀ ਹੀ ਜ਼ਿਆਦਾ ਇਸਲਾਮ ਦੀ ਸੇਵਾ ਸਮਝੀ ਜਾਂਦੀ ਸੀ। ਇਹ ਤਸੀਹੇ ਉਸ ਸਮੇਂ ਤਕ ਦਿੱਤੇ ਜਾਂਦੇ ਰਹੇ ਸਨ ਜਦ ਤਕ ਬੰਦਾ ਸਿੰਘ ਅਤੇ ਉਸ ਦੇ ਸਾਥੀਆਂ ਦੇ ਸਰੀਰ ਇਨ੍ਹਾਂ ਤਸੀਹਿਆਂ ਨੂੰ ਸਹਿ ਸਕਦੇ ਸਨ। ਜਦੋਂ ਸਰੀਰ ਤਸੀਹੇ ਦੇਣ ਦੇ ਯੋਗ ਹੀ ਨਾ ਰਹੇ ਤਾਂ ਕਿਤੇ ਜਾਕੇ ਤਸੀਹਿਆਂ ਦੀ ਕਾਰਵਾਈ ਬੰਦ ਹੋਈ ਸੀ। ਤਸੀਹਿਆਂ ਤੋਂ ਅਗਲੀ ਕਾਰਵਾਈ ਸੀ ਮਾਰ ਦੇਣ ਦੀ।

ਇਹ ਗੱਲ ਕਿਸੇ ਵੀ ਸਮਕਾਲੀ ਲਿਖਤ ਵਿਚ ਨਹੀਂ ਆਈ ਕਿ ਬੰਦਾ ਸਿੰਘ ਨੇ ਜਾਂ ਉਸ ਦੇ ਕਿਸੇ ਸਾਥੀ ਨੇ ਤਸੀਹਿਆਂ ਦੀ ਕਾਰਵਾਈ ਦੌਰਾਨ ਕਿੰਨੀਆਂ ਕੁ ਗੁਪਤ ਗੱਲਾਂ ਦਾ ਪਤਾ ਦੱਸਿਆ ਸੀ। ਜੇਕਰ ਕਿਸੇ ਤਕੜੇ ਗੁਪਤ ਖਜ਼ਾਨੇ ਦਾ ਜਾਂ ਕਿਸੇ ਛੁਪੇ ਹੋਏ ਸਾਥੀ ਦਾ ਪਤਾ ਲਗਿਆ ਹੁੰਦਾ ਤਾਂ ਉਸ ਗੱਲ ਨੇ ਜ਼ਰੂਰ ਸਮਕਾਲੀ ਲਿਖਤ ਵਿਚ ਆ ਜਾਣਾ ਸੀ। ਸਿੰਘਾਂ ਦੀ ਨਿੱਕੀ ਤੋਂ ਨਿੱਕੀ ਕਮਜ਼ੋਰੀ ਵੀ ਸਰਕਾਰ ਲਈ ਵੀ ਅਤੇ ਲੇਖਕਾਂ ਲਈ ਵੀ ਬਹੁਤ ਸਹਾਈ ਹੋਣੀ ਸੀ। ਅਜਿਹੀਆਂ ਗੱਲਾਂ ਦੀ ਸਮਕਾਲੀ ਲਿਖਤਾਂ ਵਿਚ ਅਣਹੋਂਦ ਇਸੇ ਗੱਲ ਨੂੰ ਦਰਸਾਉਂਦੀ ਹੈ ਕਿ ਹਕੂਮਤ ਨਾ ਹੀ ਬੰਦਾ ਸਿੰਘ ਬਹਾਦਰ ਕੋਲੋਂ ਅਤੇ ਨਾ ਹੀ ਉਸ ਦੇ ਕਿਸੇ ਸਾਥੀ ਕੋਲੋਂ ਕੁਝ ਵੀ ਨਹੀਂ ਮਨਵਾ ਸਕੀ ਸੀ। ਜਦੋਂ ਇਨ੍ਹਾਂ ਦੇ ਸਰੀਰ ਇਤਨੇ ਦੁਰਬਲ ਹੋ ਗਏ ਸਨ ਕਿ ਹੋਰ ਅੱਗੇ ਤਸੀਹੇ ਦਿੱਤੇ ਹੀ ਨਹੀਂ ਜਾ ਸਕਦੇ ਸਨ ਤਾਂ ਹਕੂਮਤ ਨੇ ਇਨ੍ਹਾਂ ਨੂੰ ਮਾਰ ਦੇਣ ਦਾ ਫੈਸਲਾ ਕਰ ਲਿਆ ਸੀ।

9 ਜੂਨ ਨੂੰ ਬੰਦਾ ਸਿੰਘ ਬਹਾਦਰ, ਉਸ ਦੀ ਪਤਨੀ ਅਤੇ ਪੁੱਤਰ ਅਜੈ ਸਿੰਘ ਨੂੰ, ਸਮੇਤ 17 ਸਿਨੀਅਰ ਸਾਥੀਆਂ ਦੇ, ਕਿਲ੍ਹੇ ਵਿਚੋਂ ਕੱਢ ਕੇ ਮਹਿਰੌਲੀ ਦੇ ਜੰਗਲਾਂ ਵਿਚ ਲਿਆਂਦਾ ਗਿਆ। ਇਥੇ ਕੁਤਬਦੀਨ ਬਖ਼ਤਿਆਰ ਕਾਕੀ ਦੀ ਮਜ਼ਾਰ ਸੀ ਅਤੇ ਬਾਦਸ਼ਾਹ ਬਹਾਦਰ ਸ਼ਾਹ ਦਾ ਵੀ ਮਕਬਰਾ ਸੀ। ਕੁਤਬਮੀਨਾਰ ਵੀ ਇਥੇ ਹੀ ਸੀ। ਭਾਵੇਂ ਇਹ ਜਗਾਹ ਸੁਲਤਾਨਾ ਵੇਲੇ ਵਰਤੋਂ ਵਿਚ ਲਿਆਂਦੀ ਗਈ ਸੀ

ਪਰ ਇਸ ਸਮੇਂ ਇਹ ਉਜਾੜ-ਬੀਆਬਾਨ ਸੀ। ਇਥੇ ਉਜਾੜ-ਬੀਆਬਾਨ ਵਿਚ ਸਿੰਘਾਂ ਨੂੰ ਲਿਆਉਣ ਦਾ ਕਾਰਨ ਵੀ ਇਹ ਹੀ ਸੀ ਕਿ ਉਨ੍ਹਾਂ ਨੂੰ ਮਾਰਨ ਵੇਲੇ ਵੀ ਅਣਮਨੁੱਖੀ ਸਾਧਨ ਵਰਤਣੇ ਸਨ। ਇਨ੍ਹਾਂ ਅਣ-ਮਨੁੱਖੀ ਸਾਧਨਾ ਨੂੰ ਆਮ ਲੇਖਕ ਤੇ ਖਬਰ-ਨਵੀਸ ਦੇਖ ਨਾਂ ਲੈਣ ਇਸ ਕਰਕੇ ਇਨ੍ਹਾਂ ਕੈਦੀਆਂ ਨੂੰ ਬਾਹਰ ਉਜਾੜ-ਬੀਆਬਾਨ ਵਿਚ ਲਿਆਂਦਾ ਗਿਆ ਸੀ। ਬੰਦਾ ਸਿੰਘ ਬਹਾਦਰ ਨੂੰ ਉਸੇ ਤਰ੍ਹਾਂ ਲਾਲ ਜ਼ਰੀਦਾਰ ਸੁਨਿਹਰੀ ਖਿੱਲਤ ਵਿਚ ਸਜਾ ਕੇ ਲਿਆਂਦਾ ਗਿਆ ਸੀ ਜਿਸ ਤਰ੍ਹਾਂ ਉਸ ਨੂੰ ਦਿੱਲੀ ਵਿਚ ਜਲੂਸ ਕੱਢਣ ਸਮੇਂ ਸਜਾਇਆ ਗਿਆ ਸੀ। ਉਸ ਨੂੰ ਹਾਥੀ ਉਪਰ ਬਿਠਾ ਕੇ ਲਿਆਂਦਾ ਗਿਆ ਸੀ। ਪਰ ਇਸ ਵਾਰ ਉਹ ਪਿੰਜਰੇ ਵਿਚ ਬੰਦ ਨਹੀਂ ਸੀ ਕਿਉਂਕਿ ਉਸ ਦੇ ਹੱਥ, ਬਾਹਾਂ ਅਤੇ ਲੱਤਾਂ-ਪੈਰ ਸਭ ਤੋੜ-ਮਰੋੜ ਕੇ ਲੂੰਜੇ ਕਰ ਸੁੱਟੇ ਸਨ। ਉਹ ਤੁਰ-ਫਿਰ ਨਹੀਂ ਸਕਦਾ ਸੀ। ਖੜ੍ਹਾ ਵੀ ਨਹੀਂ ਹੋ ਸਕਦਾ ਸੀ। ਦੂਜੇ ਹਾਥੀ ਉਪਰ ਉਸ ਦੀ ਪਤਨੀ ਅਤੇ ਪੁੱਤਰ ਸਨ। ਬਾਕੀ ਦੇ ਸਿੰਘਾਂ ਨੂੰ ਗੱਡਿਆਂ ਉਪਰ ਬੰਨ ਕੇ ਲਿਆਂਦਾ ਗਿਆ ਸੀ। ਇਹ ਵੀ ਨਿਰਬਲ ਸਨ ਪਰ ਬੇੜੀਆਂ ਵਿਚ ਬੰਨੇ ਹੋਏ ਸਨ।

ਮਹਿਰੌਲੀ ਵਿਖੇ ਜਿਥੇ ਕੁਤਬਦੀਨ ਬਖ਼ਤਿਆਰ ਕਾਕੀ ਦੀ ਮਜ਼ਾਰ ਹੈ ਉਸ ਤੋਂ ਕੁਝ ਵਿੱਥ ਤੇ ਇਕ ਬੜਾ ਉੱਚਾ ਦਰਸ਼ਨੀ ਦਰਵਾਜ਼ਾ ਸੀ। ਜਦੋਂ ਵੀ ਕੋਈ ਬਾਦਸ਼ਾਹ ਇਸ ਮਜ਼ਾਰ ਤੇ ਸਿਜਦਾ ਕਰਨ ਆਉਂਦਾ ਸੀ ਤਾਂ ਉਸ ਦਾ ਹਾਥੀ ਇਥੇ ਦਰਸ਼ਨੀ ਦਰਵਾਜ਼ੇ ਹੇਠ ਆ ਕੇ ਖੜੋਂਦਾ ਸੀ। ਇਥੋਂ ਬਾਦਸ਼ਾਹ ਉੱਤਰ ਕੇ ਅੱਗੇ ਮਜ਼ਾਰ ਤੇ ਮੱਥਾ ਟੇਕਣ ਜਾਂਦਾ ਸੀ। ਇਹ ਦਰਵਾਜ਼ਾ ਇਤਨਾ ਉੱਚਾ ਸੀ ਕਿ ਹਾਥੀ ਸਮੇਤ ਹੌਦੇ ਦੇ ਹੀ ਇਸ ਦੇ ਹੇਠਾਂ ਆ ਖੜੋਂਦਾ ਸੀ। ਇਹ ਦਰਵਾਜ਼ਾ ਹੁਣ ਵੀ ਬਿਨਾ ਛੱਤ ਤੋਂ ਖੜ੍ਹਾ ਹੈ। ਇਕ ਪਾਸੇ ਗੁਰਦੁਆਰਾ ਹੈ ਤੇ ਦੂਜੇ ਪਾਸੇ ਪੁਰਾਣੀਆਂ ਕੋਠੜੀਆਂ ਹਨ। ਦਰਵਾਜੇ ਦੇ ਦੋਵੇਂ ਉਹ ਥਮਲੇ ਅਜੇ ਖੜੇ ਹਨ ਜਿਨ੍ਹਾਂ ਤੇ ਤਖ਼ਤੇ ਚੜ੍ਹਾਏ ਹੁੰਦੇ ਸਨ। ਇਨ੍ਹਾਂ ਦਰਵਾਜ਼ਿਆਂ ਦੀਆਂ ਚੂਲਾਂ ਦੇ ਨਿਸ਼ਾਨ ਅਜੇ ਵੀ ਇਕ ਪਾਸੇ ਵਾਲੇ ਥਮਲੇ ਉਪਰ ਹਨ। ਗੁਰਦੁਆਰੇ ਵਾਲਾ ਥਮਲ੍ਹਾ ਪਲੱਸਤਰ ਅਤੇ ਰੰਗ-ਰੋਗਨ ਕਰਨ ਕਰਕੇ ਇਨ੍ਹਾਂ ਚੂਲਾਂ ਦੇ ਨਿਸ਼ਾਨ ਮਿਟ ਗਏ ਹਨ।

ਬੰਦਾ ਸਿੰਘ ਬਹਾਦਰ ਨੂੰ ਬਾਕੀ ਕਾਫਲੇ ਦੇ ਨਾਲ ਇਥੇ ਲਿਆਂਦਾ ਗਿਆ। ਹਾਥੀ ਨੂੰ ਬਿਠਾ ਕੇ ਬੰਦਾ ਸਿੰਘ ਨੂੰ ਚੁੱਕ ਕੇ ਹੌਦੇ ਵਿਚੋਂ ਉਤਾਰਿਆ ਗਿਆ। ਉਸ ਦੇ ਹੱਥ ਵਿਚ ਇਕ ਸੋਟੀ ਫੜਾਈ ਗਈ। ਕੁਝ ਇਕ ਅਧਿਕਾਰੀਆਂ ਨੇ ਉਸ ਨੂੰ ਦੋਵੇਂ ਮੋਢਿਆਂ ਤੋਂ ਫੜਿਆ ਹੋਇਆ ਸੀ। ਪਹਿਲਾਂ ਉਸ ਦੇ ਕੁਝ ਗੇੜੇ ਬਖ਼ਤਿਆਰ ਕਾਕੀ ਦੀ ਮਜ਼ਾਰ ਦੇ ਦੁਆਲੇ ਕਢਾਏ ਗਏ ਫਿਰ ਬਹਾਦਰ ਸ਼ਾਹ ਦੀ ਮਜ਼ਾਰ ਦੇ ਦੁਆਲੇ ਕੁਝ ਗੇੜੇ ਕਢਵਾਏ ਗਏ। ਉਸ ਦੇ ਸਾਹਮਣੇ ਉਸ ਦੇ ਪੁੱਤਰ ਅਤੇ ਪਤਨੀ ਨੂੰ ਬਿਠਾਇਆ ਗਿਆ। ਪਹਿਲਾਂ ਉਸ ਦੇ ਸਿਨੀਅਰ ਸਾਥੀਆਂ ਨੂੰ ਇਕ-ਇਕ ਕਰਕੇ ਦਰਵਾਜ਼ੇ ਨਾਲ ਪੁੱਠੇ ਲਮਕਾ ਲਮਕਾ ਕੇ ਕੁੱਟਿਆ ਗਿਆ ਤੇ ਫਿਰ ਉਨ੍ਹਾਂ ਦੇ ਸਿਰ ਕਤਲ ਕੀਤੇ ਗਏ। ਇਸ ਸਮੇਂ ਦਾ ਇਕ ਵਾਕਿਆ ਭਾਈ ਬਾਜ ਸਿੰਘ ਨਾਲ ਸਬੰਧਤ ਹੈ। ਕਿਹਾ ਜਾਂਦਾ ਹੈ ਕਿ ਜਦੋਂ ਇਸ ਦੀ ਵਾਰੀ ਆਈ ਤਾਂ ਇਸ ਨੂੰ ਇਕ ਮੁਗਲ ਅਧਿਕਾਰੀ ਨੇ ਟਕੋਰ ਲਾਕੇ ਮਿਹਣਾ ਮਾਰਿਆ ਕਿ ਤੈਨੂੰ ਤਾਂ ਬੜਾ ਬਹਾਦਰ ਸੁਣੀਦਾ ਸੀ। ਕੀ ਹੁਣ ਵੀ ਉਹ ਬਹਾਦਰੀ ਦਿਖਾ ਸਕਦਾ ਹੈ? ਬਾਜ ਸਿੰਘ ਬੇੜੀਆਂ ਵਿਚ ਬੰਨਿਆ ਹੋਇਆ ਸੀ। ਉਸ ਨੇ ਕਿਹਾ ਕਿ ਜੇ ਬਹਾਦਰੀ ਹੀ ਦੇਖਣੀ ਹੈ ਤਾਂ ਇਨ੍ਹਾਂ ਬੇੜੀਆਂ ਨੂੰ ਖੋਹਲ ਕੇ ਦੇਖੋ। ਉਸ ਮੁਗਲ ਅਧਿਕਾਰੀ ਨੇ ਬੇੜੀਆਂ ਖੋਹਲ ਦਿੱਤੀਆਂ। ਬੇੜੀਆਂ ਖੋਹਲਣ ਦੀ ਹੀ ਦੇਰ ਸੀ ਕਿ ਬਾਜ ਸਿੰਘ ਨੇ ਝਪਟ ਕੇ ਉਸੇ ਅਧਿਕਾਰੀ ਨੂੰ ਹੇਠਾਂ ਡੇਗ ਲਿਆ। ਬੜੀ ਮੁਸ਼ਕਲ ਨਾਲ ਬਾਜ ਸਿੰਘ ਨੂੰ ਕਾਬੂ ਕਰ ਕੇ ਉਸ ਨੂੰ ਕੁੱਟ-ਕੁੱਟ

ਕੇ ਅੱਧ-ਮਰਿਆ ਕਰ ਦਿੱਤਾ ਸੀ। ਬਾਅਦ ਵਿਚ ਉਸ ਦਾ ਸਿਰ ਕਤਲ ਕਰ ਕੇ ਸ਼ਹੀਦ ਕਰ ਦਿੱਤਾ ਗਿਆ ਸੀ। ਇਉਂ ਇਕ-ਇਕ ਕਰ ਕੇ ਬੰਦਾ ਸਿੰਘ ਦੇ ਸਾਰੇ ਦੇ ਸਾਰੇ ਸਾਥੀ ਉਸ ਦੇ ਸਾਹਮਣੇ ਕੋਹ-ਕੋਹ ਕੇ ਮਾਰੇ ਸਨ।

ਇਹ ਸਾਰਾ ਕੁਝ ਇਹਤਮਾਦ-ਉਦ-ਦੌਲਾ ਅਮੀਨ ਖਾਨ ਚੀਨ ਬਹਾਦਰ ਦੀ ਮੌਜੂਦਗੀ ਵਿਚ ਹੋ ਰਿਹਾ ਸੀ। ਬੰਦਾ ਸਿੰਘ ਮੁੱਢ ਤੋਂ ਲੈ ਕੇ ਅਖੀਰਲੇ ਇਸ ਸਮੇਂ ਤਕ ਇਸੇ ਅਧਿਕਾਰੀ ਦੀ ਸਪੁਰਦਗੀ ਵਿਚ ਸੀ। ਬੰਦਾ ਸਿੰਘ ਦੇ ਸਾਹਮਣੇ ਕਾਜ਼ੀ ਆਇਆ। ਉਸ ਨੇ ਸ਼ਰ੍ਹਾ ਦਾ ਹੁਕਮ ਦਸਦਿਆਂ ਕਿਹਾ ਕਿ ਇਸ ਦੋਜ਼ਖ਼ੀ ਨੇ ਮੁਸਲਮਾਨਾਂ ਦੇ ਹਜ਼ਾਰਾਂ ਬੱਚੇ ਮਾਰੇ ਹਨ ਇਸ ਲਈ ਇਸ ਦੇ ਬੱਚੇ ਨੂੰ ਇਸ ਦੀ ਗੋਦ ਵਿਚ ਬਿਠਾ ਕੇ ਜ਼ਿਬਾਹ ਕੀਤਾ ਜਾਵੇ। ਹਾਂ ਇਸ ਨੂੰ ਇਸ ਗੱਲ ਦੀ ਛੋਟ ਦਿੱਤਾ ਜਾ ਸਕਦੀ ਹੈ ਕਿ ਜੇਕਰ ਇਹ ਖੁਦ ਆਪ ਆਪਣੇ ਬੱਚੇ ਨੂੰ ਮਾਰਨਾ ਚਾਹੇ ਤਾਂ ਕਿਸੇ ਵੀ ਤਰੀਕੇ ਨਾਲ ਮਾਰ ਸਕਦਾ ਹੈ। ਬੰਦਾ ਸਿੰਘ ਬਹਾਦਰ ਦੇ ਹੱਥ ਵਿਚ ਛੁਰਾ ਫੜਾਇਆ ਗਿਆ। ਬੱਚਾ ਉਸ ਦੀ ਗੋਦ ਵਿਚ ਬਿਠਾਇਆ ਗਿਆ। ਹੁਕਮ ਕੀਤਾ ਗਿਆ ਕੇ ਆਪਣੇ ਬੱਚੇ ਨੂੰ ਆਪ ਹੀ ਮਾਰ। ਬੰਦਾ ਸਿੰਘ ਬਹਾਦਰ ਨੇ ਜਵਾਬ ਦਿੱਤਾ ਕਿ ਜੇਕਰ ਬੱਚੇ ਨੂੰ ਮਾਰਨਾ ਹੀ ਹੈ ਤਾਂ ਤੁਸੀਂ ਖੁਦ ਹੀ ਮਾਰੋ ਤਾਂ ਕੇ ਸੰਸਾਰ ਨੂੰ ਪਤਾ ਲਗ ਜਾਵੇ ਕਿ ਇਸਲਾਮ ਬੱਚਿਆਂ ਨੂੰ ਵੀ ਕਤਲ ਕਰਨ ਦੀ ਸਜਾ ਦਿੰਦਾ ਹੈ। ਫਲਸਰੂਪ ਬੱਚੇ ਨੂੰ ਜਲਾਦ ਨੇ ਹਲਾਲ ਕਰ ਕੇ ਕਤਲ ਕਰ ਦਿੱਤਾ। ਬੱਚੇ ਦਾ ਤੜਫਦਾ ਹੋਇਆ ਦਿਲ ਕੱਢਿਆ ਗਿਆ ਅਤੇ ਬੰਦਾ ਸਿੰਘ ਬਹਾਦਰ ਦੇ ਮੂੰਹ ਵਿਚ ਥੁੰਨਿਆ ਗਿਆ। ਬੰਦਾ ਸਿੰਘ ਬਹਾਦਰ ਸ਼ਾਂਤ-ਚਿਤ ਗੁਰੂ ਦੀ ਬਾਣੀ ਦਾ ਪਾਠ ਕਰਦਾ ਹੋਇਆ ਸਭ ਕੁਝ ਨੂੰ ਸਹਿਣ ਕਰ ਰਿਹਾ ਸੀ ਅਤੇ ਮਰਨ ਦੀ ਉਡੀਕ ਕਰ ਰਿਹਾ ਸੀ।

ਉਧਰ ਬਾਦਸ਼ਾਹ ਪਲ-ਪਲ ਦੀ ਖ਼ਬਰ ਰੱਖ ਰਿਹਾ ਸੀ। ਉਹ ਪੁੱਛ ਰਿਹਾ ਸੀ ਕਿ ਬੰਦਾ ਸਿੰਘ ਮੁਸਲਮਾਨ ਬਣਨਾ ਮੰਨਿਆ ਹੈ ਕਿ ਨਹੀਂ। ਉਸ ਨੂੰ ਦੱਸਿਆ ਗਿਆ ਸੀ ਕਿ ਬੰਦਾ ਸਿੰਘ ਤਾਂ ਆਪਣਾ ਪੁੱਤਰ ਮਾਰੇ ਜਾਣ ਤੇ ਵੀ ਉਸੇ ਤਰ੍ਹਾਂ ਅੜਿਆ ਬੈਠਾ ਹੈ। ਕਿਹਾ ਜਾਂਦਾ ਹੈ ਕਿ ਬਾਦਸ਼ਾਹ ਨੇ ਬੰਦਾ ਸਿੰਘ ਬਹਾਦਰ ਨੂੰ ਖੁਦ ਮਿਲਣ ਦੀ ਇੱਛਾ ਪਰਗਟ ਕੀਤੀ। ਬਾਦਸ਼ਾਹ ਉਥੇ ਪਹੁੰਚਿਆ ਅਤੇ ਬੰਦਾ ਸਿੰਘ ਬਹਾਦਰ ਨੂੰ ਪੁੱਛਿਆ ਕਿ 'ਆਖਰ ਤੂੰ ਚਾਹੁੰਦਾ ਕੀ ਹੈ? ਇਤਨਾ ਹਠ ਕਿਸ ਕਰ ਕੇ ਦਿਖਾ ਰਿਹਾ ਹੈਂ? ਕੀ ਤੈਨੂੰ ਨਹੀਂ ਪਤਾ ਕੇ ਤੇਰੇ ਪੁੱਤਰ ਨੂੰ ਮਾਰ ਦਿੱਤਾ ਗਿਆ ਹੈ ਅਤੇ ਤੈਨੂੰ ਮਾਰ ਦਿੱਤਾ ਜਾਣਾ ਹੈ।' ਬੰਦਾ ਸਿੰਘ ਬਹਾਦਰ ਨੇ ਜਵਾਬ ਦਿੱਤਾ, 'ਇਸ ਗੱਲ ਦਾ ਮੈਨੂੰ ਉਸ ਸਮੇਂ ਹੀ ਪਤਾ ਸੀ ਜਦੋਂ ਮੈਂ ਆਪਣੇ ਗੁਰੂ ਦਾ ਹੁਕਮ ਮੰਨ ਕੇ ਜ਼ੁਲਮ ਦੇ ਖਿਲਾਫ਼ ਲੜਨ ਲਈ ਤੁਰਿਆ ਸੀ। ਮੇਰਾ ਕੁਝ ਨਹੀਂ ਹੈ। ਸਭ ਕੁਝ ਮੇਰੇ ਗੁਰੂ ਦਾ ਹੈ। ਮੈਂ ਵੀ ਆਪਣੇ ਗੁਰੂ ਦੀ ਅਮਾਨਤ ਹਾਂ। ਜਦੋਂ ਤਕ ਮੇਰੇ ਵਿਚ ਤਾਕਤ ਸੀ ਮੈਂ ਲੜਦਾ ਰਿਹਾ ਹਾਂ। ਅੱਜ ਮੇਰੇ ਵਿਚ ਲੜਨ ਦੀ ਤਾਕਤ ਨਹੀਂ ਹੈ ਪਰ ਮੈਂ ਮਰ ਤਾਂ ਸਕਦਾ ਹਾਂ।'

ਮੁਹੰਮਦ ਅਮੀਨ ਖਾਨ ਲਗਾਤਾਰ ਬੰਦਾ ਸਿੰਘ ਬਹਾਦਰ ਦੇ ਨੇੜੇ ਰਿਹਾ ਸੀ। ਉਹ ਬੰਦਾ ਸਿੰਘ ਨਾਲ ਕੁਝ ਲੜਾਈਆਂ ਵੀ ਲੜ ਚੁੱਕਿਆ ਸੀ। ਉਸ ਨੇ ਪੁੱਛਿਆ 'ਤੇਰੀਆਂ ਗੱਲਾਂ ਤੋਂ ਤਾਂ ਤੂੰ ਬਹੁਤ ਸਿਆਣਾ ਜਾਪਦਾ ਹੈਂ ਜਿਵੇਂ ਕਿ ਕੋਈ ਫਿਲਾਸਫਰ ਹੁੰਦਾ ਹੈਂ। ਪਰ ਤੂੰ ਸਭ ਕੁਝ ਜਾਣਦਿਆਂ ਹੋਇਆਂ ਵੀ ਇਸ ਰਾਹ ਤੇ ਕਿਉਂ ਤੁਰਿਆ ਸੀ? ਤੈਨੂੰ ਪਤਾ ਹੋਣਾ ਚਾਹੀਦਾ ਸੀ ਕਿ ਤੈਂ ਆਖਰ ਪਕੜਿਆ ਜਾਣਾ ਹੈ ਤੇ ਮਾਰਿਆ ਜਾਣਾ ਹੈ।' ਬੰਦਾ ਸਿੰਘ ਬਹਾਦਰ ਨੇ ਜਵਾਬ ਦਿੱਤਾ, "ਜਦੋਂ ਜ਼ੁਲਮ ਹੱਦ ਤੋਂ ਵੱਧ ਜਾਂਦੇ ਹਨ ਤਾਂ ਮੇਰੇ ਗੁਰੂ ਜੈਸਾ ਮਹਾਂਪੁਰਸ਼ ਮੇਰੇ ਵਰਗੇ ਬੰਦੇ ਨੂੰ ਭੇਜਦਾ ਹੈ। ਮੇਰੀ ਬਹਾਦਰੀ ਨੂੰ ਤੂੰ ਜਾਣਦਾ ਹੀ

ਹੈਂ। ਮੈਂ ਭੁੱਖ ਦੇ ਦੁੱਖੋਂ ਫੜਿਆ ਗਿਆ ਹਾਂ ਪਰ ਹੁਣ ਮੈਂ ਮਰ ਕੇ ਤੁਹਾਡੇ ਤੇ ਜਿੱਤ ਪਰਾਪਤ ਕਰਾਂਗਾ।'

ਅਸਲ ਵਿਚ ਜਦੋਂ ਬੰਦਾ ਸਿੰਘ ਬਹਾਦਰ ਆਪਣੇ ਪੁੱਤਰ ਦੀ ਮੌਤ ਵੀ ਆਪਣੀ ਗੋਦ ਵਿਚ ਸਹਿ ਗਿਆ ਸੀ ਅਤੇ ਫਿਰ ਵੀ ਸਿੱਖੀ ਸਿਦਕ ਰੱਖਣ ਲਈ ਦਰਿੜ੍ਹ ਸੀ ਤਾਂ ਹੀ ਉਹ ਬੰਦਾ ਸਿੰਘ ਬਹਾਦਰ ਨਾਲ ਗੰਭੀਰ ਗੱਲਬਾਤ ਵਿਚ ਪਏ ਸਨ। ਉਹ ਸਮਝਦੇ ਸਨ ਕਿ ਜਿਹੜਾ ਬੰਦਾ ਆਪਣੇ ਪੁੱਤਰ ਦੀ ਮੌਤ ਵੀ ਸਹਿ ਸਕਦਾ ਹੈ ਉਹ ਸੱਚਮੁੱਚ ਹੀ ਮਹਾਨ ਹੈ। ਐਸੀਆਂ ਗੱਲਾਂ ਨੇ ਹਾਲਾਤ ਵਿਚ ਗੰਭੀਰਤਾ ਲੈ ਆਂਦੀ ਸੀ। ਜੇ ਸ਼ਾਇਦ ਕਾਜ਼ੀ, ਬਾਦਸ਼ਾਹ ਅਤੇ ਅਮੀਨ ਖ਼ਾਨ ਨੂੰ ਨਾ ਟੋਕਦਾ ਤਾਂ ਸ਼ਾਇਦ ਹੋਰ ਵੀ ਗੰਭੀਰ ਗੱਲਾਂ ਹੁੰਦੀਆਂ। ਕਾਜ਼ੀ ਨੇ ਕਿਹਾ ਕਿ ਕਾਫ਼ਰ ਨਾਲ ਬਹਿਸ ਵਿਚ ਪੈਣ ਦਾ ਕੋਈ ਫਾਇਦਾ ਨਹੀਂ ਹੈ ਇਸ ਨੂੰ ਮਾਰ ਦਿਓ। ਬੰਦਾ ਸਿੰਘ ਨੇ ਕਾਜ਼ੀ ਨੂੰ ਵੀ ਕਾਫੀ ਕੁਝ ਬੋਲਿਆ ਸੀ। ਇਸ ਤੇ ਕਾਜ਼ੀ ਨੇ ਕਿਹਾ ਕਿ ਇਸ ਦੀ ਜੀਭ ਕੱਟ ਦਿੱਤੀ ਜਾਵੇ। ਜੀਭ ਕੱਟ ਦਿੱਤੀ ਗਈ। ਜਿਹੜਾ ਗੁੱਸਾ ਪਹਿਲਾਂ ਸ਼ਬਦਾਂ ਰਾਹੀਂ ਨਿਕਲਦਾ ਸੀ ਉਹ ਗੁੱਸਾ ਹੁਣ ਅੱਖਾਂ ਰਾਹੀਂ ਨਿਕਲਣਾ ਸ਼ੁਰੂ ਹੋ ਗਿਆ। ਬੰਦਾ ਸਿੰਘ ਨੇ ਅੱਖਾਂ ਵਿਚ ਖ਼ੂਨ ਭਰਦਿਆਂ ਕਾਜ਼ੀ ਵਲ ਤੱਕਿਆ ਜਿਸ ਦਾ ਭਾਵ ਸੀ ਕਿ ਤੂੰ ਇਹ ਕਰ ਕੇ ਵੀ ਮੈਨੂੰ ਡਰਾ ਨਹੀਂ ਸਕਦਾ। ਕਾਜ਼ੀ ਉਸ ਦੀਆਂ ਅੱਖਾਂ ਦਾ ਸਾਹਮਣਾ ਨਹੀਂ ਕਰ ਸਕਿਆ। ਕਾਜ਼ੀ ਨੇ ਕਿਹਾ ਕਿ ਇਸ ਦੀਆਂ ਅੱਖਾਂ ਕੱਢ ਦਿੱਤੀਆਂ ਜਾਣ। ਅੱਖਾਂ ਕੱਢ ਦਿੱਤੀਆਂ ਗਈਆਂ। ਫਿਰ ਹੱਥ ਪੈਰ ਵੀ ਕੱਟ ਦਿੱਤੇ ਗਏ। ਅਖੀਰ ਸਰੀਰ ਵਿਚੋਂ ਮਾਸ ਨੋਚਿਆ ਗਿਆ ਅਤੇ ਇਉਂ ਆਪਣੇ ਸਰੀਰ ਨੂੰ ਨੁਚਵਾ ਕੇ ਅਤੇ ਬੰਦ ਬੰਦ ਕਟਵਾ ਕੇ ਬੰਦਾ ਸਿੰਘ ਬਹਾਦਰ ਬੀਰਗਤੀ ਨੂੰ ਪਰਾਪਤ ਕਰ ਗਿਆ ਸੀ। ਇਕ ਸੂਰਮਾ ਆਪਣੀ ਜਾਨ ਵਾਰ ਗਿਆ ਸੀ। ਦੂਸਰਾ ਸੂਰਮਾ (ਅਮੀਨ ਖਾਨ) ਉਸ ਵਲ ਦੇਖਦਾ ਹੀ ਰਿਹਾ ਸੀ। ਕਾਜ਼ੀ ਚੁੱਪ-ਚਾਪ ਚਲਾ ਗਿਆ ਸੀ। ਬਾਦਸ਼ਾਹ ਵੀ ਚੁੱਪ-ਚਾਪ ਚਲਾ ਗਿਆ ਸੀ। ਅਮੀਨ ਖਾਨ ਚੀਨ ਬਹਾਦਰ ਨੇ ਬੰਦਾ ਸਿੰਘ ਬਹਾਦਰ ਦੇ ਕੱਟੇ ਗਏ ਅੰਗਾਂ ਨੂੰ ਇਕੱਠਿਆਂ ਕਰਕੇ ਇਕ ਸੰਦੂਕ ਵਿਚ ਬੰਦ ਕਰਵਾ ਦਿਤਾ ਸੀ। ਪਤਾ ਨਹੀਂ ਇਹ ਉਸ ਦੀ ਚੁੱਪ-ਚਾਪ ਦਿੱਤੀ ਗਈ ਸ਼ਰਧਾਂਜਲੀ ਸੀ ਜਾਂ ਪਛਤਾਵਾ।

ਇਸ ਸਾਰੇ ਸਾਕੇ ਦੌਰਾਨ ਬੰਦਾ ਸਿੰਘ ਬਹਾਦਰ ਦੀ ਰਾਜਕੁਮਾਰੀ ਸੁਪਤਨੀ ਬੇਹੋਸ਼ ਹੋ ਗਈ ਸੀ। ਬਾਦਸ਼ਾਹ ਨੇ ਹੁਕਮ ਦਿੱਤਾ ਸੀ ਕਿ ਇਸ ਨੂੰ ਚੁੱਕ ਕੇ ਬਾਦਸ਼ਾਹ ਦੀ ਮਾਂ, ਜਿਸ ਨੂੰ ਦੱਖਣੀ ਬੇਗ਼ਮ ਕਿਹਾ ਜਾਂਦਾ ਸੀ, ਦੇ ਮਹਿਲ ਵਿਚ ਪਹੁੰਚਾ ਦਿੱਤਾ ਜਾਵੇ। ਪਿੱਛੋਂ ਪਤਾ ਲਗਿਆ ਸੀ ਕਿ ਰਾਜਕੁਮਾਰੀ ਪਤਨੀ ਨੇ ਇਕ ਦਿਨ ਅੱਖ ਬਚਾ ਕੇ ਰਾਜਮਾਤਾ ਦੇ ਮਹਿਲ ਵਾਲੇ ਖੂਹ ਵਿਚ ਛਾਲ ਮਾਰ ਕੇ ਆਤਮ-ਹੱਤਿਆ ਕਰ ਲਈ ਸੀ। ਕਿਹਾ ਜਾਂਦਾ ਹੈ ਕਿ ਉਸ ਦਿਨ ਤੋਂ ਦੱਖਣੀ ਬੇਗਮ ਉਸ ਮਹਿਲ ਵਿਚ ਨਹੀਂ ਰਹੀ ਸੀ।

ਬੰਦਾ ਸਿੰਘ ਬਹਾਦਰ ਆਪਣੇ ਗੁਰੂ ਦੀ ਸ਼ਾਨ ਤੋਂ ਆਪਣਾ ਸਭ ਕੁਝ ਵਾਰ ਗਿਆ ਸੀ। 9 ਜੂਨ ਦੇ ਅਖ਼ਬਾਰਾਂ ਵਿਚ ਬਾਦਸ਼ਾਹ ਦਾ ਉਹ ਹੁਕਮ ਜਾਰੀ ਕੀਤਾ ਗਿਆ ਸੀ ਜਿਸ ਰਾਹੀਂ ਬੰਦਾ ਸਿੰਘ ਬਹਾਦਰ ਨੂੰ ਮਾਰ ਦੇਣ ਦਾ ਹੁਕਮ ਦਿੱਤਾ ਗਿਆ ਸੀ। ਇਸ ਅਨੁਸਾਰ ਇਬਰਾਹਿਮ-ਉਦ-ਦੀਨ ਮੀਰ-ਏ-ਆਤਿਸ਼ ਅਤੇ ਸਰਬਰਾਹ ਖਾਨ ਕੋਤਵਾਲ ਨੂੰ ਹੁਕਮ ਹੋਇਆ ਸੀ ਕਿ ਉਹ ਬੰਦਾ ਸਿੰਘ ਨੂੰ ਤਿਰਪੋਲੀਆ ਕਿਲ੍ਹੇ ਵਿਚੋਂ ਕੱਢ ਕੇ ਖ਼ੁਵਾਜ਼ਾ ਕੁਤਬਦੀਨ ਦੀ ਮਜਾਰ ਦੇ ਪਾਸ ਲੈ ਜਾਣ। ਉਸ ਦੀ ਜੀਭ ਅਤੇ ਅੱਖਾਂ ਕੱਢ ਦਿੱਤੀਆਂ ਜਾਣ, ਹੱਡੀਆਂ ਨਾਲੋਂ ਮਾਸ ਨੂੰ ਅਲੱਗ ਕਰ ਦਿੱਤਾ ਜਾਵੇ। ਉਸ ਦੇ ਪੁੱਤਰ ਨੂੰ ਵੀ ਮਾਰ ਦਿੱਤਾ ਜਾਵੇ।[10]

ਕਿਉਂਕਿ ਇਸ ਹੁਕਮ ਦੀ ਪੂਰੀ ਤਰ੍ਹਾਂ ਤਾਮੀਲ ਹੋਈ ਸੀ ਇਸ ਲਈ ਅਗਲੇ ਦਿਨ 10 ਜੂਨ ਦੇ

ਅਖ਼ਬਾਰ ਵਿਚ ਇਹ ਖ਼ਬਰ ਛਾਪੀ ਗਈ ਸੀ, "ਇਹ ਸੂਚਨਾ ਬਾਦਸ਼ਾਹ ਨੂੰ ਪੇਸ਼ ਕੀਤੀ ਗਈ ਸੀ ਕਿ ਉਸ ਦੇ ਹੁਕਮ ਅਨੁਸਾਰ ਇਬਰਾਹਿਮ-ਉਦ-ਦੀਨ ਮੀਰ-ਏ-ਆਤਿਸ਼ ਅਤੇ ਸਰਬਰਾਹ ਖਾਨ ਕੋਤਵਾਲ ਨੇ ਬੰਦਾ ਸਿੰਘ, ਉਸ ਦੇ ਪੁੱਤਰ ਅਤੇ ਅਠਾਰ੍ਹਾਂ ਹੋਰ ਸਾਥੀਆਂ ਨੂੰ ਕਿਲ੍ਹੇ ਵਿਚੋਂ ਕੱਢ ਕੇ ਖਵਾਜ਼ਾ ਕੁਤਬਦੀਨ ਦੀ ਮਜ਼ਾਰ ਦੇ ਪਾਸ ਜਿਹੜੀ ਕਿ ਖੋਜਾ ਫਾਤੂ ਦੇ ਸਰੋਵਰ ਦੇ ਨੇੜੇ ਹੈ, ਲੈ ਗਏ ਸਨ। ਸਭ ਤੋਂ ਪਹਿਲਾਂ ਉਸ ਦੇ ਪੁੱਤਰ ਨੂੰ ਉਸ ਦੀਆਂ ਅੱਖਾਂ ਦੇ ਸਾਹਮਣੇ ਮਾਰਿਆ ਗਿਆ। ਪਿੱਛੋਂ ਬੰਦਾ ਸਿੰਘ ਨੂੰ ਭਾਂਤ-ਭਾਂਤ ਦੇ ਦਰਦਨਾਕ ਤਸੀਹੇ ਦੇ ਕੇ ਅਤੇ ਉਸ ਦੀਆਂ ਪਸਲੀਆਂ ਨੂੰ ਤੋੜ ਤੋੜ ਕੇ ਮਾਰ ਦਿੱਤਾ ਗਿਆ ਹੈ। ਉਸ ਦੇ ਸਾਥੀਆਂ ਨੂੰ ਵੀ ਮਾਰ ਦਿੱਤਾ ਗਿਆ ਹੈ।"[11]

## ਹਵਾਲੇ ਅਤੇ ਟਿੱਪਣੀਆਂ

1. Muhammad Hadi Kamwar Khan's *Tazkirat-us-Salàtin Chaghata* (Translated by S. Nadeem A. Rezarei), in J.S. Grewal-Irfan Habib, *op.cit.,* p. 135.
2. ਇਹ ਉਸ ਅੰਗਰੇਜ਼ੀ ਦਾ ਤਰਜਮਾ ਹੈ ਜਿਹੜੀ ਇਕਬਾਲ ਹੁਸੈਨ ਨੇ ਫਾਰਸੀ ਤੋਂ ਤਰਜਮਾ ਕੀਤੀ ਹੈ। ਇਸ ਲਈ ਦੇਖੋ J.S. Grewal Irfan Habib (Eds.), *Sikh History from Persion Sources,* New Delhi, 2001, pp. 139-41.
3. As quoted by Ganda Singh *The Life of Banda Singh Bahadur,* Khalsa College, Amritsar, 1935, p. 222
4. *Ibid,* p. 223
5. Hadi Kamwar Khan, *op. cit.,* p. 153.
6. *Ibid.,* p. 153
7. William Irvine, *The Later Mughals,* pp. 317-18
8. In J.S. Grewal Irfan Habib, *op. cit.,* p. 158.
9. William Irvine, *op.cit.,* p. 318.
10. *ਅਖ਼ਬਾਰ-ਏ-ਦਰਬਾਰ-ਏ- ਮੁਅੱਲਾ*, 9 ਜੂਨ, 1716, *ਪੂਰਵ ਅੰਕਤ,* ਪੰਨਾ 165.
11. *ਉਕਤ,* ਪੰਨੇ 165-166.

# ਬੰਦਾ ਸਿੰਘ ਬਹਾਦਰ ਮੁੱਲਅੰਕਣ

ਬੰਦਾ ਸਿੰਘ ਬਹਾਦਰ ਸਿੱਖ ਇਤਿਹਾਸ ਦੀ ਇਕ ਜ਼ਬਰਦਸਤ ਬੁਝਾਰਤ ਬਣਿਆ ਹੋਇਆ ਹੈ। ਰਵਾਇਤੀ ਲਿਖਤਾਂ ਦੇ ਮੁਤਾਬਕ ਉਹ ਪੁਣਛ-ਰਾਜੌਰੀ ਦੇ ਰਾਜਪੂਤ ਘਰਾਣੇ ਦਾ ਜੰਮਪਲ ਸੀ। ਸ਼ਿਕਾਰ ਖੇਡਦਾ ਹੋਇਆ ਇਕ ਗਰਭਵਤੀ ਹਿਰਨੀ ਨੂੰ ਮਾਰਨ ਕਰਕੇ ਉਸ ਦਾ ਮਨ ਸੰਸਾਰਕ ਜੀਵਨ ਤੋਂ ਇਤਨਾ ਉਪਰਾਮ ਹੋ ਗਿਆ ਸੀਂ ਕਿ ਉਹ ਸਭ ਕੁਝ ਛੱਡ-ਛੁਡਾ ਕੇ ਸਾਧ ਬਣ ਗਿਆ ਸੀ। ਸਾਧ ਬਣ ਕੇ ਬੜੀਆਂ ਰਿੱਧੀਆਂ-ਸਿੱਧੀਆਂ ਦਾ ਮਾਲਕ ਬਣ ਗਿਆ ਸੀ। ਇਸ ਨਾਲ ਉਹ ਇਤਨਾ ਹੰਕਾਰੀ ਹੋ ਗਿਆ ਕਿ ਹਰ ਪੀਰ ਫਕੀਰ ਨੂੰ ਟਿੱਚ ਸਮਝਣ ਲੱਗ ਪਿਆ ਸੀ। ਸਿਰਫ ਉਸ ਦਾ ਇਹ ਹੰਕਾਰ ਤੋੜਨ ਵਾਸਤੇ ਗੁਰੂ ਗੋਬਿੰਦ ਸਿੰਘ ਜੀ ਬਿਨਾਂ ਕਿਸੇ ਹੋਰ ਪਰੋਗਰਾਮ ਤੋਂ ਇਤਨੀ ਦੂਰ ਨਾਂਦੇੜ ਪਹੁੰਚੇ। ਉਥੇ ਜਾ ਕੇ ਉਸ ਦਾ ਐਸਾ ਹੰਕਾਰ ਤੋੜਿਆ ਕਿ ਪੰਥ ਖਾਲਸੇ ਦਾ ਸਭ ਕੁਝ ਹੀ ਉਸ ਨੂੰ ਸੌਂਪ ਦਿੱਤਾ। ਫਿਰ ਉਸ ਨੇ ਪੰਜਾਬ ਵਿਚ ਪਹੁੰਚ ਕੇ ਦੇਖਦਿਆਂ ਹੀ ਮੁਗ਼ਲ ਹਕੂਮਤ ਨੂੰ ਉਲਟਾ ਕੇ ਰੱਖ ਦਿੱਤਾ। ਦੂਜੀ ਵਾਰੀ ਉਹ ਫਿਰ ਹੰਕਾਰੀ ਹੋ ਗਿਆ ਅਤੇ ਖਾਲਸੇ ਨਾਲ ਵਿਗਾੜ ਲਈ। ਆਪਣੇ ਆਪ ਨੂੰ ਗੁਰੂ ਅਖਵਾਉਣ ਲੱਗ ਪਿਆ। ਅਖੀਰ ਨੂੰ ਉਹ ਫੜਿਆ ਗਿਆ ਪਰ ਸ਼ਹਾਦਤ ਦੇਣ ਸਮੇਂ ਉਸ ਨੇ ਸ਼ਹਾਦਤਾਂ ਦੇ ਸਭ ਹੱਦ-ਬੰਨੇ ਤੋੜ ਦਿੱਤੇ। ਨਾ ਪੁੱਤ ਦਾ ਮੋਹ ਕੀਤਾ, ਨਾ ਤਸੀਹਿਆਂ ਤੋਂ ਡਰਿਆ ਅਤੇ ਨਾ ਹੀ ਮੌਤ ਤੋਂ। ਇਹ ਸਭ ਕੁਝ ਸੰਖੇਪ ਜਿਹਾ ਹੈ ਜੋ ਬੰਦਾ ਸਿੰਘ ਨਾਲ ਜੁੜਿਆ ਹੋਇਆ ਹੈ। ਇਸ ਤੋਂ ਇਲਾਵਾ, ਬਿਨਾਂ ਸਿਰ-ਪੈਰ ਦੇ, ਹੋਰ ਵੀ ਅਨੇਕਾਂ ਆਧਾਰਰਹਿਤ ਗੱਲਾਂ ਬੰਦਾ ਸਿੰਘ ਨਾਲ ਜੁੜੀਆਂ ਹੋਈਆਂ ਹਨ। ਜਿਵੇਂ ਕਿ ਗੁਰੂ ਜੀ ਨੇ ਉਸ ਨੂੰ ਵਿਆਹ ਕਰਵਾਉਣ ਤੋਂ ਰੋਕਿਆ ਹੋਇਆ ਸੀ ਆਦਿ! ਆਦਿ!!

ਜਿਥੋਂ ਤੱਕ ਇਤਿਹਾਸ ਦਾ ਅਤੇ ਗੁਰਬਾਣੀ ਦੇ ਸਿਧਾਂਤਾਂ ਦਾ ਸੰਬੰਧ ਹੈ ਉਨ੍ਹਾਂ ਅਨੁਸਾਰ ਉਪਰੋਕਤ ਸਾਰੀਆਂ ਗੱਲਾਂ, ਸਿਵਾਏ ਸ਼ਹਾਦਤ ਅਤੇ ਰਾਜ ਸਥਾਪਤ ਕਰਨ ਤੋਂ, ਬਾਕੀ ਸਭ ਆਪਾ ਵਿਰੋਧੀ, ਗੈਰ-ਇਤਿਹਾਸਕ ਅਤੇ ਗੈਰ-ਸਿੱਖ ਸਭਿਆਚਾਰ ਦੀਆਂ ਹਨ। ਇਹ ਸਵਾਲ ਕੁਦਰਤੀ ਤੌਰ ਤੇ ਖੜ੍ਹੇ ਹੁੰਦੇ ਹਨ ਕਿ ਜੇ ਉਹ ਇਕ ਗਰਭਵਤੀ ਹਿਰਨੀ ਨੂੰ ਮਾਰਨ ਨਾਲ ਹੀ ਇਤਨਾ ਉਪਰਾਮ ਹੋ ਗਿਆ ਸੀ ਕਿ ਉਹ ਸਾਧ ਬਣ ਗਿਆ ਸੀ ਫਿਰ ਸਾਧ ਬਣ ਕੇ ਹੰਕਾਰੀ ਸਾਧ ਬਣਨ ਸਮੇਂ ਇਸ ਘਟਨਾ ਦਾ ਪਰਭਾਵ ਕਿੱਧਰ ਚਲਾ ਗਿਆ ਸੀ? ਕਿਸੇ ਸਾਧ ਕੋਲ ਰਿੱਧੀਆਂ-ਸਿੱਧੀਆਂ ਤੋਂ ਭਾਵ ਜੇ ਕਰਾਮਾਤਾਂ ਤੋਂ ਹੈ ਫਿਰ ਤਾਂ ਇਹ ਕੋਰੀ ਮਿਥਿਹਾਸਕ ਗੱਲ ਹੈ ਪਰ ਜੇਕਰ ਰਿੱਧੀਆਂ-ਸਿੱਧੀਆਂ ਤੋਂ ਭਾਵ ਕਥਨੀ ਅਤੇ ਕਰਨੀ ਦੇ ਪੂਰੇ ਸਾਧ ਤੋਂ ਹੈ ਫਿਰ ਉਸ ਦੇ ਹੰਕਾਰੀ ਹੋਣ ਦੀ ਗੱਲ ਗਲਤ ਹੈ। ਰਿੱਧੀਆਂ-ਸਿੱਧੀਆਂ ਵੀ ਹੋਣ ਅਤੇ ਸਾਧ ਹੰਕਾਰੀ ਵੀ ਹੋਵੇ, ਸਿਧਾਂਤਕ ਤੇ ਵਿਵਹਾਰਕ ਤੌਰ ਤੇ ਇਹ ਹੋ ਨਹੀਂ ਸਕਦਾ।

ਅਗਲਾ ਸਵਾਲ ਹੈ ਕਿ ਉਸ ਸਾਧ ਦੇ ਹੰਕਾਰੀ ਹੋਣ ਦੀ ਐਸੀ ਕਿਹੜੀ ਸਮੱਸਿਆ ਸੀ ਜਿਸ ਨੂੰ ਤੋੜਨ ਲਈ ਗੁਰੂ ਗੋਬਿੰਦ ਸਿੰਘ ਜੀ ਨੂੰ ਬਿਨਾਂ ਕਿਸੇ ਮਨੋਰਥ ਤੋਂ ਸੈਂਕੜੇ ਮੀਲ ਦੂਰ ਨਾਂਦੇੜ ਜਾਣਾ ਪਿਆ? ਉਸ ਦੇ ਹੰਕਾਰ ਨਾਲ ਸਿੱਖ ਧਰਮ ਦਾ ਕਿਹੜਾ ਨੁਕਸਾਨ ਹੋ ਰਿਹਾ ਸੀ? ਇਕ ਪਾਸੇ ਤਾਂ ਗੁਰੂ ਜੀ ਆਗਰੇ

ਤੋਂ ਹੀ ਆਨੰਦਪੁਰ ਸਾਹਿਬ ਨੂੰ ਮੁੜਨ ਲਈ ਤਿਆਰ ਸਨ ਜਿਵੇਂ ਕਿ ਸਾਡੇ ਇਤਿਹਾਸਕਾਰ ਕਹਿੰਦੇ ਹਨ ਅਤੇ ਇਸ ਗੱਲ ਨੂੰ ਸਾਬਤ ਕਰਨ ਲਈ ਦੋ ਐਸੇ ਹੁਕਮਨਾਮੇ ਵੀ ਬਣਾ ਰੱਖੇ ਹਨ ਜਿਨਾਂ ਵਿਚ ਇਹ ਗੱਲ ਲਿਖੀ ਹੋਈ ਹੈ ਪਰ ਬੁਰਹਾਨਪੁਰ ਤੋਂ ਅੱਗੇ ਹੋਰ ਸੈਂਕੜੇ ਮੀਲ ਦੂਰ ਹੰਕਾਰੀ ਸਾਧ ਦਾ ਹੰਕਾਰ ਦੂਰ ਕਰਨ ਲਈ ਚਲੇ ਜਾਂਦੇ ਹਨ। ਗੁਰੂ ਸਾਹਿਬ ਦੇ ਸਾਹਮਣੇ ਤਾਂ ਇਤਨੀਆਂ ਗੰਭੀਰ ਕਿਸਮ ਦੀਆਂ ਸਮੱਸਿਆਵਾਂ ਸਨ ਕਿ ਉਨ੍ਹਾਂ ਵਿਚੋਂ ਉਹ ਚਾਹੁਣ ਦੇ ਬਾਵਜੂਦ ਵੀ ਨਿਕਲ ਨਹੀਂ ਸੀ ਸਕਦੇ। ਸਾਰਾ ਪੰਜਾਬ ਛੱਡਿਆ ਹੋਇਆ ਸੀ ਅਤੇ ਸਾਰਾ ਪੰਥ ਖਾਲਸਾ ਪਿੱਛੇ ਛੱਡਿਆ ਹੋਇਆ ਸੀ। ਚਾਰੇ ਸਾਹਿਬਜ਼ਾਦੇ ਸ਼ਹੀਦ ਹੋ ਚੁੱਕੇ ਸਨ। ਸਾਰਾ ਮਾਹੌਲ ਹੀ ਗਮਗੀਨ ਅਤੇ ਗੰਭੀਰ ਸੀ। ਅਜਿਹੇ ਮਾਹੌਲ ਵਿਚ ਸਾਡੇ ਲੇਖਕ ਗੁਰੂ ਜੀ ਨੂੰ ਹੰਕਾਰੀ ਸਾਧ ਦਾ ਹੰਕਾਰ ਤੋੜਨ ਲਈ ਇਸ ਤਰ੍ਹਾਂ ਤੁਰਦਾ-ਫਿਰਦਾ ਦਿਖਾ ਰਹੇ ਹਨ ਜਿਵੇਂ ਕਿ ਉਨ੍ਹਾਂ ਸਾਹਮਣੇ ਹੋਰ ਕੋਈ ਕੰਮ ਹੈ ਹੀ ਨਹੀਂ ਸੀ। ਫਿਰ ਜਦੋਂ ਗੁਰੂ ਜੀ ਸਾਧ ਦੇ ਡੇਰੇ ਵਿਚ ਪਹੁੰਚੇ ਤਾਂ ਸਾਧ ਦੀ ਗੈਰ-ਹਾਜ਼ਰੀ ਵਿਚ ਨਾਲੇ ਤਾਂ ਉਸ ਦੇ ਬੱਕਰੇ-ਬੱਕਰੀਆਂ ਮਾਰ ਕੇ ਮੀਟ ਬਣਾਉਣਾ ਰੱਖ ਦਿੱਤਾ ਤੇ ਨਾਲੇ ਘੋੜਿਆਂ ਨਾਲ ਉਸ ਦਾ ਬਾਗ ਉਜਾੜ ਦਿੱਤਾ। ਸਾਰੇ ਲੇਖਕਾਂ ਨੇ ਇਹ ਗੱਲ ਇਤਨੇ ਮਾਣ ਨਾਲ ਲਿਖੀ ਹੈ ਜਿਵੇਂ ਕਿ ਸਿੱਖ ਧਰਮ ਵਿਚ ਮਾਸ ਖਾਣਾ ਅਤੇ ਕਿਸੇ ਦਾ ਬਾਗ ਉਜਾੜ ਦੇਣਾ ਬੜੀ ਪਵਿੱਤਰ ਚੀਜ਼ ਮੰਨੀ ਗਈ ਹੋਵੇ। ਇਹ ਕਿਧਰ ਦੀ ਦਿਆਨਤਦਾਰੀ ਸੀ ਕਿ ਕਿਸੇ ਦੇ ਡੇਰੇ ਵਿਚ ਜਾ ਕੇ ਐਸੇ ਕੰਮ ਕਰੋ ਜਿਸ ਦੀ ਕੋਈ ਵੀ ਸਭਿਆਚਾਰ ਜਾਂ ਸ਼ਿਸ਼ਟਾਚਾਰ ਇਜਾਜ਼ਤ ਨਹੀਂ ਦਿੰਦਾ। ਸਿੱਖ ਧਰਮ ਭਾਵੇਂ ਮਾਸ ਖਾਣ ਦੀ ਬੰਦਸ਼ ਨਹੀਂ ਲਗਾਉਂਦਾ ਪਰ ਇਹ ਵੀ ਠੀਕ ਹੈ ਕਿ ਇਹ ਧਰਮ ਮਾਸ ਖਾਣ ਦੀ ਵਕਾਲਤ ਵੀ ਨਹੀਂ ਕਰਦਾ।

ਸਭ ਤੋਂ ਅਹਿਮ ਗੱਲ ਇਹ ਸੀ ਕਿ ਇਕੋ ਦਿਨ ਵਿਚ ਇਕ ਹੰਕਾਰੀ ਸਾਧ ਨੂੰ ਸਿੱਖੀ ਵਿਚ ਲਿਆਕੇ ਸਾਰੇ ਖਾਲਸਾ ਪੰਥ ਦਾ ਨੇਤਾ ਥਾਪ ਦਿੱਤਾ। ਨਾ ਉਸ ਨੂੰ ਪਰਖਿਆ, ਨਾਂ ਉਸ ਨੂੰ ਸਿੱਖ ਧਰਮ ਦੇ ਵਾਤਾਵਰਣ ਵਿਚ ਵਿਚਰਣ ਦਾ ਖੁੱਲ੍ਹਾ ਸਮਾਂ ਦਿੱਤਾ, ਨਾ ਉਸ ਨੇ ਗੁਰਬਾਣੀ ਦਾ ਅਧਿਐਨ ਕੀਤਾ, ਬੱਸ ਖਾਲਸੇ ਦਾ ਨੇਤਾ ਥਾਪ ਦਿੱਤਾ। ਸ਼ਰਤਾਂ ਲਾ ਦਿੱਤੀਆਂ ਕਿ ਵਿਆਹ ਨਾ ਕਰਵਾਈਂ ਅਤੇ ਆਪਣੇ ਆਪ ਨੂੰ ਗੁਰੂ ਨਾ ਅਖਵਾਈਂ। ਸਿੱਖ ਧਰਮ ਵਿਚ ਕੀ ਵਿਆਹ ਕਰਵਾਉਣਾ ਮਨ੍ਹਾਂ ਹੈ ? ਇਨ੍ਹਾਂ ਹੀ ਲੇਖਕਾਂ ਮੁਤਾਬਕ ਕਈ ਗੁਰੂ ਸਹਿਬਾਨ ਦੇ ਇਕ ਤੋਂ ਵੱਧ ਵਿਆਹ ਹੋਏ ਸਨ। ਖੁਦ ਗੁਰੂ ਗੋਬਿੰਦ ਸਿੰਘ ਜੀ ਦੇ ਤਿੰਨ ਵਿਆਹ ਹੋਏ ਦੱਸੇ ਜਾਂਦੇ ਹਨ ਪਰ ਸਾਡੇ ਲੇਖਕ ਉਸੇ ਗੁਰੂ ਸਾਹਿਬ ਤੋਂ ਬੰਦਾ ਸਿੰਘ ਉਪਰ ਵਿਆਹ ਨਾ ਕਰਵਾਉਣ ਦੀ ਬੰਦਸ਼ ਲਗਵਾ ਰਹੇ ਹਨ? ਇਹ ਦੂਹਰੇ ਮਾਪ-ਦੰਡ ਕਿਉਂ? ਵੈਸੇ ਸ਼ਰਤਾਂ ਨਾਲ ਤਾਂ ਕੋਈ ਵੀ ਕੰਮ ਨਹੀਂ ਹੁੰਦਾ। ਹਾਂ ਇਕ ਮਰਯਾਦਾ ਜ਼ਰੂਰ ਹੁੰਦੀ ਹੈ। ਉਹ ਮਰਯਾਦਾ ਹਰ ਇਕ ਵਾਸਤੇ ਹੁੰਦੀ ਹੈ। ਸਿੱਖ ਧਰਮ ਦੀ ਵੀ ਇਕ ਮਰਯਾਦਾ ਹੈ ਜਿਸ ਦੀ ਸਭ ਨੂੰ ਪਾਲਣਾ ਕਰਨੀ ਪੈਂਦੀ ਹੈ। ਇਕੱਲੇ ਨੇਤਾ ਨੂੰ ਜਾਂ ਇਕੱਲੇ ਸਿੱਖ ਨੂੰ ਨਹੀਂ। ਪਰ ਇਹ ਮਰਯਾਦਾ ਨਾ ਹੀ ਤਾਂ ਵਿਆਹ ਕਰਵਾਉਣ ਤੋਂ ਰੋਕਦੀ ਹੈ ਅਤੇ ਨਾ ਹੀ ਸਿੱਖ ਨੂੰ ਗੁਰੂ ਅਖਵਾਉਣ ਵਾਸਤੇ ਉਕਸਾਉਂਦੀ ਹੈ। ਫਿਰ ਬੰਦਾ ਸਿੰਘ ਬਹਾਦਰ ਉਪਰ ਸ਼ਰਤਾਂ ਕਿਉਂ ਠੋਸੀਆਂ ਗਈਆਂ ਸਨ ?

ਬੰਦਾ ਸਿੰਘ ਬਹਾਦਰ ਬਾਰੇ ਹੀ ਇਕ ਕੁਫਰ ਹੋਰ ਇਹ ਤੋਲਿਆ ਗਿਆ ਹੈ ਕਿ ਗੁਰੂ ਜੀ ਨੇ ਉਸ ਨੂੰ ਅੰਮ੍ਰਿਤ ਨਹੀਂ ਛਕਾਇਆ ਸੀ। ਇਸ ਗੱਲ ਨੂੰ ਖੁਦ ਕਹਿੰਦੇ ਕਹਾਉਂਦੇ ਸਿੱਖ ਲੇਖਕਾਂ ਨੇ ਲਿਖਿਆ ਹੈ। ਇਹ ਜਾਣ-ਬੁੱਝ ਕੇ ਨਹੀਂ ਛਕਾਇਆ ਗਿਆ ਸੀ। ਕਾਰਣ ਇਹ ਦੱਸਿਆ ਜਾ ਰਿਹਾ ਹੈ ਕਿ ਗੁਰੂ ਜੀ

ਡਰਦੇ ਸਨ ਕਿ ਅੰਮ੍ਰਿਤ ਛਕਣ ਨਾਲ ਬੰਦਾ ਕਿਤੇ ਬਹੁਤ ਮਸ਼ਹੂਰ ਨਾ ਹੋ ਜਾਵੇ, ਤਾਂ ਕਿ ਉਹ ਗੁਰੂ ਨਾ ਬਣ ਜਾਵੇ। ਭਾਵ ਕਿ ਐਸੀਆਂ ਅਧਾਰਹੀਣ, ਤਰਕਹੀਣ ਅਤੇ ਸਿਧਾਂਤਹੀਣ ਗੱਲਾਂ ਸਾਡੇ ਲੇਖਕਾਂ ਨੇ ਬੰਦਾ ਸਿੰਘ ਨਾਲ ਜੋੜ ਦਿੱਤੀਆਂ ਹਨ ਜਿਨ੍ਹਾਂ ਨੂੰ ਸੁਣ ਕੇ ਜਾ ਪੜ੍ਹ ਕੇ ਇਨ੍ਹਾਂ ਪਰੱਤੀ ਆਪ ਮੁਹਾਰੇ ਹੀ ਨਫ਼ਰਤ ਹੋਣੀ ਸ਼ੁਰੂ ਹੋ ਜਾਂਦੀ ਹੈ। ਪੰਜਾਬੀ ਦੇ ਇਕ ਮਹਾਨ ਕਾਮਰੇਡ ਵਿਦਵਾਨ ਸੰਤ ਸਿੰਘ ਸੇਖੋਂ ਨੇ ਤਾਂ ਇੱਥੋਂ ਤੱਕ ਕਹਿ ਦਿੱਤਾ ਹੈ ਕਿ ਬੰਦਾ ਸਿੰਘ ਬਹਾਦਰ ਹੋਰ ਕੋਈ ਨਹੀਂ ਸੀ ਉਹ ਤਾਂ ਗੁਰੂ ਗੋਬਿੰਦ ਸਿੰਘ ਖੁਦ ਹੀ ਸਨ ਜਿਹੜੇ ਭੇਸ ਬਦਲਾ ਕੇ ਬੰਦੇ ਦੇ ਨਾਂ ਹੇਠ ਪੰਜਾਬ ਵਿਚ ਆਏ ਸਨ। [1]

ਇਹ ਸਭ ਗੱਲਾਂ ਆਪਾ-ਵਿਰੋਧੀ ਹਨ, ਗੈਰ-ਇਤਿਹਾਸਕ ਹਨ ਅਤੇ ਮਨਘੜਤ ਹਨ। ਇਨ੍ਹਾਂ ਪਿੱਛੇ ਕਈ ਕਿਸਮ ਦੀ ਸਾਜ਼ਿਸ ਹੋ ਸਕਦੀ ਹੈ। ਇਕ ਤਾਂ ਇਹ ਕਿ ਮੁਗਲ ਹਕੂਮਤ ਨੇ ਬੰਦਾ ਸਿੰਘ ਦੇ ਖਿਲਾਫ਼ ਬੜਾ ਗਲਤ ਪਰਚਾਰ ਕਰਵਾਇਆ ਸੀ ਤਾਂ ਕਿ ਉਹ ਸਿੱਖਾਂ ਵਿਚ ਹਰਮਨ ਪਿਆਰਾ ਨੇਤਾ ਨਾ ਬਣ ਸਕੇ। ਬੰਦਾ ਸਿੰਘ ਦੀ ਤਾਕਤ ਨੂੰ ਕਮਜ਼ੋਰ ਕਰਨ ਲਈ ਇਹ ਜ਼ਰੂਰੀ ਸੀ। ਫੈਲਾਈ ਹੋਈ ਇਕ ਗਲਤਫਹਿਮੀ ਉਪਰੋਕਤ ਕਿਸਮ ਦੀਆਂ ਤਰਕਹੀਣ ਗੱਲਾਂ ਫੈਲਾਉਣ ਵਿਚ ਬਹੁਤ ਸਹਾਈ ਹੋਈ ਹੈ। ਦੂਜਾ, ਸਿੱਖ ਲਿਖਤਾਂ ਵਿਚ ਬੰਦਾ ਸਿੰਘ ਬਾਰੇ ਕੋਈ ਸੰਤੋਸ਼ਜਨਕ ਵੇਰਵਾ ਨਹੀਂ ਹੈ। ਇਸ ਦਾ ਕਾਰਨ ਕੁਝ ਵੀ ਹੋ ਸਕਦਾ ਹੈ। ਲੇਖਕਾਂ ਦੀ ਅਗਿਆਨਤਾ, ਹਕੂਮਤ ਦਾ ਡਰ ਜਾਂ ਲੇਖਕਾਂ ਦੀ ਸੰਪਰਦਾਇਕ ਸੋਚ। ਤੀਜਾ ਇਹ ਕਿ ਬੰਦਾ ਸਿੰਘ ਦੇ ਕਾਰਨਾਮੇ ਐਸੇ ਹੈਰਾਨਕੁਨ ਸਨ ਕਿ ਆਮ ਬੰਦੇ ਲਈ ਉਹ ਨਿਰੀ ਕਰਾਮਾਤ ਹੋ ਨਿੱਬੜੇ ਸਨ। ਇਸ ਵਿਚੋਂ ਹੀ ਕਰਾਮਾਤੀ ਕਥਾਵਾਂ ਬੰਦੇ ਨਾਲ ਜੁੜ ਗਈਆਂ। ਜੇ ਉਹ ਸਾਧ ਬਣਿਆ ਤਾਂ ਵੀ ਕਰਾਮਾਤੀ ਸਾਧ, ਜੇ ਉਹ ਜਰਨੈਲ ਬਣਿਆ ਤਾਂ ਵੀ ਇਕ ਕਰਾਮਾਤੀ ਜਰਨੈਲ ਅਤੇ ਜਦੋਂ ਉਸ ਨੇ ਸ਼ਹਾਦਤ ਦਿੱਤੀ ਤਾਂ ਵੀ ਨਿਰੀ ਕਰਾਮਾਤੀ ਧਾਰਨਾ ਹੀ ਸਾਹਮਣੇ ਆਉਂਦੀ ਹੈ।

ਬੰਦਾ ਸਿੰਘ ਬਾਰੇ ਲਿਖਣ ਵਾਲੇ ਸਿੱਖ ਲੇਖਕਾਂ ਵਿਚ ਕਈ ਕਿਸਮ ਦੀਆਂ ਸੰਪਰਦਾਈ ਰੁਚੀਆਂ ਵਾਲੇ ਲੇਖਕ ਹੋਏ ਹਨ। ਸਰੂਪ ਦਾਸ ਭੱਲਾ ਉਨ੍ਹਾਂ ਨੇਤਾਵਾਂ ਦੀ ਵੰਸ਼ ਵਿਚੋਂ ਸੀ ਜਿਹੜੇ ਬੰਦਾ ਸਿੰਘ ਬਹਾਦਰ ਨਾਲੋਂ ਅਲੱਗ ਹੋ ਗਏ ਸਨ। ਇਹ ਵਖਰੇਵਾਂ ਗੁਰਦਾਸ-ਨੰਗਲ ਦੇ ਘੇਰੇ ਤੋਂ ਪਹਿਲਾਂ ਦਾ ਵੀ ਹੋ ਸਕਦਾ ਹੈ ਤੇ ਬਾਅਦ ਦਾ ਵੀ। ਇਹ ਨੇਤਾ ਸਨ ਬਾਵਾ ਬਿਨੋਦ ਸਿੰਘ ਅਤੇ ਬਾਵਾ ਕਾਨ੍ਹ ਸਿੰਘ। ਸਰੂਪ ਦਾਸ ਭੱਲਾ, ਜਿਸ ਨੇ 1776 ਈ. ਵਿਚ ਆਪਣੀ ਲਿਖਤ *ਮਹਮਾ ਪ੍ਰਕਾਸ਼* ਲਿਖੀ, ਇਸ ਵਿਚ ਜਿਸ ਤਰੀਕੇ ਨਾਲ ਉਸ ਨੇ ਬਾਵਾ ਬਿਨੋਦ ਸਿੰਘ ਅਤੇ ਬਾਵਾ ਕਾਲ੍ਹ ਸਿੰਘ ਦੀ ਜੋ ਕਥਾ ਦਿਤੀ ਹੈ, ਉਹ ਉਸ ਦੇ ਪੱਖਪਾਤੀ ਰਵੱਈਏ ਨੂੰ ਦਰਸਾਉਂਦੀ ਹੈ। ਦੂਜੀ ਲਿਖਤ ਕੋਇਰ ਸਿੰਘ ਦੀ *ਗੁਰਬਿਲਾਸ ਪਾਤਸ਼ਾਹੀ ਦਸਵੀਂ* ਹੈ। ਇਹ 1843 ਈ. ਦੀ ਲਿਖਤ ਹੈ। ਕੋਇਰ ਸਿੰਘ ਖੁਦ ਬੈਰਾਗੀ ਸੰਤ ਸੀ। ਉਸ ਨੇ ਬੰਦਾ ਸਿੰਘ ਬਾਰੇ ਭਾਵੇਂ ਲਿਖਿਆ ਤਾਂ ਬਹੁਤ ਥੋੜ੍ਹਾ ਹੈ ਪਰ ਉਸ ਵਿਚ ਹੀ ਉਸ ਨੇ ਬੰਦਾ ਸਿੰਘ ਦੀ ਸਾਰੀ ਮਹੱਤਤਾ ਖ਼ਤਮ ਕਰ ਦਿਤੀ ਹੈ। ਕੋਇਰ ਸਿੰਘ ਕਿਉਂਕਿ ਖੁਦ ਬੈਰਾਗੀ ਸੰਤ ਸੀ ਇਸ ਲਈ ਉਹ ਬੰਦਾ ਸਿੰਘ ਵਲੋਂ ਵਿਆਹ ਕੰਰਵਾਉਣ ਦੀ ਰਸਮ ਨੂੰ ਸਿੱਖ ਧਰਮ ਦੇ ਵਿਰੁੱਧ ਸਮਝਦਾ ਸੀ। ਬੈਰਾਗੀ ਸੰਤ ਗਰਹਿਸਤੀ ਜੀਵਨ ਨਹੀਂ ਅਪਣਾਉਂਦੇ ਸਗੋਂ ਉਮਰ ਭਰ ਗਰਿਹਸਤੀ ਜੀਵਨ ਤੋਂ ਦੂਰ ਰਹਿਣ ਦੀ ਸਿੱਖਿਆ ਦਿੰਦੇ ਹਨ। ਬੰਦਾ ਸਿੰਘ ਉਪਰ ਵਿਆਹ ਕਰਵਾਉਣ ਦੀ ਸ਼ਰਤ ਲਗਾਉਣਾ ਤਾਂ ਇਸ ਤਰ੍ਹਾਂ ਦੇ ਲੇਖਕਾਂ ਦੀ ਫੈਲਾਈ ਹੋਈ ਦੁਰਭਾਵਨਾ ਭਰੀ ਸੋਚ ਹੋ ਸਕਦੀ ਹੈ।

ਬੰਦਾ ਸਿੰਘ ਬਾਰੇ ਸਭ ਤੋਂ ਵੱਧ ਗੰਦਗੀ ਭਰਿਆ ਪਰਚਾਰ ਕੀਤਾ ਹੈ ਰਤਨ ਸਿੰਘ ਭੰਗੂ ਨੇ। ਇਹ ਵੀ 1840ਵਿਆਂ ਦਾ ਲੇਖਕ ਹੈ। ਇਸ ਨੇ *ਪ੍ਰਾਚੀਨ ਪੰਥ ਪ੍ਰਕਾਸ਼* ਵਿਚ ਜੋ ਕੁਝ ਵੀ ਲਿਖਿਆ ਹੈ ਉਹ ਸਭ ਕੁਝ ਅੰਗਰੇਜ਼ਾਂ ਦੇ ਕਹਿਣ ਤੇ ਅਤੇ ਅੰਗਰੇਜ਼ ਅਧਿਕਾਰੀਆਂ ਦੀ ਸਰਪਰੱਸਤੀ ਹੇਠ ਰਹਿ ਕੇ ਲਿਖਿਆ ਹੈ। ਇਸ ਲਈ ਇਸ ਨੇ ਇਕ ਪਾਸੇ ਤਾਂ ਬੰਦਾ ਸਿੰਘ ਬਹਾਦਰ ਦੀ ਆਚਰਣ-ਸ਼ਿਕਨੀ ਕੀਤੀ ਹੈ ਅਤੇ ਦੂਜੇ ਪਾਸੇ ਇਸ ਨੇ ਮਹਾਰਾਜਾ ਰਣਜੀਤ ਸਿੰਘ ਦੀ ਮਹੱਤਤਾ ਨੂੰ ਖ਼ਤਮ ਕੀਤਾ ਹੈ। ਅੰਗਰੇਜ਼ਾਂ ਦੀ ਮਨਸ਼ਾ ਤਾਂ ਸਮਝ ਵਿਚ ਆਉਂਦੀ ਹੈ ਕਿ ਉਹ ਸਿੱਖਾਂ ਵਿਚ ਸਿੱਖਾਂ ਦੇ ਰਾਜਨੀਤਕ ਨੇਤਾਵਾਂ ਨੂੰ ਹੀਰੋ ਵਾਂਗ ਉਭਰਨ ਨਹੀਂ ਦੇਣਾ ਚਾਹੁੰਦੇ ਸਨ। ਇਸ ਨਾਲ ਸਿੱਖਾਂ ਵਿਚ ਰਾਜਨੀਤਕ ਢਹਿੰਦੀ ਕਲਾ ਜਾਂ ਰਾਜਨੀਤੀ ਪਰੱਤੀ ਘਟੀਆ ਸੋਚ ਹੀ ਉਭਰਨੀ ਸੀ। ਵੈਸੇ ਵੀ ਰਤਨ ਸਿੰਘ ਭੰਗੂ ਦੇ ਵੱਡੇ-ਵਡੇਰੇ ਉਸ 'ਤੱਤ ਖਾਲਸੇ' ਵਿਚ ਸ਼ਾਮਲ ਸਨ ਜਿਹੜੇ ਬੰਦਾ ਸਿੰਘ ਦਾ ਸਾਥ ਛੱਡ ਕੇ ਹਕੂਮਤ ਨਾਲ ਜਾ ਮਿਲੇ ਸਨ। ਕੁਦਰਤੀ ਗੱਲ ਸੀ ਕਿ ਭੰਗੂ ਨੇ ਆਪਣੀ ਲਿਖਤ ਵਿਚ ਆਪਣੇ ਵੱਡੇ-ਵਡੇਰਿਆਂ ਦਾ ਹੀ ਪੱਖ ਪੂਰਨਾ ਸੀ। ਜਿੰਨੇ ਵੀ ਬੰਦਾ ਸਿੰਘ ਬਾਰੇ ਭੁਲੇਖੇ ਪਾਏ ਹੋਏ ਹਨ ਇਹ ਸਭ ਰਤਨ ਸਿੰਘ ਭੰਗੂ ਦੀ ਦੇਣ ਹਨ। ਬਦਕਿਸਮਤੀ ਨਾਲ ਸਿੱਖ ਇਤਿਹਾਸਕਾਰਾਂ ਵਿਚ ਰਤਨ ਸਿੰਘ ਭੰਗੂ ਦੀ ਲਿਖਤ ਹੀ ਸਭ ਤੋਂ ਵੱਧ ਪਰਮਾਣਿਕ ਮੰਨੀ ਗਈ ਹੈ। ਇਸ ਪਿੱਛੇ ਮੁੱਖ ਹੱਥ ਭਾਈ ਵੀਰ ਸਿੰਘ ਦਾ ਸੀ। ਭਾਈ ਵੀਰ ਸਿੰਘ ਨੇ ਰਤਨ ਸਿੰਘ ਭੰਗੂ ਦੀ ਲਿਖਤ ਦਾ ਮੂੰਹ-ਮੁਹਾਂਦਰਾ ਹੀ ਬਦਲ ਦਿੱਤਾ ਹੈ। ਉਸ ਨੇ ਬੰਦਾ ਸਿੰਘ ਬਹਾਦਰ ਵਾਲਾ ਹਿੱਸਾ ਕੱਟਿਆ-ਵੱਢਿਆ ਨਹੀਂ। ਵੈਸੇ ਇਹ ਵੀ ਹੋ ਸਕਦਾ ਹੈ ਕਿ ਇਸ ਵਿਚ ਵੀ ਭਾਈ ਵੀਰ ਸਿੰਘ ਨੇ ਕੱਟ-ਵੱਢ ਕੀਤੀ ਹੋਵੇ ਅਤੇ ਉਸ ਵਲੋਂ ਕੱਟ-ਵੱਢ ਕਰਨ ਦੇ ਬਾਵਜੂਦ ਵੀ ਇਹ ਸਭ ਕੁਝ ਰਹਿ ਗਿਆ ਹੋਵੇ। ਵੈਸੇ ਰਤਨ ਸਿੰਘ ਭੰਗੂ ਦੀ ਮੌਲਿਕ ਲਿਖਤ ਪੜ੍ਹ ਕੇ ਦੇਖੀ ਜਾਵੇ ਤਾਂ ਉਹ ਕਿਸੇ ਸਿੱਖ ਲੇਖਕ ਦੀ ਲਿਖਤ ਲਗਦੀ ਹੀ ਨਹੀਂ। ਉਸ ਲਿਖਤ ਵਿਚ ਸਿੱਖ ਨੇਤਾਵਾਂ ਬਾਰੇ ਐਸਾ ਕੁਫ਼ਰ ਤੋਲਿਆ ਗਿਆ ਹੈ ਜਿਸ ਨੂੰ ਕੋਈ ਸਿੱਖ ਲੇਖਕ ਨਾ ਹੀ ਪੜ੍ਹ ਸਕਦਾ ਹੈ ਅਤੇ ਨਾ ਹੀ ਲਿਖ ਸਕਦਾ ਹੈ। ਪਤਾ ਨਹੀਂ ਭਾਈ ਵੀਰ ਸਿੰਘ ਨੇ ਕੀ ਦੇਖ ਕੇ ਇਸ ਲਿਖਤ *ਪ੍ਰਾਚੀਨ ਪੰਥ ਪ੍ਰਕਾਸ਼* ਨੂੰ ਸੰਪਾਦਤ ਕੀਤਾ ਸੀ। ਇਸ ਨੂੰ ਭਾਈ ਸਾਹਿਬ ਦਾ ਚੰਗਾ ਕੰਮ ਕਹੀਏ ਜਾਂ ਮਾੜਾ। ਉਸ ਨੇ ਇਕ ਐਸੀ ਲਿਖਤ ਨੂੰ ਸਿੱਖਾਂ ਵਿਚ ਪਰਚੱਲਤ ਕਰ ਦਿੱਤਾ ਹੈ ਜਿਸ ਨੇ ਸਿੱਖ ਇਤਿਹਾਸ ਦੀਆਂ ਜੜ੍ਹਾਂ ਕੱਟੀਆਂ ਹਨ।

ਇਕ ਹੋਰ ਮਾੜੀ ਗੱਲ ਇਹ ਹੋਈ ਕਿ ਗਯਾਨੀ ਗਯਾਨ ਸਿੰਘ ਨੇ ਇੰਨ-ਬਿੰਨ ਉਹੀ ਗੱਲਾਂ ਬੰਦਾ ਸਿੰਘ ਬਹਾਦਰ ਬਾਰੇ ਲਿਖ ਦਿੱਤੀਆਂ ਹਨ ਜੋ ਰਤਨ ਸਿੰਘ ਭੰਗੂ ਨੇ *ਪ੍ਰਾਚੀਨ ਪੰਥ ਪ੍ਰਕਾਸ਼* ਵਿਚ ਲਿਖੀਆਂ ਸਨ। ਵੈਸੇ ਗਯਾਨੀ ਗਯਾਨ ਸਿੰਘ ਦੇ ਲਿਖਣ ਦਾ ਮਨੋਰਥ ਰਤਨ ਸਿੰਘ ਭੰਗੂ ਵਲੋਂ ਪਾਏ ਭੁਲੇਖਿਆ ਨੂੰ ਦੂਰ ਕਰਨ ਦਾ ਸੀ ਪਰ ਜਾਣੇ ਜਾਂ ਅਣਜਾਣੇ ਉਹ ਬੰਦਾ ਸਿੰਘ ਬਹਾਦਰ ਬਾਰੇ ਉਨ੍ਹਾਂ ਹੀ ਭੁਲੇਖਿਆਂ ਨੂੰ ਪੱਕਾ ਕਰ ਗਿਆ ਜੋ ਭੰਗੂ ਨੇ ਪਾਏ ਸਨ। ਗਯਾਨ ਸਿੰਘ ਲੌਂਗੋਵਾਲ ਦਾ ਦੁਲੱਟ ਜੱਟ ਸੀ ਪਰ ਉਹ ਨਿਰਮਲਾ ਸਾਧੂ ਸੀ। ਨਿਰਮਲਿਆਂ, ਬੈਰਾਗੀਆਂ ਅਤੇ ਉਦਾਸੀਆਂ ਦਾ ਗਰਹਿਸਤੀ ਜੀਵਨ ਬਾਰੇ ਇਕੋ ਹੀ ਨਜ਼ਰੀਆ ਹੈ। ਇਨ੍ਹਾਂ ਦੀਆਂ ਲਿਖਤਾਂ ਪੜ੍ਹ ਕੇ ਦੇਖੀਆਂ ਜਾਣ ਤਾਂ ਪਤਾ ਲਗਦਾ ਹੈ ਕਿ ਇਨ੍ਹਾਂ ਨੇ ਉਸ ਸਿੱਖ ਨੇਤਾ ਦੀ ਤਾਂ ਤਾਰੀਫ਼ ਕੀਤੀ ਹੈ ਜਿਸ ਨੇ ਵਿਆਹ ਨਹੀਂ ਕਰਵਾਇਆ ਪਰ ਉਸ ਨੇਤਾ ਨੂੰ ਛੁਟਿਆਇਆ ਹੈ ਜਿਹੜਾ ਗਰਹਿਸਤੀ ਜੀਵਨ ਜੀਅ ਰਿਹਾ ਸੀ। ਅਜਿਹੇ ਸੰਪਰਦਾਈ ਲੇਖਕਾਂ ਦੀਆਂ ਲਿਖਤਾਂ, ਸਿੱਖ ਨੇਤਾਵਾਂ ਬਾਰੇ ਭੁਲੇਖੇ ਪਾਉਣ ਵਿਚ ਮੁੱਖ ਜ਼ਿੰਮੇਵਾਰ ਹਨ।

ਉਪਰੋਕਤ ਸਾਰੇ ਲੇਖਕਾਂ ਵਲੋਂ ਬੰਦਾ ਸਿੰਘ ਬਾਰੇ ਗਲਤ ਪਰਚਾਰ ਕਰਨ ਵਿਚ ਜੋ ਕਸਰਾਂ-ਮਸਰਾਂ ਰਹਿ ਗਈਆਂ ਸਨ ਉਹ ਸਾਡੇ ਆਧੁਨਿਕ ਅਖਾਉਤੀ ਹਿਸਟੋਰੀਅਨ, ਕਰਮ ਸਿੰਘ ਨੇ ਪੂਰੀਆਂ ਕਰ ਦਿੱਤੀਆਂ ਹਨ। ਇਸ ਨੂੰ ਸਿੱਖ ਇਤਿਹਾਸ ਦੀ ਖੋਜ ਕਰਨ ਦਾ ਐਸਾ ਝੱਲ ਉਠਿਆ ਕਿ ਜਿੰਨੀਆਂ ਵੀ ਸਥਾਪਤ ਹੋਈਆਂ ਸਿੱਖ ਪਰੰਪਰਾਵਾਂ ਸਨ ਇਸ ਨੇ ਸਭ ਨੂੰ ਨਿੰਦਣਾ ਸ਼ੁਰੂ ਕਰ ਦਿਤਾ। ਪਹਿਲਾਂ ਗੁਰੂ ਨਾਨਕ ਦੇਵ ਜੀ ਦੇ ਜਨਮ ਦੀ ਬਹੁਤ ਹੀ ਪੱਕੀ ਪਰੰਪਰਾ ਕੱਤਕ ਦੀ ਪੂਰਨਮਾਸ਼ੀ ਨੂੰ ਰੱਦ ਕਰ ਦਿੱਤਾ। ਇਸ ਬਾਰੇ ਕਿਤਾਬ, '*ਕੱਤਕ ਕਿ ਵਿਸਾਖ*' ਲਿਖ ਮਾਰੀ। ਫਿਰ ਦੂਜੀ ਪਰੰਪਰਾ ਭਾਈ ਬਾਲੇ ਵਾਲੀ ਰੱਦ ਕਰ ਦਿਤੀ ਅਤੇ ਲਿਖ ਦਿਤਾ ਕਿ ਭਾਈ ਬਾਲਾ ਤਾਂ ਹੋਇਆ ਹੀ ਨਹੀਂ ਸੀ। ਤੀਜੀ ਖੋਜ ਕੀਤੀ ਕਿ ਗੁਰੂ ਗੋਬਿੰਦ ਸਿੰਘ ਨੇ ਤਾਂ ਡਰਦਿਆਂ ਨੇ ਹੀ ਬੰਦੇ ਨੂੰ ਅੰਮ੍ਰਿਤ ਨਹੀਂ ਛਕਾਇਆ ਸੀ। ਅਜਿਹੀਆਂ ਗੱਲਾਂ ਕਰਕੇ ਕਰਮ ਸਿੰਘ ਹਿਸਟੋਰੀਅਨ ਨਾਂ ਦੇ ਲੇਖਕ ਨੇ ਸਿੱਖ ਪਰੰਪਰਾਵਾਂ ਦਾ ਤਾਂ ਘਾਣ ਕੀਤਾ ਹੀ ਸੀ ਸਗੋਂ ਉਸ ਨੇ ਬੰਦਾ ਸਿੰਘ ਬਹਾਦੁਰ ਜੈਸੇ ਮਹਾਨ, ਸੂਰਬੀਰ, ਇਨਕਲਾਬੀ ਅਤੇ ਕੁਰਬਾਨੀ ਦੇ ਪੁਤਲੇ ਸਿੱਖ ਨੇਤਾ ਦੀ ਸਾਰੀ ਮਹੱਤਤਾ ਹੀ ਖ਼ਤਮ ਕਰ ਦਿੱਤੀ। ਅੰਮ੍ਰਿਤ ਛਕਣਾ ਹਰ ਸਿੱਖ ਦੀ ਬੁਨਿਆਦ ਹੈ। ਜਿਸ ਨੇ ਅੰਮ੍ਰਿਤ ਨਹੀਂ ਛਕਿਆ ਉਸ ਲਈ ਸਿੱਖੀ ਦੀ ਬੁਨਿਆਦ ਹੀ ਸਥਾਪਤ ਨਹੀਂ ਹੁੰਦੀ। ਜੇ ਬੰਦਾ ਸਿੰਘ ਵਿਚੋਂ ਸਿੱਖੀ ਵੀ ਕੱਢ ਦੇਈਏ ਅਤੇ ਨੇਤਾਗਿਰੀ ਵੀ, ਤਾਂ ਪਿੱਛੇ ਰਹਿ ਹੀ ਕੀ ਜਾਂਦਾ ਹੈ? ਬੰਦਾ ਸਿੰਘ ਦਾ ਤਾਂ ਸਾਰਾ ਜੀਵਨ ਸੰਗਰਾਮ ਹੀ ਸਿੱਖ ਜਗਤ ਨੂੰ ਪਰੇਰਨਾ ਦੇਣ ਵਾਲਾ ਹੈ ਪਰ ਜੇਕਰ ਉਸ ਨੇ ਅੰਮ੍ਰਿਤ ਛਕ ਕੇ ਸਿੱਖ ਧਰਮ ਧਾਰਨ ਹੀ ਨਹੀਂ ਸੀ ਕੀਤਾ ਫਿਰ ਉਸ ਦਾ ਸਿੱਖ ਧਰਮ ਅਤੇ ਸਿੱਖ ਜਗਤ ਨਾਲ ਸਬੰਧ ਹੀ ਕੀ ਰਹਿ ਜਾਂਦਾ ਹੈ? ਕਰਮ ਸਿੰਘ ਹਿਸਟੋਰੀਅਨ ਦੀ ਸਾਰੀ ਖੋਜ ਹੀ ਬੰਦਾ ਸਿੰਘ ਦੇ ਕਿਰਦਾਰ ਨੂੰ ਖ਼ਤਮ ਕਰਨ ਵਾਲੀ ਹੈ। ਉਹ ਸਾਰੀ ਲਿਖਤ ਵਿਚ ਕਿਤੇ ਵੀ ਬੰਦਾ ਸਿੰਘ ਨਾਲ 'ਸਿੰਘ' ਨਹੀਂ ਲਾਉਂਦਾ। ਉਸ ਨੇ ਬੰਦਾ ਸਿੰਘ ਦੀ ਸੂਰਮਗਤੀ ਅਤੇ ਚਮਤਕਾਰੀ ਯੁੱਧ-ਨੀਤੀ ਨੂੰ ਇਹ ਕਹਿ ਕੇ ਰੱਦ ਕਰ ਦਿੱਤਾ ਹੈ ਕਿ 'ਬੰਦਾ ਆਪਣੀ ਫੌਜ ਕਰਕੇ ਨਹੀਂ ਜਿੱਤਦਾ ਸੀ ਸਗੋਂ ਮੁਗ਼ਲ ਸੈਨਾਪਤੀਆਂ ਦੀ ਮਿਲੀ-ਭੁਗਤ ਕਰਕੇ ਜਿੱਤਦਾ ਸੀ।' ਫਿਰ ਉਹ ਲਿਖਦਾ ਹੈ ਕਿ 'ਬੰਦੇ ਪਾਸ ਕਦੇ ਵੀ ਐਨੀ ਫੌਜ ਨਹੀਂ ਹੋਈ ਜਿਸ ਨਾਲ ਉਹ ਪੰਜ-ਸੱਤ ਫੌਜਦਾਰਾਂ ਦਾ ਵੀ ਮੁਕਾਬਲਾ ਕਰ ਸਕਣ ਦੇ ਸਮਰੱਥ ਹੋ ਜਾਂਦਾ।' ਅਜਿਹੀਆਂ ਗੱਲਾਂ ਲਿਖਦੇ ਸਮੇਂ ਕਰਮ ਸਿੰਘ ਹਿਸਟੋਰੀਅਨ ਨੂੰ ਇਹ ਗੱਲ ਯਾਦ ਹੀ ਨਹੀਂ ਰਹਿੰਦੀ ਕਿ ਜਦੋਂ 1710 ਈ. ਵਿਚ ਬਾਦਸ਼ਾਹ ਬਹਾਦੁਰ ਸ਼ਾਹ ਨੇ ਬੰਦਾ ਸਿੰਘ ਨੂੰ ਮੁਗ਼ਲ ਸਲਤਨਤ ਦੀ ਸਮੁੱਚੀ ਫੌਜ ਨਾਲ ਲਿਆ ਕੇ ਲੋਹਗੜ੍ਹ ਵਿਚ ਘੇਰਾ ਪਾਇਆ ਸੀ ਤਾਂ ਇਥੇ ਸਿਰਫ ਪੰਜ-ਸੱਤ ਫੌਜਦਾਰ ਹੀ ਨਹੀਂ ਸਨ ਸਗੋਂ ਬਾਦਸ਼ਾਹ ਦੀ ਸਾਰੀ ਸ਼ਾਹੀ ਫੌਜ ਦੇ ਸੈਨਾਪਤੀ ਸਨ। ਦਰਜਨਾਂ ਦੀ ਗਿਣਤੀ ਵਿਚ ਪਹਾੜੀ ਰਾਜੇ ਸਨ। ਬਾਦਸ਼ਾਹ ਦੇ ਚਾਰਾਂ ਸਾਹਿਬਜ਼ਾਦਿਆਂ ਦੀ ਫੌਜ ਇਥੇ ਸੀ। ਉਤਰੀ ਭਾਰਤ ਦੇ ਸਭ ਵੱਡੇ ਛੋਟੇ ਨਵਾਬ ਆਪਣੀਆਂ ਫੌਜਾਂ ਲੈ ਕੇ ਪਹੁੰਚੇ ਹੋਏ ਸਨ। ਇਸ ਸਮੁੱਚੀ ਫੌਜ ਵਿਚ ਬਾਦਸ਼ਾਹ ਦੀ ਆਪਣੀ ਸਿੱਧੀ ਅਗਵਾਈ ਵਾਲੀ ਸੱਠ ਹਜ਼ਾਰ ਤਕੜੇ ਨੌਜੁਆਨ ਸਿਪਾਹੀਆਂ ਦੀ ਫੌਜ ਸੀ। ਬੰਦਾ ਸਿੰਘ ਇਤਨੀ ਵੱਡੀ ਫੌਜ ਤੋਂ ਡਰ ਕੇ ਭੱਜਿਆ ਨਹੀਂ ਸੀ ਸਗੋਂ ਲੋਹਗੜ੍ਹ ਦੇ ਕਿਲੇ ਵਿਚ ਮੁਗ਼ਲ ਫੌਜ ਦੇ ਦੰਦ ਖੱਟੇ ਕਰਨ ਲਈ ਕਈ ਮਹੀਨਿਆਂ ਤਕ ਡਟਿਆ ਬੈਠਾ ਰਿਹਾ ਸੀ। ਅਖੀਰ ਜਦੋਂ ਕਿਲ੍ਹੇ ਵਿਚੋਂ ਅਨਾਜ ਵਗੈਰਾ ਮੁੱਕ ਗਿਆ ਸੀ ਤਾਂ ਬੰਦਾ ਸਿੰਘ ਆਪਣੇ ਸੂਰਬੀਰ ਸਿੰਘਾਂ ਨਾਲ ਮੁਗ਼ਲ ਫੌਜ ਨੂੰ ਇਉਂ ਚੀਰਦਾ ਹੋਇਆ ਨਿਕਲ ਗਿਆ ਸੀ ਜਿਵੇਂ ਕੋਈ ਜਾਦੂਗਰ

ਉਡਾਰੀ ਮਾਰ ਕੇ ਨਿਕਲ ਜਾਂਦਾ ਹੈ। ਬਾਦਸ਼ਾਹ ਇਸ ਹਾਰ ਤੋਂ ਬਹੁਤ ਹੀ ਨਿੰਮੋਝੂਣਾ ਹੋਇਆ ਸੀ। ਉਸ ਦਾ ਪਰਧਾਨ ਮੰਤਰੀ ਮੁਨੱਈਅਮ ਖਾਨ ਆਪਣੀ ਇਸ ਹਾਰ ਨੂੰ ਭੁੱਲ ਨਹੀਂ ਸੀ ਸਕਿਆ ਅਤੇ ਉਹ ਮਹੀਨੇ ਕੁ ਬਾਅਦ ਅਤੇ ਨਿਰਾਸ਼ ਹਾਲਤ ਵਿਚ ਮਰ ਗਿਆ ਸੀ। ਪਰ ਕਰਮ ਸਿੰਘ ਹਿਸਟੋਰੀਅਨ ਲਿਖਦਾ ਹੈ ਕਿ ਬੰਦਾ ਮੁਗ਼ਲ ਅਧਿਕਾਰੀਆਂ ਦੀ ਮਿਲੀ-ਭੁਗਤ ਨਾਲ ਨਿਕਲ ਗਿਆ ਸੀ।

ਇਸ ਸਮੇਂ ਹੀ ਲੋਹਗੜ੍ਹ ਦੇ ਕਿਲ੍ਹੇ ਵਿਚ ਇਕ ਬੇਮਿਸਾਲ ਘਟਨਾ ਵਾਪਰੀ ਸੀ। ਉਹ ਗੱਲ ਸੀ ਇਕ ਗੁਲਾਬ ਸਿੰਘ ਨਾਂ ਦੇ ਸਿੰਘ ਵਲੋਂ ਆਪਣੀ ਕੁਰਬਾਨੀ ਦੇ ਕੇ ਸਾਰੇ ਸਿੰਘਾਂ ਅਤੇ ਬੰਦਾ ਸਿੰਘ ਦੀ ਜਾਨ ਬਚਾਉਣ ਦੀ। ਗੁਲਾਬ ਸਿੰਘ ਦੀ ਸ਼ਕਲ-ਸੂਰਤ ਬੰਦਾ ਸਿੰਘ ਨਾਲ ਮਿਲਦੀ-ਜੁਲਦੀ ਸੀ। ਇਹ ਸਿੰਘਾਂ ਨਾਲ ਸਲਾਹ ਕਰ ਕੇ ਆਪ ਬੰਦਾ ਸਿੰਘ ਵਾਲਾ ਲਿਬਾਸ ਪਹਿਨ ਕੇ ਬਿਲਕੁਲ ਉਸ ਦੀ ਤਰ੍ਹਾਂ ਦੁਸ਼ਮਣਾਂ ਦੀਆਂ ਨਜ਼ਰਾਂ ਸਾਹਮਣੇ ਤੁਰਨ-ਫਿਰਨ ਲੱਗ ਪਿਆ। ਇਸ ਨੇ ਕਿਹਾ ਕਿ ਬੰਦਾ ਸਿੰਘ ਭੇਸ ਬਦਲ ਕੇ ਆਪਣੇ ਸਾਰੇ ਸਿੰਘਾਂ ਨੂੰ ਬਾਹਰ ਕੱਢ ਕੇ ਲੈ ਜਾਵੇ, ਉਹ (ਗੁਲਾਬ ਸਿੰਘ) ਉਸ ਦੀ ਜਗਾਹ ਪੰਜ ਸੱਤ ਸਿੰਘਾਂ ਸਮੇਤ ਦੁਸ਼ਮਣ ਨੂੰ ਇਸ ਤਰ੍ਹਾਂ ਦਾ ਭੁਲੇਖਾ ਪਾ ਕੇ ਰੱਖੇਗਾ ਜਿਵੇਂ ਕਿ ਬੰਦਾ ਸਿੰਘ ਅੰਦਰ ਹੀ ਉਨ੍ਹਾਂ ਨਾਲ ਲੜ ਰਿਹਾ ਹੋਵੇ। ਇਹ ਬੜੀ ਹੀ ਬੇਮਿਸਾਲ ਘਟਨਾ ਸੀ। ਇਤਿਹਾਸ ਵਿਚ ਐਸੀਆਂ ਮਿਸਾਲਾਂ ਬਹੁਤ ਹੀ ਘੱਟ ਮਿਲਦੀਆਂ ਹਨ। ਐਸੇ ਕੁਰਬਾਨੀ ਦੇ ਪੁਤਲੇ ਸਿੰਘ ਦਾ ਵਰਨਣ ਕਰਨ ਲਈ ਵੀ ਸਾਨੂੰ ਅਜਿਹੇ ਸ਼ਬਦਾਂ ਦੀ ਤਲਾਸ਼ ਕਰਨੀ ਪੈਂਦੀ ਹੈ ਜਿਹੜੇ ਕੁੱਜੇ ਵਿਚ ਸਮੁੰਦਰ ਸਮਾਉਣ ਦੀ ਤਰ੍ਹਾਂ ਥੋੜ੍ਹੇ ਸ਼ਬਦਾਂ ਵਿਚ ਬਹੁਤ ਕੁਝ ਬਿਆਨ ਕਰ ਜਾਣ। ਹੁਣ ਦੇਖੋ, ਕਰਮ ਸਿੰਘ ਹਿਸਟੋਰੀਅਨ ਨੇ ਇਸ ਨੂੰ ਕਿਵੇਂ ਬਿਆਨ ਕੀਤਾ ਹੈ, "ਇਹ ਗੁਲਾਬੂ ਬਹਾਦੁਰ ਸ਼ਾਹ ਦੇ ਦਰਬਾਰ ਵਿਚ ਤਮਾਕੂ ਵੇਚਿਆ ਕਰਦਾ ਸੀ। ਜਦ ਲੋਹਗੜ੍ਹ ਦੀ ਲੜਾਈ ਹੋਈ ਇਹ ਬੰਦੇ ਵੱਲ ਚਲਿਆ ਗਿਆ। ਜੰਦ ਬੰਦਾ ਭੱਜਾ ਤਾਂ ਇਸ ਨੇ ਉਸ ਦੀ ਪੁਸ਼ਾਕ ਪਹਿਨ ਕੇ ਸ਼ਾਹੀ ਫੌਜ ਨੂੰ ਧੋਖਾ ਦਿੱਤਾ।' ਵੈਸੇ ਤਾਂ ਕੁਰਬਾਨੀ ਦੇ ਪੁਤਲੇ ਸਿੰਘ ਨੂੰ ਜੇ ਕੋਈ ਅੱਧੇ ਨਾਂ ਨਾਲ ਅਤੇ ਉਹ ਵੀ ਨਾਂ ਬਿਗਾੜ ਕੇ ਸੰਬੋਧਨ ਕਰਦਾ ਹੈ ਤਾਂ ਇਸ ਨਾਲ ਹੀ ਸਿੰਘ ਦਾ ਅਪਮਾਨ ਹੋ ਜਾਂਦਾ ਹੈ ਪਰ ਜਦੋਂ ਕਿਸੇ ਸਿੰਘ ਬਾਰੇ ਇਹ ਲਿਖ ਦਿਤਾ ਜਾਵੇ ਕਿ ਪਹਿਲਾਂ ਉਹ ਤਮਾਕੂ ਵੇਚਦਾ ਹੁੰਦਾ ਸੀ ਇਸ ਨਾਲ ਤਾਂ ਉਸ ਦਾ ਸਾਰਾ ਸਿੱਖੀ ਕਿਰਦਾਰ ਹੀ ਖ਼ਤਮ ਹੋ ਜਾਂਦਾ ਹੈ। ਦੇਖੋ ਕਰਮ ਸਿੰਘ ਹਿਸਟੋਰੀਅਨ ਨੇ ਕਿਵੇਂ ਇਕ ਲਾਸਾਨੀ ਸ਼ਹਾਦਤ ਦੇਣ ਵਾਲੇ ਸਿੰਘ ਦਾ ਸਿੱਖੀ ਆਚਰਣ ਖ਼ਤਮ ਕੀਤਾ ਹੈ। ਇਸ ਤੋਂ ਪਤਾ ਲਗ ਜਾਂਦਾ ਹੈ ਕਿ ਕਰਮ ਸਿੰਘ ਹਿਸਟੋਰੀਅਨ ਕਿਸ ਨਜ਼ਰੀਏ ਤੋਂ ਸਿੱਖ ਇਤਿਹਾਸ ਨੂੰ ਲਿਖ ਰਿਹਾ ਸੀ।

ਕਰਮ ਸਿੰਘ ਹਿਸਟੋਰੀਅਨ ਦੀ ਹੀ ਇਕ ਹੋਰ ਘਿਨਾਉਣੀ ਗੱਲ, ਜੋ ਉਸ ਨੇ ਬੰਦਾ ਸਿੰਘ ਦੀ ਧਰਮ-ਪਤਨੀ ਬਾਰੇ ਲਿਖੀ ਹੈ। ਇਸ ਨੇ ਲਿਖਿਆ ਹੈ ਕਿ ਬੰਦਾ ਸਿੰਘ, ਉਸ ਦੇ ਪੁੱਤਰ ਅਤੇ ਉਸ ਦੀ ਪਤਨੀ ਨੂੰ ਇਕੱਠਿਆਂ ਬਿਠਾ ਕੇ ਜਦੋਂ ਸ਼ਹੀਦ ਕੀਤਾ ਜਾ ਰਿਹਾ ਸੀ ਤਾਂ ਬੰਦਾ ਸਿੰਘ ਨੂੰ ਅਤੇ ਉਸ ਦੇ ਪੁੱਤਰ ਨੂੰ ਸ਼ਹੀਦ ਕਰਨ ਤੋਂ ਬਾਅਦ ਜਦੋਂ ਉਸ ਦੀ ਪਤਨੀ ਨੂੰ ਕਿਹਾ ਗਿਆ ਕਿ ਉਹ ਜਾਂ ਤਾਂ ਮੁਸਲਮਾਨ ਬਣ ਜਾਵੇ ਤੇ ਜਾਂ ਮਰਨ ਲਈ ਤਿਆਰ ਹੋ ਜਾਵੇ। ਇਸ ਤੇ ਉਸ ਨੇ ਮੁਸਲਮਾਨ ਬਣਨਾ ਸਵੀਕਾਰ ਕਰ ਲਿਆ ਅਤੇ ਉਸ ਨੂੰ ਦੱਖਣੀ ਬੇਗਮ ਦੇ ਹਵਾਲੇ ਕਰਕੇ ਮੱਕੇ ਹੱਜ ਕਰਨ ਲਈ ਭੇਜ ਦਿੱਤਾ। ਇਥੇ ਵੀ ਕਰਮ ਸਿੰਘ ਨੇ ਬੰਦਾ ਸਿੰਘ ਦੀ ਸ਼ਹਾਦਤ ਦੀ ਮਹੱਤਤਾ ਨੂੰ ਘਟਾਉਣ ਦੀ ਕੋਸ਼ਿਸ਼ ਕੀਤੀ ਹੈ। ਇਕ ਮਾਂ ਦੇ ਸਾਹਮਣੇ ਉਸ ਦੇ ਪਤੀ ਨੂੰ ਅਤੇ ਉਸ ਦੇ ਮਾਸੂਮ ਪੁੱਤਰ ਨੂੰ ਤੜਫਾ ਤੜਫਾ ਕੇ ਸ਼ਹੀਦ ਕਰ ਦਿੱਤਾ ਗਿਆ

ਹੋਵੇ ਤੇ ਜਦੋਂ ਮਾਂ ਦੀ ਵਾਰੀ ਆਵੇ ਤਾਂ ਉਹ ਡਰਦੀ ਧਰਮ ਬਦਲ ਜਾਵੇ, ਇਹ ਹੋ ਹੀ ਨਹੀਂ ਸਕਦਾ। ਜੇ ਮਾਂ ਨੇ ਧਰਮ ਬਦਲਣਾ ਹੋਊ ਤਾਂ ਆਪਣੇ ਪੁੱਤਰ ਨੂੰ ਸ਼ਹੀਦ ਕਰਨ ਤੋਂ ਪਹਿਲਾਂ ਹੀ ਧਰਮ ਬਦਲਣ ਲਈ ਤਿਆਰ ਹੋ ਜੂ ਤਾਂ ਕਿ ਉਸ ਦੇ ਪੁੱਤਰ ਦੀ ਜਾਨ ਬਖ਼ਸ਼ੀ ਹੋ ਸਕੇ। ਵੈਸੇ ਤਾਂ ਬੰਦਾ ਸਿੰਘ ਦੀ ਧਰਮ ਪਤਨੀ ਬਾਰੇ ਉਸ ਸਮੇਂ ਦੀ ਕੋਈ ਵੀ ਜਾਣਕਾਰੀ ਨਹੀਂ ਮਿਲਦੀ ਕਿ ਉਸ ਨਾਲ ਕੀ ਵਾਪਰਿਆ ਸੀ। ਪਰ ਬਹੁਤ ਹੀ ਹਲਕੀਆਂ ਕਨਸੋਆਂ ਇਹ ਜਾਣਕਾਰੀ ਮੁਹੱਈਆ ਕਰਦੀਆਂ ਹਨ ਕਿ ਉਸ ਨੂੰ ਬਾਦਸ਼ਾਹ ਦੀ ਮਾਂ ਦੇ ਮਹਿਲ ਵਿਚ ਭੇਜ ਦਿੱਤਾ ਗਿਆ ਸੀ। ਬਾਦਸ਼ਾਹ ਦੀ ਮਾਂ ਦੇ ਮਹਿਲ ਦੇ ਇਕ ਖੂਹ ਵਿਚ ਉਹ ਚੋਰੀ-ਛਿਪੇ ਛਾਲ ਮਾਰ ਕੇ ਡੁੱਬ ਗਈ ਸੀ।

ਬੰਦਾ ਸਿੰਘ ਦੀ ਧਰਮ-ਪਤਨੀ ਚੰਬੇ ਰਿਆਸਤ ਦੇ ਰਾਜਾ ਦੀ ਅਤੀ ਸੁੰਦਰ ਰਾਜਕੁਮਾਰੀ ਸੀ। ਉਸ ਦੇ ਹੁਸਨ ਦੀ ਚਰਚਾ ਸਾਰੀਆਂ ਪਹਾੜੀ ਰਿਆਸਤਾਂ ਵਿਚ ਫੈਲੀ ਹੋਈ ਸੀ। ਜਦੋਂ ਬੰਦਾ ਸਿੰਘ ਪਹਾੜੀ ਰਿਆਸਤਾਂ ਨੂੰ ਆਪਣੇ ਅਧੀਨ ਕਰਦਾ ਫਿਰ ਰਿਹਾ ਸੀ ਤਾਂ ਇਸ ਰਾਜਕੁਮਾਰੀ ਦੀ ਚਰਚਾ ਸਿੰਘਾਂ ਵਿਚ ਵੀ ਫੈਲ ਗਈ ਸੀ। ਸਿੰਘਾਂ ਨੇ ਮਤਾ ਪਕਾਇਆ ਸੀ ਅਤੇ ਜ਼ੋਰ ਪਾਇਆ ਸੀ ਕਿ ਚੰਬੇ ਦੀ ਰਾਜਕੁਮਾਰੀ ਦੀ ਸ਼ਾਦੀ ਉਨ੍ਹਾਂ ਦੇ ਨੇਤਾ ਬੰਦਾ ਸਿੰਘ ਬਹਾਦੁਰ ਨਾਲ ਕੀਤੀ ਜਾਵੇ ਜਿਹੜਾ ਕਿ ਉਸ ਸਮੇਂ ਇਕ ਬਾਦਸ਼ਾਹ ਦੀ ਤਰ੍ਹਾਂ ਪੂਰਨ ਪਰਭੂਸੱਤਾਸ਼ਾਲੀ ਹਾਕਮ ਸੀ। ਜਦੋਂ ਬੰਦਾ ਸਿੰਘ ਬਹਾਦੁਰ ਸਿੰਘਾਂ ਸਮੇਤ ਦਿੱਲੀ ਵਿਚ ਪਕੜ ਕੇ ਲਿਜਾਇਆ ਗਿਆ ਸੀ ਤਾਂ ਇਸ ਰਾਜਕੁਮਾਰੀ ਦੀ ਸੁੰਦਰਤਾ ਦੀ ਚਰਚਾ ਸ਼ਾਹੀ ਮਹਿਲਾਂ ਵਿਚ ਵੀ ਪਹੁੰਚ ਗਈ ਸੀ। ਬਾਦਸ਼ਾਹ ਨੇ ਭਾਵੇਂ ਕੁਝ ਵੀ ਸਮਝਿਆ ਹੋਵੇ ਉਸ ਨੇ ਇਸ ਰਾਜ ਕੁਮਾਰੀ ਨੂੰ ਨਾ ਮਾਰੇ ਜਾਣ ਦਾ ਹੁਕਮ ਦੇ ਦਿਤਾ ਸੀ ਅਤੇ ਰਾਜਕੁਮਾਰੀ ਨੂੰ ਬਾਦਸ਼ਾਹ ਦੀ ਮਾਂ ਦੇ ਮਹਿਲ ਵਿਚ ਭੇਜ ਦਿਤਾ ਗਿਆ ਸੀ। ਇਕ ਕੈਦੀ ਬੰਦੇ ਦੀ, ਜੇਲ੍ਹ ਵਿਚ ਆਪਣੀ ਮਰਜ਼ੀ ਵੀ ਕੀ ਹੁੰਦੀ ਹੈ? ਕੈਦ ਦੌਰਾਨ, ਕੈਦੀ ਬੰਦੇ ਨਾਲ ਕੁਝ ਵੀ ਕੀਤਾ ਜਾ ਸਕਦਾ ਹੈ। ਬੇਪੱਤ ਕੀਤਾ ਜਾ ਸਕਦਾ ਹੈ, ਤੜਫਾਇਆ ਜਾ ਸਕਦਾ ਹੈ, ਮਾਸ ਨੋਚਿਆ ਜਾ ਸਕਦਾ ਹੈ, ਪੁੱਠਾ ਲਮਕਾਇਆ ਜਾ ਸਕਦਾ ਹੈ। ਗੱਲ ਤਾਂ ਕੈਦੀ ਬੰਦੇ ਦੀ ਆਪਣੀ ਇੱਛਾ ਦੀ ਹੁੰਦੀ ਹੈ। ਜੇ ਸਭ ਕੁਝ ਉਸ ਦੀ ਇੱਛਾ ਦੇ ਵਿਰੁੱਧ ਕੀਤਾ ਜਾਂਦਾ ਹੈ ਤਾਂ ਉਪਰੋਕਤ ਬੇਪੱਤੀ ਅਤੇ ਨਿਰਾਦਰੀ ਦੀ ਕੋਈ ਮਹੱਤਤਾ ਨਹੀਂ ਹੁੰਦੀ। ਬੰਦਾ ਸਿੰਘ ਦੀ ਧਰਮ-ਪਤਨੀ ਕੀ ਕਰ ਸਕਦੀ ਸੀ। ਜਦੋਂ ਇਕ ਮਾਂ ਆਪਣੀਆਂ ਅੱਖਾਂ ਸਾਹਮਣੇ ਆਪਣੇ ਪੁੱਤਰ ਨੂੰ ਤੜਫਦਾ ਹੋਇਆ ਮਰਦਾ ਵੇਖ ਕੇ ਦੇਖਦੀ ਰਹਿੰਦੀ ਹੈ ਤਾਂ ਇਸ ਤੋਂ ਵੱਡੀ ਮਜ਼ਬੂਰੀ ਹੋਰ ਕੋਈ ਨਹੀਂ ਹੋ ਸਕਦੀ। ਬਾਦਸ਼ਾਹ ਨੇ ਹੁਕਮ ਕਰ ਦਿੱਤਾ ਕਿ ਬੰਦਾ ਸਿੰਘ ਦੀ ਧਰਮ-ਪਤਨੀ ਨੂੰ ਨਾ ਮਾਰਿਆ ਜਾਵੇ। ਇਸ ਵਿਚ ਵੀ ਰਾਜਕੁਮਾਰੀ ਬੇਵੱਸ ਸੀ ਪਰ ਜਦੋਂ ਉਸ ਨੂੰ ਸਮਾਂ ਮਿਲਿਆ ਤਾਂ ਉਹ ਬਿਨਾ ਕਿਸੇ ਦੇਰੀ ਦੇ ਖੂਹ ਵਿਚ ਛਾਲ ਮਾਰ ਕੇ ਡੁੱਬ ਗਈ। ਬਾਦਸ਼ਾਹੀ ਮਹਿਲਾਂ ਵਿਚਲੇ ਖੂਹ, ਉਹ ਵੀ ਦਿੱਲੀ ਵਿਚ ਲੱਗੇ ਹੋਏ, ਬਹੁਤ ਡੂੰਘੇ ਹੁੰਦੇ ਸਨ। ਇਤਨੇ ਡੂੰਘੇ ਕਿ ਉਪਰੋਂ ਤੱਕਿਆਂ ਸੌਖ ਨਾਲ ਹੇਠਲਾ ਪਾਣੀ ਨਹੀਂ ਦਿੱਸਦਾ ਹੁੰਦਾ। ਅਜਿਹੇ ਖੂਹ ਵਿਚ ਬਿਨਾ ਕਿਸੇ ਭੇਤ ਤੋਂ ਛਾਲ ਮਾਰ ਕੇ ਡੁੱਬ ਜਾਣਾ ਹੀ ਇਹ ਦਰਸਾਉਂਦਾ ਹੈ ਕਿ ਰਾਜਕੁਮਾਰੀ ਕਿਸ ਹੱਦ ਤੱਕ ਜਾ ਕੇ ਆਪਣੀ ਜਾਨ ਦੇਣ ਨੂੰ ਤਿਆਰ ਸੀ। ਕਿਹਾ ਜਾਂਦਾ ਹੈ ਕਿ ਬਾਦਸ਼ਾਹ ਦੀ ਮਾਂ ਇਸ ਘਟਨਾ ਤੋਂ ਪਿੱਛੋਂ ਉਸ ਮਹਿਲ ਵਿਚ ਨਹੀਂ ਰਹੀ ਸੀ। ਕਰਮ ਸਿੰਘ ਨੇ ਆਪਣੀ ਲਿਖਤ ਰਾਹੀਂ ਇਸ ਸਾਰੀ ਮਹੱਤਤਾ ਨੂੰ ਖ਼ਤਮ ਕਰ ਦਿੱਤਾ ਹੈ। ਇਸ ਮਹੱਤਤਾ ਨੂੰ ਖਤਮ ਕਰਕੇ ਪਤਾ ਨਹੀਂ ਕਿਹੜੀ ਸਿੱਖੀ ਦੀ ਸੇਵਾ ਕੀਤੀ ਸੀ ਕਰਮ ਸਿੰਘ ਨੇ?

ਇਹ ਕੁਝ ਚੋਣਵੀਆਂ ਮਿਸਾਲਾਂ ਹਨ ਜੋ ਕਰਮ ਸਿੰਘ ਹਿਸਟੋਰੀਅਨ ਦੀ ਲਿਖਤ ਵਿਚੋਂ ਲਈਆਂ ਗਈਆਂ ਹਨ। ਐਸੀਆਂ ਅਨੇਕਾਂ ਉਦਾਹਰਣਾਂ ਹਨ ਜਿਨ੍ਹਾਂ ਨਾਲ ਬੰਦਾ ਸਿੰਘ ਦੇ ਸਿੱਖੀ ਕਿਰਦਾਰ ਨੂੰ ਜ਼ਬਰਦਸਤ ਸੱਟ ਮਾਰੀ ਗਈ ਹੈ। ਇਨ੍ਹਾਂ ਗੱਲਾਂ ਨੂੰ ਮੱਦੇ-ਨਜ਼ਰ ਰੱਖ ਕੇ ਕਰਮ ਸਿੰਘ ਹਿਸਟੋਰੀਅਨ ਬਾਰੇ ਹੋਰ ਤਾਂ ਕੁਝ ਨਹੀਂ ਕਿਹਾ ਜਾ ਸਕਦਾ ਕਿਉਂਕਿ ਇਸ ਤਰ੍ਹਾਂ ਦੀਆਂ ਬੇਥਭੀਆਂ ਗੱਲਾਂ ਬਾਰੇ ਬਹਿਸ ਕਰਨੀ ਫਜ਼ੂਲ ਹੈ, ਹਾਂ ਉਸ ਨੂੰ ਫਿੱਟ-ਲਾਹਣਤ ਜ਼ਰੂਰ ਪਾਈ ਜਾ ਸਕਦੀ ਹੈ।

ਉਪਰੋਕਤ ਕਿਸਮ ਦੀਆਂ ਗੱਲਾਂ ਵਿਚ ਕੋਈ ਇਤਿਹਾਸਕ ਸੱਚਾਈ ਨਹੀਂ ਹੈ। ਇਤਿਹਾਸਕ ਸੱਚਾਈ, ਕਿਤੇ ਹੋਰ ਹੈ। ਬੰਦਾ ਸਿੰਘ ਬਹਾਦੁਰ ਨਾ ਹੀ ਤਾਂ ਹੰਕਾਰੀ ਸਾਧੂ ਸੀ ਅਤੇ ਨਾ ਹੀ ਗੁਰੂ ਜੀ ਨੇ ਉਸ ਦੇ ਡੇਰੇ ਵਿਚ ਜਾ ਕੇ ਬੱਕਰੇ ਝਟਕਾਏ ਸਨ। ਬੰਦਾ ਸਿੰਘ ਸਾਧ ਹੈ ਹੀ ਨਹੀਂ ਸੀ। ਇਸ ਤਰ੍ਹਾਂ ਸਾਧਗਿਰੀ ਨਾਲ ਜੁੜੀਆਂ ਹੋਰ ਗੱਲਾਂ ਆਪਣੇ ਆਪ ਹੀ ਖ਼ਤਮ ਹੋ ਜਾਂਦੀਆਂ ਹਨ। ਬੰਦਾ ਸਿੰਘ ਬਹਾਦੁਰ, ਬਾਦਸ਼ਾਹ ਬਹਾਦੁਰ ਸ਼ਾਹ ਦੀ ਸ਼ਾਹੀ ਫੌਜ ਵਿਚ ਉਸ ਸਿੱਖ ਰਜਮੈਂਟ ਦਾ ਕਮਾਂਡਰ ਸੀ ਜਿਹੜੀ ਬੜੇ ਚਿਰ ਤੋਂ ਗੁਰੂ ਜੀ ਦੀ ਆਗਿਆ ਨਾਲ ਸਿੱਖਾਂ ਨੂੰ ਭਰਤੀ ਕਰਕੇ ਕਾਇਮ ਕੀਤੀ ਗਈ ਸੀ। ਗੁਰੂ ਗੋਬਿੰਦ ਸਿੰਘ ਜੀ ਦਾ ਇਕ ਹੁਕਮਨਾਮਾ ਸ਼ਾਹਜ਼ਾਦਾ ਅਜ਼ੀਮ ਦੀ ਸੰਗਤ ਦੇ ਨਾਂ ਮਿਲਦਾ ਹੈ। ਇਸ ਸੰਗਤ ਤੋਂ ਗੁਰੂ ਸਾਹਿਬ ਉਸ ਹੁਕਮਨਾਮੇ ਰਾਹੀਂ ਸੌ ਤੋਲੇ ਸੋਨੇ ਦੀ ਮੰਗ ਕਰਦੇ ਹਨ। ਸ਼ਾਹਜ਼ਾਦਾ ਅਜ਼ੀਮ ਤੋਂ ਭਾਵ ਹੈ ਵੱਡਾ ਸ਼ਾਹਜ਼ਾਦਾ। ਵੱਡਾ ਸ਼ਾਹਜ਼ਾਦਾ ਬਹਾਦੁਰ ਸ਼ਾਹ ਸੀ। ਬਹਾਦੁਰ ਸ਼ਾਹ ਨਾਂ ਤਾਂ ਉਸ ਦਾ ਬਾਦਸ਼ਾਹ ਬਣਨ ਤੋਂ ਬਾਅਦ ਰੱਖਿਆ ਗਿਆ ਸੀ। ਇਹ ਸੈਨਿਕ ਟੁਕੜੀ ਹਰ ਸਮੇਂ ਬਾਦਸ਼ਾਹ ਦੇ ਨਾਲ ਹੀ ਰਹਿੰਦੀ ਸੀ। ਜਦੋਂ ਬਹਾਦੁਰ ਸ਼ਾਹ, ਆਪਣੇ ਪਿਤਾ ਔਰੰਗਜ਼ੇਬ ਦੇ ਮਰਨ ਦੇ ਬਾਅਦ ਕਾਬੁਲ ਤੋਂ ਪੰਜਾਬ ਵਿਚੋਂ ਦੀ ਦਿੱਲੀ ਪਹੁੰਚਿਆ ਸੀ ਤਾਂ ਲਾਹੌਰ ਦੇ ਉਸ ਸਮੇਂ ਦੇ ਸੂਬੇਦਾਰ ਮੁਨੱਈਅਮ ਖਾਨ ਨੇ ਬਾਦਸ਼ਾਹ ਦੇ ਲਾਹੌਰ ਪਹੁੰਚਣ ਤੋਂ ਪਹਿਲਾਂ ਹੀ ਬਹੁਤ ਤਕੜੀ ਫੌਜ ਹੋਰ ਭਰਤੀ ਕਰ ਲਈ ਸੀ। ਇਸ ਨਵੀਂ ਭਰਤੀ ਕੀਤੀ ਗਈ ਫੌਜ ਵਿਚ ਸਿੱਖਾਂ ਦਾ ਬਹੁਤ ਵੱਡਾ ਯੋਗਦਾਨ ਸੀ। ਬੰਦਾ ਸਿੰਘ ਬਹਾਦਰ ਇਸ ਸਿੱਖ ਸੈਨਾ ਦਾ ਸੈਨਾਪਤੀ ਸੀ। ਜਾਜਉ ਦੀ ਲੜਾਈ ਵਿਚ ਹਿੱਸਾ ਲੈਣ ਵਾਲੇ ਗੁਰੂ ਜੀ ਨਹੀਂ ਸਨ ਸਗੋਂ ਬੰਦਾ ਸਿੰਘ ਬਹਾਦਰ ਸੀ। ਬੰਦਾ ਸਿੰਘ ਦਾ ਸਾਰਾ ਚਿਹਰਾ-ਮੁਹਰਾ, ਕੱਦ-ਕਾਠ ਅਤੇ ਵਿਚਰਨ ਦਾ ਤਰੀਕਾ ਗੁਰੂ ਗੋਬਿੰਦ ਸਿੰਘ ਜੀ ਨਾਲ ਮਿਲਦਾ-ਜੁਲਦਾ ਸੀ। ਬੰਦਾ ਸਿੰਘ ਗੁਰੂ ਜੀ ਨਾਲੋਂ ਪੰਜ-ਛੇ ਸਾਲ ਹੀ ਛੋਟਾ ਸੀ। ਗੈਰ-ਜਾਣਕਾਰ ਵਿਅਕਤੀ ਨੂੰ ਗੁਰੂ ਜੀ ਅਤੇ ਬੰਦਾ ਸਿੰਘ ਵਿਚਕਾਰ ਕੋਈ ਫਰਕ ਨਜ਼ਰ ਨਹੀਂ ਸੀ ਆਉਂਦਾ। ਜਦੋਂ ਬੰਦਾ ਸਿੰਘ ਪੰਜਾਬ ਵਿਚ ਪਹੁੰਚ ਕੇ ਲੜਾਈਆਂ ਕਰਦਾ ਸੀ ਤਾਂ ਬਾਦਸ਼ਾਹ ਦੇ ਸੂਹੀਏ ਆਪਣੀਆਂ ਖ਼ਬਰਾਂ ਵਿਚ ਬੰਦਾ ਸਿੰਘ ਨੂੰ ਸਿੱਖਾਂ ਦਾ ਗੁਰੂ ਹੀ ਲਿਖਦੇ ਸਨ।

ਜਦੋਂ ਬੁਰਹਾਨਪੁਰ ਤੋਂ ਬਾਦਸ਼ਾਹ ਅਤੇ ਗੁਰੂ ਗੋਬਿੰਦ ਸਿੰਘ ਜੀ ਨਾਂਦੇੜ ਵੱਲ ਆ ਗਏ ਸਨ। ਨਾਂਦੇੜ ਪਹਿਲਾਂ ਤੋਂ ਹੀ ਦੱਖਣ ਦੀਆਂ ਸਿੱਖ ਸੰਗਤਾਂ ਦਾ ਕੇਂਦਰ ਚਲਿਆ ਆ ਰਿਹਾ ਸੀ। ਜਦੋਂ ਬਾਦਸ਼ਾਹ ਆਗਰੇ ਤੋਂ ਰਾਜਪੂਤਾਨੇ ਵੱਲ ਰਵਾਨਾ ਹੋਇਆ ਸੀ ਤਾਂ ਉਸ ਨੇ ਗੁਰੂ ਜੀ ਨੂੰ ਇਸੇ ਕਰਕੇ ਹੀ ਬਾਦਸ਼ਾਹੀ ਕੈਂਪ ਦੇ ਨਾਲ-ਨਾਲ ਰਹਿੰਦਿਆਂ ਉਧਰ ਆਉਣ ਲਈ ਬੇਨਤੀ ਕੀਤੀ ਸੀ ਤਾਂ ਕਿ ਬਾਦਸ਼ਾਹ ਦੀ ਸ਼ਾਹੀ ਫੌਜ ਵਿਚਲੀ ਸਿੱਖ ਫੌਜ ਨੂੰ ਗੁਰੂ ਜੀ ਦੇ ਨਾਲ-ਨਾਲ ਰਹਿਣ ਕਰਕੇ ਹੱਲਾ-ਸ਼ੇਰੀ ਅਤੇ ਪਰੇਰਨਾ ਮਿਲਦੀ ਰਹੇ। ਗੁਰੂ ਜੀ ਨਾਂਦੇੜ ਪਹੁੰਚ ਗਏ ਸਨ। ਦੱਖਣ ਦੀਆਂ ਸਿੱਖ ਸੰਗਤਾਂ ਦਾ ਉਥੇ ਆਉਣ-ਜਾਣ ਹੋ

ਗਿਆ ਸੀ। ਸਿੱਖ ਸੈਨਾ ਬਾਦਸ਼ਾਹ ਦੇ ਨਾਲ ਸੀ। ਜਦੋਂ ਗੁਰੂ ਜੀ ਨੂੰ ਛੁਰਾ ਮਾਰੇ ਜਾਣ ਕਰਕੇ ਗੰਭੀਰ ਰੂਪ ਵਿਚ ਜ਼ਖਮੀ ਕਰ ਦਿੱਤਾ ਗਿਆ ਸੀ ਤਾਂ ਇਸ ਦੀ ਖ਼ਬਰ ਤੁਰੰਤ ਬਾਦਸ਼ਾਹ ਨੂੰ ਭੇਜੀ ਗਈ ਸੀ। ਬਾਦਸ਼ਾਹ ਨੇ ਆਪਣੇ ਉਚ ਕੋਟੀ ਦੇ ਡਾਕਟਰਾਂ ਨੂੰ ਗੁਰੂ ਜੀ ਪਾਸ ਭੇਜਿਆ। ਇਨ੍ਹਾਂ ਡਾਕਟਰਾਂ ਨੇ ਗੁਰੂ ਜੀ ਦੀ ਮਲ੍ਹਮ-ਪੱਟੀ ਵੀ ਕੀਤੀ ਸੀ ਅਤੇ ਉਨ੍ਹਾਂ ਨੂੰ ਤੋਰਿਆ-ਫੇਰਿਆ ਵੀ ਸੀ ਤਾਂ ਕਿ ਇਹ ਪਤਾ ਲੱਗ ਸਕੇ ਕਿ ਪੇਟ ਦੇ ਸਾਰੇ ਅੰਗ ਆਪਣਾ ਆਪਣਾ ਕੰਮ ਕਰਦੇ ਹਨ ਜਾਂ ਨਹੀਂ। ਇਹ ਸਾਰੇ ਟੈਸਟ ਠੀਕ ਨਿਕਲੇ ਸਨ ਅਤੇ ਡਾਕਟਰਾਂ ਨੇ ਗੁਰੂ ਜੀ ਨੂੰ ਖਤਰੇ ਤੋਂ ਬਾਹਰ ਐਲਾਨ ਕਰ ਦਿੱਤਾ ਸੀ।

ਗੁਰੂ ਜੀ ਦੇ ਜ਼ਖ਼ਮੀ ਹੋਣ ਦੀ ਗੱਲ ਸੁਣ ਕੇ ਬਾਦਸ਼ਾਹ ਦੇ ਕੈਂਪ ਵਿਚਲੀ ਸਿੱਖ ਸੈਨਾ ਵੀ ਨਾਂਦੇੜ ਪਹੁੰਚ ਗਈ ਸੀ। ਸੈਨਾ ਦਾ ਕਮਾਂਡਰ ਬੰਦਾ ਸਿੰਘ ਸੀ। ਅੰਤਮ ਸਮਾਂ ਨੇੜੇ ਸਮਝ ਕੇ ਗੁਰੂ ਜੀ ਨੇ ਇਸ ਕਮਾਂਡਰ ਨੂੰ 'ਬਹਾਦਰ' ਦਾ ਖ਼ਿਤਾਬ ਦੇ ਕੇ ਸਮੁੱਚੇ ਖਾਲਸੇ ਦਾ ਜੰਗੀ-ਜਰਨੈਲ ਥਾਪ ਦਿੱਤਾ ਸੀ। ਇਸ ਤੋਂ ਬਾਅਦ ਨਾ ਹੀ ਬੰਦਾ ਸਿੰਘ ਬਹਾਦਰ ਵਾਪਸ ਸ਼ਾਹੀ ਫੌਜ ਵਿਚ ਗਿਆ ਸੀ ਅਤੇ ਨਾ ਹੀ ਉਸ ਦਾ ਕੋਈ ਸਿੱਖ ਸਿਪਾਹੀ। ਇਸ ਸਿੱਖ ਰਜਮੈਂਟ ਦੀ ਨਫ਼ਰੀ ਘੱਟ-ਵੱਧ ਹੋ ਸਕਦੀ ਹੈ। ਇਹ ਹਜ਼ਾਰਾਂ ਵਿਚ ਵੀ ਹੋ ਸਕਦੀ ਹੈ ਅਤੇ ਸੈਂਕੜਿਆਂ ਵਿਚ ਵੀ। ਗੁਰੂ ਜੀ ਜੋਤੀ-ਜੋਤ ਸਮਾਅ ਗਏ ਸਨ। ਗੁਰੂ ਜੀ ਦੇ ਜੋਤੀ-ਜੋਤ ਸਮਾਅ ਜਾਣ ਪਿੱਛੋਂ ਬੰਦਾ ਸਿੰਘ ਬਹਾਦਰ ਨੇ ਗੁਰੂ ਜੀ ਦੇ ਅੰਤਮ ਸੰਸਕਾਰ ਨਾਲ ਸੰਬੰਧਤ ਰਸਮਾਂ ਪੂਰੀਆਂ ਕਰ ਕੇ ਕੁਝ ਸਿੰਘਾਂ ਨੂੰ ਗੁਰੂ ਜੀ ਦੇ ਅੰਗੀਠੇ ਦੀ ਦੇਖਭਾਲ ਲਈ ਉਥੇ ਛੱਡ ਕੇ ਆਪਣੀ ਸੈਨਿਕ ਟੁਕੜੀ ਅਤੇ ਗੁਰੂ ਜੀ ਦੇ ਹਜ਼ੂਰੀ ਖਾਲਸੇ ਨਾਲ ਪੰਜਾਬ ਵਲ ਨੂੰ ਚਾਲੇ ਪਾ ਦਿੱਤੇ ਸਨ। ਪੰਜਾਬ ਵੱਲ ਨੂੰ ਚਾਲੇ ਪਾਉਣ ਤੋਂ ਪਹਿਲਾਂ ਹੀ ਬੰਦਾ ਸਿੰਘ ਨੇ ਪੰਜਾਬ ਦੇ ਸਿੰਘਾਂ ਨੂੰ ਚਿੱਠੀਆਂ ਪਾ ਦਿੱਤੀਆਂ ਸਨ। ਤਾਕੀਦ ਕੀਤੀ ਗਈ ਸੀ ਕਿ 'ਹਥਿਆਰਬੰਦ ਹੋ ਕੇ ਜਿਤਨਾ ਛੇਤੀ ਹੋ ਸਕੇ ਅੱਗੋਂ ਆ ਮਿਲੋ।' ਇਸ ਗੱਲ ਦਾ ਸਬੂਤ ਇਸ ਗੱਲ ਤੋਂ ਵੀ ਮਿਲਦਾ ਹੈ ਕਿ ਜਦੋਂ ਬੰਦਾ ਸਿੰਘ ਬਹਾਦਰ ਸਿਹਰ-ਖੰਡੇ ਕੋਲ ਪਹੁੰਚਿਆ ਸੀ ਉਸ ਨੂੰ ਇਕ ਬੜੀ ਭਾਰੀ ਕੁਮਕ ਅੱਗੋਂ ਆ ਮਿਲੀ ਸੀ। ਹੁਣ ਸਮੱਸਿਆ ਇਤਨੀ ਵੱਡੀ ਕੁਮਕ ਨੂੰ ਲੰਗਰ-ਪਾਣੀ ਮੁਹੱਈਆ ਕਰਨ ਦੀ ਆ ਗਈ ਸੀ। ਅਚਾਨਕ ਹੀ ਇਕ ਵਣਜਾਰਿਆਂ ਦਾ ਜੱਥਾ ਕੋਲੋਂ ਦੀ ਲੰਘਦਾ ਜਾ ਰਿਹਾ ਸੀ। ਇਹ ਵਣਜਾਰੇ ਅਸਲ ਵਿਚ ਸਿੱਖ ਸਨ ਪਰ ਭੇਸ ਪਠਾਣੀ ਵਪਾਰੀਆਂ ਦਾ ਬਣਾਇਆ ਹੋਇਆ ਸੀ। ਕੇਸਰ ਸਿੰਘ ਛਿੱਬਰ ਦਸਦਾ ਹੈ ਕਿ ਕੁਝ ਕੁ ਤਕਰਾਰ ਦੇ ਬਾਅਦ ਦੋਹਾਂ ਧਿਰਾਂ ਨੂੰ ਹੀ ਭਰੋਸਾ ਹੋ ਗਿਆ ਸੀ ਕਿ ਉਹ ਸਾਰੇ ਹੀ ਗੁਰੂ ਨਾਨਕ ਨਾਮਲੇਵਾ ਹਨ। ਵਣਜਾਰਿਆਂ ਨੇ ਆਪਣਾ ਸਭ ਕੁਝ ਬੰਦਾ ਸਿੰਘ ਨੂੰ ਅਰਪਣ ਕਰ ਦਿੱਤਾ। ਉਹ ਆਪਣੇ ਘਰਾਂ ਨੂੰ ਵਾਪਸ ਆਏ, ਆਪਣਾ ਮਾਲ-ਮੱਤਾ ਵੇਚਿਆ, ਪਰਿਵਾਰਾਂ ਨੂੰ ਸੁਰੱਖਿਅਤ ਥਾਵਾਂ ਤੇ ਛੱਡਿਆ ਅਤੇ ਆਪ ਹਥਿਆਰ-ਘੋੜੇ ਖਰੀਦ ਕੇ ਬੰਦਾ ਸਿੰਘ ਨਾਲ ਜਾ ਰਲੇ।

ਬੰਦਾ ਸਿੰਘ ਰਾਜਪੂਤਾਨੇ ਅਤੇ ਭਰਤਪੁਰ ਦੇ ਇਲਾਕੇ ਵਿਚੋਂ ਦੀ ਗੁਜ਼ਰ ਕੇ ਜਦੋਂ ਹਰਿਆਣੇ ਦੇ ਪੰਜਾਬ ਨੇੜਲੇ ਇਲਾਕੇ ਵਿਚ ਪਹੁੰਚਿਆ ਸੀ ਤਾਂ ਉਸ ਨੇ ਆਪਣੇ ਆਪ ਨੂੰ ਪੂਰੀ ਤਰ੍ਹਾਂ ਉਜਾਗਰ ਕਰ ਦਿੱਤਾ ਸੀ। ਸਿਹਰ-ਖੰਡਾ ਉਸ ਦਾ ਪਹਿਲਾ ਪੜਾਅ ਸੀ ਜਿਥੋਂ ਉਸ ਨੇ ਆਪਣੀਆਂ ਕਾਰਵਾਈਆਂ ਸ਼ੁਰੂ ਕਰਨੀਆਂ ਸਨ। ਮੁਗ਼ਲ ਹਕੂਮਤ ਦੀ ਰਾਜਧਾਨੀ ਕਹਿਣ ਨੂੰ ਭਾਵੇਂ ਦਿੱਲੀ ਹੀ ਸੀ-ਪਰ ਬੜੇ ਲੰਮੇ ਸਮੇਂ ਤੋਂ, ਔਰੰਗਜ਼ੇਬ ਦੇ ਸਮੇਂ ਤੋਂ ਹੀ, ਰਾਜਧਾਨੀ ਦੀ ਸਾਰੀ ਕਾਰਵਾਈ ਦੱਖਣ ਵਿਚ ਬਦਲ ਚੁਕੀ ਸੀ। ਬਹਾਦੁਰ ਸ਼ਾਹ ਵੀ ਬਾਦਸ਼ਾਹ ਬਣਨਸਾਰ ਰਾਜਪੂਤਾਨੇ ਵੱਲ ਅਤੇ ਫਿਰ ਦੱਖਣ ਵੱਲ ਚਲਾ ਗਿਆ ਸੀ। ਇਸ

ਕਰਕੇ ਦਿੱਲੀ ਵੀ ਸਰਹਿੰਦ ਅਤੇ ਲਾਹੌਰ ਦੀਆਂ ਫੌਜਦਾਰੀਆਂ ਵਾਂਗ ਹੀ ਬਣ ਗਈ ਸੀ। ਫ਼ਰਕ ਸਿਰਫ ਇਹ ਸੀ ਕਿ ਲਾਹੌਰ ਵਾਂਗ ਦਿੱਲੀ ਦਾ ਆਲਾ-ਦੁਆਲਾ ਮੁਸਲਿਮ ਆਬਾਦੀ ਵਾਲਾ ਨਹੀਂ ਸੀ ਸਗੋਂ ਜਾਟ ਕਬੀਲਿਆਂ ਦੀ ਆਬਾਦੀ ਵਾਲਾ ਸੀ। ਦਿੱਲੀ ਦੇ ਫੌਜਦਾਰ ਦੀ ਮੁੱਖ ਜ਼ਿੰਮੇਵਾਰੀ ਬਾਦਸ਼ਾਹ ਨੂੰ ਦੱਖਣ ਵੱਲ ਜ਼ਰੂਰੀ ਸਮਾਨ ਭੇਜਣ ਤੱਕ ਹੀ ਸੀਮਤ ਸੀ। ਇਸ ਕਰਕੇ ਬਾਕੀ ਦੀਆਂ ਸੈਨਿਕ ਕਾਰਵਾਈਆਂ ਵਿਚ ਉਸ ਦੀ ਕੋਈ ਵਿਸ਼ੇਸ਼ ਦਿਲਚਸਪੀ ਨਹੀਂ ਸੀ।

ਬੰਦਾ ਸਿੰਘ ਦੀ ਸੈਨਿਕ ਸੂਝ-ਬੂਝ ਨੇ ਮੁਗ਼ਲ ਹਕੂਮਤ ਦਾ ਉੱਤਰੀ ਭਾਰਤ ਵਿਚ ਇਹੀ ਇਲਾਕਾ ਸਭ ਤੋਂ ਵੱਧ ਕਮਜ਼ੋਰ ਖੇਤਰ ਸਮਝਿਆ ਜਾਂਦਾ ਸੀ। ਇਸ ਕਰਕੇ ਉਸ ਨੇ ਆਪਣਾ ਹਥਿਆਰਬੰਦ ਵਿਦਰੋਹ ਇਸੇ ਇਲਾਕੇ ਵਿਚੋਂ ਹੀ ਸ਼ੁਰੂ ਕੀਤਾ ਸੀ। ਇਥੋਂ ਹੀ ਉਸ ਦੀ ਸੈਨਿਕ ਸੂਝ-ਬੂਝ ਦਾ ਪਤਾ ਲਗਦਾ ਹੈ। ਇਹ ਕਿਸੇ ਸਾਧ ਦਾ ਕੰਮ ਨਹੀਂ ਸੀ ਨਾ ਹੀ ਸਿੱਖ ਧਰਮ ਵਿਚ ਕਿਸੇ ਨਵੇਂ ਪਰਵੇਸ਼ ਕਰਨ ਵਾਲੇ ਬੰਦੇ ਦਾ ਸੀ। ਇਹ ਉਸ ਬੰਦੇ ਦਾ ਕੰਮ ਸੀ ਜਿਸ ਨੂੰ ਮੁਗ਼ਲ ਹਕੂਮਤ ਦੇ ਸਮੇਂ ਦੀ ਰਾਜਨੀਤਕ ਹਾਲਤ ਦਾ, ਭੂਗੋਲਿਕ ਖੇਤਰ ਦਾ ਅਤੇ ਫੌਜਦਾਰਾਂ ਦੀਆਂ ਰੁਚੀਆਂ ਦਾ ਪੂਰਾ ਪੂਰਾ ਗਿਆਨ ਸੀ। ਇਹ, ਸਾਲਾਂ ਬੱਧੀਂ, ਬਲਕਿ ਦਹਾਕਿਆਂ ਬੱਧੀਂ ਦੱਖਣ ਵਿਚ ਬੈਠੇ, ਅਠਖੇਲੀਆਂ ਕਰਦੇ ਅਤੇ ਸਿੱਖੀ ਤੋਂ ਦੂਰ ਰਹਿਣ ਵਾਲੇ ਕਿਸੇ ਬੈਰਾਗੀ ਜਾਂ ਹੰਕਾਰੀ ਸਾਧ ਦਾ ਕੰਮ ਨਹੀਂ ਸੀ। ਹਥਿਆਰ ਚੁੱਕਣਾ, ਉਹ ਵੀ ਸਮੇਂ ਦੀ ਜ਼ਬਰਦਸਤ ਤਾਕਤ ਦੇ ਖਿਲਾਫ਼, ਸਿਰਫ ਜਨਤਾ ਦੇ ਹਰਮਨ ਪਿਆਰੇ ਨੇਤਾ ਦਾ ਹੀ ਕੰਮ ਹੁੰਦਾ ਹੈ। ਜੇ ਬੰਦਾ ਸਿੰਘ ਦੇ ਪਿਛੋਕੜ ਨੂੰ ਸਾਧਗਿਰੀ ਵਾਲਾ ਮੰਨ ਲਿਆ ਜਾਵੇ ਤਾਂ ਉਸ ਦਾ ਪੰਜਾਬ ਨਾਲ ਅਤੇ ਸਿੱਖ ਸਮਾਜ ਨਾਲ ਕੋਈ ਵੀ ਸੰਬੰਧ ਨਹੀਂ ਬਣਦਾ। ਪਰ ਜਿਸ ਤਰੀਕੇ ਨਾਲ ਬੰਦਾ ਸਿੰਘ ਨੇ ਪੰਜਾਬ ਵਿਚ ਪਹੁੰਚ ਕੇ ਸਿੱਖ ਸਮਾਜ ਨੂੰ ਆਪਣੀ ਅਗਵਾਈ ਹੇਠ ਇਕੱਠਾ ਕੀਤਾ ਅਤੇ ਪੌੜੀਆਂ ਦੇ ਡੰਡੇ ਚੜ੍ਹਨ ਵਾਂਗ ਕਿਵੇਂ ਇਕ ਇਕ ਕਰਕੇ ਪੰਜਾਬ ਵਿਚਲੀ ਮੁਗ਼ਲ ਹਕੂਮਤ ਨੂੰ ਢਹਿ-ਢੇਰੀ ਕਰ ਦਿੱਤਾ ਸੀ, ਕੀ ਉਸ ਤੋਂ ਸਪੱਸ਼ਟ ਨਹੀਂ ਹੁੰਦਾ ਕਿ ਬੰਦਾ ਸਿੰਘ ਜਿਥੇ ਸਿੱਖ ਸਮਾਜ ਵਿਚ ਹਰਮਨ ਪਿਆਰਾ ਸੀ ਉਥੇ ਉਹ ਪੰਜਾਬ ਦੀ ਭੂਗੋਲਿਕ ਹਾਲਤ ਤੋਂ ਵੀ ਪੂਰੀ ਤਰ੍ਹਾਂ ਵਾਕਫ਼ ਸੀ। ਇਹ ਸਭ ਕੁਝ ਉਸ ਵਿਅਕਤੀ ਦਾ ਕੰਮ ਹੀ ਹੋ ਸਕਦਾ ਸੀ ਜਿਸ ਨੂੰ ਗੁਰੂ ਜੀ ਦਾ ਜੰਗੀ ਖਾਲਸਾ ਵੀ ਬਹੁਤ ਲੰਮੇ ਸਮੇਂ ਤੋਂ ਜਾਣਦਾ ਸੀ ਅਤੇ ਜਿਹੜਾ ਖੁਦ ਵੀ ਸਿੱਖ ਧਰਮ ਦੇ ਫਲਸਫੇ, ਸਾਹਿਤ ਅਤੇ ਇਤਿਹਾਸ ਤੋਂ ਪੂਰੀ ਤਰ੍ਹਾ ਵਾਕਫ਼ ਸੀ। ਜਿਸ ਤਰੀਕੇ ਨਾਲ ਸਾਡੇ ਲੇਖਕਾਂ ਨੇ ਗੁਰੂ ਜੀ ਅਤੇ ਬੰਦੇ ਦਾ ਮਿਲਾਪ ਹੋਇਆ ਦਿਖਾਇਆ ਹੈ ਉਹ ਐਸਾ ਨਾਟਕੀ ਜਿਹਾ ਘਟਨਾ-ਕਰੱਮ ਬਣ ਜਾਂਦਾ ਹੈ ਜਿਸ ਨੂੰ ਸਟੇਜ ਤੇ ਖੇਡਿਆ ਜਾਣ ਵਾਲਾ ਡਰਾਮਾ ਜਾਂ ਬੱਚਿਆਂ ਸਮਾਨ ਕੋਈ ਖੇਡ ਹੀ ਕਿਹਾ ਜਾ ਸਕਦਾ ਹੈ। ਸਿੱਖ ਸਮਾਜ ਜਾਂ ਖਾਲਸਾ ਪੰਥ ਕੋਈ ਖਿਡੌਣਾ ਥੋੜ੍ਹਾ ਸੀ ਜਿਸ ਨੂੰ ਜਦੋਂ ਜੀਅ ਕੀਤਾ ਕਿਸੇ ਦੇ ਹਵਾਲੇ ਕਰ ਦਿੱਤਾ। ਇਹ ਤਕਰੀਬਨ ਢਾਈ ਸੌ ਸਾਲਾਂ ਤੋਂ ਸਥਾਪਤ ਕੀਤਾ ਹੋਇਆ ਐਸਾ ਸਮਾਜ, ਫਲਸਫਾ ਅਤੇ ਸਭਿਆਚਾਰ ਸੀ ਜਿਸ ਨੇ ਦੱਖਣ-ਪੂਰਬੀ ਏਸ਼ੀਆ ਦੀ ਧਰਤੀ ਉਤੇ ਬੇਮਿਸਾਲ ਇਨਕਲਾਬ ਲੈ ਆਂਦਾ ਸੀ। ਇਸ ਇਨਕਲਾਬ ਨੇ ਸਦੀਆਂ ਤੋਂ ਲਿਤਾੜੀਂਦੇ ਆ ਰਹੇ ਗਰੀਬ ਲੋਕਾਂ ਨੂੰ ਤਖ਼ਤਾਂ ਅਤੇ ਸਰਦਾਰੀਆਂ ਦਾ ਮਾਲਕ ਬਣਾ ਕੇ, ਚਲਦੇ ਦਰਿਆਵਾਂ ਦੇ ਵਹਿਣ ਮੋੜ ਦਿੱਤੇ ਸਨ ਅਤੇ ਸਮੇਂ ਦੇ ਚੱਕਰ ਨੂੰ ਪੁੱਠਾ ਘੁੰਮਾ ਦਿੱਤਾ ਸੀ।

ਬੰਦਾ ਸਿੰਘ ਗੁਰੂ ਗੋਬਿੰਦ ਸਿੰਘ ਜੀ ਦਾ ਪਰਖਿਆ ਹੋਇਆ ਅਤੇ ਵਿਸ਼ਵਾਸਯੋਗ ਸ਼ਰਧਾਲੂ ਸੀ। ਹੋ ਸਕਦਾ ਹੈ ਕਿ ਉਸ ਦਾ ਅਸਲ ਨਾਂ ਕੁਝ ਹੋਰ ਹੋਵੇ ਪਰ ਬਹਾਦਰ ਸ਼ਾਹ ਦੀ ਫੌਜ ਵਿਚ ਉਸ ਨੂੰ ਗੁਰੂ ਦਾ

ਬੰਦਾ ਹੀ ਸਮਝਿਆ ਜਾਂਦਾ ਸੀ। ਕਿਹਾ ਜਾਂਦਾ ਹੈ ਕਿ ਬੰਦਾ ਸਿੰਘ ਨੇ ਵੀ ਆਪਣੇ ਆਪ ਨੂੰ ਗੁਰੂ ਦਾ ਬੰਦਾ ਅਖਵਾ ਕੇ ਹੀ ਖੁਸ਼ੀ ਮਹਿਸੂਸ ਕੀਤੀ ਸੀ। ਖਾਲਸੇ ਦੀ ਅਗਵਾਈ ਸੌਂਪਣ ਵੇਲੇ ਜਦੋਂ ਗੁਰੂ ਜੀ ਨੇ ਬੰਦਾ ਸਿੰਘ ਨੂੰ ਖਾਲਸੇ ਦਾ ਜੰਗੀ ਜਰਨੈਲ ਨਿਯੁਕਤ ਕੀਤਾ ਤਾਂ ਆਪਣੇ ਵੱਲੋਂ 'ਬਹਾਦੁਰ' ਦਾ ਖ਼ਿਤਾਬ ਬਖਸ਼ਿਆ। ਗੁਰੂ ਜੀ ਉਸ ਦੀ ਬਹਾਦਰੀ ਵੀ ਦੇਖ ਚੁੱਕੇ ਸਨ ਅਤੇ ਸ਼ਰਧਾ ਭਾਵਨਾ ਵੀ। ਬੰਦਾ ਸਿੰਘ, ਬਹਾਦੁਰ ਸ਼ਾਹ ਦੇ ਚੋਣਵੇਂ ਜਰਨੈਲਾਂ ਵਿਚੋਂ ਸਿਰਕੱਢ ਜਰਨੈਲ ਸੀ। ਜਦੋਂ 1698 ਈ. ਵਿਚ ਬਹਾਦੁਰ ਸ਼ਾਹ ਸ਼ਾਹਜ਼ਾਦੇ ਦੇ ਰੂਪ ਵਿਚ ਪੰਜਾਬ ਵਿਚੋਂ ਦੀ ਗੁਜ਼ਰ ਕੇ ਕਾਬੁਲ ਨੂੰ ਜਾ ਰਿਹਾ ਸੀ ਤਾਂ ਬੰਦਾ ਸਿੰਘ ਦੀ ਆਪਣੀ ਸਿੱਖ ਰਜਮੈਂਟ ਵੀ ਸ਼ਾਹਜ਼ਾਦੇ ਦੇ ਨਾਲ ਸੀ। ਜਿਹੜੇ ਅਹਿਦੀਆਂ ਨੇ ਆ ਕੇ ਪਹਾੜੀ ਰਾਜਿਆਂ ਦੀ ਅਤੇ ਗੁਰੂ ਜੀ ਦੇ ਦੁਸ਼ਮਣਾਂ ਦੀ ਤਾਂ ਜਹੀ-ਤਹੀ ਫੇਰ ਦਿਤੀ ਸੀ ਪਰ ਗੁਰੂ ਜੀ ਦੇ ਸਿੰਘਾਂ ਦਾ ਵਾਲ ਵੀ ਵਿੰਗਾ ਨਹੀਂ ਹੋਣ ਦਿਤਾ ਸੀ।[2] ਉਸ ਸਮੇਂ ਇਹ ਸਾਰੀ ਕਾਰਵਾਈ ਬੰਦਾ ਸਿੰਘ ਦੀ ਸਿੱਖ ਸੈਨਿਕ ਟੁਕੜੀ ਦੀ ਹਾਜ਼ਰੀ ਕਰਕੇ ਹੀ ਸੀ। ਗੁਰੂ ਜੀ ਦਾ ਵੀ ਹਰ ਸਮੇਂ ਇਸ ਸੈਨਿਕ ਟੁਕੜੀ ਨਾਲ ਸਬੰਧ ਬਣਾ ਕੇ ਰੱਖਿਆ ਹੋਇਆ ਸੀ ਜਿਵੇਂ ਕਿ ਗੁਰੂ ਜੀ ਦਾ ਇਕ ਹੁਕਮਨਾਮਾ ਇਸ ਗੱਲ ਦੀ ਸ਼ਾਹਦੀ ਭਰਦਾ ਹੈ।[3] ਬੰਦਾ ਸਿੰਘ ਦਾ ਗੁਰੂ ਤੇ ਭਰੋਸਾ ਸੀ ਅਤੇ ਗੁਰੂ ਜੀ ਦਾ ਬੰਦਾ ਸਿੰਘ ਉਪਰ। ਇਤਿਹਾਸ ਨੇ ਇਹ ਗੱਲ ਸਾਬਤ ਵੀ ਕਰ ਦਿਖਾਈ ਹੈ ਕਿ ਬੰਦਾ ਸਿੰਘ ਨੇ ਕਿਸ ਤਰ੍ਹਾਂ ਤਸੀਹੇ ਸਹਿ ਕੇ ਅਤੇ ਆਪਣਾ ਆਪ ਵਾਰ ਕੇ ਵੀ ਆਪਣੇ ਗੁਰੂ ਪਰੱਤੀ ਆਪਣਾ ਸਿਦਕ ਨਿਭਾਇਆ ਸੀ।

ਬੰਦਾ ਸਿੰਘ ਦੇ ਸਾਹਮਣੇ ਗੁਰੂ ਦਾ ਮਿਸ਼ਨ ਸੀ। ਭਾਵੇਂ ਉਹ ਬਹਾਦੁਰ ਸ਼ਾਹ ਦੀ ਫੌਜ ਵਿਚ ਸੀ ਅਤੇ ਭਾਵੇਂ ਪੰਜਾਬ ਵਿਚ ਹਕੂਮਤ ਸਥਾਪਤ ਕਰ ਲੈਣ ਸਮੇਂ, ਉਸ ਦੇ ਸਾਹਮਣੇ ਹਮੇਸ਼ਾ ਗੁਰੂ ਦਾ ਮਿਸ਼ਨ ਹੀ ਰਹਿੰਦਾ ਸੀ। ਉਸ ਨੇ ਹਮਲੇ ਕਰਨ ਲਈ ਉਹ ਥਾਵਾਂ ਚੁਣੀਆਂ ਸਨ ਜਿਥੋਂ ਜਿਥੋਂ ਦੇ ਹਾਕਮਾਂ ਨੇ ਗੁਰੂ ਜੀ ਨਾਲ ਵਧੀਕੀਆਂ ਕੀਤੀਆਂ ਸਨ। ਜਦੋਂ ਬੰਦਾ ਸਿੰਘ ਨੇ ਲੜਾਈ ਦੇ ਮੈਦਾਨ ਵਿਚ ਸਰਹਿੰਦ ਦੇ ਸੂਬੇਦਾਰ ਵਜ਼ੀਰ ਖਾਨ ਨੂੰ ਦੇਖ ਲਿਆ ਸੀ ਤਾਂ ਉਹ ਆਪਣੇ ਆਪ ਨੂੰ ਰੋਕ ਨਹੀਂ ਸਕਿਆ ਸੀ। ਉਹ ਸ਼ੇਰ ਵਾਂਗ ਗਰਜਦਾ ਹੋਇਆ ਵਜ਼ੀਰ ਖਾਂ ਉਪਰ ਝਪਟ ਪਿਆ ਸੀ। ਸ਼ਹਾਦਤ ਦੇਣ ਸਮੇਂ ਵੀ ਉਸ ਨੇ ਆਪਣੇ ਸਨਮੁਖ ਗੁਰੂ ਜੀ ਦੇ ਮਿਸ਼ਨ ਨੂੰ ਹੀ ਕਾਇਮ ਰੱਖਿਆ ਸੀ। ਸਿੱਖ ਇਤਿਹਾਸ ਦਾ ਇਕ ਅੰਗਰੇਜ਼ ਲਿਖਾਰੀ ਐਮ. ਗਰੇਗਰ ਲਿਖਦਾ ਹੈ: "ਬੰਦਾ ਸਿੰਘ ਆਪਣੀ ਧੁਨ ਦਾ ਬੜਾ ਪੱਕਾ ਸੀ ਅਤੇ ਜ਼ਾਲਮਾਂ ਦੀ ਸੁਧਾਈ ਲਈ ਗੁਰੂ ਗੋਬਿੰਦ ਸਿੰਘ ਜੀ ਦੇ ਹੁਕਮਾਂ ਦੀ ਪਾਲਣਾ ਕਰਨ ਵਿਚ ਇਤਨਾ ਦਰਿੜ੍ਹ ਸੀ ਕਿ ਉਹ ਸਾਰੇ ਪੰਜਾਬ ਅਤੇ ਪੰਜਾਬ ਦੇ ਇਧਰਲੇ ਜ਼ਿਲ੍ਹਿਆਂ ਵਿਚ ਇਕ ਭਿਅੰਕਰ ਹਊਆ ਬਣ ਗਿਆ ਸੀ।" ਉਹ ਸਿੱਖ ਧਰਮ ਵਿਚ ਪੂਰਾ ਪੂਰਾ ਵਿਸ਼ਵਾਸ ਰੱਖਣ ਵਾਲਾ ਨੇਤਾ ਸੀ। ਉਸ ਦੀ ਬੋਲਚਾਲ ਵਿਚ, ਉਸ ਦੇ ਵਰਤਾਓ ਵਿਚ ਅਤੇ ਉਸ ਦੇ ਰਹਿਣ-ਸਹਿਣ ਵਿਚ ਸਿੱਖ ਸਭਿਆਚਾਰ ਹੀ ਸਮਾਇਆ ਹੋਇਆ ਸੀ। ਉਹ ਹਰ ਗੱਲ ਨੂੰ ਸਿੱਖ ਲਹਿਜ਼ੇ ਵਿਚ ਹੀ ਕਰਦਾ ਸੀ। ਉਹ ਹਰ ਇਕ ਮਿਲਣ ਵਾਲੇ ਵਿਅਕਤੀ ਨੂੰ ਅਤੇ ਆਪਣੇ ਹਰ ਸਾਥੀ ਨੂੰ 'ਸਿੰਘ ਸਾਹਿਬ' ਦੇ ਸ਼ਬਦਾਂ ਨਾਲ ਬੁਲਾਉਂਦਾ ਸੀ। 'ਸਿੰਘ ਸਾਹਿਬ' ਇਕ ਐਸੀ ਉਪਾਧੀ ਹੈ ਜਿਹੜੀ ਅੱਜ ਸਰਬ-ਉੱਚ ਸਿੱਖ ਸ਼ਖ਼ਸੀਅਤਾਂ ਲਈ ਵਰਤੀ ਜਾਂਦੀ ਹੈ ਜਿਵੇਂ ਤਖ਼ਤ ਸਾਹਿਬਾਨ ਦੇ ਜੱਥੇਦਾਰਾਂ ਲਈ ਅਤੇ ਸਿਰੀ ਦਰਬਾਰ ਸਾਹਿਬ ਦੇ ਹੈੱਡ-ਗਰੰਥੀ ਲਈ। ਪਰ ਬੰਦਾ ਸਿੰਘ ਇਸ ਉਪਾਧੀ ਨੂੰ ਆਪਣੇ ਹਰ ਸਾਥੀ ਸਿੰਘ ਨੂੰ ਬੁਲਾਉਣ ਸਮੇਂ ਵਰਤਦਾ ਸੀ। ਇਸ ਦਾ ਭਾਵ ਹੈ ਕਿ ਉਹ ਆਪਣੇ ਹਰ ਸਾਥੀ ਨੂੰ ਆਪਣੇ ਤੋਂ ਵੱਡਾ ਸਿੱਖ ਸਮਝਦਾ ਸੀ।

ਬੰਦਾ ਸਿੰਘ ਇਕ ਉੱਚ-ਕੋਟੀ ਦਾ ਯੁੱਧਨੀਤਕ ਅਤੇ ਬਹਾਦੁਰ ਜਰਨੈਲ ਸੀ। ਉਸ ਦੀ ਸ਼ੁਰੂਆਤ ਹੀ ਇਸ ਗੱਲ ਨੂੰ ਸਾਬਤ ਕਰਦੀ ਹੈ ਕਿ ਉਸ ਨੂੰ ਸਾਰੇ ਉੱਤਰੀ ਭਾਰਤ ਦੀ ਭੂਗੋਲਿਕ ਸਥਿਤੀ ਦਾ ਗਿਆਨ ਸੀ। ਉਹ ਨਾਂਦੇੜ ਤੋਂ ਸਿੱਧਾ ਉਸ ਇਲਾਕੇ ਵਿਚ ਪਹੁੰਚਿਆ ਸੀ ਜਿਹੜਾ ਸੈਨਿਕ ਪੱਖੋਂ ਮੁਗ਼ਲ ਹਕੂਮਤ ਦਾ ਸਭ ਤੋਂ ਕਮਜ਼ੋਰ ਇਲਾਕਾ ਸੀ। ਉਹ ਮਾਲਵੇ ਦੇ ਜੱਟ ਕਬੀਲਿਆਂ ਵਿਚ ਵੀ ਸਭ ਤੋਂ ਪਹਿਲਾਂ ਪਹੁੰਚ ਸਕਦਾ ਸੀ ਜਿਥੋਂ ਕਿ ਉਸ ਨੂੰ ਬੜੀ ਤਕੜੀ ਸਿੱਖ ਫੌਜ ਮਿਲ ਸਕਦੀ ਸੀ ਪਰ ਇਧਰ ਉਸ ਨੂੰ ਲੁੱਟ-ਮਾਰ ਕਰਨ ਵਾਲੀ ਕੋਈ ਐਸੀ ਥਾਂ ਨਹੀਂ ਸੀ ਮਿਲਣੀ ਜਿਥੋਂ ਉਹ ਖਜ਼ਾਨੇ ਅਤੇ ਹਥਿਆਰ ਪਰਾਪਤ ਕਰ ਸਕਦਾ। ਇਸ ਮਕਸਦ ਲਈ ਉਸ ਨੇ ਸਰਹਿੰਦ ਅਤੇ ਦਿੱਲੀ ਦੇ ਵਿਚਕਾਰਲਾ ਇਲਾਕਾ ਚੁਣਿਆ ਜਿਥੇ ਮੁਗ਼ਲ ਨਵਾਬ ਅਤੇ ਫੌਜਦਾਰ ਤਾਂ ਸਨ ਪਰ ਇਨ੍ਹਾਂ ਵਿਚ, ਨਾ ਦਿੱਲੀ ਦੇ ਅਧਿਕਾਰੀਆਂ ਦੀ ਰੁਚੀ ਸੀ ਅਤੇ ਨਾ ਹੀ ਸਰਹਿੰਦ ਦੇ ਸੂਬੇਦਾਰ ਦੀ। ਬਾਦਸ਼ਾਹ ਇਧਰ ਹੈ ਹੀ ਨਹੀਂ ਸੀ। ਉਸ ਨੇ ਦੇਖਦਿਆਂ ਹੀ ਦੇਖਦਿਆਂ ਸਮਾਣਾ, ਸਢੌਰਾ, ਕਪੂਰੀ ਅਤੇ ਘੁੜਾਮ ਨੂੰ ਮਾਰ ਲਿਆ ਸੀ ਪਰ ਇਨ੍ਹਾਂ ਦੀ ਮਦਦ ਤੇ ਨਾ ਸਰਹਿੰਦ ਤੋਂ ਕੋਈ ਕੁਮਕ ਪਹੁੰਚੀ ਸੀ ਅਤੇ ਨਾ ਹੀ ਦਿੱਲੀ ਤੋਂ। ਇਸ ਤੋਂ ਸਾਬਤ ਹੁੰਦਾ ਹੈ ਕਿ ਉਸ ਦਾ ਅੰਦਾਜ਼ਾ ਬਿਲਕੁਲ ਠੀਕ ਸੀ। ਇਨ੍ਹਾਂ ਥਾਵਾਂ ਤੋਂ ਉਸ ਨੂੰ ਬੇਅੰਤ ਧਨ ਵੀ ਪਰਾਪਤ ਹੋਇਆ ਅਤੇ ਹਥਿਆਰ-ਘੋੜੇ ਵੀ। ਇਸ ਨਾਲ ਉਸ ਨੇ ਆਪਣੀ ਮਾਇਕ ਸਥਿਤੀ ਨੂੰ ਮਜ਼ਬੂਤ ਕੀਤਾ ਸੀ।

ਬੰਦਾ ਸਿੰਘ ਬਹਾਦੁਰ ਸਿੱਧਾ ਹੀ ਸਰਹਿੰਦ ਉਪਰ ਹਮਲਾ ਕਰਨ ਨਹੀਂ ਆਇਆ। ਨਾ ਹੀ ਉਹ ਸਿੱਧਾ ਦਿੱਲੀ ਉਪਰ ਹਮਲਾ ਕਰਨ ਗਿਆ ਸੀ। ਸਿੱਧਾ ਹਮਲਾ ਉਸ ਨੇ ਲਾਹੌਰ ਉਪਰ ਵੀ ਨਹੀਂ ਕੀਤਾ। ਲਾਹੌਰ ਅਤੇ ਦਿੱਲੀ ਦੇ ਹਾਕਮਾਂ ਨਾਲ ਉਲਝਣ ਦੀ ਉਸ ਨੂੰ ਲੋੜ ਨਹੀਂ ਸੀ। ਉਸ ਨੇ ਉਥੇ ਹੀ ਹਮਲੇ ਕੀਤੇ ਜਿਥੇ ਜ਼ਰੂਰੀ ਸਨ। ਸਰਹਿੰਦ ਪਹੁੰਚਣ ਤੋਂ ਪਹਿਲਾਂ ਉਸ ਨੇ ਸਰਹਿੰਦ ਸੂਬੇ ਦੇ ਖੰਭਾਂ ਨੂੰ ਝਾੜ ਦਿਤਾ ਸੀ। ਸਮਾਣਾ, ਘੁੜਾਮ, ਸਢੌਰਾ ਅਤੇ ਬਨੂੜ ਆਦਿ ਸੈਨਿਕ ਚੌਕੀਆਂ ਸਰਹਿੰਦ ਲਈ ਬੁੱਲਵਰਕ ਦਾ ਕੰਮ ਕਰਦੀਆਂ ਸਨ। ਬੰਦਾ ਸਿੰਘ ਨੇ ਸਭ ਤੋਂ ਪਹਿਲਾਂ ਸਰਹਿੰਦ ਦੇ ਸੂਬੇ ਦਾ ਬੁੱਲਵਰਕ ਤੋੜਿਆ। ਸਰਹਿੰਦ ਨੂੰ ਬਿਲਕੁਲ ਲੁੰਜਾ ਕਰਕੇ ਹੀ ਉਸ ਉਪਰ ਹਮਲਾ ਕੀਤਾ। ਇਹ ਸਾਰੀਆਂ ਕਾਰਵਾਈਆਂ ਸਾਬਤ ਕਰਦੀਆਂ ਹਨ ਕਿ ਬੰਦਾ ਸਿੰਘ ਕਿਵੇਂ ਸਭ ਕੁਝ ਨੂੰ ਧਿਆਨ ਵਿਚ ਰੱਖ ਕੇ ਆਪਣੀਆਂ ਸੈਨਿਕ ਗਤੀਵਿਧੀਆਂ ਚਲਾਉਂਦਾ ਸੀ। ਸਰਹਿੰਦ ਉਪਰ ਹਮਲਾ ਕੀਤਾ ਗਿਆ ਅਤੇ ਇਕੋ ਦਿਨ ਦੀ ਲੜਾਈ ਵਿਚ ਹੀ ਸਰਹਿੰਦ ਦੀਆਂ ਫੌਜਾਂ ਨੂੰ ਦਰੜ ਦਿੱਤਾ ਗਿਆ ਸੀ।

ਸਰਹਿੰਦ ਉਸ ਸਮੇਂ ਆਪਣੇ ਆਪ ਵਿਚ ਹੀ ਇਕ ਬੇਮਿਸਾਲ ਸ਼ਹਿਰ ਸੀ। ਸਦੀਆਂ ਤੋਂ ਹੀ ਇਸ ਦੀ ਅਮੀਰੀ ਵਿਚ ਵਾਧਾ ਹੁੰਦਾ ਚਲਿਆ ਆ ਰਿਹਾ ਸੀ। ਇਸ ਕਰਕੇ ਇਥੇ ਬੜੇ ਹੀ ਸੁੰਦਰ ਬਾਗ-ਬਗੀਚੇ, ਮਹਿਲ, ਮਜ਼ਬੂਤ ਕਿਲ੍ਹੇ ਅਤੇ ਆਲੀਸ਼ਾਨ ਹਵੇਲੀਆਂ ਸਥਾਪਤ ਹੋ ਚੁੱਕੀਆਂ ਸਨ। ਬਾਦਸ਼ਾਹ ਜਹਾਂਗੀਰ ਨੂੰ ਇਹ ਥਾਂ ਇਤਨੀ ਪਸੰਦ ਸੀ ਕਿ ਉਸ ਨੇ ਇਥੇ ਆਪਣੇ ਠਹਿਰਾਅ ਲਈ ਆਮ-ਖਾਸ ਬਾਗ ਵਾਲੀ ਥਾਂ ਤੇ ਇਕ ਅਤੀ ਸੁੰਦਰ ਵਾਤਾਵਰਣ ਅਨੁਕੂਲ ਮਹਿਲ ਉਸਰਵਾਏ ਸਨ। ਇਹ ਸਭ ਕੁਝ ਸਰਹਿੰਦ ਦੀ ਫਤਿਹ ਦੇ ਬਾਅਦ ਬੰਦਾ ਸਿੰਘ ਬਹਾਦੁਰ ਦੇ ਕਦਮਾਂ ਦੀ ਆਵਾਜ਼ ਨੂੰ ਉਡੀਕ ਰਹੇ ਸਨ। ਪਰ ਸਰਹਿੰਦ ਸਿੰਘਾਂ ਲਈ ਰਾਜ ਕਰਨ ਦੀ ਪਰੇਰਨਾ ਨਹੀਂ ਦਿੰਦੀ ਸੀ ਸਗੋਂ ਉਨ੍ਹਾਂ ਦੇ ਪਿਆਰੇ ਗੁਰੂ ਦੇ ਅਤੀ ਪਿਆਰੇ ਸਾਹਿਬਜ਼ਾਦਿਆਂ ਦੀ ਤਸੀਹਿਆਂ ਭਰੀ ਸ਼ਹਾਦਤ ਦੀ ਯਾਦ ਦਿਲਾਉਂਦੀ ਸੀ। ਇਸ ਦੁੱਖ-

ਭਰੀ ਯਾਦ ਸਾਹਮਣੇ ਬੰਦਾ ਸਿੰਘ ਨੂੰ ਨਾ ਹੀ ਸਰਹਿੰਦ ਦੇ ਬਾਗ-ਬਗੀਚਿਆਂ ਦੀ ਸੁੰਦਰਤਾ ਦਿਸੀ ਅਤੇ ਨਾ ਹੀ ਅਤੀ ਸੁੰਦਰ ਹਵੇਲੀਆਂ ਦਾ ਵਸੇਬਾ। ਇਥੇ ਰਹਿ ਕੇ ਰਾਜ ਕਰਨ ਦਾ ਖਿਆਲ ਤਾਂ ਸਿੰਘਾਂ ਦੇ ਮਨਾਂ ਵਿਚ ਉੱਕਾ ਹੀ ਨਹੀਂ ਸੀ। ਫਲਸਰੂਪ ਦੇਖਦਿਆਂ ਹੀ ਦੇਖਦਿਆਂ ਸਿੰਘਾਂ ਨੇ ਬਾਗ-ਬਗੀਚਿਆਂ ਵਿਚ ਹਲ ਚਲਾ ਦਿਤੇ, ਹਵੇਲੀਆ ਨੂੰ ਢਹਿ-ਢੇਰੀ ਕਰ ਦਿੱਤਾ, ਕਿਲ੍ਹੇ ਅਤੇ ਮਹਿਲਾਂ ਨੂੰ ਅੱਗਾਂ ਲਾ ਕੇ ਸਾੜ ਦਿੱਤਾ ਗਿਆ। ਸਿੰਘਾਂ ਦਾ ਗੁੱਸਾ ਇਸ ਤਬਾਹੀ ਨਾਲ ਵੀ ਪੂਰਾ ਨਹੀਂ ਸੀ ਉਤਰਿਆ। ਸਿੰਘਾਂ ਨੇ ਇਹ ਵੀ ਅਰਦਾਸ ਕੀਤੀ ਸੀ ਕਿ ਸਰਹਿੰਦ ਵਿਖੇ ਇਸ ਦੀ ਇੱਕ ਵੀ ਇੱਟ ਨਹੀਂ ਰਹਿਣ ਦੇਣੀ। ਇਸ ਲਈ ਜਿਹੜੇ ਪੱਛਮ ਵੱਲ ਨੂੰ ਜਾਣ ਵਾਲੇ ਸਨ ਉਹ ਇਸ ਦੀਆਂ ਇੱਟਾ ਚੁੱਕ ਕੇ ਸਤਲੁਜ ਵਿਚ ਜਾ ਡੇਗਦੇ ਸਨ ਅਤੇ ਜਿਹੜੇ ਪੂਰਬ ਵੱਲ ਨੂੰ ਜਾਣ ਵਾਲੇ ਸਨ ਉਹ ਇਸ ਦੀਆਂ ਇੱਟਾਂ ਚੁੱਕ ਕੇ ਘੱਗਰ ਵਿਚ ਜਾ ਡੇਗਦੇ ਸਨ। ਬੰਦਾ ਸਿੰਘ ਦੇ ਸਾਹਮਣੇ ਸਿਰਫ ਆਪਣੇ ਗੁਰੂ ਦਾ ਮਿਸ਼ਨ ਸੀ। ਜਿਹੜੀ ਥਾਂ ਦੇ ਹਾਕਮ ਨੇ ਵੀ ਉਸ ਦੇ ਗੁਰੂ ਨਾਲ ਵਧੀਕੀ ਕੀਤੀ ਸੀ ਬੰਦਾ ਸਿੰਘ ਨੇ ਉਸ ਥਾਂ ਨੂੰ ਸਹੀ ਸਲਾਮਤ ਨਹੀਂ ਰਹਿਣ ਦਿੱਤਾ। ਜੇ ਬੰਦਾ ਸਿੰਘ ਚਾਹੁੰਦਾ ਤਾਂ ਉਹ ਸਰਹਿੰਦ ਦੇ ਖੂਬਸੂਰਤ ਸ਼ਹਿਰ ਨੂੰ ਆਪਣੇ ਰਾਜ ਦਾ ਕੇਂਦਰ ਬਣਾ ਕੇ ਵਰਤ ਸਕਦਾ ਸੀ। ਪਰ ਜਾਪਦਾ ਹੈ ਕਿ ਉਹ ਆਪਣੇ ਗੁਰੂ ਦੇ ਸਾਹਿਬਜ਼ਾਦਿਆਂ ਦੀ ਸ਼ਹੀਦੀ ਵਾਲੀ ਥਾਂ ਤੇ ਆਪਣੇ ਮਹਿਲ ਨਹੀਂ ਉਸਾਰਨਾ ਚਾਹੁੰਦਾ ਸੀ।

ਕਈ ਸਿੱਖ ਇਤਿਹਾਸਕਾਰ ਸਰਿਹੰਦ ਦੇ ਉਜਾੜੇ ਨੂੰ ਬੰਦਾ ਸਿੰਘ ਬਹਾਦੁਰ ਦੇ ਸਿਰੋਂ ਇਸ ਬਹਾਨੇ ਨਾਲ ਲਾਹੁਣ ਦੀ ਕੋਸ਼ਿਸ਼ ਕਰਦੇ ਹਨ ਕਿ ਇਹ ਤਾਂ ਉਸ ਟੋਲੇ ਦਾ ਕਾਰਨਾਮਾ ਸੀ ਜਿਹੜਾ ਲੁਟੇਰਿਆਂ ਦਾ ਸੀ, ਇਹ ਬੰਦਾ ਸਿੰਘ ਦੀ ਕਾਰਵਾਈ ਨਹੀਂ ਸੀ। ਇਉਂ ਇਹ ਇਤਿਹਾਸਕਾਰ ਸਿਰਫ ਲੁਟੇਰਿਆਂ ਹੱਥੋਂ ਹੀ ਸਰਹਿੰਦ ਨੂੰ ਲੁੱਟਿਆ ਗਿਆ ਦਸਦੇ ਹਨ। ਇਥੇ ਇਹ ਗੱਲ ਯਾਦ ਰਹਿਣੀ ਚਾਹੀਦੀ ਹੈ ਕਿ ਇਹ ਖਾਲਾ ਜੀ ਦਾ ਵਾੜਾ ਨਹੀਂ ਹੁੰਦਾ ਕਿ ਲੁਟੇਰੇ ਜਦੋਂ ਚਾਹੁਣ ਲੁੱਟ ਦੇ ਲਾਲਚ ਨਾਲ ਬੰਦਾ ਸਿੰਘ ਦੇ ਖਾਲਸਾ ਦਲ ਨਾਲ ਆ ਰਲਣ ਅਤੇ ਜਦੋਂ ਚਾਹੁਣ ਲੜਾਈ ਤੋਂ ਡਰਦੇ, ਪਹਿਲੋਂ ਹੀ ਭੱਜ ਜਾਣ। ਇਸ ਦਾ ਮਤਲਬ ਤਾਂ ਇਹ ਹੋਇਆ ਕਿ ਬੰਦਾ ਸਿੰਘ ਸਿਰਫ ਲੁਟੇਰਿਆਂ ਦੇ ਸਹਾਰੇ ਹੀ ਤੁਰ-ਫਿਰ ਰਿਹਾ ਸੀ। ਜਿਹੜਾ ਜਰਨੈਲ ਹਕੂਮਤ ਦੇ ਤਾਕਤਵਰ ਸੂਬੇਦਾਰਾਂ ਉਪਰ ਫਤਹਿ ਪਰਾਪਤ ਕਰ ਸਕਦਾ ਸੀ ਕੀ ਉਹ ਲੁਟੇਰਿਆਂ ਨੂੰ ਕਾਬੂ ਵਿਚ ਨਹੀਂ ਰੱਖ ਸਕਦਾ ਸੀ? ਜੇ ਲੁਟੇਰੇ ਹੀ ਕਾਬੂ ਵਿਚ ਨਹੀਂ ਆਉਂਦੇ ਸਨ ਤਾਂ ਫਿਰ ਬਾਕੀ ਹੋਰ ਕਿਹੜੀ ਗੱਲ ਸੀ ਕਾਬੂ ਕਰਨ ਵਾਲੀ। ਤਬਾਹੀ ਸਿਰਫ ਲੁਟੇਰਿਆਂ ਹੱਥੋਂ ਹੀ ਕੀਤੇ ਜਾਣ ਦੀਆਂ ਸਾਖੀਆਂ ਘੜ ਕੇ ਸਗੋਂ ਅਜਿਹੇ ਇਤਿਹਾਸਕਾਰ ਬੰਦਾ ਸਿੰਘ ਬਹਾਦੁਰ ਦੀ ਲੀਡਰਸ਼ਿਪ ਦੀ ਮਹੱਤਤਾ ਘਟਾ ਰਹੇ ਹਨ।

ਸਰਹਿੰਦ ਦਾ ਉਜਾੜਾ, ਸਿੰਘ ਕਿਉਂ ਨਹੀਂ ਕਰ ਸਕਦੇ ਸਨ? ਕੀ ਸਿੰਘਾਂ ਸਾਹਮਣੇ ਹੀ ਮਾਨਵੀ ਅਧਿਕਾਰਾਂ ਦੀ ਗੱਲ ਆਉਂਦੀ ਸੀ? ਮਾਨਵ ਅਧਿਕਾਰਾਂ ਦੀ ਜ਼ਿੰਮੇਵਾਰੀ ਹਕੂਮਤ ਦੇ ਸਿਰ ਹੁੰਦੀ ਹੈ। ਪਰ ਇਥੇ ਤਾਂ ਦੋ ਮਾਸੂਮ ਬੱਚਿਆਂ ਨੂੰ, ਜਿਨ੍ਹਾਂ ਨੇ ਕੋਈ ਕਤਲ ਨਹੀਂ ਕੀਤਾ ਸੀ, ਮਾਰ ਕੇ ਹਕੂਮਤ ਨੇ ਇਹ ਦਰਸਾ ਦਿੱਤਾ ਸੀ ਕਿ ਘੱਟ ਗਿਣਤੀਆਂ ਦੇ ਬੱਚੇ ਵੀ ਕਤਲ ਕੀਤੇ ਜਾ ਸਕਦੇ ਹਨ। ਕੀ ਮਾਸੂਮ ਬੱਚਿਆਂ ਨੂੰ ਬਿਨਾਂ ਵਜ੍ਹਾ ਮਾਰ ਦੇਣ ਦੀ ਗੱਲ ਮਾਨਵ-ਅਧਿਕਾਰਾਂ ਵਿਚ ਨਹੀਂ ਆਉਂਦੀ? ਕੀ ਜਦੋਂ ਹਕੂਮਤ ਵਲੋਂ ਹੀ ਆਪਣੀ ਪਰਜਾ (ਸਿੰਘ) ਦੇ ਸਿਰਾਂ ਨੂੰ ਕੱਟ ਕੇ ਅਤੇ ਬਾਂਸਾਂ ਉਤੇ ਟੰਗ ਕੇ ਚੁਰੱਸਤਿਆਂ ਵਿੱਚ ਗੱਡਿਆ ਜਾਂਦਾ ਸੀ ਕਿ ਇਹ ਗੱਲ ਮਾਨਵੀ-ਅਧਿਕਾਰਾਂ ਵਿਚ ਨਹੀਂ ਆਉਂਦੀ ਸੀ? ਹਕੂਮਤ ਸਿੰਘਾਂ ਦੇ ਖਿਲਾਫ਼ ਹਰ

ਉਹ ਕਾਰਵਾਈ ਕਰਦੀ ਸੀ ਜਿਸ ਨੂੰ ਕੋਈ ਕਾਨੂੰਨ ਇਜ਼ਾਜਤ ਨਹੀਂ ਦਿੰਦਾ ਸੀ, ਫਿਰ ਜਦੋਂ ਸਿੰਘਾਂ ਦਾ ਮੌਕਾ ਲੱਗਿਆ ਤਾਂ ਉਹ ਕਿਉਂ ਨਹੀਂ ਆਪਣੇ ਨਾਲ ਹੋਏ ਧੱਕਿਆਂ ਅਤੇ ਜੁਲਮਾਂ ਦਾ ਬਦਲਾ ਲੈ ਸਕਦੇ ਸੀ? ਸਰਹਿੰਦ ਦੇ ਉਪਰ ਹਮਲਾ ਕਰਨ ਦਾ ਸਿੰਘਾਂ ਸਾਹਮਣੇ ਹੋਰ ਕਾਰਨ ਕਿਹੜਾ ਸੀ? ਸਰਹਿੰਦ ਦੇ ਸੂਬੇਦਾਰ ਬਾਰੇ ਸਿੰਘਾਂ ਦੇ ਮਨਾਂ ਵਿਚ ਇਤਨੀ ਨਫ਼ਰਤ ਸੀ ਕਿ ਉਹ ਇਸ ਨਫ਼ਰਤ ਨੂੰ ਸਰਹਿੰਦ ਸ਼ਹਿਰ ਨਾਲ ਵੀ ਜੋੜਨ ਲੱਗ ਪਏ ਸਨ। ਇਕ ਹਾਕਮ ਪਰੱਤੀ ਨਫ਼ਰਤ ਨੂੰ ਜੇ ਉਸ ਦੇ ਕੇਂਦਰੀ ਸ਼ਹਿਰ ਨਾਲ ਵੀ ਜੋੜ ਲਿਆ ਗਿਆ ਸੀ ਤਾਂ ਇਸ ਤੋਂ ਅੰਦਾਜ਼ਾ ਲੱਗ ਸਕਦਾ ਹੈ ਕਿ ਸਿੰਘਾਂ ਦੇ ਮਨਾਂ ਵਿਚ ਸਰਹਿੰਦ ਨਾਲ ਕਿਤਨੀ ਕੁ ਨਫ਼ਰਤ ਹੋਵੇਗੀ? ਸਿੰਘ ਸਰਹਿੰਦ ਨੂੰ "ਗੁਰੂ-ਮਾਰੀ ਸਰਹਿੰਦ" ਸਮਝਦੇ ਸਨ। ਇਸ ਦਾ ਭਾਵ ਹੈ ਕਿ ਸਰਹਿੰਦ ਸ਼ਹਿਰ ਗੁਰੂ ਵਲੋਂ ਸਰਾਪਿਆ ਹੋਇਆ ਸੀ। ਇਹੀ ਕਾਰਨ ਸੀ ਕਿ ਕੋਈ ਵੀ ਸਿੱਖ ਨੇਤਾ ਸਰਹਿੰਦ ਸ਼ਹਿਰ ਨੂੰ ਆਪਣੇ ਕਬਜ਼ੇ ਵਿਚ ਨਹੀਂ ਕਰਨੀ ਚਾਹੁੰਦਾ ਸੀ। ਇਹ ਗੱਲ ਇਕੱਲੇ ਬੰਦਾ ਸਿੰਘ ਬਹਾਦਰ ਨਾਲ ਹੀ ਸਬੰਧਤ ਨਹੀਂ ਸੀ ਕਿ ਉਸ ਨੇ ਸਰਹਿੰਦ ਵਿਖੇ ਆਪਣੀ ਰਾਜਧਾਨੀ ਕਿਉਂ ਨਹੀਂ ਸਥਾਪਿਤ ਕੀਤੀ। ਇਹ ਗੱਲ ਬੰਦਾ ਸਿੰਘ ਦੇ ਪਿੱਛੋਂ ਵੀ ਸਿੱਖ ਨੇਤਾਵਾਂ ਨਾਲ ਜੁੜੀ ਹੋਈ ਸੀ। 1764 ਈ. ਵਿਚ ਜਦੋਂ ਦਲ ਖਾਲਸੇ ਨੇ ਪੂਰਬੀ ਪੰਜਾਬ ਨੂੰ ਜਿੱਤ ਲਿਆ ਸੀ ਤਦ ਵੀ ਇਲਾਕਿਆਂ ਦੀ ਵੰਡ ਕਰਨ ਸਮੇਂ ਕੋਈ ਵੀ ਮਿਸਲਦਾਰ ਸਰਹਿੰਦ ਨੂੰ ਲੈਣ ਲਈ ਤਿਆਰ ਨਹੀਂ ਸੀ। ਅਖੀਰ ਤੇ ਦਲ ਖਾਲਸਾ ਨੇ ਗੁਰਮਤਾ ਪਾਸ ਕਰਕੇ ਬਾਹੁਕਮ ਸਰਹਿੰਦ ਸ਼ਹਿਰ ਨੂੰ ਭਾਈ ਬੁੱਢਾ ਸਿੰਘ ਦੇ ਹਵਾਲੇ ਕੀਤਾ ਸੀ। ਭਾਈ ਬੁੱਢਾ ਸਿੰਘ ਨੇ ਕੁਝ ਸਮੇਂ ਲਈ ਸਰਹਿੰਦ ਨੂੰ ਆਪਣੇ ਪਾਸ ਰੱਖ ਕੇ ਬਾਬਾ ਆਲਾ ਸਿੰਘ ਨੂੰ ਮਾਮੂਲੀ ਜਿਹੀ ਰਕਮ ਬਦਲੇ ਵੇਚ ਦਿਤਾ ਸੀ। ਇਹ ਕੁਝ ਲਿਖਣ ਦਾ ਭਾਵ ਇਹੀ ਹੈ ਕਿ ਸਰਹਿੰਦ ਬਾਰੇ ਸਿੰਘਾਂ ਦੇ ਮਨ ਵਿਚ ਨਫ਼ਰਤ ਕੁੱਟ ਕੁੱਟ ਕੇ ਭਰੀ ਹੋਈ ਸੀ। ਇਸ ਲਈ ਜਿਉਂ ਹੀ ਸਿੰਘ ਦਲ ਸਰਹਿੰਦ ਸ਼ਹਿਰ ਵਿਚ ਦਾਖਲ ਹੋਇਆ, ਤੋਪਾਂ ਦੇ ਗੋਲਿਆਂ ਨਾਲ ਇਸ ਦੇ ਕਿਲ੍ਹੇ, ਮਹਿਲ, ਹਵੇਲੀਆਂ ਆਦਿ ਢਹਿ-ਢੇਰੀ ਕਰ ਦਿੱਤੀਆਂ ਗਈਆਂ ਸਨ। ਸਿੰਘਾਂ ਨੇ ਸਿਰਫ ਇਮਾਰਤਾਂ ਨੂੰ ਢਹਿ-ਢੇਰੀ ਕਰਕੇ ਹੀ ਦਮ ਨਹੀਂ ਲਿਆ ਸਗੋਂ ਉਨ੍ਹਾਂ ਨੇ ਇਥੇ ਗਧਿਆਂ ਨਾਲ ਆਪਣੇ ਹਲ ਵਾਹੇ ਸਨ। ਸਿੰਘਾਂ ਸਾਹਮਣੇ ਆਪਣੇ ਗੁਰੂ ਦੀ ਕੀਤੀ ਗਈ ਭਵਿੱਖਬਾਣੀ ਨੂੰ ਸੱਚਾ ਕਰ ਦਿਖਾਉਣ ਦੀ ਭਾਵਨਾ ਸੀ। ਜਦੋਂ ਉਹ ਸਮਝਦੇ ਸਨ ਕਿ ਸਰਹਿੰਦ ਤਾਂ ਗੁਰੂ ਦਾ ਸਰਾਪਿਆ ਹੋਇਆ ਸ਼ਹਿਰ ਹੈ ਤਾਂ ਇਸ ਦਾ ਭਾਵ ਉਨ੍ਹਾਂ ਦੇ ਮਨਾਂ ਵਿਚ ਇਹੋ ਹੀ ਸੀ ਕਿ ਇਕ ਦਿਨ, ਗੁਰੂ ਦੇ ਸਰਾਪ ਅਨੁਸਾਰ ਇਹ ਸ਼ਹਿਰ ਉਜੜ ਜਾਵੇਗਾ। ਇਸ ਉਜਾੜੇ ਨੂੰ ਉਹ ਆਪਣੀਆਂ ਅੱਖਾਂ ਦੇ ਸਾਹਮਣੇ ਦੇਖਣਾ ਚਾਹੁੰਦੇ ਸਨ।

ਇਤਨੀ ਤਬਾਹੀ ਕਰਨ ਦੇ ਬਾਵਜੂਦ ਵੀ ਖਾਲਸੇ ਨੇ ਸਰਹਿੰਦ ਦੀਆਂ ਮਸਜਿਦਾਂ ਅਤੇ ਮਕਬਰਿਆਂ ਨੂੰ ਨਹੀਂ ਢਾਹੁਣ ਦਿੱਤਾ। ਇਹ ਮਕਬਰੇ ਅਤੇ ਮਸਜਿਦਾਂ ਅੱਜ ਵੀ ਉਸੇ ਹਾਲਤ ਵਿਚ ਕਾਇਮ ਖੜ੍ਹੀਆਂ ਹਨ। ਬੰਦਾ ਸਿੰਘ ਬਹਾਦਰ ਨੇ ਕੋਈ ਕਬਰ ਵੀ ਨਹੀਂ ਪੁੱਟਣ ਦਿੱਤੀ। ਇਸ ਦੇ ਉਲਟ ਸਗੋਂ ਲੜਾਈ ਵਿਚ ਮਾਰੇ ਗਏ ਮੁਗ਼ਲ ਸਿਪਾਹੀਆਂ ਦਾ ਸੰਸਕਾਰ ਵੀ ਉਸ ਨੇ ਮੁਸਲਮਾਨਾਂ ਰਾਹੀਂ ਕਰਵਾਇਆ। ਕਿਸੇ ਵੀ ਮੁਗ਼ਲ ਸਿਪਾਹੀ ਨੂੰ ਫੂਕਿਆ ਨਹੀਂ ਗਿਆ। ਕਿਸੇ ਨੂੰ ਧਰਮ ਬਦਲਣ ਲਈ ਮਜ਼ਬੂਰ ਨਹੀਂ ਕੀਤਾ ਗਿਆ ਸੀ। ਕਿਸੇ ਮੁਸਲਮਾਨ ਔਰਤ ਨੂੰ ਬੇਪਤ ਨਹੀਂ ਕੀਤਾ ਗਿਆ।

ਯੁੱਧ ਦੇ ਮੈਦਾਨ ਵਿਚ ਬੰਦਾ ਸਿੰਘ ਬਹਾਦੁਰ ਅਤੀ ਸਫ਼ਲ ਜਰਨੈਲ ਸੀ। ਉਹ ਹਮਲਾ ਕਰਨ ਵਿਚ ਹਮੇਸ਼ਾ ਪਹਿਲ ਕਰਦਾ ਸੀ। ਉਸ ਦਾ ਹਮਲਾ ਜੰਗਲੀ ਚੀਤੇ ਜੈਸੀ ਤੇਜ਼ੀ ਨਾਲ ਹੁੰਦਾ ਸੀ।

ਹਮਲਾ ਕਰਨ ਦੀ ਤੇਜ਼ੀ ਅਤੇ ਪਹਿਲ ਨਾਲ ਹੀ ਉਹ ਦੁਸ਼ਮਣ ਦੀ ਸੂਰਤ ਬਦਲਾ ਦਿੰਦਾ ਸੀ। ਜਦੋਂ ਨੂੰ ਦੁਸ਼ਮਣ ਸੰਭਲਦਾ ਸੀ ਉਸ ਸਮੇਂ ਤੱਕ ਬੰਦਾ ਸਿੰਘ ਦੁਸ਼ਮਣ ਦਾ ਬਹੁਤ ਨੁਕਸਾਨ ਕਰ ਚੁੱਕਿਆ ਹੁੰਦਾ ਸੀ। ਬੰਦਾ ਸਿੰਘ ਦੀ ਝਪਟ ਹੀ ਕੜਕਵੀਂ ਅਸਮਾਨੀ ਬਿਜਲੀ ਦੀ ਤਰ੍ਹਾਂ ਹੁੰਦੀ ਸੀ। ਉਹ ਕਦੇ ਵੀ ਸਿੱਧਿਆਂ ਰਾਹਾਂ ਰਾਹੀਂ ਨਹੀਂ ਗੁਜ਼ਰਦਾ ਸੀ। ਉਹ ਹਮੇਸ਼ਾਂ ਜੰਗਲੀ ਚੀਤੇ ਦੀ ਤਰ੍ਹਾਂ ਜੰਗਲਾਂ ਵਿਚੋਂ ਦੀ ਆਪਣੇ ਆਪ ਨੂੰ ਛੁਪਾ ਕੇ ਚਲਦਾ ਸੀ। ਪਰ ਜਦੋਂ ਵੀ ਦੁਸ਼ਮਣ ਉਸ ਦੀ ਮਾਰ ਹੇਠ ਆਉਂਦਾ ਤਾਂ ਉਹ ਚੀਤੇ ਦੀ ਤਰ੍ਹਾਂ ਝਪਟ ਕੇ ਉਸ ਨੂੰ ਜਾ ਦਬੋਚਦਾ ਸੀ। ਉਹ ਦੁਸ਼ਮਣ ਦੀ ਤਾਕਤ ਤੋਂ ਕਦੇ ਵੀ ਨਹੀਂ ਡਰਦਾ ਸੀ। ਅਸਲ ਵਿਚ ਉਹ ਕਦੇ ਵੀ ਦੁਸ਼ਮਣ ਨੂੰ ਦੇਖ ਕੇ ਨਹੀਂ ਭੱਜਿਆ ਸਗੋਂ ਦੁਸ਼ਮਣ ਨੂੰ ਆਪਣੇ ਕੋਲ ਆਉਣ ਦਿੰਦਾ ਸੀ। ਜਿਉਂ ਹੀ ਦੁਸ਼ਮਣ ਉਸ ਦੇ ਨੇੜੇ ਪਹੁੰਚਦਾ ਸੀ ਤਾਂ ਝੱਟ ਹੀ ਬੰਦਾ ਸਿੰਘ ਉਸ ਤੇ ਜਾ ਝਪਟਦਾ ਸੀ। ਤੇਜ਼ੀ ਨਾਲ ਕਈ ਝਪਟਾਂ ਕਰ ਕੇ ਉਹ ਜੰਗਲਾਂ ਵਿਚ ਦੌੜ ਕੇ ਜਾ ਵੜਦਾ ਸੀ। ਉਸ ਦੀਆਂ ਬਿਜਲਈ ਝਪਟਾਂ ਤੋਂ ਕਈ ਮੁਗ਼ਲ ਅਧਿਕਾਰੀ ਅੱਕੇ ਪਏ ਸਨ।

ਜਦੋਂ ਬਾਦਸ਼ਾਹ ਬਹਾਦੁਰ ਸ਼ਾਹ ਨੇ ਪੂਰੀ ਸ਼ਾਹੀ ਫ਼ੌਜ ਨਾਲ, ਜਿਸ ਵਿਚ ਕਈ ਹਜ਼ਾਰਾਂ ਦੀ ਤਾਦਾਦ ਵਿਚ ਪੇਸ਼ਾਵਰ ਫੌਜੀ ਅਤੇ ਮੁਲਖਈਆ ਸ਼ਾਮਲ ਸੀ, ਨਾਲ ਬੰਦਾ ਸਿੰਘ ਬਹਾਦਰ ਨੂੰ ਪਕੜਨ ਜਾਂ ਮਾਰਨ ਲਈ ਹਮਲਾ ਕੀਤਾ ਸੀ, ਇਹ ਮੌਕਾ ਬੰਦਾ ਸਿੰਘ ਦੇ ਜੀਵਨ ਵਿਚ ਬਹੁਤ ਹੀ ਮਹੱਤਵਪੂਰਨ ਸੀ। ਬਹਾਦੁਰ ਸ਼ਾਹ ਨੇ ਇਕਦਮ ਲੋਹਗੜ੍ਹ ਦੇ ਕਿਲ੍ਹੇ ਨੂੰ ਘੇਰਾ ਨਹੀਂ ਪਾਇਆ ਸੀ। ਉਸ ਨੇ ਹੌਲੀ ਹੌਲੀ ਲੋਹਗੜ੍ਹ ਦੇ ਆਲੇ-ਦੁਆਲੇ ਦੀਆਂ ਖਾਲਸਾ ਚੌਕੀਆਂ ਨੂੰ ਜਿੱਤਿਆ ਸੀ। ਖਾਲਸਾ ਇਕ ਚੌਕੀ ਤੋਂ ਹਾਰਦਾ ਸੀ ਤਾਂ ਉਹ ਪਿਛਲੀ ਚੌਕੀ ਵਿਚ ਆ ਠਾਹਰ ਲੈਂਦਾ ਸੀ। ਇਸ ਤਰ੍ਹਾਂ ਸੋਨੀਪਤ ਤੋਂ ਲੈ ਕੇ ਲੋਹਗੜ੍ਹ ਤਕ ਪਹੁੰਚਣ ਲਈ ਤਕਰੀਬਨ ਇਕ ਮਹੀਨੇ ਦਾ ਸਮਾਂ ਲੱਗ ਗਿਆ ਸੀ। ਬੰਦਾ ਸਿੰਘ ਨੂੰ ਸਪੱਸ਼ਟ ਪਤਾ ਸੀ ਕਿ ਸ਼ਾਹੀ ਫੌਜ ਉਸ ਦੀ ਆਪਣੀ ਫੌਜ ਨਾਲੋਂ ਕਈ ਗੁਣਾਂ ਜ਼ਿਆਦਾ ਹੈ। ਇਹ ਦੇਖ ਕੇ ਉਹ ਦੌੜ ਕੇ ਦੂਰ ਪਹਾੜਾਂ ਵਿਚ ਵੀ ਨਿਕਲ ਸਕਦਾ ਸੀ। ਅਸਲ ਵਿਚ ਬਾਦਸ਼ਾਹ ਵੀ ਚਾਹੁੰਦਾ ਸੀ ਕਿ ਬੰਦਾ ਸਿੰਘ ਉਸ ਦਾ ਮੁਕਾਬਲਾ ਕਰਨ ਤੋਂ ਪਹਿਲਾਂ ਹੀ ਦੌੜ ਜਾਵੇ ਤਾਂ ਜ਼ਿਆਦਾ ਚੰਗਾ ਹੈ ਪਰ ਬੰਦਾ ਸਿੰਘ ਦੌੜਿਆ ਨਹੀਂ ਸੀ। ਉਹ ਸ਼ਾਹੀ ਫੌਜ ਦੀ ਉਡੀਕ ਕਰਦਾ ਰਿਹਾ। ਉਹ ਲੋਹਗੜ੍ਹ ਨੂੰ ਮਜ਼ਬੂਤ ਕਰਦਾ ਰਿਹਾ। ਉਸ ਨੇ ਲੋਹਗੜ੍ਹ ਦੀ ਐਸੀ ਕਿਲ੍ਹਾਬੰਦੀ ਕਰ ਲਈ ਸੀ ਕਿ ਦੁਸ਼ਮਣ ਛੇਤੀ ਕੀਤਿਆਂ ਉਸ ਵਿਚ ਦਾਖ਼ਲ ਨਹੀਂ ਸੀ ਹੋ ਸਕਦਾ। ਪਹਾੜੀਆਂ ਉਪਰ ਉਸਰਿਆ ਕਿਲ੍ਹਾ, ਨਦੀ-ਨਾਲਿਆਂ ਨਾਲ ਵਲ੍ਹਿਆ ਹੋਇਆ ਸੀ। ਇਨ੍ਹਾਂ ਨਾਲਿਆਂ ਰਾਹੀਂ ਹੀ ਸਿੰਘ ਜੱਥੇ ਅੰਦਰ-ਬਾਹਰ ਆ ਜਾ ਸਕਦੇ ਸਨ। ਜਦੋਂ ਲੋਹਗੜ੍ਹ ਨੂੰ ਘੇਰਾ ਪਾਇਆ ਗਿਆ ਤਾਂ ਕਿਲ੍ਹੇ ਉਪਰ ਪਹਿਲਾਂ ਸ਼ਾਹੀ ਫੌਜ ਵਲੋਂ ਹਮਲਾ ਨਹੀਂ ਕੀਤਾ ਗਿਆ ਸੀ ਸਗੋਂ ਸ਼ਾਹੀ ਫੌਜ ਆਪਣਾ ਬਚਾਓ ਕਰਕੇ ਮੋਰਚਿਆਂ ਤੇ ਬੈਠੀ ਹੋਈ ਸੀ। ਇਹ ਬੰਦਾ ਸਿੰਘ ਸੀ ਜਿਹੜਾ ਹਰ ਰੋਜ਼ ਅਤੇ ਹਰ ਰਾਤ ਨੂੰ ਨਿੱਕਲ ਕੇ ਦੁਸ਼ਮਣ ਉਤੇ ਹਮਲੇ ਕਰਦਾ ਸੀ। ਉਸ ਨੇ ਹਮਲੇ ਕਰ ਕਰ ਕੇ ਦੁਸ਼ਮਣ ਦਾ ਨੱਕ ਵਿਚ ਦਮ ਕਰ ਦਿੱਤਾ ਸੀ। ਬਾਦਸ਼ਾਹ ਨੇ ਅੱਕ ਕੇ ਹੁਕਮ ਦੇ ਰੱਖਿਆ ਸੀ ਕਿ ਕੋਈ ਵੀ ਜਰਨੈਲ ਬਿਨਾਂ ਸ਼ਾਹੀ ਹੁਕਮ ਤੋਂ ਕਿਲ੍ਹੇ ਉਪਰ ਹਮਲਾ ਨਹੀਂ ਕਰੇਗਾ। ਪਰ ਬੰਦਾ ਸਿੰਘ ਨੇ ਹਮਲੇ ਕਰ ਕਰ ਕੇ ਸਾਰੇ ਮੁਗ਼ਲ ਜਰਨੈਲਾਂ ਨੂੰ ਐਸਾ ਠਿੱਠ ਕੀਤਾ ਹੋਇਆ ਸੀ ਕਿ ਆਖਰ ਪਰਧਾਨ ਵਜ਼ੀਰ ਮੁਨੱਈਅਮ ਖਾਨ ਨੂੰ ਬਾਦਸ਼ਾਹ ਦੇ ਹੁਕਮ ਤੋਂ ਬਿਨਾਂ ਹੀ ਕਿਲ੍ਹੇ ਉਪਰ ਹਮਲਾ ਕਰਨਾ ਪਿਆ। ਇਹ ਲੜਾਈ ਬੰਦਾ ਸਿੰਘ ਦੇ ਸੈਨਿਕ ਜੀਵਨ ਦੀ ਸਭ ਤੋਂ ਵੱਧ ਸਫ਼ਲ ਗੁਰੀਲਾ ਲੜਾਈ ਸੀ। ਜਦੋਂ ਦੇਖਿਆ ਕਿ ਹੁਣ ਵਿਸ਼ਾਲ ਮੁਗ਼ਲ

ਫੌਜ ਦਾ ਟਾਕਰਾ ਨਹੀਂ ਹੋ ਸਕਦਾ ਤਾਂ ਬੰਦਾ ਸਿੰਘ ਦੁਸ਼ਮਣ ਦੀਆਂ ਸਫ਼ਾਂ ਨੂੰ ਚੀਰਦਾ ਹੋਇਆ ਨਿੱਕਲ ਗਿਆ ਸੀ। ਬੰਦਾ ਸਿੰਘ ਦਾ ਭੱਜੇ ਜਾਂਦੇ ਦਾ ਵੀ ਉਤਨਾ ਹੀ ਹਊਆ ਸੀ ਜਿੰਨਾ ਉਸ ਦਾ ਸਾਹਮਣੇ ਹੋ ਕੇ ਲੜਨ ਵੇਲੇ ਹੁੰਦਾ ਸੀ। ਉਹ ਗੁਰੀਲਾ ਹਮਲਿਆਂ ਵਿਚ ਵੀ ਮਾਹਰ ਸੀ ਅਤੇ ਹੱਥੋ-ਹੱਥ ਦੀ ਗਹਿਗੱਚ ਲੜਾਈ ਦਾ ਵੀ ਮਾਹਰ ਸੀ। ਸਰਹਿੰਦ ਦੀ ਗਹਿਗੱਚ ਲੜਾਈ ਹੀ ਸੀ ਜਿਸ ਵਿਚ ਬੰਦਾ ਸਿੰਘ ਨੇ ਮੁਗ਼ਲ ਫੌਜ ਨੂੰ ਬੁਰੀ ਤਰ੍ਹਾਂ ਖੁਦੇੜ ਦਿੱਤਾ ਸੀ।

ਸਰਹਿੰਦ ਦੀ ਫਤਿਹ ਤੋਂ ਬਾਅਦ ਬੰਦਾ ਸਿੰਘ ਜੇ ਪੂਰਬ ਵੱਲ ਧਾਈ ਕਰਕੇ ਪਿਆ ਤਾਂ ਜਮੁਨਾ ਪਾਰ ਜਾ ਕੇ ਵੀ ਮੁਗ਼ਲ ਨਵਾਬਾਂ ਨੂੰ ਜਾ ਦਬੋਚਿਆ। ਜੇ ਉੱਤਰ-ਪੱਛਮ ਵਲ ਧਾਈ ਕਰਕੇ ਗਿਆ ਤਾਂ ਪਹਾੜੀ ਰਿਆਸਤਾਂ ਸਮੇਤ ਚੰਬੇ ਅਤੇ ਜੰਮੂ ਤੱਕ ਚਲਾ ਗਿਆ। ਇਕ-ਅੱਧੀ ਰਿਆਸਤ ਤਾਂ ਉਸ ਸਾਹਮਣੇ ਕੱਖਾਂ-ਕਾਨਿਆਂ ਵਾਂਗ ਵਹਿ ਜਾਂਦੀ ਸੀ। ਕਿਸੇ ਪਹਾੜੀ ਰਿਆਸਤ ਨੇ ਉਸ ਦੇ ਸਾਮਹਣੇ ਖੜੋਣ ਦੀ ਹਿੰਮਤ ਹੀ ਨਹੀਂ ਕੀਤੀ ਸੀ। ਮੁਗ਼ਲ ਨਵਾਬ ਵੀ ਜੇ ਕੋਈ ਖੜੋਂਦਾ ਸੀ ਤਾਂ ਆਖਰ ਹਾਰ ਦਾ ਮੂੰਹ ਹੀ ਦੇਖਦਾ ਸੀ। ਬੰਦਾ ਸਿੰਘ ਇਕ ਤੂਫਾਨ ਸੀ। ਉਹ ਜਿਧਰ ਵੀ ਜਾਂਦਾ ਸੀ ਤੂਫਾਨ ਦੀ ਤਰ੍ਹਾਂ ਹੀ ਜਾਂਦਾ ਸੀ। ਉੱਤਰੀ ਭਾਰਤ ਦੇ ਰਾਜਿਆਂ ਅਤੇ ਨਵਾਬਾਂ ਵਿਚੋਂ ਕੋਈ ਵੀ ਖੁਸ਼ਕਿਸਮਤ ਰਾਜਾ-ਨਵਾਬ ਬਚਿਆ ਹੋਵੇਗਾ ਜਿਸ ਨੂੰ ਬੰਦਾ ਸਿੰਘ ਨੇ ਜ਼ਖ਼ਮੀ ਨਾ ਕੀਤਾ ਹੋਵੇ। ਮੈਕਾਲਿਫ ਲਿਖਦਾ ਹੈ ਕਿ, "ਉੱਤਰ ਵਿਚ ਲਾਹੌਰ ਤੋਂ ਲੈ ਕੇ ਦੱਖਣ ਵਿਚ ਦਿੱਲੀ ਤੀਕ ਸਾਰਾ ਇਲਾਕਾ ਬੰਦਾ ਸਿੰਘ ਬਹਾਦਰ ਦੀ ਈਨ ਮੰਨਦਾ ਸੀ।"

ਜੰਗੀ ਜੀਵਨ ਵਿਚ ਉਹ ਕਦੀ ਵੀ ਅਵੇਸਲਾ ਨਹੀਂ ਹੋਇਆ ਸੀ। ਇਉਂ ਜਾਪਦਾ ਹੈ ਜਿਵੇਂ ਕਿ ਬੰਦਾ ਸਿੰਘ ਘੋੜੇ ਦੀ ਕਾਠੀ ਉਪਰ ਹੀ ਸੌਂਦਾ ਹੋਵੇ ਤੇ ਘੋੜੇ ਦੀ ਕਾਠੀ ਉਪਰ ਹੀ ਖਾਣਾ ਖਾਂਦਾ ਹੋਵੇ। ਉਸ ਦਾ ਜਿਸਮ ਸਿਰ ਤੋਂ ਲੈ ਕੇ ਪੈਰਾਂ ਤੀਕ ਸਟੀਲ ਦੀ ਸੰਜੋਅ ਵਿਚ ਕਸਿਆ ਰਹਿੰਦਾ ਸੀ। ਉਸ ਦਾ ਜੰਗ ਵਿਚ ਇਤਨਾ ਹਊਆ ਸੀ ਕਿ ਕੋਈ ਵੀ ਮੁਗ਼ਲ ਜਰਨੈਲ ਜਾਂ ਸਿਪਾਹੀ ਉਸ ਨਾਲ ਸਾਹਮਣੇ ਆ ਕੇ ਤਲਵਾਰਬਾਜ਼ੀ ਨਹੀਂ ਕਰਦਾ ਸੀ। ਕਈ ਵਾਰ ਤਾਂ ਸਿੰਘ ਜੱਥੇ ਬੰਦਾ ਸਿੰਘ ਦਾ ਕੇਵਲ ਨਾਂ ਵਰਤ ਕੇ ਇਕੱਲੇ ਹੀ ਜਾ ਪੈਂਦੇ ਸਨ। ਦੁਸ਼ਮਣ ਸਮਝਦਾ ਸੀ ਕਿ ਸ਼ਾਇਦ ਬੰਦਾ ਸਿੰਘ ਦੀ ਅਗਵਾਈ ਹੇਠ ਧਾਵਾ ਬੋਲਿਆ ਗਿਆ ਹੈ। ਇਹੀ ਕਾਰਨ ਸੀ ਕਿ ਮੁਗਲ ਸੈਨਾ ਵਿਚ ਉਸ ਦਾ ਇਹ ਹਊਆ ਇਕ ਜਾਦੂ ਦੀ ਗੱਲ ਬਣ ਗਿਆ ਸੀ। ਦੁਸ਼ਮਣ ਨੂੰ ਦਬੋਚਣ ਵਿਚ ਉਸ ਦੀ ਬਿਜਲੀ ਜੈਸੀ ਤੇਜ਼ੀ ਅਤੇ ਦੁਸ਼ਮਣ ਦੇ ਘੇਰੇ ਵਿਚੋਂ ਸਫ਼ਲਤਾ ਪੂਰਬਕ ਨਿੱਕਲ ਜਾਣਾ ਉਸ ਦੀ ਜਾਦੂਗਰੀ ਕਰਾਮਾਤ ਬਣ ਗਿਆ ਸੀ। ਦੁਸ਼ਮਣ ਸਮਝਦਾ ਸੀ ਕਿ ਇਸ ਤਰ੍ਹਾਂ ਹਮਲੇ ਅਤੇ ਉਡਾਰੀਆਂ ਇਕ ਮਨੁੱਖ ਨਹੀਂ ਮਾਰ ਸਕਦਾ, ਇਹ ਕਾਰਾ ਸਿਰਫ ਇਕ ਜਾਦੂਗਰ ਦਾ ਹੀ ਹੋ ਸਕਦਾ ਹੈ। ਇਹ ਕਰਾਮਾਤੀ ਹਊਆ ਅਤੇ ਜਾਦੂਗਰੀ ਪਰਭਾਵ ਇਤਨਾ ਜ਼ਿਆਦਾ ਸੀ ਕਿ ਜਦੋਂ ਗੁਰਦਾਸ-ਨੰਗਲ ਦੇ ਕਿਲ੍ਹੇ ਵਿਚ ਬੰਦਾ ਸਿੰਘ ਭੁੱਖ ਨਾਲ ਬੇਹੋਸ਼ ਹੋਇਆ ਡਿੱਗਿਆ ਪਿਆ ਸੀ ਤਾਂ ਵੀ ਦੁਸ਼ਮਣ ਛੇਤੀ ਕਰਕੇ ਉਸ ਦੇ ਨੇੜੇ ਨਹੀਂ ਗਿਆ। ਸਮਕਾਲੀ ਲਿਖਾਰੀ ਜਿਹੜੇ ਗੁਰਦਾਸ-ਨੰਗਲ ਦੀ ਅੰਤਮ ਲੜਾਈ ਨੂੰ ਦੇਖ ਰਹੇ ਸਨ ਉਹ ਲਿਖਦੇ ਹਨ ਕਿ ਬੰਦਾ ਸਿੰਘ ਵਾਲੇ ਕਿਲ੍ਹੇ ਵਿਚੋਂ ਜੋ ਵੀ ਕੋਈ ਕੁੱਤਾ-ਬਿੱਲੀ ਬਾਹਰ ਆਉਂਦਾ ਸੀ ਉਨ੍ਹਾਂ ਸਭ ਨੂੰ ਮਾਰ ਦਿੱਤਾ ਜਾਂਦਾ ਸੀ। ਮੁਗਲ ਅਧਿਕਾਰੀ ਸਮਝਦੇ ਸਨ ਕਿ ਕਿਸੇ ਕੁੱਤੇ ਬਿੱਲੀ ਦਾ ਰੂਪ ਧਾਰ ਕੇ ਹੀ ਬੰਦਾ ਸਿੰਘ ਉਨ੍ਹਾਂ ਦੇ ਘੇਰੇ ਵਿਚੋਂ ਨਾ ਨਿਕਲ ਜਾਵੇ। ਵੈਸੇ ਮਹੀਨਿਆਂ ਬੱਧੀ ਘੇਰੇ ਵਿਚ ਜਿਥੇ ਕਿ ਕੋਈ ਪੰਛੀ ਵੀ ਫੜਕ ਨਹੀਂ ਸਕਦਾ ਸੀ ਉਥੇ ਕੁੱਤੇ ਬਿੱਲੀ ਦਾ ਆਉਣਾ ਉੱਕਾ ਹੀ ਅਸੰਭਵ ਹੈ ਪਰ ਸਮਕਾਲੀ ਲੇਖਕਾਂ ਦੀ ਇਹ ਗੱਲ ਬੰਦਾ

ਸਿੰਘ ਦੇ ਮੁਗ਼ਲ ਅਧਿਕਾਰੀਆਂ ਉਪਰ ਪਏ ਪਰਭਾਵ ਨੂੰ ਦਰਸਾਉਂਦੀ ਹੈ। ਗੁਰਦਾਸ-ਨੰਗਲ ਦੇ ਕਿਲ੍ਹੇ ਵਿਚ ਬੰਦਾ ਸਿੰਘ ਨੂੰ ਜ਼ਬਰਦਸਤ ਫੌਜ ਨਾਲ ਘੇਰਾ ਪਾਇਆ ਗਿਆ ਸੀ ਨਹੀਂ ਤਾਂ ਉਸ ਜੈਸਾ ਜੰਗਬਾਜ਼ ਨੇਤਾ ਕਦੋਂ ਘਿਰਨ ਵਾਲਾ ਸੀ। ਕੁਦਰਤ ਵੀ ਐਸੇ ਮੌਕੇ ਪੈਦਾ ਕਰ ਦਿੰਦੀ ਹੈ ਜਦੋਂ ਵੱਡੇ ਵੱਡੇ ਜਰਨੈਲ ਘੇਰਿਆਂ ਵਿਚ ਘਿਰ ਜਾਂਦੇ ਹਨ। ਬੰਦਾ ਸਿੰਘ ਦਾ ਦਿੱਲੀ ਦੀ ਕੈਦ ਵਿਚ ਅੰਤਮ ਸਮੇਂ ਦਾ ਬਿਆਨ ਇਸ ਗੱਲ ਦੀ ਗਵਾਹੀ ਭਰਦਾ ਹੈ ਕਿ ਉਹ ਭੁੱਖ ਦੇ ਹੱਥੋਂ ਤੰਗ ਹੋਇਆ ਫੜਿਆ ਗਿਆ ਸੀ ਨਹੀਂ ਤਾਂ ਕਿਹੜਾ ਮਾਈ ਦਾ ਲਾਲ ਸੀ ਜੋ ਉਸ ਨੂੰ ਫੜ ਸਕਦਾ। ਬੰਦਾ ਸਿੰਘ ਐਸੇ ਗੁਰੂ ਦਾ ਸਿੱਖ ਸੀ ਜਿਸ ਨੇ ਚਿੜੀਆਂ ਤੋਂ ਬਾਜਾਂ ਨੂੰ ਤੁੜਵਾਉਣ ਦੀ ਗੱਲ ਕੀਤੀ ਸੀ। ਬੰਦਾ ਸਿੰਘ ਨੇ ਆਪਣੇ ਗੁਰੂ ਦੇ ਇਸ ਸਿਧਾਂਤਕ ਫਲਸਫੇ ਨੂੰ ਉਸ ਸਮੇਂ ਅਮਲੀ ਰੂਪ ਵਿਚ ਸੱਚ ਕਰ ਦਿਖਾਇਆ ਸੀ ਜਦੋਂ ਉਸ ਨੇ ਚੂਹੜੇ-ਚਮਿਆਰਾਂ, ਲੁਬਾਣਿਆਂ ਅਤੇ ਵਣਜਾਰਿਆਂ ਕੋਲੋਂ ਵੀ ਵੱਡੀਆਂ ਵੱਡੀਆਂ ਮੁਗ਼ਲ ਫੌਜਾਂ ਦਾ ਮਾਣ ਤੁੜਵਾ ਦਿੱਤਾ ਸੀ।

ਬੰਦਾ ਸਿੰਘ ਸਿੱਖ ਇਤਿਹਾਸ ਦਾ ਪਹਿਲਾ ਐਸਾ ਨੇਤਾ ਹੈ ਜਿਸ ਨੇ ਪੰਜਾਬ ਦੀ ਧਰਤੀ ਤੇ ਖਾਲਸਾ ਰਾਜ ਸਥਾਪਤ ਕੀਤਾ ਸੀ। ਇਸ ਤਰ੍ਹਾਂ ਉਸ ਦੀ ਪਰਾਪਤੀ ਬੇਮਿਸਾਲ ਹੈ। ਮੁਗ਼ਲ ਹਕੂਮਤ ਵਰਗੀ ਸ਼ਕਤੀਸ਼ਾਲੀ ਧਿਰ ਨੂੰ ਹਰਾਉਣਾ ਕੋਈ ਸਾਧਾਰਣ ਕੰਮ ਨਹੀਂ ਸੀ। ਇਤਨੀ ਦੂਰੋਂ ਦੱਖਣ ਵਿਚੋਂ ਨਾਂਦੇੜ ਤੋਂ ਤੁਰਿਆ ਬੰਦਾ ਸਿੰਘ ਬਹਾਦਰ ਪੰਜਾਬ ਵਿਚ ਪਹੁੰਚ ਕੇ ਹਜ਼ਾਰਾਂ ਫੌਜਾਂ ਦਾ ਮਾਲਕ ਬਣ ਗਿਆ ਸੀ। ਉਸ ਨੇ ਇਕ ਇਕ ਕਰਕੇ ਸਾਰੀਆਂ ਮੁਗ਼ਲ ਚੌਕੀਆਂ ਨੂੰ ਜਿੱਤ ਲਿਆ ਸੀ। ਵੈਸੇ ਤਾਂ ਉਹ ਸਮਾਣਾ, ਸਢੌਰਾ, ਕਪੂਰੀ ਆਦਿ ਇਲਾਕਿਆਂ ਨੂੰ ਜਿੱਤ ਕੇ ਹੀ ਇਕ ਕਿਸਮ ਦਾ ਹਾਕਮ ਬਣ ਗਿਆ ਸੀ ਕਿਉਂਕਿ ਹਰ ਪਿੰਡ ਜਾਂ ਕਸਬੇ ਨੂੰ ਜਿੱਤਣ ਤੋਂ ਬਾਅਦ ਉਹ ਉਥੇ ਪੰਜ-ਮੈਂਬਰੀ ਖਾਲਸਾ ਪੰਚਾਇਤ ਕਾਇਮ ਕਰ ਦਿੰਦਾ ਸੀ। ਸਢੌਰੇ ਦੇ ਨੇੜੇ ਹੀ ਉਸ ਨੇ ਮੁਖਲਿਸਗੜ੍ਹ ਦੇ ਨਾਂ ਨਾਲ ਬਣੇ ਹੋਏ ਮੁਗ਼ਲ ਬਾਦਸ਼ਾਹ ਦੇ ਕਿਲ੍ਹਾਨੁਮਾ ਮਹਿਲ ਨੂੰ ਮੁਗ਼ਲ ਅਧਿਕਾਰੀਆਂ ਕੋਲੋਂ ਖੋਹ ਕੇ ਆਪਣਾ ਬਹੁਤ ਮਜ਼ਬੂਤ ਕਿਲ੍ਹਾ ਬਣਾ ਲਿਆ ਸੀ।

ਅਸਲ ਵਿਚ ਕਿਲ੍ਹਾ ਲੋਹਗੜ੍ਹ ਦੇ ਹੇਠਲੀ ਥਾਂ ਪਹਾੜੀਆਂ ਦੀ ਉਤਰਾਈ ਵਾਲੀ ਥਾਂ ਸੀ ਅਤੇ ਹਰੇ-ਭਰੇ ਜੰਗਲ ਨਾਲ ਆਬਾਦ ਸੀ। ਸਾਰਾ ਖੇਤਰ ਹਰੀ-ਭਰੀ ਘਾਹ ਵਾਲਾ ਅਤੇ ਨਦੀ-ਨਾਲਿਆਂ ਵਾਲਾ ਸੀ। ਇਹ ਸ਼ਿਕਾਰ ਖੇਡਣ ਲਈ ਬੜੀ ਮਨਭਾਉਂਦੀ ਥਾਂ ਸੀ ਅਤੇ ਮੁਗ਼ਲ ਬਾਦਸ਼ਾਹਾਂ ਨੇ ਇਸ ਨੂੰ ਆਪਣੇ ਲਈ ਰਾਖਵੀਂ ਰੱਖਿਆ ਹੋਇਆ ਸੀ। ਬੰਦਾ ਸਿੰਘ ਨੇ ਇਸ ਨੂੰ ਇਕ ਕਿਲ੍ਹੇ ਦੀ ਸ਼ਕਲ ਦੇ ਦਿੱਤੀ ਸੀ। ਬਿਲਕੁਲ ਆਬਾਦੀਆਂ ਤੋਂ ਨਿਰਲੇਪ ਅਤੇ ਕੁਦਰਤੀ ਤੌਰ ਤੇ ਹਰੇ ਘਾਹ ਨਾਲ ਭਰਪੂਰ ਇਹ ਥਾਂ ਸੈਨਿਕਾਂ ਘੋੜਿਆਂ ਅਤੇ ਹੋਰਨਾ ਪਸ਼ੂਆਂ ਲਈ ਘਾਹ ਪੱਠੇ ਵਾਲੀ ਬਹੁਤ ਹੀ ਵਧੀਆ ਥਾਂ ਸੀ। ਬੰਦਾ ਸਿੰਘ ਨੇ ਇਥੇ ਆਪਣਾ ਰਾਜਸੀ ਕੇਂਦਰ ਬਣਾਇਆ। ਸਰਹਿੰਦ ਨੂੰ ਜਿੱਤ ਲੈਣ ਬਾਅਦ ਤਾਂ ਬਕਾਇਦਾ ਖਾਲਸਾ ਸਰਕਾਰ ਦਾ ਐਲਾਨ ਕਰ ਦਿੱਤਾ ਗਿਆ ਸੀ। ਬੰਦਾ ਸਿੰਘ ਸਰਕਾਰ-ਏ-ਖਾਲਸਾ ਦਾ ਸਰਬ-ਉੱਚ ਕਮਾਂਡਰ ਸੀ। ਇਸ ਨੂੰ ਖਾਲਸਾ ਗਣਰਾਜ ਕਹਿਣਾ ਜ਼ਿਆਦਾ ਠੀਕ ਰਹੇਗਾ ਕਿਉਂਕਿ ਇਹ ਆਮ ਲੋਕਾਂ ਦਾ ਰਾਜ ਸੀ ਅਤੇ ਆਮ ਲੋਕਾਂ ਲਈ ਹੀ ਸੀ।

ਬੰਦਾ ਸਿੰਘ ਬਹਾਦਰ ਨੇ ਸਿੱਖ ਇਤਿਹਾਸ ਵਿਚ ਪਹਿਲੀ ਵਾਰ ਰਾਜ ਸਥਾਪਤ ਕੀਤਾ ਸੀ। ਇਹ ਆਪਣੇ ਆਪ ਵਿਚ ਇਕ ਕਰਿਸ਼ਮਾ ਸੀ। ਪੰਜਾਬ ਵਿਚ ਇਸ ਸਮੇਂ ਨਾ ਹੀ ਤਾਂ ਮੁਗ਼ਲ ਹਕੂਮਤ ਕਮਜ਼ੋਰ ਸੀ ਅਤੇ ਨਾ ਹੀ ਸਿੱਖਾਂ ਨੂੰ ਕਿਸੇ ਹੋਰ ਪਾਸਿਓਂ ਕੋਈ ਮਦਦ ਹੀ ਮਿਲੀ ਸੀ। ਸਰਹਿੰਦ ਦਾ ਸੂਬੇਦਾਰ ਪੂਰੀ ਤਰ੍ਹਾਂ ਤਾਕਤਵਰ ਹਾਕਮ ਸੀ। ਲਾਹੌਰ ਦਾ ਸੂਬੇਦਾਰ ਵੀ ਬਹੁਤ ਮਜ਼ਬੂਤ ਸੀ। ਸਭ ਤੋਂ ਵੱਧ ਕੇ ਇਹ ਕਿ

ਦਿੱਲੀ ਵਿਚ ਅਜੇ ਮੁਗ਼ਲ ਸਾਮਰਾਜ ਦਾ ਪਤਨ ਸ਼ੁਰੂ ਨਹੀਂ ਸੀ ਹੋਇਆ। ਬਹਾਦੁਰ ਸ਼ਾਹ ਦੇ ਰੂਪ ਵਿਚ ਬਾਦਸ਼ਾਹ ਅਜੇ ਵੀ ਬਹੁਤ ਤਾਕਤਵਰ ਸੀ। ਪੰਜਾਬ ਦੇ ਗੁਆਂਢ ਵਿਚ ਵੀ ਕੋਈ ਬਦਅਮਨੀ ਵਾਲੀ ਹਾਲਤ ਨਹੀਂ ਸੀ। ਇਨ੍ਹਾਂ ਸਭ ਗੱਲਾਂ ਨੂੰ ਦੇਖ ਕੇ ਇਸ ਗੱਲ ਦਾ ਬਿਲਕੁਲ ਹੀ ਕੋਈ ਅੰਦਾਜ਼ਾ ਨਹੀਂ ਲਗਾ ਸਕਦਾ ਸੀ ਕਿ ਅਜਿਹੇ ਮਜ਼ਬੂਤ ਹਾਲਾਤ ਵਿਚ ਵੀ ਸਿੱਖਾਂ ਜੈਸਾ ਕੋਈ ਘੱਟ-ਗਿਣਤੀ ਵਾਲਾ ਫਿਰਕਾ ਆਪਣਾ ਰਾਜ ਸਥਾਪਤ ਕਰ ਸਕਦਾ ਸੀ? ਪਰ ਇਹ ਗੱਲ ਹੋਈ ਸੀ ਅਤੇ ਪੂਰੀ ਸ਼ਾਨ ਨਾਲ ਹੋਈ ਸੀ। ਇਸ ਦੇ ਉਲਟ ਸਿੱਖਾਂ ਨੇ ਮੁਗ਼ਲ ਹਕੂਮਤ ਨੂੰ ਗਹਿਗੱਚ ਲੜਾਈਆਂ ਵਿਚ ਵੀ ਹਰਾਇਆ ਸੀ। ਗਹਿਗੱਚ ਲੜਾਈ ਵਿਚ ਦੁਸ਼ਮਣ ਨੂੰ ਹਰਾਉਣ ਦਾ ਮਤਲਬ ਇਹ ਹੁੰਦਾ ਹੈ ਕਿ ਦੋਵੇਂ ਧਿਰਾਂ ਸੈਨਿਕ ਸ਼ਕਤੀ ਵਿਚ ਬਰਾਬਰ ਦੀਆਂ ਹਨ। ਜੇਕਰ ਸਿੱਖਾਂ ਨੇ ਮੁਗ਼ਲ ਫੌਜਾਂ ਨੂੰ ਗਹਿਗੱਚ ਲੜਾਈ ਵਿਚ ਹਰਾਇਆ ਸੀ ਤਾਂ ਇਸ ਦਾ ਸਪਸ਼ਟ ਭਾਵ ਇਹੀ ਸੀ ਕਿ ਸਿੱਖ ਸੈਨਾ ਸਰਹਿੰਦ ਅਤੇ ਉਸ ਦੀਆਂ ਗੁਆਂਢੀ ਰਿਆਸਤਾਂ ਦੀਆਂ ਮਿਲਵੀਆਂ ਸੈਨਾਵਾਂ ਤੋਂ ਵੀ ਤਕੜੀ ਸੀ। ਇਸ ਗੱਲ ਦਾ ਸਿਹਰਾ ਬੰਦਾ ਸਿੰਘ ਬਹਾਦਰ ਦੇ ਸਿਰ ਬੱਝਦਾ ਹੈ ਕਿ ਉਸ ਨੇ ਅਕਤੂਬਰ, 1708 ਈ. ਵਿਚ ਨੰਦੇੜ ਸਾਹਿਬ ਤੋਂ ਤੁਰ ਕੇ ਮਈ, 1710 ਈ. ਤਕ ਦੇ ਲਗਭੱਗ ਢਾਈ ਕੁ ਸਾਲਾਂ ਦੇ ਸਮੇਂ ਵਿਚ ਐਸੀ ਜ਼ਬਰਦਸਤ ਸਿੱਖ ਸੈਨਾ ਖੜ੍ਹੀ ਕਰ ਲਈ ਸੀ ਜਿਸ ਨੇ ਇਕੋ ਦਿਨ ਦੀ ਲੜਾਈ ਵਿਚ ਹੀ ਸਰਹਿੰਦ ਦੀਆਂ ਮਿਲਵੀਆਂ ਫੌਜਾਂ ਨੂੰ ਭਾਂਜ ਦੇ ਦਿੱਤੀ ਸੀ। ਇਸ ਗੱਲ ਤੋਂ ਅੰਦਾਜ਼ਾ ਲਗਾਇਆ ਜਾ ਸਕਦਾ ਹੈ ਕਿ ਬੰਦਾ ਸਿੰਘ ਬਹਾਦੁਰ ਦੀ ਸ਼ਖਸੀਅਤ ਕਿੰਨੀ ਦਿਲ ਖਿੱਚਵੀਂ ਹੋਵੇਗੀ। ਉਸ ਦੇ ਬੋਲਾਂ ਵਿਚ ਕਿਤਨਾ ਜੋਸ਼ ਹੁੰਦਾ ਹੋਵੇਗਾ ਅਤੇ ਉਹ ਫੌਜੀ ਟਰੇਨਿੰਗ ਵਿਚ ਕਿਤਨਾ ਮਾਹਰ ਹੋਵੇਗਾ। ਉਸ ਨੇ ਸਾਧਾਰਣ ਹਲਵਾਹਕਾਂ ਨੂੰ, ਵਪਾਰ ਕਰਨ ਵਾਲੇ ਵਣਜਾਰਿਆਂ ਅਤੇ ਲੁਬਾਣਿਆਂ ਨੂੰ, ਸਦੀਆ ਤੋਂ ਦਰੜੀਂਦੇ ਆ ਰਹੇ ਸ਼ੂਦਰ ਲੋਕਾਂ ਨੂੰ ਤਲਵਾਰ ਫੜਾ ਕੇ ਅਤੇ ਘੋੜੇ ਦਾ ਅਸਵਾਰ ਬਣਾ ਕੇ ਐਸਾ ਯੋਧਾ ਬਣਾ ਦਿੱਤਾ ਸੀ ਜਿਨ੍ਹਾਂ ਨੇ ਪੇਸ਼ਾਵਰ ਜਰਨੈਲਾਂ ਅਤੇ ਹਾਕਮਾਂ ਦੇ ਤਾਜ ਮਿੱਟੀ ਵਿਚ ਰੋਲ ਦਿੱਤੇ ਸਨ। ਦੀਨ ਅਤੇ ਦੁਖੀ ਲੋਕਾਂ ਦੀ ਰੱਖਿਆ ਕਰਨ ਵਿਚ ਉਸ ਨੂੰ ਉਨ੍ਹਾਂ ਲੋਕਾਂ ਦੀਆਂ ਅਸ਼ੀਸ਼ਾਂ ਪਰਾਪਤ ਹੋਈਆਂ ਜਿਨ੍ਹਾਂ ਦੀ ਪੁਕਾਰ ਸਦੀਆਂ ਤੋਂ ਕੋਈ ਨਹੀਂ ਸੀ ਸੁਣਦਾ। ਉਸ ਨੇ ਆਪਣੇ ਰਾਜ-ਪਰਬੰਧ ਵਿਚ ਨੀਵਿਆਂ ਤੋਂ ਨੀਵੇਂ ਲੋਕਾਂ ਨੂੰ ਉੱਚੀਆਂ ਪੱਦਵੀਆਂ ਤਕ ਪਹੁੰਚਾ ਦਿੱਤਾ ਸੀ। ਅਛੂਤਾਂ ਅਤੇ ਨੀਚਾਂ, ਚੂਹੜੇ ਅਤੇ ਚਮਿਆਰਾਂ ਨੂੰ ਉਸ ਨੇ ਹਾਕਮ ਬਣਾ ਦਿੱਤਾ ਸੀ।

ਵਿਲੀਅਮ ਇਰਵਿਨ ਲਿਖਦਾ ਹੈ ਕਿ ਬੰਦਾ ਸਿੰਘ ਬਹਾਦੁਰ ਦੀ ਸੈਨਾ ਵਿਚ ਜਿਹੜੇ ਚੂੜੇ-ਚਮਿਆਰ ਜਾਤੀਆਂ ਦੇ ਨੀਚਾਂ ਤੋਂ ਨੀਚ ਲੋਕ ਵੀ ਭਰਤੀ ਹੋਏ ਸਨ ਉਹ ਵੀ ਆਪਣੇ ਆਪਣੇ ਘਰਾਂ ਨੂੰ ਹਾਕਮ ਬਣ ਕੇ ਮੁੜੇ ਸਨ। ਵੱਡੇ ਵੱਡੇ ਧਨਾਢ ਲੋਕ ਵੀ ਉਨ੍ਹਾਂ ਦਾ ਸੁਆਗਤ ਕਰਦੇ ਸਨ ਅਤੇ ਹੱਥ ਜੋੜ ਕੇ ਉਨ੍ਹਾਂ ਦੀ ਹਜ਼ੂਰੀ ਵਿਚ ਖੜ੍ਹਦੇ ਸਨ। ਬੰਦਾ ਸਿੰਘ ਨੇ ਉਨ੍ਹਾਂ ਨੂੰ ਅਜਿਹਾ ਲੜਾਕੂ ਬਣਾ ਦਿੱਤਾ ਸੀ ਕਿ ਪੇਸ਼ਾਵਰ ਤੌਰ ਤੇ ਜੰਗਬਾਜ਼ ਅਖਵਾਉਣ ਵਾਲੇ ਯੋਧੇ ਵੀ ਉਨ੍ਹਾਂ ਨਾਲ ਉਲਝਣ ਦਾ ਖਤਰਾ ਨਹੀਂ ਲੈਂਦੇ ਸਨ। ਇਹ ਬੰਦਾ ਸਿੰਘ ਦੀ ਬਹੁਤ ਵੱਡੀ ਪਰਾਪਤੀ ਸੀ।

ਰਾਜ ਸਥਾਪਤ ਕਰਦਿਆਂ ਹੀ ਬੰਦਾ ਸਿੰਘ ਨੇ ਭੂਮੀ ਸੁਧਾਰ ਲਾਗੂ ਕੀਤੇ। ਹਲਵਾਹਕਾਂ ਨੂੰ ਹੀ ਜ਼ਮੀਨ ਦਾ ਮਾਲਕ ਐਲਾਨਿਆਂ ਗਿਆ। ਇਹ ਐਸਾ ਕਦਮ ਸੀ ਜਿਸ ਨੇ ਪੰਜਾਬ ਵਿਚ ਹਮੇਸ਼ਾਂ ਲਈ ਇਹ ਪੱਕਾ ਕਰ ਦਿਤਾ ਸੀ ਕਿ ਜ਼ਮੀਨ ਦਾ ਅਸਲ ਮਾਲਕ ਉਹ ਹੀ ਹੈ ਜਿਹੜਾ ਉਸ ਨੂੰ ਵਾਹੁੰਦਾ ਹੈ। ਦੇਖਣ ਨੂੰ ਅਤੇ ਕਹਿਣ ਨੂੰ ਇਹ ਕਦਮ ਭਾਵੇਂ ਇਕ ਸਾਧਾਰਨ ਜਿਹਾ ਲਗਦਾ ਹੈ ਪਰ ਇਸ ਨੇ ਹਲਵਾਹਕ

ਕਿਸਾਨਾ ਦੀ ਤਕਦੀਰ ਬਦਲ ਕੇ ਰੱਖ ਦਿੱਤੀ ਸੀ ਅਤੇ ਜ਼ਮੀਨੀ ਉਤਪਾਦਨ ਵਿਚ ਕਰਾਂਤੀਕਾਰੀ ਤਰੱਕੀ ਦਾ ਰਸਤਾ ਖੋਲ੍ਹ ਦਿੱਤਾ ਸੀ। ਇਉਂ ਲਗਦਾ ਹੈ ਜਿਵੇਂ ਬੰਦਾ ਸਿੰਘ ਬਹਾਦਰ ਦੇ ਦਿਲ ਵਿਚ ਚਿਰਾਂ ਤੋਂ ਅਜਿਹੇ ਵਿਚਾਰ ਪਨਪਦੇ ਹੋਣ। ਜਦੋਂ ਉਸ ਨੂੰ ਮੌਕਾ ਮਿਲਿਆ ਤਾਂ ਝੱਟ ਉਸ ਨੇ ਆਪਣੇ ਵਿਚਾਰਾਂ ਨੂੰ ਅਮਲੀ ਰੂਪ ਦੇ ਦਿੱਤਾ ਸੀ।

ਬੰਦਾ ਸਿੰਘ ਨੇ ਸਿੱਖ ਰਾਜ ਦਾ ਸਿੱਕਾ ਅਤੇ ਮੋਹਰਾਂ ਆਪਣੇ ਨਾਂ ਹੇਠ ਜਾਰੀ ਨਹੀਂ ਕੀਤੀਆਂ ਸਨ ਸਗੋਂ ਆਪਣੇ ਗੁਰੂ ਸਾਹਿਬਾਨ ਦੇ ਨਾਂ ਹੇਠ ਜਾਰੀ ਕੀਤੀਆਂ। ਇਸ ਤਰ੍ਹਾਂ ਉਸ ਨੇ ਆਉਣ ਵਾਲੇ ਸਿੱਖ ਹਾਕਮਾਂ ਲਈ ਨਵੀਆਂ ਪਿਰਤਾਂ ਪਾ ਦਿੱਤੀਆਂ ਸਨ। ਉਸ ਦੇ ਸਿੱਕਿਆਂ ਅਤੇ ਮੋਹਰਾਂ ਉਤੇ ਉਕਰੀ ਹੋਈ ਇਬਾਰਤ ਅਨੁਸਾਰ ਉਸ ਦੀ ਫਤਹਿ, ਗੁਰੂ ਗੋਬਿੰਦ ਸਿੰਘ ਜੀ ਦੀ ਫਤਹਿ ਸੀ। ਉਸ ਦਾ ਜਾਰੀ ਕੀਤਾ ਸਿੱਕਾ ਗੁਰੂ ਨਾਨਕ ਦੇਵ ਜੀ ਦੀ ਮਿਹਰ ਸਦਕਾ ਸੀ। ਉਹ ਜਿਹੜੀ ਤੇਗ ਵਾਹੁੰਦਾ ਸੀ ਉਹ ਗੁਰੂ ਨਾਨਕ ਦੀ ਬਖਸ਼ੀ ਹੋਈ ਤੇਗ ਸੀ। ਜੋ ਵਡਿਆਈ ਉਸ ਦੇ ਰਾਜ ਦੀ ਫੈਲਦੀ ਸੀ ਉਹ ਗੁਰੂ ਨਾਨਕ ਦੀ ਵਡਿਆਈ ਸਮਝੀ ਜਾਂਦੀ ਸੀ। ਜੰਗ ਦੇ ਮੈਦਾਨ ਵਿਚ ਤੇਗ ਦੀ ਫਤਹਿ, ਲੰਗਰ ਦੇ ਖੇਤਰ ਵਿਚ ਖਾਣ-ਪੀਣ ਦੀ ਅਤੁੱਟ ਮਿਕਦਾਰ, ਇਹ ਸਭ ਗੁਰੂ ਨਾਨਕ ਦੇਵ ਜੀ ਅਤੇ ਗੁਰੂ ਗੋਬਿੰਦ ਜੀ ਦੀ ਬਖ਼ਸ਼ਿਸ਼ ਮੰਨੀ ਗਈ ਸੀ। ਪਾਈ ਹੋਈ ਪਿਰਤ ਉਪਰ ਚੱਲਣਾ ਇਕ ਮਜਬੂਰੀ ਹੁੰਦਾ ਹੈ ਪਰ ਪਿਰਤ ਕਾਇਮ ਕਰਨਾ ਇਕ ਇਨਕਲਾਬੀ ਕੰਮ ਹੁੰਦਾ ਹੈ। ਬੰਦਾ ਸਿੰਘ ਬਹਾਦਰ ਨੇ ਨਵੀਆਂ ਪਿਰਤਾਂ ਕਾਇਮ ਕੀਤੀਆਂ ਸਨ; ਨਵੇਂ ਦਿਸਹੱਦੇ ਕਾਇਮ ਕੀਤੇ ਸਨ ਅਤੇ ਨਵੇਂ ਮਾਰਗ ਚਾਲੂ ਕੀਤੇ ਸਨ। ਆਉਣ ਵਾਲੇ ਸਿੱਖ ਸਰਦਾਰ, ਹਾਕਮ ਅਤੇ ਮਹਾਰਾਜੇ ਇਨ੍ਹਾਂ ਪਿਰਤਾਂ, ਦਿਸਹੱਦਿਆਂ ਅਤੇ ਮਾਰਗਾਂ ਨੂੰ ਅਪਣਾਉਣ ਵਾਲੇ ਸਨ। ਇਸ ਲਈ ਜੋ ਵਡਿਆਈ, ਇਨ੍ਹਾਂ ਸਰਦਾਰਾਂ, ਹਾਕਮਾਂ ਅਤੇ ਮਹਾਰਾਜਿਆਂ ਦੀ ਸਿੱਖ ਪਿਰਤਾਂ ਨੂੰ ਅਪਣਾਉਣ ਕਾਰਨ ਹੁੰਦੀ ਹੈ ਉਸ ਦੇ ਪਿੱਛੇ ਬੰਦਾ ਸਿੰਘ ਬਹਾਦਰ ਦਾ ਹੀ ਯੋਗਦਾਨ ਹੈ।

ਪੋਰਸ ਤੋਂ ਬਾਅਦ ਬੰਦਾ ਸਿੰਘ ਬਹਾਦਰ ਹੀ ਪਹਿਲਾ ਐਸਾ ਨੇਤਾ ਸੀ ਜਿਸ ਨੇ ਪੰਜਾਬ ਨੂੰ ਸੁਤੰਤਰ ਮੁਲਕ ਦੇ ਤੌਰ ਤੇ ਸਥਾਪਤ ਕੀਤਾ ਸੀ। ਸਿੱਖਾਂ ਲਈ ਉਹ ਰਾਜ ਦਾ ਮਾਡਲ ਸੀ, ਰਾਜ ਸਥਾਪਤ ਕਰਨ ਵਾਲਾ ਝੰਡਾ-ਬਰਦਾਰ ਸੀ ਅਤੇ ਇਸ ਗੱਲ ਦੀ ਇਕ ਅਤੀ ਉੱਤਮ ਮਿਸਾਲ ਸੀ ਕਿ ਰਾਜ-ਭਾਗ ਸਥਾਪਤ ਕਰ ਲੈਣ ਬਾਅਦ ਵੀ ਬੰਦ ਬੰਦ ਕਟਵਾ ਕੇ ਸ਼ਹਾਦਤ ਦਿੱਤੀ ਜਾ ਸਕਦੀ ਹੈ। ਇਤਿਹਾਸ ਵਿਚ ਇਹ ਮਿਸਾਲਾਂ ਆਮ ਮਿਲਦੀਆਂ ਹਨ ਜਦੋਂ ਕਿ ਕੋਈ ਨੇਤਾ ਰਾਜ-ਭਾਗ ਪਰਾਪਤ ਕਰਨ ਬਾਅਦ ਭੋਗ-ਬਿਲਾਸੀ ਹੋ ਜਾਂਦਾ ਹੈ, ਹੱਡ-ਭੰਨਵੀਂ ਮਿਹਨਤ ਤੋਂ ਵਿਰਵਾ ਹੋ ਕੇ ਅਮੀਰੀ ਰੁਚੀਆਂ ਦਾ ਧਾਰਨੀ ਬਣ ਜਾਂਦਾ ਹੈ ਅਤੇ ਸੰਘਰਸ਼ ਸਮੇਂ ਦੀਆਂ ਪਰੰਪਰਾਵਾਂ ਨੂੰ ਤਿਆਗ ਬੈਠਦਾ ਹੈ। ਇਹ ਗੱਲ ਬੰਦਾ ਸਿੰਘ ਬਹਾਦਰ ਨੇ ਝੂਠ ਕਰ ਦਿਖਾਈ ਸੀ। ਉਸ ਨੇ ਵਿਸ਼ਾਲ ਜਿੱਤਾਂ ਪਰਾਪਤ ਕਰ ਕੇ ਰਾਜ-ਭਾਗ ਵੀ ਸਥਾਪਤ ਕੀਤਾ ਸੀ ਅਤੇ ਅਤੀ ਸੁੰਦਰ ਰਾਜਕੁਮਾਰੀ ਨਾਲ ਸ਼ਾਦੀ ਵੀ ਕੀਤੀ ਸੀ। ਇਹ ਸਭ ਕੁਝ ਇਕ ਭੋਗ-ਬਿਲਾਸੀ ਜੀਵਨ ਲਈ ਬਹੁਤ ਹੀ ਵਧੀਆ ਪਰਾਪਤੀਆਂ ਸਨ। ਪਰ ਬੰਦਾ ਸਿੰਘ ਬਹਾਦਰ ਨੇ, ਜਦੋਂ ਸ਼ਹਾਦਤ ਦਾ ਸਮਾਂ ਆਇਆ, ਇਸ ਸਭ ਕੁਝ ਨੂੰ ਇਉਂ ਤਿਆਗ ਦਿੱਤਾ ਸੀ ਜਿਵੇਂ ਸੱਪ ਆਪਣੀ ਕੰਜ ਨੂੰ ਲਾਹ ਦਿੰਦਾ ਹੈ। ਉਹ ਧਰਮ ਤਿਆਗ ਕੇ ਜਾਂ ਮੁਗ਼ਲ ਹਕੂਮਤ ਦੀ ਈਨ ਮੰਨ ਕੇ ਆਪਣਾ ਰਾਜ-ਭਾਗ ਬਚਾਅ ਵੀ ਸਕਦਾ ਸੀ। ਘੱਟੋ-ਘੱਟੋ ਆਪਣੇ ਪੁੱਤਰ ਅਤੇ ਆਪਣੀ ਪਤਨੀ ਦੀ ਜਿੰਦ ਬਚਾ ਸਕਦਾ ਸੀ ਪਰ ਉਸ ਨੇ ਇਹ ਰਸਤਾ ਨਹੀਂ ਅਪਣਾਇਆ। ਉਸ ਨੇ ਸ਼ਹਾਦਤ ਦਾ ਰਸਤਾ ਚੁਣਿਆ, ਆਪਣੇ ਗੁਰੂ ਦੀ ਸ਼ਾਨ

ਰੱਖਣ ਦੀ ਦਰਿੜ੍ਹਤਾ ਧਾਰਨ ਕੀਤੀ ਅਤੇ ਆਪਣੀ ਕੌਮ ਦੇ ਇਤਿਹਾਸ ਵਿਚ ਸ਼ਹਾਦਤ ਦੇ ਸੁਨਹਿਰੀ ਪੰਨਿਆਂ ਨੂੰ ਜੋੜਨ ਦੀ ਮਿਸਾਲ ਕਾਇਮ ਰੱਖੀ। ਇਹ ਬੰਦਾ ਸਿੰਘ ਬਹਾਦਰ ਦੀ ਸਭ ਤੋਂ ਮਹਾਨ ਪਰਾਪਤੀ ਸੀ।

ਆਪਣੇ ਅਸੂਲਾਂ ਦਾ ਅਤੇ ਸਿਧਾਂਤਾਂ ਦਾ ਇਤਨਾ ਕੱਟੜ ਧਾਰਨੀ ਹੋਣ ਦੇ ਬਾਵਜੂਦ ਵੀ ਬੰਦਾ ਸਿੰਘ ਬਹਾਦਰ ਇਸਲਾਮ ਦਾ ਦੁਸ਼ਮਣ ਨਹੀਂ ਸੀ। ਉਸ ਨੇ ਲੜਾਈ ਹਕੂਮਤ ਦੇ ਵਿਰੁੱਧ ਛੇੜੀ ਸੀ, ਇਸਲਾਮ ਦੇ ਵਿਰੁੱਧ ਨਹੀਂ। ਉਸ ਨੇ ਲੜਾਈ ਜੁਲਮ ਦੇ ਵਿਰੁੱਧ ਛੇੜੀ ਸੀ, ਜ਼ਾਤੀ ਜਾਂ ਜਮਾਤੀ ਵੈਰ ਕੱਢਣ ਲਈ ਨਹੀਂ। ਬੇਸ਼ੱਕ ਉਸ ਦੀ ਨਿੱਤ ਦੀ ਬੋਲਚਾਲ ਵਿਚ ਖਾਲਸਈ ਸਭਿਆਚਾਰ ਅਤੇ ਮਰਯਾਦਾ ਭਾਰੂ ਸੀ ਪਰ ਇਸ ਦੇ ਬਾਵਜੂਦ ਵੀ ਮੁਸਲਮਾਨ ਲੋਕ ਉਸ ਦੀ ਫੌਜ ਵਿਚ ਕੰਮ ਕਰਨ ਲਈ ਬਿਨਾਂ ਕਿਸੇ ਸੰਕੋਚ ਦੇ ਖਿੱਚੇ ਆਉਂਦੇ ਸਨ। ਉਸ ਨੇ ਕੁਝ ਮੁਸਲਮਾਨ ਸਿਪਾਹੀ ਵੀ ਆਪਣੀ ਫੌਜ ਵਿਚ ਭਰਤੀ ਕਰ ਰੱਖੇ ਸਨ। ਬਾਦਸ਼ਾਹ ਨੂੰ ਭੇਜੀ ਗਈ 28 ਅਪਰੈਲ, 1711 ਈ. ਦੀ ਇਕ ਖ਼ੁਫ਼ੀਆ ਖ਼ਬਰ ਵਿਚ ਦੱਸਿਆ ਗਿਆ ਹੈ ਕਿ ਜਦੋਂ ਬੰਦਾ ਸਿੰਘ ਕਲਾਨੌਰ (ਗੁਰਦਾਸਪੁਰ) ਦੇ ਇਲਾਕੇ ਵਿਚ ਸੀ ਤਾਂ ਉਸ ਨੇ ਮੁਸਲਮਾਨਾਂ ਨੂੰ ਯਕੀਨ ਦੁਆਇਆ ਸੀ ਕਿ ਉਨ੍ਹਾਂ ਨੂੰ ਕੋਈ ਦੁੱਖ-ਤਕਲੀਫ ਨਹੀਂ ਦਿੱਤੀ ਜਾਵੇਗੀ, ਉਨ੍ਹਾਂ ਦੀ ਨਿੱਤ ਦੀ ਦਿਹਾੜੀ ਅਤੇ ਤਨਖ਼ਾਹ ਦਾ ਪੂਰਾ ਧਿਆਨ ਰੱਖਿਆ ਜਾਵੇਗਾ ਅਤੇ ਉਹ ਜਿਵੇਂ ਚਾਹੁਣ ਆਪਣੀ ਨਮਾਜ਼ ਅਦਾ ਕਰ ਸਕਦੇ ਹਨ ਅਤੇ ਖੁਤਬਾ ਪੜ੍ਹ ਸਕਦੇ ਹਨ। ਉਸ ਦੀ ਫੌਜ ਵਿਚ ਪੰਜ ਹਜ਼ਾਰ ਮੁਸਲਮਾਨ ਸਨ ਅਤੇ ਇਹ ਸਭ ਸਿੰਘਾਂ ਦੇ ਦਰਮਿਆਨ ਨਮਾਜ਼ਾਂ ਅਤੇ ਖੁਤਬੇ ਪੜ੍ਹਦੇ ਸਨ।

ਇਹ ਠੀਕ ਹੈ ਕਿ ਸਰਕਾਰ ਦੇ ਅਧਿਕਾਰੀਆਂ ਨੇ ਅਨੇਕਾਂ ਵਾਰ ਉਸ ਦੇ ਖਿਲਾਫ਼ ਜਹਾਦ ਦੇ ਰੂਪ ਵਿਚ ਮੁਸਲਮਾਨਾਂ ਨੂੰ ਖੜ੍ਹੇ ਹੋਣ ਦਾ ਸੱਦਾ ਦਿੱਤਾ ਸੀ ਅਤੇ ਅਣਗਿਣਤ ਮੁਸਲਿਮ ਮੁਲਖਈਆਂ ਸਿੱਖਾਂ ਦੇ ਖਿਲਾਫ ਖੜ੍ਹਾ ਵੀ ਹੋਇਆ ਸੀ। ਇਹ ਸਰਕਾਰੀ ਚਾਲਾਂ ਹੁੰਦੀਆਂ ਹਨ। ਸਰਕਾਰ ਜੇ ਆਪਣੇ ਖਿਲਾਫ਼ ਬਗਾਵਤ ਕਰ ਰਹੀ ਧਿਰ ਦੀ ਹਰ ਕਾਰਵਾਈ ਅਤੇ ਹਰ ਗਤੀਵਿਧੀ ਬਿਗਾੜ ਕੇ ਪੇਸ਼ ਨਾ ਕਰੇ ਫਿਰ ਤਾਂ ਉਹ ਹਾਰੀ ਹੀ ਪਈ ਹੁੰਦੀ ਹੈ। ਬੰਦਾ ਸਿੰਘ ਬਹਾਦੁਰ ਦੇ ਖਿਲਾਫ਼ ਵੀ ਮੁਗ਼ਲ ਹਕੂਮਤ ਨੇ ਉਸ ਸਮੇਂ ਜਹਾਦ ਦਾ ਝੰਡਾ ਖੜ੍ਹਾ ਕੀਤਾ ਸੀ ਜਦੋਂ ਉਹ ਪੰਜਾਬ ਵਿਚ ਹਰ ਥਾਂ ਤੇ ਹਾਰ ਰਹੀ ਸੀ। ਹਕੂਮਤ ਵਲੋਂ ਧਰਮ ਦਾ ਸਹਾਰਾ ਲੈ ਕੇ ਲੜਾਈ ਲੜਨਾ ਉਸ ਦਾ ਆਖਰੀ ਹਥਿਆਰ ਹੁੰਦਾ ਹੈ।

ਲੜਾਈ ਵਿਚ ਮਰਦੇ ਤਾਂ ਲੋਕ ਹੀ ਹੁੰਦੇ ਹਨ। ਜਿਹੜੇ ਲੋਕ ਹਕੂਮਤ ਦੇ ਕੋਝੇ ਪਰਚਾਰ ਦਾ ਸ਼ਿਕਾਰ ਹੋ ਕੇ ਜਹਾਦ ਦੇ ਰੂਪ ਵਿਚ ਖੜ੍ਹੇ ਹੋ ਕੇ, ਸਿੰਘਾਂ ਨਾਲ ਲੜਦੇ ਸਨ, ਸਿੰਘਾਂ ਦੀ ਜਿੱਤ ਹੋਣ ਦੀ ਸੂਰਤ ਵਿਚ ਉਨ੍ਹਾਂ ਨੇ ਸਿੰਘਾਂ ਦੇ ਹੱਥੋਂ ਮਰਨਾ ਵੀ ਸੀ। ਜਿਨ੍ਹਾਂ ਅਧਿਕਾਰੀਆਂ ਨੇ ਜੀ ਭਰ ਕੇ ਗਰੀਬ ਲੋਕਾਂ ਨਾਲ ਅਤੇ ਸਿੱਖਾਂ ਨਾਲ ਵਧੀਕੀਆਂ ਕੀਤੀਆਂ ਸਨ, ਸਮਾਂ ਮਿਲਣ ਤੇ ਸਿੱਖਾਂ ਨੇ ਅਜਿਹੇ ਅਧਿਕਾਰੀਆਂ ਤੋਂ ਬਦਲੇ ਵੀ ਲੈਣੇ ਸਨ। ਇਨ੍ਹਾਂ ਬਦਲਿਆਂ ਵਿਚ ਲੁੱਟਮਾਰ ਦਾ ਹੋਣਾ ਅਤੇ ਅੱਗਾਂ ਦਾ ਲੱਗਣਾ ਆਮ ਗੱਲ ਹੈ। ਇਹ ਗੱਲਾਂ ਬੰਦਾ ਸਿੰਘ ਬਹਾਦਰ ਦੇ ਸੰਘਰਸ਼ ਦੌਰਾਨ ਹੋਈਆਂ ਵੀ ਪਰ ਇਨ੍ਹਾਂ ਦਾ ਮਤਲਬ ਇਹ ਨਹੀਂ ਸੀ ਕਿ ਬੰਦਾ ਸਿੰਘ ਮੁਸਲਮਾਨਾਂ ਦਾ ਹਤਿਆਰਾ ਸੀ ਜਾਂ ਉਨ੍ਹਾਂ ਦੇ ਖ਼ੂਨ ਦਾ ਪਿਆਸਾ ਸੀ। ਬੰਦਾ ਸਿੰਘ ਨੇ ਨਾ ਕਦੇ ਮੁਸਲਮਾਨਾਂ ਦੇ ਸਿਰ ਲਾਹ ਕੇ ਮਿਨਾਰ ਚਿਣਵਾਏ ਸਨ ਅਤੇ ਨਾ ਕਿਸੇ ਅਧਿਕਾਰੀ ਦੇ ਬੱਚੇ ਫੜ੍ਹ ਕੇ ਜ਼ਿਬਾਹ ਕੀਤੇ ਸਨ। ਇਸ ਦੇ ਉਲਟ ਮੁਗ਼ਲ ਹਕੂਮਤ ਆਪਣੀ ਹਰ ਕਾਰਵਾਈ ਸਮੇਂ ਇਹ ਸਭ ਕੁਝ ਕਰਦੀ ਸੀ। ਧਰਮ ਦੇ ਨਾਂ ਹੇਠ ਲੋਕਾਂ ਨੂੰ ਲੁੱਟਣਾ-ਮਾਰਨਾ ਮੁਗ਼ਲ ਹਕੂਮਤ ਦਾ ਰੋਜ਼ਾਨਾ

ਦਾ ਕੰਮ ਸੀ। ਬੰਦਾ ਸਿੰਘ ਬਹਾਦਰ ਨੇ ਸਗੋਂ ਇਸ ਦੇ ਉਲਟ ਆਪਣੇ ਪਾਸ ਆਏ ਹਰ ਮੁਸਲਮਾਨ ਨੂੰ ਉਸ ਦੇ ਧਾਰਮਿਕ ਅਕੀਦੇ ਪੂਰੇ ਕਰਨ ਲਈ ਪੂਰੀ ਪੂਰੀ ਸੁਰੱਖਿਆ ਦਿੱਤੀ ਸੀ। ਇਹ ਬੰਦਾ ਸਿੰਘ ਬਹਾਦਰ ਦੀ ਫਿਰਾਖ਼ਦਿਲੀ ਸੀ ਅਤੇ ਸਰਬ-ਸਾਂਝਾ ਨੇਤਾ ਹੋਣ ਦੀ ਨਿਸ਼ਾਨੀ ਸੀ। ਦੁੱਖ ਦੀ ਗੱਲ ਤਾਂ ਇਹ ਹੈ ਕਿ ਨਾ ਸਮਕਾਲੀ ਮੁਸਲਿਮ ਲਿਖਾਰੀਆਂ ਨੇ ਬੰਦਾ ਸਿੰਘ ਬਾਰੇ ਲਿਖਣ ਲੱਗਿਆਂ ਆਪਣੀ ਕਲਮ ਨੂੰ ਨਿਰਪੱਖ ਰੱਖਿਆ ਹੈ ਅਤੇ ਨਾ ਹੀ ਪਿੱਛੋਂ ਦੇ ਮੁਸਲਿਮ ਲਿਖਾਰੀਆਂ ਨੇ। ਉਨ੍ਹਾਂ ਨੇ ਆਪਣੀ ਹਕੂਮਤ ਦੇ ਪੱਖ ਨੂੰ ਹੀ ਪੂਰਿਆ ਹੈ।

ਅਖੀਰ ਤੇ ਸਿੱਟੇ ਦੇ ਰੂਪ ਵਿਚ ਬੰਦਾ ਸਿੰਘ ਬਹਾਦਰ ਬਾਰੇ ਇਹ ਗੱਲ ਬੜੇ ਯਕੀਨ ਅਤੇ ਵਿਸ਼ਵਾਸ ਦੇ ਨਾਲ ਲਿਖੀ ਜਾ ਸਕਦੀ ਹੈ ਕਿ ਬੰਦਾ ਸਿੰਘ ਬਹਾਦੁਰ ਸਿੱਖ ਫਲਸਫੇ ਨੂੰ ਅਮਲੀ ਰੂਪ ਦੇਣ ਵਾਲਾ ਨੇਤਾ ਸੀ। ਗੁਰੂ ਨਾਨਕ ਦੇਵ ਜੀ ਨੇ ਜੋ ਫਲਸਫਾ ਕਾਇਮ ਕੀਤਾ ਸੀ, ਗੁਰੂ ਗੋਬਿੰਦ ਸਿੰਘ ਜੀ ਨੇ ਖਾਲਸਾ ਸਾਜ ਕੇ ਉਸੇ ਫਲਸਫੇ ਅਤੇ ਸਿਧਾਂਤ ਨੂੰ ਪਰਚਾਰਨ ਲਈ ਇਕ ਸਪੱਸ਼ਟ ਅਤੇ ਸਿੱਧਾ ਮਾਰਗ ਉਲੀਕ ਦਿੱਤਾ ਸੀ। ਬੰਦਾ ਸਿੰਘ ਬਹਾਦਰ ਨੇ ਇਸ ਮਾਰਗ ਤੇ ਚਲਦਿਆਂ ਉਨ੍ਹਾਂ ਟੀਚਿਆਂ ਨੂੰ ਛੂਹ ਲਿਆ ਸੀ ਜਿਨ੍ਹਾਂ ਤੇ ਪਹੁੰਚਣ ਲਈ ਗੁਰੂ ਨਾਨਕ ਸਾਹਿਬ ਨੇ ਆਪਣਾ ਮਿਸ਼ਨ ਸ਼ੁਰੂ ਕੀਤਾ ਸੀ। ਗੁਰੂ ਗੋਬਿੰਦ ਸਿੰਘ ਇਕ ਸਪਿਰਟ ਸੀ, ਬੰਦਾ ਸਿੰਘ ਇਕ ਸਰੀਰ। ਜਦੋਂ ਗੁਰੂ ਜੀ ਦੀ ਸਪਿਰਟ ਉਸ ਦੇ ਸਰੀਰ ਵਿਚ ਦਾਖਲ ਹੋ ਗਈ ਤਾਂ ਇਹ ਤੂਫਾਨ ਦਾ ਰੂਪ ਧਾਰਨ ਕਰ ਗਈ ਸੀ। ਬੰਦਾ ਸਿੰਘ ਦੀਆਂ ਸਮੁੱਚੀਆਂ ਕਾਰਵਾਈਆਂ ਦਰਸਾਉਂਦੀਆਂ ਹਨ ਕਿ ਨਾ ਉਸ ਨੂੰ ਲਾਲਚ ਡੁਲਾ ਸਕਦਾ ਸੀ ਅਤੇ ਨਾ ਹੀ ਉਸ ਦੇ ਸਰੀਰ ਨੂੰ ਕੋਈ ਚੀਸ ਹੀ ਮਹਿਸੂਸ ਹੁੰਦੀ ਸੀ। ਉਹ ਆਪਣੇ ਤੜਫਦੇ ਪੁੱਤਰ ਨੂੰ ਵੀ ਆਪਣੀ ਗੋਦ ਵਿਚ ਰੱਖ ਕੇ ਸਹਿ ਸਕਦਾ ਸੀ ਅਤੇ ਆਪਣੇ ਸਰੀਰ ਵਿਚੋਂ ਬੋਟੀ ਬੋਟੀ ਕਰਕੇ ਆਪਣਾ ਮਾਸ ਵੀ ਕੱਢਵਾ ਸਕਦਾ ਸੀ। ਇਸ ਸਭ ਕੁਝ ਨੂੰ ਬਿਆਨ ਕਰਨ ਲਈ ਅਜੇ ਤਕ ਕਿਸੇ ਭਾਸ਼ਾ ਵਿਚ ਸ਼ਬਦ ਨਹੀਂ ਬਣੇ। ਇਸ ਬਾਰੇ ਸਿਰਫ ਰੱਬ ਕੋਲੋਂ ਹੀ ਪੁੱਛਿਆ ਜਾ ਸਕਦਾ ਹੈ ਕਿ ਹੇ ਰੱਬਾ, ਤੂੰ ਹੀ ਦੱਸ ਕਿ ਬੰਦਾ ਸਿੰਘ ਕੀ ਸੀ? ਕੀ ਉਹ ਸਾਡੇ ਵਰਗਾ ਹੀ ਇਕ ਮਨੁੱਖ ਮਾਤਰ ਸੀ ਜਾਂ ਅਰਸ਼ੋਂ ਉਤਰੀ ਹੋਈ ਕੋਈ ਅਗੰਮੀ ਸ਼ਕਤੀ ਸੀ। ਸਮਝ ਨਹੀਂ ਆਉਂਦੀ ਕਿ ਇਕ ਮਨੁੱਖ ਮਾਤਰ ਇਤਨੇ ਦੁੱਖਾਂ-ਤਸੀਹਿਆਂ ਤੋਂ ਅਤੇ ਮੋਹ-ਮਮਤਾ ਤੋਂ ਉਪਰ ਕਿਵੇਂ ਹੋ ਸਕਦਾ ਹੈ? ਬੰਦਾ ਸਿੰਘ ਬਹਾਦੁਰ ਆਪਣੀ ਮਿਸਾਲ ਆਪ ਸੀ। ਗੁਰੂ ਗੋਬਿੰਦ ਸਿੰਘ ਜੀ ਨੇ ਜੋ ਚੋਣ ਕੀਤੀ ਸੀ ਉਹ ਬਿਲਕੁਲ ਠੀਕ ਸੀ। ਗੁਰੂ ਦੀ ਚੋਣ ਕਦੇ ਗਲਤ ਹੋ ਵੀ ਨਹੀਂ ਸਕਦੀ। ਬੰਦਾ ਸਿੰਘ ਬਹਾਦਰ ਨੂੰ ਗੁਰੂ ਗੋਬਿੰਦ ਸਿੰਘ ਜੀ ਨੇ ਖਾਲਸੇ ਦਾ ਨੇਤਾ ਥਾਪ ਕੇ ਭੇਜਿਆ ਸੀ ਅਤੇ ਬੰਦਾ ਸਿੰਘ ਨੇ ਵੀ ਆਪਣੇ ਗੁਰੂ ਦੀ ਸ਼ਾਨ ਲਈ ਆਪਣਾ ਮਾਸ ਨੁਚਵਾ ਲਿਆ ਸੀ। ਬੰਦਾ ਸਿੰਘ ਦੇ ਖਿਲਾਫ਼ ਜਿਨ੍ਹਾਂ ਵੀ ਸਿੱਖਾਂ ਨੇ ਗਦਾਰੀ ਕੀਤੀ ਸੀ ਉਨ੍ਹਾਂ ਨੇ ਗੁਰੂ ਦੇ ਹੁਕਮ ਦੀ ਹੀ ਉਲੰਘਣਾ ਕੀਤੀ ਸੀ। ਇਸ ਕਰ ਕੇ ਉਹ ਗੁਰੂ–ਦੋਖੀ ਵੀ ਸਨ ਅਤੇ ਪੰਥ–ਦੋਖੀ ਵੀ। ਇਹ ਗਦਾਰੀ ਕਰਨ ਵਾਲੇ ਨੇਤਾ ਬਾਵਾ ਬਿਨੋਦ ਸਿੰਘ ਅਤੇ ਬਾਵਾ ਕਾਨ੍ਹ ਸਿੰਘ ਸਿੱਖ ਇਤਿਹਾਸ ਵਿਚੋਂ ਖ਼ਤਮ ਹੋ ਗਏ ਹਨ ਜਦੋਂ ਕਿ ਬੰਦਾ ਸਿੰਘ ਬਹਾਦਰ ਗੁਰੂ ਦੇ ਨਾਂ ਉਤੋਂ ਦੀ ਆਪਣੀ ਜਾਨ ਵਾਰ ਕੇ ਅਕਾਸ਼ ਦੇ ਵਿਚ ਚੰਦਰਮਾ ਦੀ ਤਰ੍ਹਾਂ ਚਮਕ ਰਿਹਾ ਹੈ। ਰਤਨ ਸਿੰਘ ਭੰਗੂ ਅਤੇ ਕਰਮ ਸਿੰਘ ਹਿਸਟੋਰੀਅਨ ਜੈਸੇ ਅਖਾਉਤੀ ਇਤਿਹਾਸਕਾਰਾਂ ਦਾ ਫੈਲਾਇਆ ਕੂੜ ਮਿਟ ਰਿਹਾ ਹੈ ਅਤੇ ਸੱਚ ਦਾ ਚੰਦਰਮਾ ਆਪਣੀ ਰੋਸ਼ਨੀ ਫੈਲਾ ਰਿਹਾ ਹੈ। ਬੰਦਾ ਸਿੰਘ ਬਹਾਦਰ ਵਿਸ਼ਵ ਦੇ

ਇਤਿਹਾਸ ਵਿਚ ਐਸਾ ਨੇਤਾ ਬਣ ਕੇ ਉਭਰ ਰਿਹਾ ਹੈ ਜਿਸ ਨੇ ਵਿਸ਼ਵ ਵਿਚ ਸਭ ਤੋਂ ਪਹਿਲਾਂ ਕਮੀਨ ਲੋਕਾਂ ਨੂੰ ਹਾਕਮ ਬਣਾਇਆ ਸੀ ਅਤੇ ਜਿਸ ਨੇ ਹਲ-ਵਾਹਕਾਂ ਨੂੰ ਜ਼ਮੀਨ ਦੇ ਮਾਲਕੀ ਹੱਕ ਦਿੱਤੇ ਸਨ।

## ਹਵਾਲੇ ਅਤੇ ਟਿੱਪਣੀਆਂ

1. ਸੰਤ ਸਿੰਘ ਸੇਖੋਂ, ਬੰਦਾ ਬਹਾਦੁਰ (ਡਰਾਮਾ), ਲਾਹੌਰ ਬੁੱਕ ਸ਼ਾਪ, ਲੁਧਿਆਣਾ, 1985.
2. ਤਬ ਅਉਰੰਗ ਜੀਅ ਮਾਂਝ ਰਿਸਾਏ।। ਏਕ ਅਹਿਦੀਆ ਈਹਾਂ ਪਠਾਏ।।
   ਹਮ ਤੇ ਭਾਜ ਬੇਮੁਖ ਜੇ ਗਏ।। ਤਿਨ ਕੇ ਧਾਮ ਗਿਰਾਵਤ ਭਏ।।....
   ਉਤ ਔਰੰਗ ਜੀਯ ਅਧਿਕ ਰਿਸਾਯੋ।। ਚਾਰ ਅਹਿਦੀਅਨ ਅਉਰ ਪਠਾਯੋ।।
   ਜੇ ਬੇਮੁਖ ਤਾ ਤੇ ਬਚਿ ਆਏ।। ਤਿਨ ਕੇ ਗ੍ਰਿਹ ਪੁਨਿ ਇਨੇ ਗਿਰਾਏ।।
   ਇਸ ਦੇ ਵਿਸਥਾਰ ਲਈ ਦੇਖੋ, ਬਚਿੱਤ੍ਰ ਨਾਟਕ ਅਧਿਆਇ ਤੇਰਵਾਂ ਅਤੇ ਚੌਧਵਾਂ।
3. ਇਹ ਹੁਕਮਨਾਮਾ ਪਿੱਛੇ ਦਿੱਤਾ ਜਾ ਚੁੱਕਿਆ ਹੈ।

# ਅੰਤਿਕਾ - 1

## ਤੱਤ ਖਾਲਸਾ ਅਤੇ ਬੰਦਈ ਖਾਲਸਾ ਅਸਲੀਅਤ ਕੀ ਸੀ?

ਤੱਤ ਖਾਲਸੇ ਦਾ ਨਾਂ ਪਹਿਲੀ ਵਾਰ ਸਿਰਫ ਰਤਨ ਸਿੰਘ ਭੰਗੂ ਨੇ ਵਰਤਿਆ ਹੈ। ਇਸ ਦਾ ਅਰਥ ਹੈ 'ਅਸਲੀ ਖਾਲਸਾ'। ਇਹ ਨਾਂ ਭੰਗੂ ਨੇ ਉਸ ਸਮੇਂ ਵਰਤਿਆ ਸੀ ਜਦੋਂ ਉਸ ਦੇ ਅਨੁਸਾਰ ਬੰਦਾ ਸਿੰਘ ਬਹਾਦਰ ਅਤੇ ਖਾਲਸਾ ਪੰਥ ਵਿਚਕਾਰ ਆਪਸੀ ਝਗੜਾ ਪੈਦਾ ਹੋ ਗਿਆ ਸੀ। ਜਿਹੜੇ ਸਿੰਘ ਬੰਦਾ ਸਿੰਘ ਬਹਾਦਰ ਨਾਲੋਂ ਅਲੱਗ ਹੋ ਕੇ ਹਕੂਮਤ ਨਾਲ ਰਲ ਗਏ ਸਨ ਉਨ੍ਹਾਂ ਨੂੰ ਰਤਨ ਸਿੰਘ ਭੰਗੂ ਨੇ ਤੱਤ ਖਾਲਸਾ ਕਿਹਾ ਸੀ। ਭਾਵ ਕਿ ਅਸਲ ਖਾਲਸਾ ਤਾਂ ਬੰਦਾ ਸਿੰਘ ਨਾਲੋਂ ਅਲੱਗ ਹੋ ਗਿਆ ਸੀ ਅਤੇ ਜਿਹੜੇ ਸਿੰਘ ਬੰਦਾ ਸਿੰਘ ਦੇ ਨਾਲ ਹੀ ਰਹੇ ਸਨ ਉਨ੍ਹਾਂ ਨੂੰ ਭੰਗੂ ਨੇ 'ਬੰਦਈ' ਜਾਂ 'ਬੰਦਈ ਖਾਲਸਾ' ਕਿਹਾ ਸੀ। ਭਾਵ ਕੇ ਬੰਦਾ ਸਿੰਘ ਨਾਲ ਰਹਿਣ ਵਾਲੇ ਸਿੰਘ ਗੁਰੂ ਦੇ ਸਿੰਘ ਨਹੀਂ ਸਨ ਸਗੋਂ ਬੰਦਾ ਸਿੰਘ ਦੇ ਸਿੰਘ ਸਨ। ਇਹ ਦੇਖਣ ਵਾਲੀ ਗੱਲ ਹੈ ਕਿ ਇਸ ਝਗੜੇ ਬਾਰੇ ਸਿਰਫ਼ ਰਤਨ ਸਿੰਘ ਭੰਗੂ ਨੇ ਹੀ ਲਿਖਿਆ ਹੈ ਅਤੇ ਉਸੇ ਨੇ ਹੀ ਤੱਤ ਖਾਲਸਾ ਅਤੇ ਬੰਦਈ ਖਾਲਸਾ ਦੇ ਨਾਂ ਵਰਤੇ ਹਨ। ਉਸ ਤੋਂ ਪਹਿਲਾਂ ਹੋਰ ਕਿਸੇ ਵੀ ਲਿਖਤ ਵਿਚ ਇਸ ਝਗੜੇ ਬਾਰੇ ਅਤੇ ਇਨ੍ਹਾਂ ਧੜਿਆਂ ਬਾਰੇ ਕੁਝ ਵੀ ਨਹੀਂ ਲਿਖਿਆ ਗਿਆ। ਨੋਟ ਕਰਨ ਵਾਲੀ ਗੱਲ ਇਹ ਹੈ ਕਿ ਭੰਗੂ ਦੀ ਇਹ ਲਿਖਤ 1841 ਈ. ਦੀ ਲਿਖਤ ਹੈ ਅਤੇ ਅੰਗਰੇਜ਼ਾਂ ਦੇ ਕਹਿਣ ਤੇ ਹੀ ਇਹ ਲਿਖਤ ਲਿਖੀ ਗਈ ਸੀ। ਭੰਗੂ ਹਰ ਰੋਜ ਲਿਖ ਕੇ ਕੈਪਟਨ ਮਰੇ ਨੂੰ ਦਿਖਾਉਂਦਾ ਸੀ ਅਤੇ ਕੈਪਟਨ ਮਰੇ ਉਸ ਨੂੰ ਅਗਲੀ ਲਿਖਤ ਬਾਰੇ ਸਵਾਲ ਦੇ ਰੂਪ ਵਿਚ ਨਵਾਂ ਵਿਸ਼ਾ ਦੇ ਦਿੰਦਾ ਸੀ। ਭੰਗੂ ਦੇ ਲਿਖਣ-ਕਾਲ ਦੇ ਸਮੇਂ ਅਨੁਸਾਰ ਭੰਗੂ ਨੇ ਬੰਦਾ ਸਿੰਘ ਬਹਾਦਰ ਦੀ ਸ਼ਹਾਦਤ ਤੋਂ 125 ਸਾਲਾਂ ਬਾਅਦ ਇਹ ਲਿਖਤ ਲਿਖੀ ਸੀ। ਇਸ ਹਿਸਾਬ ਨਾਲ ਭੰਗੂ ਬੰਦਾ ਸਿੰਘ ਦੇ ਸਮੇਂ ਤੋਂ ਬਹੁਤ ਦੂਰ ਦਾ ਲੇਖਕ ਹੈ।

ਰਤਨ ਸਿੰਘ ਭੰਗੂ ਨੇ ਇਹ ਝਗੜਾ ਉਸ ਸਮੇਂ ਹੋਇਆ ਦੱਸਿਆ ਹੈ ਜਦੋਂ ਕਿ ਬੰਦਾ ਸਿੰਘ ਬਹਾਦਰ ਆਪਣੀ ਤਾਕਤ ਦੇ ਸਿਖਰ ਤੇ ਪਹੁੰਚਿਆ ਹੋਇਆ ਸੀ। ਜਦੋਂ ਬੰਦਾ ਸਿੰਘ ਬਹਾਦਰ ਦੀ ਸਾਰੇ ਪੰਜਾਬ ਵਿਚ ਧਾਂਕ ਪੈ ਚੁੱਕੀ ਸੀ ਅਤੇ ਇਹ ਅਫਵਾਹਾਂ ਉਡੀਆਂ ਹੋਈਆਂ ਸਨ ਕਿ ਬੰਦਾ ਸਿੰਘ ਸ਼ਾਇਦ ਦਿੱਲੀ ਉਪਰ ਹਮਲਾ ਕਰਨ ਵਾਲਾ ਹੈ ਤਾਂ ਬਾਦਸ਼ਾਹ ਫ਼ਾਰੁਖ਼ਸ਼ੀਅਰ ਨੇ ਆਪਣੇ ਅਮੀਰਾਂ-ਵਜ਼ੀਰਾਂ ਨਾਲ ਸਲਾਹ ਕੀਤੀ ਕਿ ਬੰਦਾ ਸਿੰਘ ਬਹਾਦਰ ਦਾ ਕੀ ਉਪਾਅ ਕੀਤਾ ਜਾਵੇ?[1] ਤਾਂ ਵਜ਼ੀਰਾਂ-ਅਮੀਰਾਂ ਨੇ ਸਲਾਹ ਦਿਤੀ ਕਿ ਇਹ ਬੰਦਾ ਗੁਰੂ ਗੋਬਿੰਦ ਸਿੰਘ ਦਾ ਹੀ ਭੇਜਿਆ ਹੋਇਆ ਹੈ। ਉਸ ਗੁਰੂ ਦੀ ਪਤਨੀ (ਸੁੰਦਰੀ) ਇਥੇ ਦਿੱਲੀ ਵਿਚ ਹੀ ਤੁਹਾਡੇ ਨੇੜੇ ਰਹਿੰਦੀ ਹੈ। ਉਸੇ ਪਤਨੀ ਨੂੰ ਕਹਿ ਕੇ ਤੁਸੀਂ ਬੰਦੇ ਨੂੰ ਲੜਾਈ-ਭਿੜਾਈ ਕਰਨ ਤੋਂ ਹਟਵਾ ਲਓ। ਜੇ ਮਾਤਾ ਸੁੰਦਰੀ ਤੁਹਾਡਾ ਕਿਹਾ ਨਾ ਮੰਨ ਕੇ ਉਸ ਨੂੰ ਨਹੀਂ ਰੋਕੇਗੀ ਤਾਂ ਉਸੇ ਨੂੰ ਹੀ ਜੇਲ੍ਹ ਵਿਚ ਬੰਦ ਕਰ ਦਿਓ।[2]

ਇਹ ਸੁਣ ਕੇ ਬਾਦਸ਼ਾਹ ਨੇ ਭਾਈ ਨੰਦ ਲਾਲ ਨੂੰ ਬੁਲਾਇਆ ਅਤੇ ਕਿਹਾ ਕਿ ਉਹ ਮਾਤਾ ਜੀ ਪਾਸ ਜਾ ਕੇ ਬੇਨਤੀ ਕਰੇ ਕਿ ਬੰਦੇ ਨੇ ਤੁਹਾਡਾ ਸਾਰਾ ਕੰਮ ਕਰ ਦਿਤਾ ਹੈ ਹੁਣ ਤੁਸੀਂ ਉਸ ਨੂੰ ਵਾਪਸ ਆਪਣੇ ਪਾਸ ਬੁਲਾ ਲਓ। ਉਸ ਦੇ ਗੁਜ਼ਾਰੇ ਵਾਸਤੇ ਕੁਝ ਨਾ ਕੁਝ ਦੇ ਦਿੱਤਾ ਜਾਵੇਗਾ। ਭਾਈ ਨੰਦ ਲਾਲ ਨੇ ਇਸੇ ਤਰ੍ਹਾਂ ਦੀਆਂ ਗੋਲਮੋਲ ਜਿਹੀਆਂ ਗੱਲਾਂ ਕਰਕੇ ਮਾਤਾ ਨੂੰ ਵਰਗਲਾ ਲਿਆ। ਫਿਰ ਮਾਤਾ ਨੇ ਕਿਹਾ ਕਿ 'ਬੰਦੇ ਪਾਸ ਤਾਂ ਬਹੁਤ ਫੌਜ ਹੈ। ਉਹ ਬੁਲਾਇਆ ਕਿਵੇਂ ਆ ਸਕਦਾ ਹੈ। ਉਹ ਤਾਂ ਪਾਤਸ਼ਾਹੀ ਚੋਰ ਹੈ। ਬਿਨਾ ਗਰਿਫਤਾਰ ਕੀਤੇ ਕਿਵੇਂ ਆਉਣ ਵਾਲਾ ਹੈ।' ਭਾਈ ਨੰਦ ਲਾਲ, ਭੰਗੂ ਅਨੁਸਾਰ, ਜਵਾਬ ਵਿਚ ਕਹਿੰਦਾ ਹੈ ਕਿ ਉਹ ਭਾਵੇਂ ਮੰਨੇ ਭਾਵੇਂ ਨਾ ਮੰਨੇ ਪਰ ਤੂੰ ਆਪਣੇ ਵਲੋਂ ਕਹਿ ਦੇ। ਜੇ ਉਹ ਤੇਰਾ ਕਹਿਣਾ ਨਹੀਂ ਮੰਨੇਗਾ ਤਾਂ ਉਸ ਦੀ ਕਰਾਮਾਤ ਖ਼ਤਮ ਹੋ ਜਾਵੇਗੀ। ਜੇ ਤੂੰ ਨਹੀਂ ਕਹੇਂਗੀ ਤਾਂ ਬਾਦਸ਼ਾਹ ਗੁੱਸੇ ਹੋਵੇਗਾ ਅਤੇ ਸਮਝੇਗਾ ਕਿ ਉਹ ਤਾਂ ਇਸ (ਮਾਤਾ) ਦੇ ਕਹਿਣੇ ਵਿਚ ਹੈ ਪਰ ਇਹ ਹੀ ਨਹੀਂ ਬੁਲਾਉਂਦੀ। ਤੂੰ ਬੰਦੇ ਨੂੰ ਹੁਕਮ ਜਾਰੀ ਕਰ ਕੇ ਆਪਣਾ ਬਚਾਅ ਕਰ ਅੱਗੇ ਭਾਵੇਂ ਬੰਦਾ ਮੰਨੇ ਭਾਵੇਂ ਨਾ ਮੰਨੇ।[3] ਫਿਰ ਮਾਤਾ ਨੇ ਕਿਹਾ ਕਿ ਅੱਛਾ ਮੇਰੇ ਨਾਂ ਹੇਠ ਹੁਕਮਨਾਮਾ ਲਿਖ ਦੇ। ਤਾਂ ਭਾਈ ਨੰਦ ਲਾਲ ਨੇ ਬਾਦਸ਼ਾਹ ਵਲੋਂ ਕਿਹਾ ਹੋਇਆ ਸਾਰਾ ਕੁਝ ਲਿਖ ਦਿੱਤਾ। ਤੁਰੰਤ ਹੀ ਇਹ ਹੁਕਮਨਾਮਾ ਬੰਦੇ ਪਾਸ ਭੇਜ ਦਿੱਤਾ। ਜਦੋਂ ਬੰਦੇ ਨੇ ਇਹ ਹੁਕਮਨਾਮਾ ਪੜ੍ਹਿਆ ਤਾਂ ਉਹ ਹੈਰਾਨ ਹੋ ਗਿਆ। ਕਿਹਾ ਕਿ ਤੁਰਕ ਉਸ ਨੂੰ ਕਿਵੇਂ ਛੱਡ ਦੇਣਗੇ। ਉਸ ਨੇ ਤਾਂ ਤੁਰਕਾਂ ਕੋਲੋਂ ਗਿਣ ਗਿਣ ਕੇ ਬਦਲੇ ਲਏ ਹਨ। ਇਸ ਔਰਤ ਨੂੰ ਇਨ੍ਹਾਂ ਗੱਲਾਂ ਦੀ ਕੀ ਸਮਝ ਹੈ?[4]

ਇਸ ਤਰ੍ਹਾਂ ਜਿਹੜਾ ਜਵਾਬ ਬੰਦੇ ਵਲੋਂ ਮਾਤਾ ਜੀ ਪਾਸ ਭੇਜਿਆ ਗਿਆ ਸੀ ਮਾਤਾ ਨੇ ਉਹੀ ਲਿਖਤ ਤੁਰੰਤ ਬਾਦਸ਼ਾਹ ਨੂੰ ਦਿਖਾ ਦਿਤੀ। ਬਾਦਸ਼ਾਹ ਨੇ ਆਪਣੇ ਦਰਬਾਰ ਵਿਚ ਸਭ ਨੂੰ ਇਹ ਲਿਖਤ ਦਿਖਾਈ। ਬੰਦਾ ਕਹਿੰਦਾ ਸੀ ਕਿ ਉਹ ਤਾਂ ਸਿੱਖ ਹੀ ਨਹੀਂ ਹੈ। ਉਹ ਤਾਂ ਵੈਸ਼ਨਵ ਬੈਰਾਗੀ ਸਾਧ ਹੈ। ਤੁਹਾਡਾ ਤੇ ਮੇਰਾ ਕੀ ਮੇਲ ਹੈ। ਮੈਂ ਪਾਤਸ਼ਾਹੀ ਆਪਣੇ ਜ਼ੋਰ ਨਾਲ ਲਈ ਹੈ। ਮੈਂ ਤਾਂ ਹੁਣ ਫਤਹਿ ਦਰਸ਼ਨੀ ਹੀ ਬੁਲਾਊਂਗਾ। ਗੁਰੂ ਦੀ ਫਤਹਿ ਨੂੰ ਬੰਦ ਕਰਾਊਂਗਾ। ਜਿਵੇਂ ਗੁਰੂ ਨੇ ਮੇਰੇ ਡੇਰੇ ਵਿਚ ਜਾ ਕੇ ਮੇਰੇ ਬੱਕਰੇ ਮਾਰੇ ਸਨ ਮੈਂ ਵੀ ਹੁਣ ਉਸੀ ਤਰ੍ਹਾਂ ਉਸ ਦੇ ਸਿੰਘਾਂ ਨੂੰ ਖਰਾਬ ਕਰਾਂਗਾ।[5]

ਭੰਗੂ ਅੱਗੇ ਲਿਖਦਾ ਹੈ ਕਿ ਚੁਗਲੀਆਂ ਕਰਨ ਵਾਲਿਆਂ ਨੇ ਬਾਦਸ਼ਾਹ ਦੇ ਕੰਨ ਭਰੇ ਕਿ ਮਾਤਾ ਸੱਚੇ ਦਿਲੋਂ ਨਹੀਂ ਕਹਿ ਰਹੀ। ਇਹ ਬੰਦਾ ਤਾਂ ਉਸ ਦੇ ਘਰ ਦਾ ਦਾਸ ਹੈ ਇਹ ਉਸ ਦੀ ਗੱਲ ਕਿਵੇਂ ਮੋੜ ਸਕਦਾ ਹੈ। ਉਹ ਆਪੇ ਹੀ ਚਤੁਰ ਬਣ ਰਹੀ ਹੈ ਆਪੇ ਹੀ ਚੋਰ। ਉਸ ਦਾ ਬੰਦੇ ਉਪਰ ਪੂਰਾ ਜ਼ੋਰ ਹੈ।[6] ਫਿਰ ਦੁਬਾਰਾ ਬਾਦਸ਼ਾਹ ਨੇ ਭਾਈ ਨੰਦ ਲਾਲ ਨੂੰ ਬੁਲਾ ਕੇ ਕਿਹਾ ਕਿ ਮਾਤਾ ਨੂੰ ਜਾ ਕੇ ਸਾਫ ਸਾਫ ਰੂਪ ਵਿਚ ਦੋ ਗਲਾਂ ਕਹਿ। ਇਕ ਇਹ ਕਿ ਉਹ ਬੰਦੇ ਕੋਲੋਂ ਸਾਰੀਂ ਕਰਾਮਾਤ ਵਾਪਸ ਲੈ ਲਵੇ ਤੇ ਦੂਜੀ ਇਹ ਕਿ ਸਾਰੇ ਲੜਾਈ ਕਰਨ ਵਾਲੇ ਖਾਲਸੇ ਨੂੰ ਕਹੇ ਕਿ ਉਹ ਬੰਦੇ ਦਾ ਸਾਥ ਛੱਡ ਕੇ ਆ ਜਾਣ। ਮਾਤਾ ਨੇ ਸਰਕਾਰ ਦੀ ਗਲ ਮੰਨ ਕੇ ਉਸੀ ਤਰ੍ਹਾਂ ਕਹਿ ਦਿੱਤਾ। ਭੰਗੂ ਲਿਖਦਾ ਹੈ ਕਿ ਜਦੋਂ ਮਾਤਾ ਦਾ ਇਹ ਦੂਸਰਾ ਹੁਕਮ ਖਾਲਸੇ ਪਾਸ ਪਹੁੰਚਿਆ ਤਾਂ ਖਾਲਸਾ ਬੜਾ ਹੀ ਖੁਸ਼ ਹੋਇਆ ਕਿਉਂਕਿ ਖਾਲਸੇ ਨੂੰ ਬੰਦਾ ਬਹੁਤ ਤੰਗ ਕਰਦਾ ਸੀ। ਫਿਰ ਖਾਲਸੇ ਨੇ ਮਾਤਾ ਪਾਸੋਂ ਪੁੱਛਿਆ ਕਿ ਬੰਦੇ ਦਾ ਸਾਥ ਤਾਂ ਅਸੀਂ ਛੱਡ ਦਿੰਦੇ ਹਾਂ ਪਰ ਸਾਡਾ ਨਿਰਬਾਹ ਕਿਸ ਤਰ੍ਹਾਂ ਹੋਵੇਗਾ? ਮਾਤਾ ਨੇ ਜਵਾਬ ਦਿਤਾ ਕਿ ਤੁਹਾਨੂੰ ਚੜ੍ਹਾਵਾ ਮੁੱਕਦਾ ਨਹੀਂ। ਪਟਣੇ

ਸਾਹਿਬ ਦਾ ਸਾਰਾ ਚੜ੍ਹਾਵਾ ਤੁਹਾਨੂੰ ਮਿਲ ਜਾਇਆ ਕਰੇਗਾ। ਜਿਨੇ ਗੁਰਦੁਆਰੇ ਹਨ ਤੇ ਗੁਰੂ ਦੇ ਮਹਿਲਾਂ ਵਿਚ ਤੋਸ਼ੇਖਾਨੇ ਹਨ ਉਹ ਸਭ ਤੁਹਾਡੇ ਹੀ ਹਨ। ਇਸ ਲਈ ਆਰਾਮ ਨਾਲ ਗੁਰੂ ਕੀ ਗੋਲਕ ਨੂੰ ਵਰਤੋ। [7]

ਭੰਗੂ ਨੂੰ ਭੋਰਾ ਵੀ ਸ਼ਰਮ ਨਹੀਂ ਹੈ। ਕਿਵੇਂ ਮਾਤਾ ਸੁੰਦਰੀ ਜੀ ਦਾ ਜਲੂਸ ਕੱਢ ਰਿਹਾ ਹੈ ਅਤੇ ਤਾਕਤ ਦੇ ਸਿਖਰ ਤੇ ਪਹੁੰਚੇ ਹੋਏ ਖਾਲਸੇ ਨੂੰ ਕਿਵੇਂ ਜੰਗੀ ਰਾਹ ਛੱਡ ਕੇ ਹਕੂਮਤ ਦੀ ਗੁਲਾਮੀ ਕਰਕੇ ਗੁਰੂ ਕੀ ਗੋਲਕ ਦੇ ਚੜ੍ਹਾਵੇ ਉਪਰ ਆਰਾਮ ਨਾਲ ਬੈਠ ਕੇ ਖਾਣ ਲਈ ਕਹਿ ਰਿਹਾ ਹੈ।

ਭੰਗੂ ਅੱਗੇ ਲਿਖਦਾ ਹੈ ਕਿ ਮਾਤਾ ਨੇ ਕਿਹਾ ਸੀ ਕਿ ਗੁਰੂ ਨੇ ਬੰਦੇ ਨੂੰ ਸੇਵਾ ਕਰਨ ਲਈ ਕਿਹਾ ਸੀ ਰਾਜ ਕਰਨ ਨੂੰ ਥੋੜ੍ਹਾ ਕਿਹਾ ਸੀ। ਜਦੋਂ ਮਾਤਾ ਨੇ ਬੰਦੇ ਨੂੰ ਸਰਾਪ ਦੇ ਦਿਤਾ ਤਾਂ ਉਸੇ ਦਿਨ ਤੋਂ ਬੰਦਾ ਵਿਆਕੁਲ ਰਹਿਣ ਲਗ ਪਿਆ ਸੀ। ਇਸ ਵਿਆਕੁਲ ਅਵੱਸਥਾ ਵਿਚ ਬੰਦੇ ਨੇ ਮੰਡੀ ਤੋਂ ਇਕ ਰੰਡੀ ਮੰਗਵਾ ਕੇ ਉਸ ਨਾਲ ਵਿਆਹ ਕਰ ਲਿਆ। ਭੰਗੂ ਅੱਗੇ ਲਿਖਦਾ ਹੈ ਕਿ ਬੰਦੇ ਨੇ ਇਸ ਤੋਂ ਪਹਿਲਾਂ ਵੀ ਚੰਬੇ ਵਿਖੇ ਦੋ ਵਿਆਹ ਕਰ ਲਏ ਸਨ। ਹੁਣ ਬੰਦਾ ਪਾਗਲ ਹੋ ਗਿਆ ਸੀ। ਸਿੰਘਾਂ ਨਾਲ ਗੱਲ ਗੱਲ ਤੇ ਲੜ ਪੈਂਦਾ ਸੀ। ਕਹਿੰਦਾ ਸੀ ਕਿ ਮੈਂ ਬਾਦਸ਼ਾਹ ਹਾਂ ਤੁਸੀਂ ਮੇਰੇ ਨੌਕਰ ਹੋ। ਇਹ ਸੁਣ ਕੇ ਖਾਲਸੇ ਨੂੰ ਸੱਤੀ ਕੱਪੜੀਂ ਅੱਗ ਲਗ ਗਈ। ਖਾਲਸਾ ਕਹਿੰਦਾ ਸੀ ਕਿ ਉਨ੍ਹਾਂ ਨੂੰ ਗੁਰੂ ਦੇ ਬਚਨ ਹਨ ਕਿ ਹੰਨੇ ਹੰਨੇ ਮੀਰੀ ਹੋਵੇਗੀ। ਬੰਦੇ ਦੇ ਚੇਲਿਆਂ ਨੇ ਬੰਦੇ ਨੂੰ ਫੂਕ ਛਕਾਉਣੀ ਸ਼ੁਰੂ ਕਰ ਦਿੱਤੀ ਕਿ ਤੂੰ ਤਾਂ ਬਹੁਤ ਤਾਕਤਵਰ ਹੈ ਹੁਣ ਤੂੰ ਆਪਣਾ ਹੀ ਪੰਥ ਚਲਾ। [8]

ਭੰਗੂ ਲਿਖਦਾ ਹੈ ਕਿ ਬੰਦਾ ਇਹ ਗੱਲ ਹਰ ਰੋਜ ਦੁਹਰਾਉਂਦਾ ਸੀ ਕਿ ਗੁਰੂ ਨੇ ਮੇਰੇ ਡੇਰੇ ਵਿਚ ਬੱਕਰੇ ਮਾਰੇ ਸਨ। ਤਾਂ ਕੀ ਹੋਇਆ ਜੇ ਉਸ ਤੋਂ ਗੁਰੂ ਦਾ ਪਲੰਘ ਉਲਟਾਇਆ ਨਹੀਂ ਗਿਆ। ਹੁਣ ਮੈਂ ਉਸੇ ਗੱਲ ਦਾ ਬਦਲਾ ਲੈ ਕੇ ਸਿੰਘਾਂ ਨੂੰ ਸਜਾਵਾਂ ਦੇਵਾਂਗਾ। ਬੰਦਾ ਪਾਗਲ ਹੋਇਆ ਭਾਂਤ ਭਾਂਤ ਦੀਆਂ ਗੱਲਾਂ ਕਰਦਾ ਰਹਿੰਦਾ ਸੀ। [9]ਆਖਰ ਖਾਲਸਾ ਬੰਦੇ ਨਾਲੋਂ ਅਲੱਗ ਹੋ ਗਿਆ। ਖਾਲਸਾ ਮਾਸ ਖਾਂਦਾ ਸੀ ਅਤੇ ਸ਼ਰਾਬ ਪੀਂਦਾ ਸੀ ਪਰ ਬੰਦਾ ਮਾਸ ਅਤੇ ਸ਼ਰਾਬ ਦੇ ਨੇੜੇ ਨਹੀਂ ਜਾਂਦਾ ਸੀ ਅਤੇ ਖਾਲਸੇ ਨੂੰ ਇਸ ਗੱਲੋਂ ਹਟਾਉਂਦਾ ਸੀ। ਖਾਲਸਾ ਫਤਹਿ ਬੁਲਾਉਂਦਾ ਸੀ ਬੰਦਾ ਫਤਹਿ ਦਰਸ਼ਨ ਕਹਿੰਦਾ ਸੀ। ਖਾਲਸਾ ਨੀਲਾ ਬਾਣਾ ਪਹਿਨਦਾ ਸੀ ਪਰ ਬੰਦਾ ਲਾਲ ਰੰਗ ਦੇ ਕੱਪੜੇ ਪਾਉਂਦਾ ਸੀ। ਜੇਕਰ ਇਕੱਲਾ ਖਾਲਸਾ ਬੰਦਈਆਂ ਨੂੰ ਮਿਲ ਜਾਂਦਾ ਤਾਂ ਬੰਦਈ ਉਸ ਨੂੰ ਕੁੱਟ ਦਿੰਦੇ ਸਨ। ਜਦੋਂ ਕੋਈ ਇਕੱਲਾ ਬੰਦਈ, ਖਾਲਸੇ ਨੂੰ ਮਿਲ ਜਾਂਦਾ ਸੀ ਤਾਂ ਖਾਲਸਾ ਉਸ ਨੂੰ ਕੁੱਟ ਦਿੰਦਾ ਸੀ। ਅਖੀਰ ਖਾਲਸਾ ਅੱਡ ਹੋ ਕੇ ਅੰਮ੍ਰਿਤਸਰ ਆ ਬੈਠਾ। [10]

ਇਸ ਗੱਲ ਦਾ ਪਤਾ ਜਦੋਂ ਮੁਗਲਾਂ ਨੂੰ ਲਗਿਆ ਤਾਂ ਉਨ੍ਹਾਂ ਨੇ ਇਕ ਦੂਜੇ ਨੂੰ ਵਧਾਈਆ ਦਿੱਤੀਆਂ। ਮੁਗਲਾਂ ਨੇ ਖਾਲਸੇ ਪਾਸ ਆਪਣੇ ਵਕੀਲ ਭੇਜੇ ਅਤੇ ਕਿਹਾ ਕਿ ਅਸੀਂ ਵੀ ਗੁਰੂ ਨਾਨਕ ਦੇ ਸਿੱਖ ਹਾਂ। ਤੁਹਾਡੇ ਗੁਰੂ ਨੇ ਵੀ ਲਿਖਿਆ ਹੈ ਕਿ ਬਾਬੇ ਕੇ ਅਤੇ ਬਾਬਰ ਕੇ ਦੋਵੇਂ ਇਕ ਹੀ ਹਨ। ਇਹ ਵਕੀਲ ਹਕੂਮਤ ਵਲੋਂ ਖਾਲਸੇ ਨੂੰ ਦੇਣ ਲਈ ਕਾਫੀ ਪੈਸੇ ਲੈ ਕੇ ਆਏ ਸਨ। ਖਾਲਸੇ ਨੇ ਪੈਸੇ ਲੈ ਕੇ ਕਿਹਾ ਕਿ ਹੋਰ ਪੈਸੇ ਲੈ ਕੇ ਆਵੋ। ਲਾਹੌਰ ਦੇ ਸੂਬੇਦਾਰ ਅਸਲਮ ਖਾਂ ਨੇ ਆਪਣੀ ਤਾਬਿਆ ਵਿਚ ਬਾਵਾ ਕਾਨ੍ਹ ਸਿੰਘ ਨੂੰ ਰੱਖ ਲਿਆ। ਕਾਨ੍ਹ ਸਿੰਘ ਦੇ ਨਾਲ ਤਿੰਨ ਸਿੰਘ ਹੋਰ ਸਨ: ਬਚਨ ਸਿੰਘ, ਦਯਾ ਰਾਮ ਅਤੇ ਮੀਰੀ ਸਿੰਘ। ਇਹ ਸਾਰੇ ਲਾਹੌਰ ਦੇ ਸੂਬੇਦਾਰ ਦੇ ਅਧੀਨ ਨੌਕਰ ਹੋ ਗਏ ਸਨ। ਜਿਹੜਾ ਪੰਜ ਸੌ ਸਿੰਘ ਬੰਦੇ ਨਾਲੋਂ ਅਲੱਗ ਹੋ ਕੇ ਕਾਨ੍ਹ ਸਿੰਘ ਨਾਲ ਗਿਆ ਸੀ ਉਹ ਕਾਨ੍ਹ ਸਿੰਘ ਦੀ ਕਮਾਂਡ ਹੇਠ ਲਾਹੌਰ ਦੇ ਸੂਬੇਦਾਰ ਦੇ

ਅਧੀਨ ਨੌਕਰ ਹੋ ਗਿਆ ਸੀ। ਮੁਗਲ ਅਧਿਕਾਰੀ ਕਾਨ੍ਹ ਸਿੰਘ ਦੇ ਸਲਾਹਕਾਰ ਸਨ। ਇਨ੍ਹਾਂ ਦੀ ਛਾਉਣੀ ਲਾਹੌਰ ਦੇ ਬਾਹਰਵਾਰ ਸਥਾਪਤ ਕਰ ਦਿੱਤੀ ਗਈ ਸੀ। ਇਨ੍ਹਾਂ ਦੀ ਡਿਊਟੀ ਸੀ ਕਿ ਜਦੋਂ ਵੀ ਬੰਦਾ ਲਾਹੌਰ ਤੇ ਹਮਲਾ ਕਰੇ ਇਹ ਉਸ ਨੂੰ ਅੱਗੇ ਹੋਕੇ ਰੋਕਣ।[11]

ਕਾਨ੍ਹ ਸਿੰਘ ਬਾਰੇ ਥੋੜਾ ਜਿਹਾ ਵਿਸਥਾਰ ਨਾਲ ਭੰਗੂ ਦਸਦਾ ਹੋਇਆ ਲਿਖਦਾ ਹੈ ਕਿ ਇਸ ਨੇ ਗੁਰੂ ਗੋਬਿੰਦ ਸਿੰਘ ਜੀ ਤੋਂ ਖੰਡੇ ਦੀ ਪਹੁਲ ਲਈ ਸੀ। ਇਹ ਨੀਲੇ ਬਸਤਰ ਪਹਿਨ ਕੇ ਰੱਖਦਾ ਸੀ। ਸਿਰ ਤੇ ਚੱਕਰ ਪਹਿਨ ਕੇ ਰੱਖਦਾ ਸੀ। ਬੰਦਈਆਂ ਨੂੰ ਮਾਰ ਮਾਰ ਕੇ ਤੰਗ ਕਰਦਾ ਰਹਿੰਦਾ ਸੀ। ਗੁਰੂ ਦੀ ਦੱਸੀ ਹੋਈ ਰਹਿਤ ਹੀ ਰੱਖਦਾ ਸੀ। ਇਹ ਪੰਜ ਸੌ ਸਿੰਘਾਂ ਨੂੰ ਨਾਲ ਲੈ ਕੇ ਤੁਰਕਾਂ ਨਾਲ ਜਾ ਰਲਿਆ ਸੀ। ਇਹ ਲਾਹੌਰ ਛਾਉਣੀ ਪਾ ਕੇ ਰਹਿਣ ਲਗ ਪਿਆ ਸੀ ਅਤੇ ਬਾਕੀ ਦੇ ਸਿੰਘ ਬਿਨੋਦ ਸਿੰਘ ਦੀ ਅਗਵਾਈ ਹੇਠ ਅੰਮ੍ਰਿਤਸਰ ਰਹਿੰਦੇ ਸਨ। ਇਨ੍ਹਾਂ ਨੂੰ ਤੱਤ ਖਾਲਸਾ ਕਿਹਾ ਜਾਂਦਾ ਸੀ।

ਪ੍ਰਿਥਮ ਬੰਦੇ ਤੇ ਲਰ ਪਏ ਨਿਆਰੇ। ਪੰਜ ਸੈ ਸਿੰਘ ਉਸ ਗਯੋ ਥੇ ਨਾਰੇ।
ਉਨ ਤੁਰਕਨ ਸੋ ਲਈ ਬਨਾਇ। ਰਲਯੋ ਆਪ ਸੰਗ ਤੁਰਕਨ ਜਾਇ।
ਔਰ ਖਾਲਸੋ ਅੰਮ੍ਰਿਤਸਰ ਬਹਯੋ। ਤੱਤ ਖਾਲਸੈ ਜੋਊ ਕਹਯੋ।[12]

ਇਸ ਤਰ੍ਹਾਂ ਜਦੋਂ ਬੰਦੇ ਨੇ ਲਾਹੌਰ ਤੇ ਹਮਲਾ ਕੀਤਾ ਤਾਂ ਉਸ ਦਾ ਮੁਕਾਬਲਾ ਲਾਹੌਰ ਦੇ ਸੂਬੇਦਾਰ ਨੇ ਨਹੀਂ ਸਗੋਂ ਕਾਨ੍ਹ ਸਿੰਘ ਦੇ ਪੰਜ ਸੌ ਸਿੰਘਾਂ ਨੇ ਕੀਤਾ ਅਤੇ ਬੰਦੇ ਨੂੰ ਵਾਪਸ ਭਜਾ ਦਿਤਾ।[13] ਇਸ ਹਾਰ ਤੋਂ ਬਾਅਦ ਬੰਦੇ ਨੇ ਤੱਤ ਖਾਲਸੇ ਨਾਲ ਸੁਲਾਹ ਦੀ ਗੱਲ ਤੋਰੀ। ਇਸ਼ ਤੇ ਤੱਤ ਖਾਲਸਿਆਂ ਨੇ ਜਵਾਬ ਦਿਤਾ ਕਿ ਤੂੰ ਵੈਸ਼ਨੋ ਬਿਰਾਗੀ ਸਾਧ ਹੈ ਅਸੀਂ ਲੜਨ-ਮਰਨ ਵਾਲੇ ਸਿੰਘ ਹਾਂ। ਤੂੰ ਲਾਹੌਰ ਦੇ ਤਖ਼ਤ ਤੇ ਕਬਜ਼ਾ ਕਰਨਾ ਚਾਹੁੰਨਾ ਹੈ ਅਸੀਂ ਇਸ ਦੀ ਰਾਖੀ ਕਰਨੀ ਹੈ। ਜੇ ਸਮਝੋਤਾ ਕਰਨਾ ਹੈ ਤਾਂ ਤੂੰ ਪਹਾੜੀ ਇਲਾਕਾ ਸੰਭਾਲ ਲੈ ਸਾਨੂੰ ਤੱਤ ਖਾਲਸਿਆਂ ਨੂੰ ਮੈਦਾਨੀ ਇਲਾਕਾ ਛੱਡ ਦੇ ਅਸੀਂ ਆਪੇ ਹੀ ਤੁਰਕਾ ਕੋਲੋਂ ਲੈ ਲਵਾਂਗੇ। ਤੇਰੀ ਤੇ ਅਸਾਡੀ ਗੱਲ ਬਣੇਗੀ ਹੀ ਨਹੀਂ।[14]

ਇਸ ਤਰ੍ਹਾਂ ਭੰਗੂ ਅਨੁਸਾਰ ਤੱਤ ਖਾਲਸਾ ਜਿਹੜਾ ਹਰ ਰੋਜ਼ ਸ਼ਰਾਬ ਪੀਂਦਾ ਸੀ ਤੇ ਮਾਸ ਖਾਂਦਾ ਸੀ ਬੰਦੇ ਨਾਲੋਂ ਅਲੱਗ ਹੋ ਕੇ ਤੁਰਕਾਂ ਦਾ ਗੁਲਾਮ ਬਣ ਕੇ ਲਾਹੌਰ ਦੀ ਰਾਖੀ ਲਈ ਬੈਠ ਗਿਆ ਸੀ। ਦੂਜੇ ਪਾਸੇ ਮੁਗਲ ਅਧਿਕਾਰੀ ਅੰਦਰ ਬੜ ਬੜ ਕੇ ਹੱਸਦੇ ਸਨ ਕਿ ਕਿਵੇਂ ਉਨ੍ਹਾਂ ਨੇ ਤੱਤ ਖਾਲਸੇ ਅਤੇ ਬੰਦੇ ਨੂੰ ਲੜਾ ਦਿੱਤਾ ਹੈ। ਭੰਗੂ ਇਸੇ ਗੱਲ ਤੇ ਹੀ ਮਾਣ ਕਰਦਾ ਹੋਇਆ ਤੱਤ ਖਾਲਸਿਆਂ ਦੀ ਵਡਿਆਈ ਕਰ ਰਿਹਾ ਹੈ।

ਭੰਗੂ ਅੱਗ ਚੱਲ ਕੇ ਲਿਖ ਰਿਹਾ ਹੈ ਕਿ ਇਸ ਤਰ੍ਹਾਂ ਬੰਦਈਆਂ ਅਤੇ ਭੁਜੰਗੀਆਂ (ਤੱਤ ਖਾਲਸੇ) ਦੀ ਆਪਸ ਵਿਚ ਬੜੀ ਜਬਰਦਸਤ ਜੰਗ ਛਿੜ ਗਈ ਸੀ। ਉਹ ਦੋਵੇਂ ਹੀ ਮੌਕਾ ਲੱਗੇ ਤੋਂ ਇਕ ਦੂਜੇ ਨੂੰ ਲੁੱਟ-ਕੁੱਟ ਲੈਂਦੇ ਸਨ। ਕਾਨ੍ਹ ਸਿੰਘ ਨੇ ਬੰਦੇ ਨਾਲੋਂ ਅਲੱਗ ਹੋ ਕੇ ਤੁਰਕਾਂ ਨਾਲ ਸਮਝੌਤਾ ਕਰ ਲਿਆ ਸੀ। ਕਾਨ੍ਹ ਸਿੰਘ ਪਾਸ ਪੰਜ ਸੌ ਸਿੰਘ ਅਸਵਾਰ ਸਨ ਅਤੇ ਉਸ ਨੂੰ ਮੁਗਲ ਹਕੂਮਤ ਕੋਲੋਂ ਪੰਜ ਸੌ ਰੁਪਏ ਰੋਜ਼ਾਨਾ ਦੇ ਮਿਲਦੇ ਸਨ। ਇਹ ਲਾਹੌਰ ਅਤੇ ਅੰਮ੍ਰਿਤਸਰ ਦੋਵੇਂ ਥਾਵਾ ਤੇ ਰਹਿੰਦਾ ਸੀ। ਇਸ ਨੇ ਮੁਗਲ ਹਕੂਮਤ ਨਾਲ ਠੇਕਾ ਕਰਕੇ ਅੰਮ੍ਰਿਤਸਰ ਦਿਵਾਲੀ ਦਾ ਮੇਲਾ ਲਗਾਇਆ। ਠੇਕਾ ਇਹ ਸੀ ਕਿ ਮੇਲੇ ਤੇ ਜਿਨਾ ਚੜ੍ਹਾਵਾ ਸਿਰੀ ਦਰਬਾਰ ਸਾਹਿਬ ਵਿਚ ਚੜ੍ਹੇਗਾ ਉਸ ਵਿਚੋਂ ਸਰਕਾਰ ਦਾ ਹਿੱਸਾ ਸਰਕਾਰ ਨੂੰ ਦੇ ਦਿੱਤਾ ਜਾਵੇਗਾ। ਇਹ ਗੱਲ ਤਹਿ ਕਰ ਕੇ ਕਾਨ੍ਹ ਸਿੰਘ ਨੇ ਸਾਰੀਆਂ ਸਿੱਖ ਸੰਗਤਾਂ ਨੂੰ ਹੁਕਮਨਾਮੇ ਭੇਜ

ਦਿੱਤੇ ਕਿ ਉਸ ਨੇ ਤੁਰਕਾਂ ਨਾਲ ਸਮਝੌਤਾ ਕਰਕੇ ਅੰਮ੍ਰਿਤਸਰ ਵਿਖੇ ਮੇਲੇ ਦਾ ਪਰਬੰਧ ਕਰ ਲਿਆ ਹੈ। ਇਸ ਲਈ ਸਾਰੇ ਹੁੰਮ-ਹੁਮਾ ਕੇ ਪਹੁੰਚੋ। ਤੁਰਕਾਂ ਨੇ ਕੁਰਾਨ ਦੀਆਂ ਕਸਮਾਂ ਖਾ ਕੇ ਸਾਨੂੰ ਯਕੀਨ ਦੁਆਇਆ ਹੈ ਕਿ ਸਿੱਖਾਂ ਦੀ ਪੂਰੀ ਹਿਫ਼ਾਜ਼ਤ ਕੀਤੀ ਜਾਵੇਗੀ। ਇਸ ਤਰ੍ਹਾਂ ਲਾਹੌਰ, ਪਿਸ਼ਾਵਰ ਅਤੇ ਦਿੱਲੀ ਤਕ ਤੋਂ ਬੇਸ਼ੁਮਾਰ ਸੰਗਤਾਂ ਮੇਲੇ ਵਿਚ ਪਹੁੰਚੀਆਂ। ਮੁਗਲ ਹਕੂਮਤ ਨੇ ਆਪਣੇ ਠਾਣੇਦਾਰ ਅੰਮ੍ਰਿਤਸਰ ਵਿਚ ਤਾਇਨਾਤ ਕਰ ਦਿੱਤੇ। ਇਨ੍ਹਾਂ ਨਾਲ ਗੱਲ ਖੋਹਲੀ ਗਈ ਸੀ ਕਿ ਮੇਲਾ ਦਸ ਦਿਨ ਲਗਿਆ ਰਹੂਗਾ ਅਤੇ ਦਸ ਦਿਨਾਂ ਦੇ ਦਸ ਹਜ਼ਾਰ ਰੁਪਏ ਇਨ੍ਹਾਂ ਨੂੰ ਦਿੱਤੇ ਜਾਣਗੇ। ਸਿੱਟੇ ਵਜੋਂ ਬਹੁਤ ਸੰਗਤ ਆਈ ਅਤੇ ਬਹੁਤ ਚੜ੍ਹਾਵਾ ਚੜ੍ਹਿਆ। ਤੁਰਕਾਂ ਦਾ ਹਿੱਸਾ ਤੁਰਕਾਂ ਨੂੰ ਦਿੱਤਾ ਗਿਆ ਅਤੇ ਬਾਕੀ ਦਾ ਤੱਤ ਖਾਲਸਿਆਂ ਨੇ ਆਪ ਰੱਖ ਲਿਆ। [15]

ਐਨਾ ਕੁਝ ਦੇਖ ਕੇ ਉਥੇ ਬੰਦਈ ਵੀ ਆ ਪਹੁੰਚੇ। ਭੰਗੂ ਲਿਖਦਾ ਹੈ ਕਿ ਇਤਨਾ ਚੜ੍ਹਾਵਾ ਦੇਖ ਕੇ ਬੰਦਈਆਂ ਨੂੰ ਈਰਖਾ ਹੋਣ ਲਗ ਪਈ। ਉਨ੍ਹਾਂ ਨੇ ਵੀ ਇਸ ਚੜ੍ਹਾਵੇ ਵਿਚੋਂ ਆਪਣਾ ਹਿੱਸਾ ਮੰਗਿਆ। ਤੱਤ ਖਾਲਸਿਆਂ ਨੇ ਜਵਾਬ ਦਿੱਤਾ ਕਿ ਜਦੋਂ ਸਾਡਾ ਤੇ ਤੁਹਾਡਾ ਕੋਈ ਮੇਲ ਹੀ ਨਹੀਂ ਹੈ ਤਾਂ ਤੁਹਾਨੂੰ ਅਸੀਂ ਹਿੱਸਾ ਕਿਉਂ ਦੇਈਏ? ਅਸੀਂ ਤਾਂ ਸਰਕਾਰ ਨਾਲ ਸਮਝੌਤਾ ਕਰਕੇ ਇਹ ਮੇਲਾ ਲਗਾਇਆ ਹੈ। ਤੁਸੀਂ ਫਤਹਿ ਦਰਸ਼ਨ ਬੋਲਦੇ ਹੋ ਤੇ ਅਸੀਂ ਫਤਹਿ ਗੁਰੂ ਦੀ ਬੋਲਦੇ ਹਾਂ। ਤੁਸੀਂ ਵੈਸ਼ਨੂੰ ਹੋ ਅਸੀਂ ਚਾਰ ਵਰਨਾ ਨੂੰ ਮੰਨਦੇ ਹਾਂ। ਜਾਓ, ਅਸੀਂ ਤੁਹਾਨੂੰ ਪੈਸਾ ਤਾਂ ਕੀ ਅੰਮ੍ਰਿਤਸਰ ਵਿਚ ਰਹਿਣ ਲਈ ਥਾਂ ਵੀ ਨਹੀਂ ਦਿਆਂਗੇ। ਭੰਗੂ ਲਿਖਦਾ ਹੈ ਕਿ ਜਦੋਂ ਬੰਦਈਆਂ ਦੀ ਕੋਈ ਦਾਲ ਨ ਗਲੀ ਤਾਂ ਉਹ ਇਹ ਧਮਕੀ ਦੇ ਕੇ ਚਲੇ ਗਏ ਕਿ ਜਦੋਂ ਤੁਸੀਂ ਦੂਜੀ ਵਾਰ ਮੇਲਾ ਲਗਾਵੋਂਗੇ ਤਾਂ ਉਸ ਸਮੇਂ ਦੇਖਾਂਗੇ। [16]

ਭੰਗੂ ਲਿਖਦਾ ਹੈ ਕਿ ਜਦੋਂ ਤੱਤ ਖਾਲਸਿਆਂ ਨੇ ਦੂਜੀ ਵਾਰ ਮੇਲਾ ਲਗਾਇਆ ਤਾਂ ਬੰਦਈਆਂ ਨੇ ਪੂਰੀ ਤਿਆਰੀ ਨਾਲ ਝੰਡੇ ਬੁੰਗੇ (ਅਕਾਲ ਤਖ਼ਤ ਦੇ ਪਿਛਲੇ ਪਾਸੇ) ਆਪਣਾ ਡੇਰਾ ਲਾਇਆ। ਉਥੇ ਬੇਸ਼ੁਮਾਰ ਬੰਦਈ ਸਿੰਘ ਇਕੱਠੇ ਹੋ ਗਏ। ਬੰਦਈਆਂ ਦਾ ਇਤਨਾ ਵੱਡਾ ਇਕੱਠ ਹੋਇਆ ਦੇਖ ਕੇ ਬੰਦਈ ਬਹੁਤ ਫੁੱਲ ਗਏ ਸਨ ਪਰ ਤੱਤ ਖਾਲਸੇ ਆਪਣਾ ਘੱਟ ਇਕੱਠ ਦੇਖ ਕੇ ਘਬਰਾ ਗਏ ਸਨ। ਬੰਦਈ ਤੱਤ ਖਾਲਸਿਆਂ ਨਾਲ ਦੋ ਦੋ ਹੱਥ ਕਰਨ ਲਈ ਤਿਆਰ ਹੋ ਗਏ। ਤੱਤ ਖਾਲਸਿਆਂ ਨੇ ਡਰਦਿਆਂ ਨੇ ਬੰਦਈਆਂ ਪਾਸ ਸੁਨੇਹਾ ਘੱਲਿਆ ਕਿ ਜਿਵੇਂ ਦੋ ਚਿੜੀਆਂ ਲੜਨ ਤੇ ਬਿੱਲੀ ਦਾਅ ਲਗਾ ਕੇ ਦੋਹਾਂ ਨੂੰ ਹੀ ਫੜ ਕੇ ਖਾ ਜਾਂਦੀ ਹੈ ਇਸ ਤਰ੍ਹਾਂ ਆਪਾਂ ਨੂੰ ਲੜਦਿਆਂ ਨੂੰ ਦੇਖ ਤੁਰਕਾਂ ਨੇ ਦੋਹਾਂ ਨੂੰ ਹੀ ਮਾਰ ਸੁੱਟਣਾ ਹੈ। ਪਰ ਬੰਦਈ ਸਿੰਘ ਕਿਸੇ ਵੀ ਤਰ੍ਹਾਂ ਤੱਤ ਖਾਲਸੇ ਨਾਲ ਸਮਝੌਤਾ ਕਰਨ ਲਈ ਤਿਆਰ ਨਾ ਹੋਏ। ਉਹ ਲੜਨ-ਮਰਨ ਤੇ ਤੁਲੇ ਹੋਏ ਸਨ। ਉਹ ਕਹਿ ਰਹੇ ਸਨ ਕਿ ਤੁਰਕ ਅਤੇ ਤੱਤ ਖਾਲਸਾ ਦੋਵੇਂ ਰਲ ਕੇ ਚੜ੍ਹਾਵਾ ਖਾ ਰਹੇ ਹਨ। ਇਹ ਚੜ੍ਹਾਵਾ ਸੰਗਤ ਦਾ ਹੈ ਅਤੇ ਸੰਗਤ ਸਾਰੀ ਬੰਦਈਆਂ ਵਲ ਹੈ। ਕਾਨ੍ਹ ਸਿੰਘ ਬਾਵਾ ਲੜਾਈ ਕਰਨ ਤੋਂ ਟਲਦਾ ਸੀ। ਉਸ ਨੇ ਕਿਹਾ ਕਿ ਜੇ ਹੁਣ ਲੜੇ ਤਾਂ ਮੇਲੇ ਵਿਚ ਬਿਘਨ ਪੈ ਜਾਵੇਗਾ ਅਤੇ ਜੋ ਠੇਕਾ ਸਰਕਾਰ ਨੂੰ ਦੇਣਾ ਕੀਤਾ ਹੈ ਉਹ ਦਿੱਤਾ ਨਹੀਂ ਜਾ ਸਕੇਗਾ। [17]

ਜਦੋਂ ਮੇਲਾ ਸਮਾਪਤ ਹੋ ਗਿਆ ਤਾਂ ਬੰਦਈ ਸਿੰਘਾਂ ਨੇ ਚੜ੍ਹਾਵੇ ਦਾ ਘੱਟੋ-ਘੱਟ ਅੱਧਾ ਹਿੱਸਾ ਮੰਗਿਆ। ਦੂਜੇ ਪਾਸੇ ਤੱਤ ਖਾਲਸੇ ਨੇ ਸਰਕਾਰੀ ਦਰੋਗਾ ਸੱਦ ਲਿਆ ਤਾਂ ਕਿ ਉਹ ਬੰਦਈਆਂ ਨੂੰ ਰੋਕੇ। ਜਦੋਂ ਲੜਾਈ ਹੋਣ ਹੀ ਵਾਲੀ ਸੀ ਤਾਂ ਕੁਝ ਸਿਆਣਿਆਂ ਨੇ ਵਿਚ ਪੈਕੇ ਸਮਝੌਤਾ ਕਰਵਾਉਣ ਦੀ ਕੋਸ਼ਿਸ਼ ਕੀਤੀ। ਤਹਿ ਹੋਇਆ ਕਿ ਦੋਹਾਂ ਧੜਿਆਂ ਦੀਆਂ ਪਰਚੀਆਂ ਪਾ ਲਈਆਂ ਜਾਣ। ਦੋਹਾਂ ਨੂੰ ਸਰੋਵਰ ਵਿਚ

ਸੁੱਟਿਆ ਜਾਵੇ। ਜਿਸ ਦੀ ਪਰਚੀ ਤੈਰਦੀ ਰਹੇਗੀ ਉਹ ਜਿੱਤ ਜਾਵੇਗਾ ਤੇ ਜਿਸ ਦੀ ਪਰਚੀ ਡੁੱਬ ਜਾਵੇਗੀ ਉਹ ਹਾਰ ਮੰਨ ਲਵੇਗਾ। ਇਸ ਤਰ੍ਹਾਂ ਇਕ ਪਰਚੀ 'ਫਤਹਿ ਗੁਰੂ' ਦੀ ਵਾਲੀ ਲਿਖੀ ਗਈ ਤੇ ਦੂਜੀ ਪਰਚੀ ਤੇ 'ਫਤਹਿ ਦਰਸ਼ਨ' ਲਿਖਿਆ ਗਿਆ। ਇਕ ਬਾਲਕ ਨੇ ਹਰਿ ਦੀ ਪੌੜੀ ਵਿਖੇ ਦੋਵੇਂ ਪਰਚੀਆਂ ਸਰੋਵਰ ਵਿਚ ਸੁੱਟੀਆਂ। ਪਤਾ ਨਹੀਂ ਕੋਈ ਪਰਚੀ ਡੁੱਬੀ ਜਾਂ ਨਹੀਂ ਇਹ ਕਿਸੇ ਨੇ ਨਹੀਂ ਦੇਖਿਆ। ਦਰੋਗਾ ਇਕ ਦਮ ਪੁਲੀਸ ਲੈ ਕੇ ਉਥੇ ਪਹੁੰਚ ਗਿਆ। ਦਰੋਗੇ ਨੇ ਆਪ ਹੀ ਪਰਚੀ ਚੁੱਕੀ ਤੇ ਐਲਾਨ ਕਰ ਦਿਤਾ ਕਿ ਤੱਤ ਖਾਲਸਿਆਂ ਦੀ ਪਰਚੀ ਤੈਰਦੀ ਰਹੀ ਹੈ ਤੇ ਬੰਦਈਆਂ ਦੀ ਡੁੱਬ ਗਈ ਹੈ।[18]

ਦੋਊ ਔਰ ਤੇ ਪਕੜਨ ਦੌੜੈ।। ਫੜ ਫੜ ਸ਼ਸਤਰ ਆਗੈ ਧੌੜੇ।।
ਤਹਿ ਹੁਤੇ ਦਰੋਗੇ ਤੁਰਕਨ ਕੋਉ॥ ਕਹੀ ਮੁਨਸਬ਼ੈ ਦੇਖੈਂ ਤੇਊ।।
ਤੁਰਤ ਦਰੋਗਨ ਪਕੜਨ ਮੰਗਾਯੋ।। ਪੜ੍ਹ ਕਰ ਖਾਲਸੇ ਹੱਥ ਫੜਾਯੋ।।[19]

ਇਸ ਤਰ੍ਹਾਂ ਦਰੋਗੇ ਦੀ ਪੁਲੀਸ ਅਤੇ ਤੱਤ ਖਾਲਸਿਆਂ ਨੇ ਰੌਲਾ ਪਾ ਦਿੱਤਾ ਕਿ ਉਹ ਜਿੱਤ ਗਏ ਹਨ। ਨਾਲ ਹੀ ਬੰਦਈ ਸਿੰਘਾਂ ਉਪਰ ਹਮਲਾ ਕਰ ਦਿਤਾ। ਪੁਲੀਸ ਦੀ ਮਦਦ ਨਾਲ ਬੰਦਈਆਂ ਨੂੰ ਪਿੱਛੇ ਧੱਕ ਦਿੱਤਾ ਗਿਆ। ਪਰ ਬੰਦਈ ਅਜੇ ਵੀ ਅੜੇ ਖੜੇ ਸਨ ਕਿਉਂਕਿ ਉਨ੍ਹਾਂ ਵਲ ਸੰਗਤ ਬਹੁਤੀ ਸੀ। ਉਹ ਕਹਿ ਰਹੇ ਸਨ ਕਿ ਤੁਰਕਾਂ ਤੇ ਤੱਤ ਖਾਲਸੇ ਨੇ ਰਲ ਕੇ ਰੌਲਾ ਪਾਇਆ ਹੈ ਪਰਚੀਆਂ ਸੰਗਤ ਸਾਹਮਣੇ ਨਹੀਂ ਚੁੱਕੀਆਂ ਗਈਆਂ।[20]

ਤੱਤ ਖਾਲਸਿਆਂ ਨੇ ਫਿਰ ਪੁਲੀਸ ਦੀ ਸਹਿ ਤੇ ਮਤਾ ਰੱਖਿਆ ਕਿ ਦੋਹਾਂ ਧੜਿਆਂ ਦੇ ਪਹਿਲਵਾਨਾਂ ਦਾ ਘੋਲ ਕਰਵਾ ਲਿਆ ਜਾਵੇ। ਇਸ ਬਾਰੇ ਅਜੇ ਗੱਲ ਕਰਨ ਲਈ ਬੰਦਈਆਂ ਦਾ ਆਗੂ ਲਾਹੌਰਾ ਸਿੰਘ ਕਲਾਲ ਤੱਤ ਖਾਲਸੇ ਪਾਸ ਆਇਆ ਹੀ ਸੀ ਕਿ ਕਾਨ੍ਹ ਸਿੰਘ ਨੇ ਕਿਹਾ ਕਿ ਤੂੰ ਸਾਡੇ ਨਾਲ ਗੱਲ ਕਰਨੀ ਚਾਹੁੰਦਾ ਹੈ ਜਦੋਂ ਕਿ ਅਸੀਂ ਤੇਰੇ ਤੇ ਹਮਲਾ ਕਰਨਾ ਚਾਹੁੰਦੇ ਹਾਂ। ਲਾਹੌਰਾ ਸਿੰਘ ਦੇ ਨਾਲ ਉਸ ਦਾ ਪੁੱਤਰ ਸੰਗਤ ਸਿਘ ਵੀ ਸੀ। ਕਾਨ੍ਹ ਸਿੰਘ ਨੇ ਕਿਹਾ ਕਿ ਫਿਰ ਨਾ ਕਹੀਂ ਕਿ ਤੈਨੂੰ ਪਹਿਲਾਂ ਦੱਸਿਆ ਨਹੀਂ। ਅਸੀਂ ਤੇਰੇ ਤੇ ਹਮਲਾ ਕਰਨ ਲਗੇ ਹਾਂ। ਕਾਨ੍ਹ ਸਿੰਘ ਨੇ ਆਪਣੇ ਪੁੱਤਰ ਮੀਰੀ ਸਿੰਘ ਨੂੰ ਬੁਲਾਕੇ ਕਿਹਾ ਕਿ ਸੰਗਤ ਸਿੰਘ ਨੂੰ ਥੱਲੇ ਸੁੱਟ ਲੈ। ਮੀਰੀ ਸਿੰਘ ਨੇ ਸੰਗਤ ਸਿੰਘ ਨੂੰ ਹੇਠਾਂ ਸੁੱਟ ਲਿਆ। ਹੇਠਾਂ ਡਿੱਗੇ ਹੋਏ ਦੇ ਮੂਹ ਵਿਚ ਸੂਰ ਦਾ ਮਾਸ ਪਾ ਦਿੱਤਾ ਅਤੇ ਸਰਾਬ ਵੀ ਪਾ ਦਿੱਤੀ। ਫਿਰ ਮਾਸ ਅਤੇ ਸ਼ਰਾਬ ਲਾਹੌਰਾ ਸਿੰਘ ਦੇ ਮੂੰਹ ਵਿਚ ਪਾਉਣ ਲਗੇ। ਉਸ ਨੇ ਹੱਥ ਬੰਨ ਕੇ ਕਿਹਾ ਕਿ ਉਸ ਦੇ ਮੂੰਹ ਵਿਚ ਮਾਸ ਤੇ ਸ਼ਰਾਬ ਪਾ ਕੇ ਕਿਉਂ ਉਸ ਦਾ ਧਰਮ ਭਰਿਸ਼ਟ ਕਰ ਰਹੇ ਹੋ। ਤਾਂ ਉਸ ਦੇ ਮੂੰਹ ਵਿਚ ਮਾਸ ਤੇ ਸ਼ਰਾਬ ਪਾਉਣ ਤੋਂ ਰੋਕਿਆ ਗਿਆ।[21]

ਉਸ ਦੀ ਗੱਲ ਸੁਣ ਕੇ ਤੱਤ ਖਾਲਸਿਆਂ ਅਤੇ ਦਰੋਗੇ ਨੇ ਕਿਹਾ ਕਿ ਤੂੰ ਹੁਣੇ ਹੀ ਆਪਣੀ ਸੰਗਤ ਨੂੰ ਲੈ ਕੇ ਚਲਾ ਜਾਹ। ਪਰ ਉਸ ਨੇ ਜਾਣ ਤੋਂ ਇਨਕਾਰ ਕਰ ਦਿਤਾ। ਤਾਂ ਤੱਤ ਖਾਲਸਿਆਂ ਅਤੇ ਦਰੋਗੇ ਨੇ ਉਨ੍ਹਾਂ ਉਪਰ ਹਮਲਾ ਕਰ ਦਿੱਤਾ। ਬੰਦਈਆਂ ਦਾ ਮਹੰਤ ਗੱਡੇ ਉਪਰ ਗੱਦੀ ਲਗਾਈਂ ਬੈਠਾ ਸੀ। ਉਸ ਉਪਰ ਹਮਲਾ ਕਰ ਕੇ ਉਸ ਨੂੰ ਮਾਰ ਦਿੱਤਾ ਤੇ ਬੰਦਈਆਂ ਨੂੰ ਮਾਰ-ਕੁੱਟ ਕੇ ਭਜਾ ਦਿੱਤਾ। ਬੰਦਈ ਸੰਗਤ ਦੇ ਮੋਹਰੀ ਆਗੂ ਨਾਨੂੰ ਸਿੰਘ ਢੇਸੀਏ ਵਾਲਾ, ਭਾਈ ਭਗਤੂ ਦੇ ਪੋਤਰੇ, ਆਦਿ ਇਹ ਸਾਰੇ ਤੱਤ ਖਾਲਸੇ ਨੇ ਆਪਣੇ ਵਿਚ ਮਿਲਾ ਲਏ।[22]

ਭੰਗੂ ਅਖੀਰ ਤੇ 70ਵੇਂ ਪਾਠ ਵਿਚ ਇਕ ਵਾਰ ਫਿਰ ਬਾਵਾ ਬਿਨੋਦ ਸਿੰਘ, ਕਾਨ੍ਹ ਸਿੰਘ ਅਤੇ ਰਾਮ ਸਿੰਘ ਦੀ ਤਾਰੀਫ਼ ਕਰਦਾ ਹੋਇਆ ਲਿਖਦਾ ਹੈ ਕਿ ਇਹ ਤਿੰਨੇ ਭਾਈ ਬੜੇ ਪੱਕੇ ਸਿੱਖ ਸਨ। ਇਹ ਗੁਰੂ ਅੰਗਦ ਦੇਵ ਦੀ ਵੰਸ਼ ਵਿਚੋਂ ਸਨ। ਇਨ੍ਹਾਂ ਨੂੰ ਗੁਰੂ ਜੀ ਨੇ ਬੰਦੇ ਨਾਲ ਭੇਜਿਆ ਸੀ। ਜਦੋਂ ਬੰਦੇ ਨੇ ਅਲੱਗ ਪੰਥ ਖੜਾ ਕਰ ਲਿਆ ਤਾਂ ਇਹ ਬਾਬੇ ਬੰਦੇ ਤੋਂ ਅਲੱਗ ਹੋ ਗਏ। ਤੁਰਕ ਵੀ ਇਹੀ ਗੱਲ ਚਾਹੁੰਦੇ ਸਨ। ਇਨ੍ਹਾਂ ਨੇ ਤੁਰਕਾਂ ਨਾਲ ਰਲ ਕੇ ਬੰਦੇ ਨੂੰ ਹਰਾ ਦਿੱਤਾ ਸੀ। ਤੱਤ ਖਾਲਸੇ ਦੀ ਮੱਦਦ ਤੋਂ ਖੁਸ਼ ਹੋ ਕੇ ਮੁਗਲ ਅਧਿਕਾਰੀਆਂ ਨੇ ਬਾਦਸ਼ਾਹ ਨੂੰ ਲਿਖ ਕੇ ਭੇਜਿਆ ਕਿ ਉਨ੍ਹਾਂ ਨੇ ਇਨ੍ਹਾਂ ਬਾਬਿਆਂ ਨੂੰ ਪਰਚਾ ਕੇ ਬੰਦੇ ਨਾਲੋਂ ਤੋੜ ਕੇ ਰੱਖਿਆ ਹੈ। ਇਨ੍ਹਾਂ ਨੂੰ ਕੁਝ ਵਡਿਆਈ ਦੇਣੀ ਚਾਹੀਦੀ ਹੈ ਤਾਂ ਕਿ ਇਹ ਸਾਡੇ ਨਾਲ ਹੀ ਰਲੇ ਰਹਿਣ। ਸਿੱਟੇ ਵਜੋਂ ਇਨ੍ਹਾਂ ਨੂੰ ਮੁਗਲ ਸਰਕਾਰ ਦੇ ਫੌਜਦਾਰ ਬਣਾ ਕੇ ਰੱਖਿਆ ਗਿਆ ਸੀ। ਹੋਰ ਵੀ ਕਈ ਕਿਸਮ ਦੇ ਲਾਲਚ ਦਿੱਤੇ ਗਏ ਸਨ। ਗੁਰਦੁਆਰਿਆਂ ਦਾ ਚੜ੍ਹਾਵਾ ਇਨ੍ਹਾਂ ਨੂੰ ਦਿੱਤਾ ਗਿਆ ਸੀ ਤਾਂ ਕਿ ਇਹ ਲਾਲਚ ਕਾਰਨ ਸਰਕਾਰ ਨਾਲ ਜੁੜੇ ਰਹਿਣ। ਭੰਗੂ ਅਖੀਰ ਵਿਚ ਲਿਖਦਾ ਹੈ ਕਿ ਇਸ ਤਰਾਂ ਬਿਨੋਦ ਸਿੰਘ, ਕਾਨ੍ਹ ਸਿੰਘ ਅਤੇ ਮੀਰੀ ਸਿੰਘ ਭੁਝੰਗੀ ਨੇ ਤੁਰਕਾਂ ਨਾਲ ਸਮਝੌਤਾ ਕਰ ਲਿਆ ਸੀ ਅਤੇ ਇਹ ਗੁਰਦੁਆਰਿਆਂ ਵਿਚ ਮੇਲੇ ਲਗਾਉਂਦੇ ਸਨ।[23]

ਇਹ ਵਿਵਥਾਰ ਸਹਿਤ ਬਿਰਤਾਂਤ ਹੈ ਜਿਹੜਾ ਰਤਨ ਸਿੰਘ ਭੰਗੂ ਨੇ ਆਪਣੀ ਕਾਵਮਈ ਰਚਨਾ *ਸ੍ਰੀ ਗੁਰ ਪੰਥ ਪ੍ਰਕਾਸ਼* (ਪ੍ਰਾਚੀਨ ਪੰਥ ਪ੍ਰਕਾਸ਼) ਵਿਚ ਦਿੱਤਾ ਹੈ। ਅੱਗੇ ਰਤਨ ਸਿੰਘ ਭੰਗੂ ਦੇ ਅਸਲ ਪਾਠ ਨੂੰ ਦਿਤਾ ਗਿਆ ਹੈ ਤਾਂ ਕਿ ਪਾਠਕ ਜਨ ਵਾਰਤਕ ਅਤੇ ਕਾਵ-ਰਚਨਾ ਵਾਲੇ ਪਾਠ ਨੂੰ ਇੰਨ-ਬਿੰਨ ਮਿਲਾ ਕੇ ਦੇਖ ਸਕਣ।

ਹੈਰਾਨੀ ਇਸ ਗੱਲ ਦੀ ਹੈ ਕਿ ਭੰਗੂ ਨੇ ਇਹ ਝਗੜਾ ਉਸ ਸਮੇਂ ਦਿਖਾਇਆ ਹੈ ਜਦੋਂ ਕਿ ਬੰਦਾ ਸਿੰਘ ਬਹਾਦਰ ਦੀ ਪੂਰੀ ਧਾਂਕ ਪੈ ਚੁੱਕੀ ਸੀ ਅਤੇ ਲਾਹੌਰ, ਦਿੱਲੀ ਅਤੇ ਕਸ਼ਮੀਰ ਦੇ ਸੂਬੇਦਾਰ ਅਤੇ ਵਜ਼ੀਰ ਉਥੇ ਬੈਠੇ ਹੀ ਬੰਦਾ ਸਿੰਘ ਦੇ ਹੋਣ ਵਾਲੇ ਸੰਭਾਵਤ ਹਮਲਿਆਂ ਤੋਂ ਡਰ ਰਹੇ ਸਨ। ਹੋਰ ਵੀ ਹੈਰਾਨੀ ਵਾਲੀ ਗੱਲ ਇਹ ਕਿ ਇਹ ਸਾਰਾ ਝਗੜਾ ਮੁਗਲ ਬਾਦਸ਼ਾਹ ਦੇ ਕਹੇ ਤੋਂ ਕਰਵਾਇਆ ਗਿਆ ਹੈ। ਭੰਗੂ ਅਨੁਸਾਰ ਜਦੋਂ ਬਾਦਸ਼ਾਹ ਨੇ ਮਾਤਾ ਸੁੰਦਰੀ ਨੂੰ ਡਰਾਇਆ ਅਤੇ ਧਮਕਾਇਆ ਤਾਂ ਡਰਦੀ ਮਾਰੀ ਮਾਤਾ ਸੁੰਦਰੀ ਬੰਦੇ ਨੂੰ ਸਰਾਪ ਦੇਣ ਲਈ ਤਿਆਰ ਹੋ ਗਈ। ਇਹ ਸਭ ਭੰਗੂ ਦੇ ਬਿਆਨ ਹਨ। ਵੈਸੇ ਦੇਖਿਆ ਜਾਵੇ ਕਿ ਚੰਗੇ ਭਲੇ ਜਿੱਤਾਂ ਜਿੱਤ ਰਹੇ ਬੰਦਾ ਸਿੰਘ ਨੂੰ ਹੋਰ ਅੱਗੇ ਜਿੱਤਾਂ ਜਿੱਤਣ ਤੋਂ ਰੋਕ ਕੇ ਇਹ ਕਹਿਣਾ ਕਿ ਬੱਸ ਤੈਂ ਸਾਹਿਬਜ਼ਾਦਿਆਂ ਦਾ ਬਦਲਾ ਲੈ ਲਿਆ ਹੈ ਹੁਣ ਹੋਰ ਅੱਗੇ ਕੋਈ ਲੜਾਈ ਲੜਨ ਦੀ ਲੋੜ ਨਹੀਂ ਹੈ ਆਦਿ ਗੱਲਾਂ ਸਰਸਰੀ ਰੂਪ ਵਿਚ ਦੇਖਿਆਂ ਹੀ ਲੇਖਕ ਭੰਗੂ ਦੀ ਅਕਲ ਦਾ ਵੀ ਦਿਵਾਲਾ ਕੱਢ ਦਿੰਦੀਆਂ ਹਨ ਅਤੇ ਨਾਲ ਦੀ ਨਾਲ ਮਾਤਾ ਸੁੰਦਰੀ ਦੀ ਅਕਲ ਦਾ ਵੀ। ਮਾਤਾ ਸੁੰਦਰੀ ਜੀ ਨੇ ਇਹ ਕੁਝ ਕਿਹਾ ਭਾਵੇਂ ਨਾ ਕਿਹਾ ਇਹ ਵੱਖਰਾ ਵਿਸ਼ਾ ਹੈ ਪਰ ਇਸ ਨਾਲ ਮਾਤਾ ਸੁੰਦਰੀ ਜੀ ਦਾ ਆਪਣੀ ਹੀ ਸੋਚ ਦਾ ਦਿਵਾਲਾ ਨਿਕਲ ਜਾਂਦਾ ਹੈ। ਇਹ ਗੱਲਾਂ ਇਤਿਹਾਸਕ ਨਹੀਂ ਹਨ ਪਰ ਭੰਗੂ ਨੇ ਇਨ੍ਹਾਂ ਗੱਲਾਂ ਨੂੰ ਇਤਿਹਾਸਕ ਬਣਾ ਕੇ ਪੇਸ਼ ਕੀਤਾ ਹੈ। ਇਨ੍ਹਾਂ ਗੱਲਾਂ ਨਾਲ ਮਾਤਾ ਸੁੰਦਰੀ ਜੀ ਦਾ ਜਿਸ ਤਰ੍ਹਾਂ ਦਾ ਵੀ ਵਰਤਾਉ ਸਾਹਮਣੇ ਆਇਆ ਹੈ ਇਸ ਦੀ ਜ਼ਿੰਮੇਦਾਰ ਮਾਤਾ ਜੀ ਨਹੀਂ ਸਨ ਸਗੋਂ ਰਤਨ ਸਿੰਘ ਭੰਗੂ ਹੈ ਜਿਸ ਨੂੰ ਮਾਤਾ ਜੀ ਦੀ ਪਵਿੱਤਰਤਾ ਅਤੇ ਉੱਚੀ ਪਦਵੀ ਦਾ ਉੱਕਾ ਹੀ ਕੋਈ ਖਿਆਲ ਨਹੀਂ ਸੀ। ਇਸ ਗੱਲੋਂ ਕੇਵਲ ਤੇ ਕੇਵਲ ਭੰਗੂ ਜ਼ਿੰਮੇਵਾਰ ਹੈ। ਇਸ ਦੋਸ਼ ਵਜੋਂ ਉਸ ਦੀ ਲਿਖਤ ਨੂੰ ਹੇਠਾਂ ਰੱਖ ਕੇ ਇਸ ਉਪਰ ਸੌ ਸੌ ਛਿੱਤਰ ਮਾਰਨਾ ਚਾਹੀਦਾ ਹੈ।

ਭੰਗੂ ਦੀ ਨਲਾਇਕੀ ਜਾਂ ਵਿਕਾਊ ਸੋਚ ਨੇ ਤੱਤ ਖਾਲਸੇ ਨੂੰ ਸਰਕਾਰੀ ਬੰਦੇ ਬਣਾ ਕੇ ਪੇਸ਼ ਕੀਤਾ ਹੈ। ਉਨ੍ਹਾਂ ਨੇ ਉਸ ਸਮੇਂ ਬੰਦਾ ਸਿੰਘ ਬਹਾਦੁਰ ਨਾਲ ਗਦਾਰੀ ਕੀਤੀ ਸੀ ਜਦੋਂ ਕਿ ਉਹ ਹਰ ਰੋਜ਼ ਨਵੀਂ ਤੋਂ ਨਵੀਂ ਜਿੱਤ ਪਰਾਪਤ ਕਰ ਰਿਹਾ ਸੀ। ਅਸਲ ਵਿਚ ਭੰਗੂ ਦੇ ਆਪਣੇ ਦਾਦੇ-ਪੜਦਾਦੇ ਇਨ੍ਹਾਂ ਤੱਤ ਖਾਲਸਿਆਂ ਵਿਚ ਸ਼ਾਮਲ ਸਨ। ਭੰਗੂ ਨੇ ਸਿਰਫ ਆਪਣੇ ਦਾਦੇ-ਪੜਦਾਦਿਆਂ ਦੀ ਕਾਲੀ ਕਰਤੂਤ ਨੂੰ ਛੁਪਾਉਣ ਲਈ ਹੀ ਇਹ ਸਭ ਕੁਝ ਲਿਖਿਆ ਹੈ ਅਤੇ ਮਾਤਾ ਸੁੰਦਰੀ ਜੀ ਜੈਸੀ ਮਹਾਨ ਗੁਰ-ਸੁਪਤਨੀ ਨੂੰ ਬਿਨਾ-ਵਜ੍ਹਾ ਵਿੱਚ ਖਿੱਚ ਲਿਆ ਹੈ।

## ਹਵਾਲੇ ਅਤੇ ਟਿੱਪਣੀਆਂ


1. ਰਤਨ ਸਿੰਘ ਭੰਗੂ, *ਸ੍ਰੀ ਗੁਰ ਪੰਥ ਪ੍ਰਕਾਸ਼* (ਸੰ. ਬਲਵੰਤ ਸਿੰਘ ਢਿੱਲੋਂ), ਅੰਮ੍ਰਿਤਸਰ, 2004, ਪੰਨਾ 126, ਬੰਦ 1-3.
2. *ਉਕਤ*, ਬੰਦ 5-6.
3. *ਉਕਤ*, ਪੰਨੇ 126-27, ਬੰਦ 8-15.
4. *ਉਕਤ*, ਬੰਦ 15-18.
5. *ਉਕਤ*, ਬੰਦ 19-22.
6. *ਉਕਤ*, ਪਾਠ 58.2, ਪੰਨਾ 128, ਬੰਦ 1-4.
7. *ਉਕਤ*, ਪੰਨਾ 128, ਬੰਦ 5-11.
8. *ਉਕਤ*, ਪੰਨਾ 128-29, ਬੰਦ 12-31.
9. *ਉਕਤ*, ਪੰਨਾ 129, ਬੰਦ 22-28
10. *ਉਕਤ*, ਪੰਨੇ 130-31, ਬੰਦ 29-46
11. *ਉਕਤ*, ਪੰਨੇ 132-33, ਬੰਦ 57-60 ਅਤੇ 65.
12. *ਉਕਤ*, ਪੰਨੇ 133, ਬੰਦ 63-64.
13. *ਉਕਤ*, ਬੰਦ 66.
14. ਉਕਤ, ਪੰਨੇ 133–34, ਬੰਦ 67–77
15. *ਉਕਤ*, ਪੰਨਾ 158, ਪਾਠ 68, ਬੰਦ 1–12
16. *ਉਕਤ*, ਪੰਨੇ 158–159, ਬੰਦ 13–17.
17. ਉਕਤ, ਪੰਨੇ 159, ਬੰਦ 18–35
18. *ਉਕਤ*, ਪੰਨੇ 160–62, ਪਾਠ 69, ਬੰਦ 1–25
19. *ਉਕਤ*, ਪੰਨੇ 162, ਬੰਦ 26–27.
20. *ਉਕਤ*, ਪੰਨੇ 162–63, ਬੰਦ 28–34
21. *ਉਕਤ*, ਪੰਨਾ 163, ਪਾਠ 69, ਬੰਦ 1–7
22. *ਉਕਤ*, ਪੰਨਾ 164, ਬੰਦ 8-19
23. *ਉਕਤ*, ਪੰਨਾ 165, ਪਾਠ 70, ਬੰਦ 1–11

# ਭੰਗੂ ਦੀ ਅਸਲ ਲਿਖਤ ਇਸ ਤਰ੍ਹਾਂ ਹੈ*

## ੫੮.੧. **ਬੰਦੈ ਜੀ ਕੋ ਆਖਰੀ ਕੋ ਪ੍ਰਸੰਗ**—੧

ਦੋਹਰਾ : ਤਿੰਨ ਫੁਜਦਾਰ ਮਾਰੇ ਜਬੈ ਪਰੀਬਡੀ ਤਬ ਧਾਂਕ ।
ਕੋਊ ਤੁਰਕ ਬੀ ਨਹਿੰ ਸਕੇ ਬੰਦੈ ਸਨਮੁਖ ਝਾਂਕ । ੧ ।

ਚੌਪਈ : ਡਬ ਦਿੱਲੀ ਮੈਂ ਕਹਿਬਤ ਭਈ । ਆਵਤ ਬੰਦਾ ਦਿੱਲੀ ਤਈਂ ।
ਲਹੌਰ ਕਹੈਂ ਵਹਿ ਆਵੈ ਲਹੌਰ । ਕਸ਼ਮੀਰ ਮੁਲਤਾਨ ਤਿਉਂ ਕੰਪੈ ਪਿਸ਼ੌਰ । ੨ ।
ਤਬ ਸੱਦ ਪੁੱਛਯੋ ਬਜੀਰ ਸਲਾਹਿ । ਆਪ ਸੱਦਿਕੈ ਢਿਗ ਪਤਿਸ਼ਾਹਿ ।
ਪਾਨਾ ਬੀਰਾ ਧਰੀ ਸ਼ਮਸ਼ੇਰ । ਚੁਕੈ ਬੰਦੇ ਪੈ ਹੈ ਕੋਈ ਸ਼ੇਰ । ੩ ।

ਦੋਹਰਾ : ਤੁਰਕ ਰਹੇ ਚੁੱਪ ਹ੍ਵੈ ਸਬੈ ਉੱਤਰ ਕੋਊ ਨ ਦੇਇ ।
ਬੰਦੈ ਗੈਲ ਕੋ ਨਹਿੰ ਚੜੈ ਮਰਣੌਂ ਸਭ ਡਰੇਇ । ੪ ।

ਚੌਪਈ : ਡਬ ਤੁਰਕਨ ਨੇ ਯੋ ਕਰੀ ਬਾਤ । ਹੈ ਸਤਿਗੁਰ ਕੋ ਯਹਿ ਉਤਪਾਤਿ ।
ਜਿਸੈ ਕਬੀਲੇ ਹੈਂ ਤੁਮ ਪਾਸ । ਕਰਾਯੋ ਹੈ ਜਿਹ ਮੁਲਕੈ ਨਾਸ । ੫ ।
ਉਸ ਹੀ ਤੇ ਉਨ ਮਨ੍ਹੈਂ ਕਰਾਵੋ । ਉਨ ਕੋ ਹੈ ਸਿੱਖ ਕਹਿ ਹਟਵਾਵੋ ।
ਜੇ ਮਾਤਾ ਉਨੈ ਹਟਾਵੈ ਨਾਂਹੀ । ਕੈਦ ਕਰਾਵੋ ਹਮਰੇ ਪਾਹੀ । ੬ ।
ਡਬੈ ਸ਼ਾਹਿ ਨੈ ਐਸੇ ਸੁਨੀ । ਨਹਿੰ ਯਹਿ ਆਛੀ ਤੁਮ ਜੋ ਗੁਨੀ ।
ਹੈ ਉਸ ਕੋ ਹਮ ਸਿਰੈ ਹਸਾਨ । ਦਈ ਪਤਿਸ਼ਾਹੀ ਹਮਹਿ ਉਨ ਆਨਿ । ੭ ।
ਤਬ ਭਾਈ ਨੰਦ ਲਾਲ ਬੁਲਾਯੋ । ਤੌਂ ਪਤਿਸ਼ਾਹੈ ਯੌਂ ਸਮਝਾਯੋ ।
ਤੁਮ ਜਾਵੋ ਮਾਤਾ ਜੀ ਪਾਸ । ਹਾਥ ਜੋੜ ਯੌਂ ਕਰੋ ਅਰਦਾਸ । ੮ ।
ਬੰਦੈ ਤੁਮਰੋ ਸਭ ਕੰਮ ਕੀਯੋ । ਸਾਹਿਬਜ਼ਾਦਨ ਬਦਲਾ ਲੀਯੋ ।
ਪਰਬਤੀਅਨ ਕੌਂ ਦਈ ਸਜਾਇ । ਉਨ ਕੀਨੋ ਸੋਊ ਲੀਨ ਪਾਇ । ੯ ।
ਅਬ ਹਮ ਪਾਸ ਉਸ ਲੇਹੁ ਬੁਲਾਇ । ਉਸ ਕੀ ਗੁਜਰ ਉਸ ਦੇਵੈਂ ਲਾਇ ।
ਨਾਲੇ ਆਵੈਂ ਪਰਬਤੀ ਚੱਲ । ਉਨਕੀ ਤੁਮ ਸਯੋਂ ਕਰਾਵੇਂ ਗੱਲ । ੧੦ ।
ਇਸ ਲਪੇਟ ਸੋਂ ਮਾਤ ਕਹਯੋ । ਮਾਤਾ ਨੇ ਇਮ ਉੱਤਰ ਦਯੋ ।
ਵਹਿ ਹਮਰੀ ਕਬ ਮਾਨੈ ਬਾਤ । ਬਹੁਤ ਫੌਜ ਵਹਿ ਰਖਤਾ ਜਾਤ । ੧੧ ।

ਦੋਹਰਾ : ਵਹਿ ਸੱਦਯੋ ਕਬ ਆਇ ਹੈ ਜੋ ਪਤਿਸ਼ਾਹੀ ਚੋਰ ।
ਬਿਨ ਪਕੜਯੋ ਕਬ ਆਇ ਹੈ ਫੌਜਨ ਕੇ ਬਿਨ ਜ਼ੋਰ । ੧੨ ।

ਚੌਪਈ : ਤਬ ਨੰਦ ਲਾਲ ਸੁਨਤ ਯੌ ਭਾਖੀ। ਮੰਨੈ ਨੇ ਮੰਨੈ ਤੁਮ ਬਨ ਹੈ ਆਖੀ।
ਮੰਨੈ ਨਾਹੀਂ ਜੋ ਤੁਮਰੀ ਬਾਤ। ਨਿਕਸ ਜਾਇ ਤਿਸ ਕੀ ਕਰਾਮਾਤ। ੧੩।
ਜੌ ਨ ਲਿਖੋ ਤਉ ਸ਼ਾਹਿ ਰਿਸਾਵੈ। ਵਹੁ ਜਾਨਹਿ ਇਨ ਸੱਦਯੋ ਆਵੈ।
ਤੁਮ ਲਿਖ ਭੇਜੋ ਅਪਨੀ ਓਰ। ਮੰਨੇ ਨ ਮੰਨੈ ਵਹਿ ਅਪਨੈ ਜੋਰ। ੧੪।
ਤੁਮ ਅਪਨੀ ਸੁਰਖਰੋਈ ਕਰੋ। ਭਾਵੈਂ ਮੰਨੇ ਭਾਵੇਂ ਵਹੁ ਲਰੋ।
ਤੌਂ ਮਾਤਾ ਨੰਦ ਲਾਲਹ ਭਾਖੀ। ਲਿਖ ਭੇਜੋ ਹਮ ਨਾਂਵਹਿ ਰਾਖਾ। ੧੫।
ਮਾਤਾ ਕਹਯੋ ਅਬ ਤੂੰ ਲਿਖ ਦੇਹਿ। ਮੁਹਰ ਗੁਰੂ ਕੀ ਤੂੰ ਲਾ ਦੇਹਿ।
ਤਯੋਂ ਹੀ ਕੀਨ ਭਾਈ ਨੰਦ ਲਾਲ। ਜੋ ਪਤਿਸ਼ਾਹੀ ਹੁਤੋ ਸਵਾਲ। ੧੬।

ਦੋਹਰਾ : ਤੁਰਤ ਹੁਕਮ ਸ੍ਰੀ ਗੁਰੂ ਕਾ ਭੇਜਯੋ ਭਾਈ ਨੰਦ ਲਾਲ।
ਸਿੱਖ ਲੈਇ ਪਹੁੰਚਤ ਭਯੋ ਬੰਦੈ ਢਿਗ ਦਰਹਾਲ। ੧੭।
ਬੰਦੇ ਚਿੱਠਾ ਸੁਨਿ ਕਹਯੋ ਕਿਆ ਤਿਰੀਆ ਕੀ ਬਾਤ।
ਹਮ ਤੁਰਕਨ ਕੌ ਹੱਥ ਲੱਗੇਂ ਛਡੇਂ ਨ ਹਮਰੀ ਜਾਤ। ੧੮।
ਜੋ ਉਤਰ ਬੰਦੈ ਕਹਯੋ ਦਯੋ ਸ਼ਾਹਿ ਪੈ ਘੱਲ।
ਸ਼ਾਹੈ ਸਭਾ ਲਗਾਇਕੈ ਸੁਨਾਈ ਸਬਹਨ ਗੱਲ। ੧੯।

ਚੌਪਈ : ਬੰਦੈ ਕਹਯੌ ਮੈ ਤਵ ਸਿੱਖ ਨਾਂਹੀ। ਮੈਂ ਬੈਰਾਗੀ ਬੈਸਨੋ ਆਹੀ।
ਹਮ ਔ ਤੁਮ ਕੋ ਇਤਨੋ ਮੇਲ। ਲੇਂ ਪਤਿਸ਼ਾਹੀ ਹਮ ਅਪਨੇ ਖੇਲ। ੨੦।
ਮੈਂ ਅਬ ਦਰਸ਼ਨ ਫਤੇ ਬੁਲਾਊਂ। ਫਤੇ ਗੁਰੂ ਕੀ ਦੂਰ ਕਰਾਊਂ।
ਜਿਮ ਹਮ ਬਕਰੇ ਸਿੰਘਨ ਮਾਰੇ। ਤਿਮ ਹਮ ਇਨ ਕੋ ਕਰੈਂ ਖੁਵਾਰ। ੨੧।
ਬੰਦਾ ਤੁਰਕਨ ਮਾਰਨ ਡਹਯੋ। ਤੁਰਕਨ ਤੇ ਕੁਛ ਬੰਦ ਨ ਪਯੋ।
ਬੰਦੇ ਸਾਥ ਤੁਰਕ ਲਰ ਹਾਰੇ। ਕਰੀ ਬੰਦੇ ਸਭ ਪੰਜਾਬ ਖੁਵਾਰੇ। ੨੨।

## ੫੮.੨. ਬੰਦੈ ਜੀ ਕੋ ਆਖਰੀ ਕੋ ਪ੍ਰਸੰਗ—੨
## (ਬੰਦੇ ਦਾ ਤੇ ਤੱਤ ਖਾਲਸੇ ਦਾ ਅੱਡ ਅੱਡ ਹੋਣਾ)

ਦੋਹਰਾ : ਜਬ ਬੰਦੈ ਤੁਰਕ ਜਿੱਤ ਲਏ ਲੜ ਨਹਿ ਸੱਕੈ ਕੋਇ।
ਤੌਂ ਚੁਗ਼ਲਨ ਫਿਰ ਆਖਿਓ ਫਰਕਸੇਰ ਸੰਗ ਜੋਇ। ੧।
ਚੌਪਈ : ਮਾਤਾ ਬੰਦੈ ਕਹਤੀ ਨਾਹੀਂ। ਇਮ ਹੀ ਤੁਮ ਕੌਂ ਦੇ ਪਰਚਾਹੀ।
ਉਨ ਕੇ ਘਰ ਕੇ ਹੈਂ ਵਹਿ ਖਾਦਮ। ਬਿਨਾ ਗੁਰੂ ਕਬ ਹੁਇ ਬਡ ਆਦਮ। ੨।
ਮਾਤ ਕਹਯੋ ਕਿਮ ਮੰਨੈ ਵਹਿ ਨਾਹਿ। ਜੌ ਮਾਤਾ ਕਹਿ ਜੋ ਲਗਾਇ।
ਚੁਗ਼ਲ ਕਹੈ ਵਹਿ ਜੋਰ ਨ ਲਾਵੈ। ਤੁਮ ਕੋ ਬਾਤਨ ਹੀ ਪਰਚਾਵੈ। ੩।

ਆਪ ਲਗਾਯਾ ਉਨ ਨੇ ਪਾਪ। ਤੁਰਕ ਪਤਿਸ਼ਾਹੀ ਕਰੈ ਨ ਖਾਪ।
ਆਪ ਚਤੁਰ ਓਇ ਆਪੇ ਚੋਰ। ਹੈ ਬੰਦੇ ਮੇਂ ਸਭ ਉਨ ਜ਼ੋਰ। ੪।

ਦੋਹਰਾ : ਅਬ ਨੰਦ ਲਾਲ ਭਿਜਾਇਕੈ ਅਖਵਾਵੋ ਦੁਇ ਬਾਤ।
ਕਹੇ ਬੰਦੇ ਪੈ ਨਹਿੰ ਰਹੈ ਜਿਤਨੀ ਹੈ ਕਰਮਾਤਿ। ੫।

ਚੌਪਈ : ਔਰ ਜੁ ਤੁਮਰੇ ਸਿੰਘ ਸਜੂਦ। ਨਹਿੰ ਬੰਦੇ ਕੇ ਰਹੈਂ ਮਜੂਦ।
ਹੈ ਜੁ ਲੜਾਈ ਬੰਦੇ ਪਾਸ। ਸੋ ਸਭ ਤੁਮਰੇ ਸਿੰਘਨ ਖਾਸ। ੬।
ਤਬ ਮਾਤਾ ਨੇ ਇਮ ਹੀ ਭਾਖੀ। ਬੰਦੇ ਨ ਮਾਨੀ ਹਮਰੀ ਆਖੀ।
ਕਰਾਮਾਤ ਬੰਦਯੋਂ ਤਜ ਜਾਇ। ਰਹੈ ਖਾਲਸੇ ਹਮਰੇ ਆਇ। ੭।
ਜੋ ਮਾਤਾ ਖਾਲਸੈ ਲਿਖ ਪਠਾਈ। ਖਾਲਸੈ ਸੀਸ ਸੋਊ ਧਰ ਲਈ।
ਬੰਦਾ ਰਖਤ ਥੋ ਖਾਲਸੈ ਕੋ ਤੰਗ। ਸੁਨ ਬਚ ਮਾਤ ਖਾਲਸੇ ਲਗਯੋ ਰੰਗ। ੮।
ਤਬੈ ਖਾਲਸੈ ਐਸਿ ਉਚਾਰਾ। ਕਿਮ ਕਰ ਹੋਵਗ ਹਮੈ ਗੁਜਾਰਾ।
ਕਹਯੋ ਮਾਤਾ ਨੇ ਚੜ੍ਹਾਵੈ ਖਾਵੋ। ਪਟਣੇ ਤੇ ਅਬ ਇਹਾਂ ਮੰਗਾਵੋ। ੯।
ਤੋਸ਼ੇਖ਼ਾਨੇ ਲੈ ਜਾਓ ਸਭ। ਸਭ ਗੁਰਦ੍ਵਾਰੇ ਸੌਂਪ ਦਏ ਤਬ।
ਸੋ ਕੋਇ ਦਿਨ ਇਮ ਸਰਬ ਲਿਖਾਯੋ। ਫਿਰ ਗੁਰਬਚਨੀ ਪਤਿਸ਼ਾਹੀ ਪਾਯੋ। ੧੦।
ਬਿਨ ਸਿੰਘਨ ਹਮ ਪਿਆਰੋ ਨ ਕੋਈ। ਪੁੱਤ ਹਮਾਰੇ ਸਿੰਘ ਸੁ ਹੋਈ।
ਦਾਵਾ ਹਮਰਾ ਸਿਘਨ ਤਾਂਈਂ। ਸਿਘ ਹੀ ਪੈਨਹਿੰ ਸਿੰਘ ਹੀ ਖਾਹੀਂ। ੧੧।

ਦੋਹਰਾ : ਤਬੈ ਖਾਲਸੇ ਫਿਰ ਕਹੀ ਮਾਤਾ ਪੈ ਅਰਦਾਸ।
ਲੂਟੇ ਔ ਕੂਟੇ ਬਿਨਾਂ ਕਿਮ ਖਾਲਸੈ ਹੋਗ ਪ੍ਰਗਾਸ। ੧੨।

ਚੌਪਈ : ਤਬੈ ਮਾਤਾ ਫਿਰ ਤਿਨ ਸੋਂ ਕਹਯੋ। ਜਿਮ ਬਨਿਆਵੈ ਤਿਮ ਫਿਰ ਬਨਯੋ।
ਅਬ ਬੰਦੈ ਕੋ ਦੇਖੋ ਤਾਨ। ਬੰਦਾ ਭਯੋ ਹਮ ਤੇ ਬੇਈਮਾਨ। ੧੩।
ਦੇਨਦਾਰ ਹਮ ਤੁਰਕਨ ਨਾਹੀਂ। ਲੈਣਦਾਰ ਬੈਠੇ ਇਨ ਪਾਹੀ।
ਜਿਮ ਹਮ ਬਡਿਅ ਸੀਸ ਚਢਾਯੋ। ਹਮ ਭੀ ਤੁਰਕਨ ਸਿਰਚਹੈਂ ਲਾਯੋ। ੧੪।

ਦੋਹਰਾ : ਬੰਦੈ ਕੋ ਖਿਜਮਤ ਦਈ ਦਈ ਪਤਿਸ਼ਾਹੀ ਨਾਹਿ।
ਦਈ ਪਤਿਸ਼ਾਹੀ ਪੰਥ ਨਿਜ ਆਪ ਸਚੇ ਪਤਿਸਾਹਿ। ੧੫।

ਚੌਪਈ : ਜਬ ਮਾਤਾ ਸਰਾਪ ਕਰ ਦੀਆ। ਬਯਾਕੁਲ ਬੰਦਾ ਤਿਸ ਦਿਨ ਤੇ ਥੀਆ।
ਮੰਡੀ ਤੇ ਇਕ ਰੰਡੀ ਮੰਗਾਈ। ਨਾਲਆਪਣੇ ਬੰਦੈ ਪਰਨਾਈ। ੧੬।
ਚੰਬੇ ਥੇ ਦੁਇ ਕਰੇ ਬਿਆਹਿ। ਤੌਂ ਬੰਦੇ ਜਤ ਲਯੋ ਗਵਾਇ।
ਸਿਰੜ ਕਰੈ ਔ ਸੀਸ ਹਿਲਾਵੈ। ਮੂਹੋਂ ਬਕੈ ਕਛੁ ਸਮਝ ਨ ਆਵੈ। ੧੭।

ਇਮ ਬੰਦੇ ਕੀ ਅਕਲ ਬਿਕਾਈ। ਸਿੰਘਨ ਸੇਤੀ ਬਾਦ ਕਰਾਈ
ਮੇਰੋ ਹੈ ਪਤਿਸ਼ਾਹੀ ਦਾਵਾ। ਮੈਂ ਰਾਖੋਂ ਤੁਮ ਚਾਕਰ ਭਾਵਾ। ੧੮।
ਮੈਂ ਅਬ ਤਖਤ ਸੁ ਬਹੌਂ ਲਹੌਰ। ਦਯੋਂ ਚਾਕਰੀ ਤੁਮ ਅਪਨੀ ਤੌਰ।
ਯਹਿ ਸੁਨ ਖਾਲਸੇ ਲੱਗੀ ਆਗ। ਜਨਸੂਤੋ ਸ਼ੇਰ ਸੁ ਭਯੋ ਜਾਗ। ੧੯।

ਦੋਹਰਾ : ਸਤਿਗੁਰ ਖਾਲਸੇ ਬਚਨ ਥੋ ਨਿਜ ਹੰਨੇ ਹੰਨੇ ਮੀਰ।
ਬੰਦੈ ਬਚਨ ਸੁ ਯੌਂ ਲਗਾ ਜੈਸ ਕਾਲਜੇ ਤੀਰ। ੨੦।
ਬੰਦੇ ਕੇ ਦਾਸਨ ਤਬੈ ਬੰਦਾ ਦਯੋ ਭਰਮਾਇ।
ਤੂੰ ਕਰਤਾ ਹਰਤਾ ਨਿਜੈ ਤੂੰ ਅਪਨੋ ਪੰਥ ਚਲਾਇ। ੨੧।

ਚੌਪਈ : ਤਬ ਬੰਦਾ ਬਹੁ ਭਰਯੋ ਹੰਕਾਰ। ਜੀਤਯੋ ਮੈਂ ਹੀ ਨੀਹਲ ਔ ਪਹਾਰ।
ਸੋਢੀਅਨ ਤੇ ਮੋ ਮੈਂ ਬਡ ਕਲਾ। ਕਯਾ ਜਾਨੌਂ ਕਿਮ ਮੰਜਾ ਨ ਹਲਾ। ੨੨।
ਜਿਮ ਨਿੰਦਕ ਉਸ ਬਾਤ ਸੁਨਾਵੈਂ। ਤਿਮ ਤਿਮ ਮੂਰਖ ਫੂਲਤਾ ਜਾਵੈ।
ਬੰਦੇ ਸਾਯਤ ਖੋਟੀ ਆਈ। ਕਰਨ ਲਗਯੋ ਖਾਲਸੈ ਖੁਟਿਆਈ। ੨੩।
ਕਹਿ ਬਕਰੇ ਮੇਰੇ ਜਿਮ ਇਨ ਘਾਏ। ਤਿਮ ਕੇ ਦੇਊਂ ਸੀਸ ਕਟਾਏ।
ਕਦੇ ਕਹੈ ਮੋਹਿ ਕਹੇ ਨ ਲਾਗੈ। ਦਯੌਂ ਸਜਾਇ ਇਨੇ ਬਡ ਆਗੈ। ੨੪।

ਦੋਹਰਾ : ਬਦੀਆ ਦੇਵਨ ਸੋ ਲਗਾ ਹੋਤਿ ਅਨਹੋਵਤ ਨਿੱਤ।
ਤਬੈ ਖਾਲਸੇ ਯੌਂ ਕਹਯੋ ਯਹ ਨਹੀਂ ਹਮਰੋ ਮਿੱਤ। ੨੫।

ਚੌਪਈ : ਕਿਸੈ ਕਹੈ ਯਹ ਮਾਰਨ ਜੋਗ। ਕਿਸੈ ਕਹੈ ਪੰਥ ਖੋਟੋ ਲੋਗ।
ਅਬ ਮੈਂ ਆਪਨੋ ਪੰਥ ਚਲਾਊਂ। ਪੰਥ ਖਾਲਸੇ ਦੂਰ ਕਰਾਊਂ। ੨੬।
ਕਦੈ ਕਹੈ ਮੈਂ ਤਖਤੇ ਬਹੋ। ਵਾਹਿਗੁਰੂ ਕੋ ਜਾਪ ਨ ਕਹੌਂ।
ਕਰੋਂ ਕੁਠਾਰੀ ਖਾਲਸੇ ਗਾਰੌਂ। ਗੁਰਦਾਸਪੁਰੇ ਇਨ ਅੰਦਰ ਵਾਰੌਂ। ੨੭।
ਸਵਾ ਲੱਖ ਪੈ ਸੀਸ ਦਿਵਾਊਂ। ਮੈ ਇਸ ਜੋਗਨ ਖਪਰ ਭਰਾਊਂ।
ਸੀਸ ਸਿੰਘਨ ਕੇ ਕਾਲੀ ਅਘਾਊਂ। ਤਬ ਮੈਂ ਅਪਨੋ ਪੰਥ ਚਲਾਊਂ। ੨੮।
ਬਿਨ ਕਾਲੀ ਕੇ ਖਪਰ ਭਰਾਏ। ਤਿਸਕੋ ਪੰਥ ਨ ਅਗੇ ਤੁਰਾਏ।
ਬੰਦੇ ਨੀਤ ਜਬੈ ਫਿਟ ਗਈ। ਤਊ ਖਾਲਸੇ ਨੇ ਲਖ ਲਈ। ੨੯।
ਅਬ ਬੰਦਾ ਬਹੁ ਭਰਯੋ ਹੰਕਾਰ। ਅਯੋ ਨੇੜ ਇਸ ਮਰਨੋ ਵਾਰ।
ਕਰ ਆਯੋ ਥੋ ਹਜੂਰ ਕਰਾਰ। ਸੋਊ ਅਬ ਯਹਿ ਚਲਿਓ ਹਾਰ।
ਸੋ ਅਬ ਇਸਕੈ ਸਾਥ ਨ ਰਹੋ। ਹੁਇ ਨਯਾਰੇ ਗੁਰ ਦਰਬਾਰੇ ਬਹੋ। ੩੦।

ਦੋਹਰਾ : ਤਬ ਬੰਦੈ ਪੰਥ ਖੁਦ ਰਚਯੋ ਖਾਲਸੇ ਸੋਂ ਕਰ ਬਾਦ।
ਸਿੰਘਨ ਵੇਖ ਸੁ ਨਹਿੰ ਸਕੈ ਕਰੈ ਸੁ ਬਹੁਤ ਬਿਖਾਦ। ੩੧।

ਚੌਪਈ : ਸੂਹੋ ਥੋ ਜੋ ਗੁਰੂ ਹਟਾਯੋ। ਸੋਊ ਜ਼ਿਦ ਕਰ ਉਨ ਪਹਿਰਾਯੋ।
ਵਾਹਿਗੁਰੂ ਕੀ ਫਤੇ ਹਟਾਈ। ਦਰਸ਼ਨ ਫਤੇ ਉਸ ਆਪਨਿ ਠਹਿਰਾਈ। ੩੨।
ਨੀਲ ਪਹਿਰਨ ਤੇ ਦੂਰ ਕਰਾਯੋ। ਸਮਰਾ ਸੂਹਾ ਸੀਸ ਬੰਧਾਯੋ।
ਮਾਸਿ ਮਦ ਕੈ ਨੇੜ ਨ ਆਵੈ। ਧੋ ਕੈ ਲਕੜੀ ਚੌਕੇ ਪਾਵੈ। ੩੩।
ਭੁਜੰਗਨ ਰੀਤਿ ਸੁ ਦਈ ਹਟਾਈ। ਵਖਤ ਭੀੜ ਮੈਂ ਜੋ ਥੀ ਸੁਖਦਾਈ।
ਵਖਤ ਕੁਵਖਤ ਥੋ ਗੁਰੂ ਬਿਚਾਰਯਾ। ਦੂਰਹਿ ਤੇ ਸੋ ਥੋ ਗੁਰੂ ਸੰਭਾਰਯਾ। ੩੪।
ਭੀੜ ਭੁੱਖ ਉਨ ਸਿਰ ਨਹਿੰ ਜਾਨੀ। ਰਾਜਨੀਤ ਕਕੋ ਹੁਤੋ ਨ ਗਯਾਨੀ।
ਭੁੱਖ ਭੀੜ ਕੌ ਜਤਨ ਨ ਲਖਾ। ਪੰਥ ਕਰਨ ਚਹਯੋ ਉਨ ਸੁ ਵਖਾ। ੩੫।

ਦੋਹਰਾ : ਸਤਿਗੁਰ ਖੂਬ ਬਿਚਾਰ ਕੈ ਕਰੀ ਸਰਬੰਗੀ ਰੀਤ।
ਚਾਰੋਂ ਬਰਨ ਮਿਲਾਇ ਕੈ ਕਰੀ ਪਾਂਚਵੀ ਰੀਤ। ੩੬।
ਜੰਗ ਦੌੜ ਔ ਸੌੜ ਮੈਂ ਭੁੱਖ ਭੀੜ ਬਹੁ ਹੋਇ।
ਤਹਿੰ ਬਿਸ਼ਨੋਈ ਕਿਮ ਚਲੈ ਜਹਾਂ ਯੁਧਿ ਨਿਤ ਹੋਇ। ੩੭।

ਚੌਪਈ : ਬੰਦੈ ਕਹਯੋ ਹਮ ਆਪੇ ਗੁਰੂ। ਮਗਰ ਹਮਾਰੇ ਸਭ ਲਗ ਤੁਰ।
ਹਮ ਤੁਮਰੇ ਗੁਰ ਸੁਤਨ ਬੈਰ ਲੀਆ। ਹਮ ਹੀ ਤੁਮਕੌਂ ਖਾਲਸੋ ਕੀਆ। ੩੮।
ਹਮ ਨੈ ਤੁਮ ਕੋ ਮੁਲਕ ਮੱਲ ਦੀਯਾ। ਹਮ ਨੈ ਤੁਮ ਕੌ ਰਾਜੈ ਕੀਯਾ।
ਖਾਲਸੋ ਕਹਯੋ ਹਮ ਪੂਤ ਪਰਾਯਾ। ਤੂੰ ਹਮਰੋ ਬਨਿਓਂ ਥੋ ਦਾਯਾ। ੩੯।
ਕਯਾ ਹੋਯਾ ਤੈਂ ਹਮੈਂ ਖਿਲਾਯਾ। ਹਮ ਪਿਤ ਤੂੰ ਖਿਜਮਤਗਾਰ ਲਾਯਾ।
ਨਿਜ ਪਿਤ ਲੇਵੈ ਸੁਤਹਿ ਸੰਭਾਲ। ਤੈਂ ਮੂੰਹ ਭਰਾਯੋ ਲਾਲਨ ਨਾਲ। ੪੦।
ਕ੍ਰਿਸ਼ਨ ਪਲਯੋ ਥੋ ਗੋਪਨ ਮਾਂਹਿ। ਹੁਇ ਸਯਾਨੋ ਮਿਲਿਓ ਪਿਤ ਆਇ।
ਕਾਕ ਘਰ ਦੇਵੈ ਕੋਇਲ ਆਂਡੇ। ਅਪਨੀ ਕੁਲ ਕਬ ਦੇਵੈ ਛਾਡੇ। ੪੧।
ਤਬ ਖਾਲਸੇ ਨੇ ਮਤੋ ਮਤਾਯਾ। ਯਾ ਕੌਂ ਮਰਨ ਨਿਕਟ ਹੈ ਆਯਾ।
ਜੁਦੋ ਦੇਸ਼ ਸਿੰਘ ਮੱਲਨ ਡਹੇ। ਆਪਸ ਮੈਂ ਇਮ ਪਰ ਗਈ ਖਹੇ। ੪੨।
ਲੱਭੈ ਖਾਲਸੇ ਕੋ ਬੰਦਈ। ਮਾਰ ਕੂਟ ਉਸ ਲੇਹਿੰ ਖੁਹਈ।
ਬੰਦਈਅਨ ਕੋ ਭੀ ਖਾਲਸੋ ਹਥ ਆਵੈ। ਵੈ ਭੀ ਖਾਲਸੈ ਮਾਰ ਗਿਰਾਵੈਂ। ੪੩।
ਤਬ ਖਾਲਸੋ ਉਠ ਲੁੱਟਨ ਡਹਿਆ। ਬੰਦੇ ਮਨੈਂ ਕੀਆ ਨਹਿੰ ਰਹਿਆ।
ਜਿਧਰ ਜਾਇ ਆਪ ਲਯਾਵੈਂ ਲੂਟ। ਦੇਨ ਨ ਕਰਨ ਬੰਦਈਅਨ ਛੂਟ। ੪੪।
ਬੰਦਈਅਨ ਸਿੰਘਨ ਪਰ ਗਯੋ ਬੈਰ। ਲਗੀ ਚਲਨ ਇਨ ਮੈਂ ਸ਼ਮਸ਼ੇਰ।
ਸਿੰਘ ਨ ਉਨਕਾ ਕਰੈਂ ਬਿਸਾਹ। ਰਹੈਂ ਸੁਚੇਤ ਸੁ ਆਪਸ ਮਾਂਹਿ। ੪੫।

ਦੋਹਰਾ : ਤਬੈ ਖਾਲਸੋ ਕੂਚ ਕਰ ਉਤਰਯੋ ਗੁਰ ਚੱਕ ਪਾਸ।
ਬੇਸਾਹਿ ਨ ਕਰਨੋ ਕਬਿ ਬੰਦੈ ਇਮ ਕਰ ਲੀ ਅਰਦਾਸ। ੪੬।

ਚੌਪਈ : ਤਬ ਬੰਦੈ ਨੇ ਯੌ ਚਿਤ ਠਯੋ । ਭਲੋ ਭਯੋ ਹਮਸੰਗ ਛੁਟ ਗਯੋ ।
ਅਬ ਹਮ ਚਲ ਮਲ ਲਹੈਂ ਲਹੌਰ । ਨਹਿੰ ਛਡ ਹੈਂ ਕਸ਼ਮੀਰ ਪਸ਼ੌਰ । ੪੭ ।
ਹਮ ਨੈ ਰਾਜੇ ਸਿੰਘ ਬਨਾਏ । ਏਹ ਹਮ ਬਿਨ ਗਿਰ ਬਹਿੰ ਇਕ ਥਾਏ ।
ਹਮ ਬਿਨ ਤੁਰਕ ਲੇਹੈਂ ਇਨ ਮਾਰ । ਹਮੈਂ ਆਇ ਮਿਲਹੈਂ ਹੁਇ ਖ੍ਵਾਰ । ੪੮ ।
ਹਮ ਬਿਨ ਸਰੈ ਨ ਕੌਡੀ ਕਾਮ । ਆਇ ਪਰੈਂਗੇ ਹਮਰੀ ਸਾਮ ।
ਹਮ ਪੈ ਬੀਰ ਆਹਿ ਦੋਇ ਪੂਰੇ । ਰਿਧਿ ਸਿਧਿ ਹਮ ਰਹੈ ਹਜ਼ੂਰੇ । ੪੯ ।
ਹਮ ਕੋ ਕਾਨ ਕਿਸੀ ਕੀ ਨਾਹਿ । ਹਮ ਪ੍ਰਤਾਪ ਥੋ ਸਿੰਘਨ ਪਾਹਿ ।
*ਹਮ ਬਿਨ ਤੁਰਕਦੇਤ ਪੰਥਹ ਗਾਰ* । ਇਮ ਬੰਦੈ ਦ੍ਰਿੜਾਈ ਦਾਸਨਕਾਰ । ੫੦ ।

ਦੋਹਰਾ : ਬੰਦੇ ਕੈ ਦਾਸਨ ਕਰੀ ਬੰਦੇ ਸੋਂ ਅਰਦਾਸ ।
ਮੱਲੋ ਚੱਲ ਲਹੌਰ ਅਬ ਕਰੋ ਪਤਿਸ਼ਾਹੀ ਆਸ । ੫੧ ।

ਚੌਪਈ : ਹਮ ਪਹਿਲੋਂ ਸਿੰਘ ਲੇਵੇਂ ਮੱਲ । ਲੈਨ ਹੋਗੁ ਫਿਰ ਔਖੀ ਗੱਲ ।
ਗ਼ੁਰਦਾਸਪੁਰਯੋਂ ਉਠ ਬੰਦਾ ਤੁਰਯਾ । ਅੰਮ੍ਰਿਤਸਰ ਲੰਘ ਅਗੈ ਉਤਰਯਾ । ੫੨ ।
ਪਿੰਡ ਖੋਹਾਲੀ ਡੇਰਾ ਕੀਯਾ । ਫਿਰਿ ਆਗੈ ਵਣੀਏ ਕੀ ਥੀਯਾ ।
ਤਬ ਬੰਦਾ ਮਨ ਮੈਂ ਗਰਬਾਯਾ । ਭਲਾ ਭਯੋ ਗੈਲੋਂ ਖਾਲਸਾ ਲਾਹਿਯਾ । ੫੩ ।
ਵੈ ਕਬਿ ਤਖਤੈ ਹਮ ਚੜ੍ਹਨ ਦੇਤੇ । ਜੰਗ ਕਰਤ ਹਮ ਤਖਤੇ ਬਹਿਤੇ ।
ਸਿੰਘ ਕਹੈਂ ਦੇਖੋ ਬੰਦੇ ਤਾਣ । ਹੋਊ ਖਾਲਸੇ ਬਿਨ ਪਸ਼ੇਮਾਨ । ੫੪ ।
ਜੌ ਖਾਲਸੇ ਮੈਂ ਹੈ ਬਡ ਕਲਾ । ਤੁਰਕਨ ਤੇ ਸੋ ਆਵਗੁ ਚਲਾ ।
ਜੌ ਹਮ ਗੁਰ ਪਤਿਸ਼ਾਹੀ ਦੈਣੀ । ਜਾਗ ਬੰਦੈ ਕੀ ਗੁਲ ਹੋਗੁ ਪੈਣੀ । ੫੫ ।

ਦੋਹਰਾ : ਤੁਰਕਨ ਭੀ ਖਬਰੋ ਭਈ ਸਿੰਘ ਬੰਦਯੋਂ ਹੋ ਗਏ ਦੂਰ ।
ਕਰਾਮਾਤ ਬੰਦਯੋਂ ਗਈ ਭਯੋ ਮਾਤਾ ਬਚਨ ਜਰੂਰ । ੫੬ ।

ਚੌਪਈ : ਤੁਰਕਨ ਕੈ ਘਰ ਭਈ ਬਧਾਈ । ਭੇਜੇ ਬਕੀਲ ਸਿੰਘਨ ਕੇ ਪਾਹੀ ।
ਹਮ ਤੁਮ ਹੈ ਗੁਰਨਾਨਕ ਸਿੱਖ । ਜਿਮ ਹੈਂਤੁਮਰੇ ਬਡ ਗਏ ਲਿਖ । ੫੭ ।
ਬਾਬੇ ਔ ਬਾਬਰ ਕੇ ਦੋਊ । ਆਪ ਕੀਏ ਪਰਮੇਸ਼੍ਵਰ ਸੋਊ ।
ਬੰਦੋ ਪੂਜਕ ਪੱਥਰਨ ਵਾਰੋ । ਹਮ ਤੁਮ ਪੱਥਰਨ ਤੋੜਨ ਹਾਰੋ । ੫੮ ।
ਯਥਾ ਸ੍ਰੀ ਮੁਖਵਾਕ:
ਮਨਮ ਕੁਸ਼ਤਨਮ ਕੋਹੀਆਂ ਬੁਤ ਪਰੱਸਤ ।
ਕਿ ਊ ਬੁਤ ਪਰਸਤੰਦੋ ਮਨਬੁਤ ਸ਼ਿਕਸਤ ।

ਚੌਪਈ : ਸਿੰਘਨ ਪੈਸੇ ਟਕੇ ਲਿਆਏ । ਤੇ ਲੈ ਸਿੰਘਨ ਔਰ ਠਹਿਰਾਏ ।
ਅਸਲਮ ਖਾਂ ਥੋ ਲਹੌਰ ਨਿਬਾਬ । ਕਾਹਨ ਸਿੰਘ ਕੇ ਭਏ ਥੇ ਤਾਬ । ੫੯ ।

ਦੋਹਰਾ : ਕਾਹਨ ਸਿੰਘ ਔ ਬਚਨ ਸਿੰਘ ਬਾਬੇ ਟਿਹਨ ਭੁਜੰਗ।
ਦਯਾ ਰਾਮ ਮੱਲੋ ਹੁਤੋਂ ਜੋ ਲੜਯੋ ਭੰਗਾਣੀ ਜੰਗ। ੬੦।

ਚੌਪਈ : ਮੀਰੀ ਸੁਤ ਕਾਹਨ ਸਿੰਘ ਕੋ ਜੋਊ। ਸਾਥ ਬੰਦਈਅਨ ਘੁਲਿਓ ਥੋਊ।
ਹਜ਼ੂਰ ਸਤਿਗੁਰ ਵੈ ਰਹਿਤੋ ਥਈ। ਖੰਡੇ ਪਾਹੁਲ ਨਿਜ ਹਜ਼ੂਰਹਿ ਦਈ। ੬੧।
ਨੀਲ ਬਸਤ੍ਰ ਰਖ ਚੱਕ੍ਰ ਸਿਰ ਧਾਰੈ। ਮੀਣੇ ਮਸੰਦੀਏ ਤਜੇ ਬੇਟੀ ਜੋ ਮਾਰੈ।
ਰਮਰਈਯੇ ਕੈ ਬ੍ਰਤੈ ਨ ਸੰਗ। ਮਾਰ ਬੰਦਈਅਨ ਵੈ ਕਰੈ ਤੰਗ। ੬੨।
ਔਰ ਰਹਿਤ ਜੋ ਸਤਿਗੁਰ ਕਹੀ। ਉਸੀ ਰਹਿਤ ਸੌਂ ਰਹਿਤਾ ਵਹੀ।
ਪ੍ਰਿਥਮ ਬੰਦੇ ਤੇ ਲਰ ਭਏ ਨਯਾਰ। ਪੰਜ ਸੈ ਸਿੰਘ ਉਸ ਗਯੋ ਕੇ ਨਾਰ। ੬੩।
ਉਨ ਤੁਰਕਨ ਸੌਂ ਲਈ ਬਨਾਇ। ਰਲਯੋ ਆਪ ਸੰਗ ਤੁਰਕਨ ਜਾਇ।
ਔਰ ਖਾਲਸੋ ਅੰਮ੍ਰਿਤਸਰ ਬਹਯੋ। ਤੱਤ ਖਾਲਸੈ ਜੋਊ ਕਹਯੋ। ੬੪।
ਕਾਨ੍ਹ ਸਿੰਘ ਕੇ ਲੱਗੇ ਤੁਰਕ ਸਲਾਹਿ। ਢਿਮ ਢਾਣੀ ਉਨ ਲਈ ਬਨਾਇ।
ਲਹੌਰੋ ਬਾਹਰ ਤਿਨ ਡੇਰੋ ਪ੍ਰਾਯੋ। ਤੋਪ ਜੰਬੂਰਨ ਅਗੈ ਖੜਾਯੋ। ੬੫।

ਦੋਹਰਾ : ਬੰਦੋ ਚਾਮਲ ਥੋ ਚੜਯੋ ਪੜਯੋ ਉਨ੍ਹੈਂ ਪਰ ਧਾਇ।
ਅਗਯੋਂ ਸ਼ਲਕੈਂ ਉਨ ਛਡੀ ਭਯੋ ਬੰਦੈ ਪੈਰ ਮੁੜਾਇ। ੬੬।

ਚੌਪਈ : ਤਬ ਬੰਦੋ ਰਹਯੋ ਜਤਨ ਕਰਾਇ। ਬੰਦਈਅਨ ਲਲਕਾਰ ਅਰ ਬੀਰਨ ਬੁਲਾਇ।
ਟਿਕੀ ਨ ਫੌਜ ਪਿੱਛੈ ਮੁੜ ਧਈ। ਐਸ ਕਲਾ ਸਤਿਗੁਰ ਕੀ ਭਈ। ੬੭।
ਜਹਿਂ ਤੇ ਚੜੀ ਤਹਾਂ ਮੁੜ ਪਈ। ਐਸੀ ਬੰਦਈਓਂ ਸਤਯਾ ਗਈ।
ਤਹਿਂ ਭੀ ਉਨਕੇ ਲਗੇ ਨ ਪੈਰ। ਕਰੀ ਨ ਤੁਰਕਨ ਕੁਛ ਉਨ ਖ਼ੈਰ। ੬੮।
ਨਿਕਲ ਗਯੋ ਯੌਂ ਬੰਦੇ ਪੋਲ। ਬੰਦੇ ਰਹਯੋ ਨ ਫਿਰ ਵਹਿ ਤੋਲ।
ਬੰਦੈ ਜਾਣਯੋ ਸਤਿਗੁਰ ਭਾਣਾ। ਸਤਿਗੁਰ ਖਾਲਸੈ ਮੱਧ ਪਛਾਣਾ। ੬੯।
ਢਿਗ ਡੇਰਾ ਆ ਖਾਲਸੈ ਲਾਯਾ। ਪਾਸ ਖਾਲਸੇ ਆਖ ਘਲਾਯਾ।
ਤੁਮ ਬਿਨ ਅਸੀਂ ਅਸਾਂ ਬਿਨ ਤੁਸੀਂ। ਬਚੈਂ ਨਹੀਂ ਯੋ ਹਮ ਦਿਲ ਬਸੀ। ੭੦।

ਦੋਹਰਾ : ਤੱਤ ਖਾਲਸੈ ਉਸ ਕਹਯੋ ਅਸੀਂ ਕਰੈਂ ਨ ਤੇਰੀ ਆਸ।
ਜੋ ਮਾਲਕ ਇਸ ਪੰਥ ਕਾ ਸੋ ਰਹੈ ਅਸਾਡੇ ਪਾਸ। ੭੧।

ਚੌਪਈ : ਕਹਯੋ ਖਾਲਸੇ ਤੂੰ ਬੇਮੁਖ ਭਯੋ। ਤੂੰ ਚਹੈਂ ਅਸਾਂ ਸੌਂ ਦਗੋ ਕਮਯ।
ਤੂੰ ਜੁ ਕਹੈਂ ਮੈਂ ਹੀ ਕਰਮਾਤੀ। ਸਤਿਗੁਰ ਸ਼ਕਤ ਨ ਨਿਜ ਬਿਚ ਜਾਤੀ। ੭੨।

ਚੌਪਈ : ਆਪ ਕਹਾਵੈ ਤੂੰ ਕਲ ਧਾਰੀ। ਕਹਾਂ ਗਈ ਅਬ ਤੋ ਕਲ ਸਾਰੀ।
ਤੱਤ ਖਾਲਸੈ ਆਪ ਲੜਾਈ। ਸਤਿਗੁਰ ਤੇ ਮੰਗ ਕੈ ਗਲ ਪਾਈ। ੭੩।

ਲੜਨੋਂ ਮਰਨੋਂ ਹਮ ਨ ਸੰਕਾਂਹੀ। ਬਿਨ ਲੜੇ ਮਰੇ ਕਿਮ ਮਿਲੈ ਪਤਿਸ਼ਾਹੀ।
ਜਾਨ ਬਾਜੀ ਖੇਡ ਖਾਲਸੋ ਖੇਡੈ। ਮਰੈ ਗਲੈ ਪਤਿਸ਼ਾਹੀ ਨ ਛੋਡੈ। ੭੪।
ਹਮ ਤੁਮ ਬਾਤ ਬਨੈ ਅਬ ਕੈਸੇ। ਤੂੰ ਚਹਿੰ ਲਹੌਰ ਕੇ ਤਖਤੇ ਬੈਸੇ।
ਆਯੋ ਹੈ ਤੈਂ ਦਿਲ ਹੰਕਾਰ। ਅਬ ਆਈ ਤੈਂ ਮਰਨੇ ਵਾਰ। ੭੫।

ਦੋਹਰਾ : ਤਬਹਿ ਖਾਲਸੈ ਫਿਰ ਕਹਯੋ ਰਲ ਖਾਲਸੇ ਸੋਂ ਕਰ ਕਾਜ।
ਹਮ ਤੁਮਕੋ ਪਰਬਤ ਦੀਯੋ ਹੁਇ ਖਾਲਸੋ ਕਰ ਉਹਾਂ ਰਾਜ। ੭੬।
ਸਿੰਘ ਕਹੈਂ ਬਣ ਖਾਲਸੋ ਸੋ ਕਹਿ ਬੈਸਨੋ ਪੰਥ ਚਲਵਾਹਿੰ।
ਯੋਂ ਬੰਦੇ ਕੀ ਔ ਸਿੰਘ ਕੀ ਬਨੈ ਸੁ ਮੀਜੈ ਨਾਂਹਿ। ੭੭।
ਛਪੇ ਪਾਠ ਵਿੱਚ ਇਸ ਤੋਂ ਅਗੇ ਪੰਜ ਹੋਰ ਛੰਦ ਵੀ ਹਨ :

ਚੌਪਈ : ਕਿਲੈ ਮੱਧ ਤੂ ਹਮੈਂ ਅੜਾਵੈ। ਸ਼ੇਰਨ ਘੇਰ ਤੂੰ ਪਿੰਜਰੇ ਪਾਵੈਂ।
ਹਮ ਤੇ ਚਾਹੈਂ ਬਕਰਨ ਬੈਰ ਲੀਯਾ। ਹਮੈ ਚਹੈਂ ਚੰਡੀ ਭੇਟ ਕੀਯਾ। 79।

ਦੌਹਰਾ : ਬੰਦੋ ਚੜ੍ਹਕੈ ਤਬ ਪਯੋ ਗੁਰਦਾਸਪੁਰੇ ਕੇ ਰਾਹੁ।
ਅੰਮ੍ਰਿਤਸਰ ਖਾਲਸੋ ਬਹਯੋ ਸਤਿਗੁਰ ਓਟ ਤਕਾਹੁ। 80।
ਜਬ ਸਭ ਗਲ ਤਿਨ ਥੀ ਸੁਨੀ ਫ਼ਰੁੱਖਸੀਯਰ ਪਤਿਸ਼ਾਹਿ।
ਲਹੌਰ ਬਚਾਈ ਫੁਟ ਸਿੰਘਨ ਬੰਦਾ ਦਯੋ ਭਜਾਇ। 81।

ਚੌਪਈ : ਯੋਂ ਸੁਨ ਦਿਲ ਸ਼ਾਹਿ ਸ਼ਾਦੀ ਆਈ। ਬੰਦੇ ਖ਼ੌਫ਼ ਸੁ ਗਯੋ ਪਰਾਈ।
ਕਹਯੋ ਸ਼ਾਹਿ ਲੋਹਿ ਲੋਹੈ ਕਟਾਯੋ। ਉਨ ਰਖੇ ਸਿੰਘਨ ਕਿਮ ਅਪਨ ਬਨਾਯੋ। 82।
ਦਯੋ ਨਿਗਾਰੋ ਨਿਸ਼ਾਨ ਘਲਾਇ। ਲਿਖਯੋ ਦਿਲਾਸੋ ਬਹੁ ਬਾਤ ਬਨਾਇ।
ਜੋ ਬੰਦੈ ਤੇ ਮੁਲਕ ਛੁਡਾਇ। ਸੋ ਦਯੋਂ ਤੁਮੈਂ ਜਗੀਰਹਿ ਲਾਇ। 83।

## ੫੮.੩. **ਬੰਦੈ ਜੀ ਕੋ ਆਖਰੀ ਕੋ ਪ੍ਰਸੰਗ-੩**
## **(ਤੁਰਕਾਂ ਦੀ ਤੱਤ ਖਾਲਸੇ ਨਾਲ ਮੇਲ ਦੀ ਕੋਸ਼ਿਸ਼ ਤੇ ਬੰਦੇ ਦਾ ਭੇਦ ਲੈ ਕੇ ਚੜ੍ਹਾਈ।**

ਚੌਪਈ : ਸ਼ਾਹੁ ਕਹੈ ਹਮ ਮਾਤਾ ਨੇ ਬਚਾਯੋ। ਬੰਦਯੋਂ ਖਾਲਸੋ ਜੁਦਾ ਕਰਾਯੋ।
ਔ ਜੁ ਦਯੋ ਜਿਮ ਬੰਦੈ ਸ੍ਰਾਪ। ਤੇਉ ਗਯੋ ਬੰਦਯੋਂ ਪਰਤਾਪ। ੧।
ਭੇਜੋ ਔਰ ਪਤਿਸ਼ਾਹੀ ਫੌਜ। ਮਾਰੋ ਬੰਦੈ ਅਬਕਰ ਮੌਜ।
ਬਜੀਰ ਕਹੀ ਕੋਊ ਭੇਜੋ ਸਯਾਣੇ। ਕਰੈਂ ਜੋ ਛਲ ਬਲ ਮਤਲਬ ਪਛਾਣੇ। ੨।

ਆਗੋ ਬੰਦੋ ਹੈ ਬੁਰੀ ਬਲਾਇ। ਲੜ ਕਰ ਫੌਜਨ ਲਯੋ ਮਰਵਾਇ।
ਸਿੰਘਨ ਸੌ ਭੀ ਤੁਟੈ ਨ ਜਾਈ। ਸੱਚ ਝੂਠ ਸੌ ਕਰੈਂ ਸਿੰਘਨਿ ਧਿਜਾਈ। ੩।

ਅੱਗਯੋਂ ਬਿਗਰ ਸਿੰਘ ਜੇ ਪਾਹਿੰ। ਆਪ ਉਨ੍ਹੈ ਸੋ ਬਿਗਰੈ ਨਾਂਹਿ।
ਦਿਓ ਟਰੇ ਔ ਰਖੋ ਉਨ ਪਾੜ। ਮਤ ਫਿਰ ਸਿੰਘ ਰਲੈਂ ਉਨ ਨਾਰ। ੪।

ਦੋਹਰਾ : ਸੱਦਯੋ ਬਹੁਤ ਬਿਚਾਰਿ ਕੈ ਕਸੂਰੀਆ ਹਿੰਮਤ ਖਾਨ ਪਠਾਣਿ।
ਬੰਦੈ ਮਾਰਨ ਕੋ ਕਹਯੋ ਕਰ ਲਖ ਕਸਮ ਕੁਰਾਨ। ੫।

ਚੌਪਈ : ਫਰਖਸੇਰ ਉਸ ਯੋਂ ਸਮਝਾਯੋ। ਜਿਮ ਤਿਮ ਬੰਦੈ ਮਾਰ ਗਵਾਯੋ।
ਬਹੁ ਸਮਝਾਯੋ ਬਾਰਹ ਬਾਰ। ਕਸਮ ਕਰਯੋ ਤੁਮ ਕਈ ਹਜ਼ਾਰ। ੬।
ਬਾਂਹਿ ਡੁਬਾਈਅਹਿ ਤੇਲਹ ਮਾਹਿ। ਜਿਤਨੇ ਤਿਲ ਉਸ ਸੰਗ ਲਗਾਹਿੰ।
ਇਤੀ ਕਸਮ ਕਰ ਹਿੰਦੂ ਮਰਈਏ। ਤੌਂ ਭੀ ਕਸਮਨ ਤੇ ਨ ਡਰਈਏ। ੭।
ਹਿੰਦੂ ਕਸਮਨ ਪਰ ਜਾਵੈਂ ਭੁੱਲ। ਮਰੈਂ ਸ਼ਿਤਾਬ ਹਿੰਦੂ ਇਤ ਗੱਲ।
ਸਿੰਘਨ ਪੈ ਭੀ ਵਕੀਲ ਘਲਾਯੋ। ਦੇਨ ਲੈਨ ਕਰ ਉਨ੍ਹੈਂ ਧਿਜਾਯੋ। ੮।
ਤੁਮ ਸਿਖ ਜਿਸ ਕੈ ਕਹਯੋ ਹਮ ਸਿੱਖ। ਗੁਰ ਪਤਨੀ ਹਮ ਸੇਵੈਂ ਨਿੱਤ।
ਤਿਸ ਕੌਂ ਹਮ ਅਬ ਦੇ ਬਡ ਦੇਸ਼। ਰਹਯੋ ਸੁਖਾਲੇ ਕਰ ਗੁਰ ਭੇਸ। ੯।

ਦੋਹਰਾ : ਐਸੀ ਐਸੀ ਬਾਤ ਦਸ ਭੇਜਯੋ ਤਰਫ਼ ਲਹੌਰ।
ਸੋਊ ਜੁਗਤਿ ਤਿਨ ਆ ਕਰੀ ਕਹੂੰ ਸੁ ਆਗੈ ਤੌਰ। ੧੦।

ਚੌਪਈ : ਪ੍ਰਿਥਮ ਸਿੰਘਨ ਕੋ ਦਯੋ ਦਿਲਾਸਾ। ਭੇਜਯੋ ਸਿੰਘਨ ਪੈ ਵਕੀਲ ਕਰ ਖਾਸਾ।
ਤੁਮ ਹਮ ਤੇ ਅਬ ਰੋਜ ਬੰਧਾਯੋ। ਬੈਠ ਅੰਮ੍ਰਿਤਸਰ ਸੁਖ ਸੌਂ ਖਾਯੋ। ੧੧।
ਆਪ ਦੁੱਖ ਕਿਮ ਹਮੈਂ ਦੁਖਾਯੋ। ਮੁਲਕ ਚਹੌ ਤੌਂ ਮੁਲਕ ਦਿਵਾਯੋ।
ਖੇਤੀ ਕਰੋ ਸੁ ਮਾਫ ਲਿਖਾਯੋ। ਬਣਜ ਕਰੈ ਤਿਸ ਜ਼ਕਾਤ ਮਾਫ ਕਰਾਯੋ। ੧੨।
ਚਿਤੈਂ ਜਿਮ ਤੁਰਕ ਛਲ ਬਲ ਕਰੈਂ। ਮ੍ਰਿਗ ਜਿਮ ਸਿੰਘਨ ਸੋ ਚਹਿੰ ਫਰੈ।
ਸਿੰਘ ਕਹੈਂ ਅਸੀਂ ਆਪੇ ਸ਼ੇਰ। ਤੁਰਕਨ ਗਲ ਲਗ ਹੋਹਿੰ ਨ ਘੇਰ। ੧੩।
ਟਕੇ ਦਏਂ ਤੌਂ ਲੇ ਭੀ ਲੇਇੰ। ਇਕ ਥਾਂ ਡੇਰਾ ਤਊ ਨ ਕਰੇਇੰ।
ਸਿੰਘ ਨਿਤ ਡੇਰਾ ਕੂਚ ਰਖਾਹਿੰ। ਇਮ ਕਰ ਤੁਰਕਨ ਹੱਥ ਨ ਆਹਿੰ। ੧੪।

ਦੋਹਰਾ : ਸਿੰਘਨ ਕੌ ਉਨ ਜੋਹਿਕੈ ਸਿਖ ਲਯੋ ਬੰਦਈ ਬੁਲਾਇ।
ਦੇ ਲਾਲਚ ਕਿਛ ਤਾਸਕੋ ਸੋ ਲੀਨੋ ਭਰਮਾਇ। ੧੫।

ਚੌਪਈ : ਤੁਰਕਨ ਬੰਦੇ ਪੈ ਘਲੇ ਵਕੀਲ। ਤੁਮਰੇ ਹੈਂ ਏਹ ਸਿੰਘ ਬਖ਼ੀਲ।
ਤੁਮ ਇਨਕੀ ਕਿਮ ਮਿੰਨਤ ਕਰੋ। ਤੁਰਕਨ ਤੇਅਬ ਤੁਮ ਕਿਮ ਡਰੋ। ੧੬।
ਸਿੰਘਨ ਦੇ ਤੈਂ ਕੰਮ ਸਵਾਰੇ। ਸਿੰਘ ਚਹੈਂ ਅਬ ਤੁਮ ਦੀਏ ਮਾਰੇ।
ਹਮ ਤੁਮ ਹੋਵਨ ਆਏ ਦਾਸ। ਲੈ ਕੇ ਟਕੇ ਆਵੈਂ ਤੁਹਿ ਪਾਸ। ੧੭।

ਯੌਂ ਬੰਦੇ ਕੌਂ ਬਾਤਨ ਬਾਤਨ ਲਾਯਾ। ਲਾਖ ਟਕਾ ੳੁਲ ਦੇਨ ਠਹਿਰਾਯਾ।
ਮੁਰੀਦ ਹੋਨ ਤੁਮ ਨਿਬਾਬ ਚਹੈ ਆਯਾ। ਇਮ ਕਰ ਤੁਰਕਨ ਲਯੋ ਪ੍ਰਚਾਯਾ।੧੮।
ਕਈ ਹਜ਼ਾਰ ਦਏ ਟਕੇ ਘਲਾਇ। ਬੰਦੋ ਲੀਨੋ ਬਾਉਲੀ ਲਾਇ।
ਬੰਦੇ ਕੀ ਅਬ ਅਕਲ ਬਿਕਾਈ। ਜਬ ਤੈ ਮਾਤਾ ਦਈ ਗਵਾਈ।੧੯।

## ੬੮. ਪ੍ਰਸੰਗ ਜੰਗ ਭੁਜੰਗੀਅਨ ਔ ਬੰਦਈਅਨਿ ਕੋ

ਦੋਹਰਾ : ਬੰਦਈਅਨ ਔਰ ਭੁਜੰਗੀਅਨ ਕੋ ਬਡੋ ਭਯੋ ਜਿਮ ਜੰਗ।
ਮਾਰੇ ਕੂਟੇ ਬਹੁ ਲੁਟੇ ਸੋ ਅਬ ਸੁਨੌਂ ਪ੍ਰਸੰਗ।੧।

ਚੌਪਈ : ਕਾਨ੍ਹ ਸਿੰਘ ਕਈ ਬੰਦਯੋਂ ਜੁਦਾਈ। ਲਈ ਤੁਰਕਨ ਸਯੋਂ ਬਾਤ ਬਨਾਈ।
ਰੁਪਯੋ ਪੰਜ ਸੈ ਨਿਤ° ਲੈਣ ਠਹਿਰਾਯੋ। ਅਸਵਾਰ ਪੰਜ ਸੈ ਸਾਥ ਰਖਾਯੋ।੨।
ਨੀਲ ਬਸਤ੍ਰੀ ਸਿਰ ਚੱਕ੍ਰ ਸਜਾਵੈ ਰਹਿਤ ਭੁਜੰਗੀ ਰੀਤ ਰਖਾਵੈ।
ਪੜ੍ਹੇ ਬਾਣੀ ਅਰਦਾਸੋ ਕਰੈ। ਦੰਗਾਯੋਂ ਫੰਗਾਯੋਂ ਨਹਿੰ ਸੋ ਟਰੈ।੩।
ਬਾਂਗੀ ਕਸਾਈ ਡੇਰੇ ਨ ਆਵੈ। ਦੂਰ ਤੁਰਕਨ ਤੇ ਡੇਰੋ ਰਖਾਵੈ।
(ਭਾਵ ਕਿ ਬਾਵਾ ਕਾਨ੍ਹ ਸਿੰਘ ਤੁਰਕਾਂ ਨੂੰ ਟੈਕਸ ਭਰ ਕੇ
ਸ੍ਰੀ ਦਰਬਾਰ ਸਾਹਿਬ ਵਿਚ ਮੇਲਾ ਲਗਾਉਣਾ ਸੀ)
ਰਹਿਣ ਅੰਮ੍ਰਿਤਸਰ ਥੋ ਕਰ ਲਯੋ। ਮੇਲਾ ਲਾਵਨ ਭੀ ਲਿਖ ਲਯੋ।੪।
ਟਕੇ ਆਵੈਂ ਜੁ ਚੜ੍ਹਤੀ ਮਾਂਹਿ। ਦੇਣੈ ਖਾਲਸੇ ਮੁਜਰੇ ਤਾਂਹਿ।
ਸਮੌਂ ਮੇਲੇ ਕੋ ਪਹੁੰਚਯੋ ਆਈ। ਕਾਹਨ ਸਿੰਘ ਲਿਖਯੋ ਸੰਗਤ ਤਾਈਂ।੫।
ਹਮ ਤੁਰਕਨ ਸੌਂ ਕਰ ਲਈ ਗੱਲ। ਬੇਸ਼ਕ ਆਓ ਸ੍ਰੀ ਅੰਮ੍ਰਿਤਸਰ ਚੱਲ।
ਲਹੌਰ ਪਸ਼ੋਰ ਔ ਦਿੱਲੀ ਤਾਈਂ। ਆਈ ਸੰਗਤ ਚੁਤਰਫ਼ੋਂ ਧਾਈ।੬।

ਦੋਹਰਾ : ਤੁਰਕਨ ਕੋ ਮੁੱਖ ਬੰਨ੍ਹ ਲਯੋ ਯੌਂ ਗਲ ਭਈ ਮਸ਼ਹੂਰ।
ਕਸਮ ਕੁਰਾਨ ਤੁਰਕਨ ਕਰੀ ਭਯੋ ਸਿਖਨ ਭਉ ਦੂਰ।੭।
ਸਿੰਘਨ ਔ ਤੁਰਕਨ ਨੇ ਜਬ ਕਰ ਲਯੋ ਕਰਾਰ।
ਸੰਗਤ ਕੀ ਰਾਖੀਰਖੋ ਦੇਸ਼ ਤੁਰਕਨ ਲਿਖੇ ਇਸ਼ਤਿਹਾਰ।੮।

ਚੌਪਈ : ਤੁਰਕਨ ਲਿਖਯੋ ਨਿਜ ਠਾਣੇਦਾਰਨ। ਹੁਇ ਨ ਦੰਗੋ ਕਹੂੰ ਸੰਗਤ ਵਾਰਨ।
ਅੰਮ੍ਰਿਤਸਰ ਇਨ ਦਿਓ ਪਹੁੰਚਾਇ। ਰਖੋ ਹਿਫ਼ਾਜ਼ਤ ਇਨ ਕੋ ਰਾਹੁ।੯।

ਦੋਹਰਾ : ਦਸ ਹਜ਼ਾਰ ਦਮ ਲਿਖ ਹੁਤੇ ਸੋ ਜੋ ਮੇਲੇ ਮਾਂਹਿ।
ਦਸ ਦਿਨ ਲੌਂ ਮੇਲਾ ਰਹੈ ਰਖਯੋ ਹਿਫ਼ਾਜ਼ਤ ਤਾਂਹਿ।੧੦।

ਸੋਰਠਾ : ਠਟੀ ਸਿਖਨ ਚਿਤ ਧਾਰ ਯਾਹੁ ਤੇ ਸੰਸੋ ਗਯੋ।
ਮਰੈ ਜੁ ਸਤਿਗੁਰੂ ਦ੍ਵਾਰ ਜੀਵਨ ਤੇ ਮਰਨੋ ਭਲੋ। ੧੧।

ਚੌਪਈ : ਤਬ ਸਿਖ ਸੰਗਤ ਬਹੁ ਚਲ ਆਏ। ਆਨ ਚੜ੍ਹਾਵੈ ਬਹੁਤ ਚੜ੍ਹਾਏ।
ਦਰਬ ਬਹੁਤ ਸੋ ਚੜਤੀ ਕਰੀ। ਦੈ ਤੁਰਕਨ ਬਹੁ ਬਾਕੀ ਧਰੀ। ੧੨।
ਦੇਖ ਬੰਦਈਅਨ ਜਲਤੀ ਆਵੇ। ਲਗੇ ਮੰਗਨ ਕਰ ਚੜ੍ਹਤੀ ਦਾਵੇ।
ਕਹਯੋ ਖਾਲਸੇ ਤੁਮ ਦਾਵੋ ਕਾਹਿ। ਹਮ ਤੁਮ ਮੇਲ ਰਖਯੋ ਕੋਊ ਨਾਂਹਿ। ੧੩।
ਤੁਮ ਫਤੇ ਦਰਸ਼ਨੀ ਹਮ ਗੁਰ ਕਹਿੰ ਫਤੇ। ਤੁਮ ਬਿਸਨੋਈ ਹਮ ਚਾਰ ਬਰਨ

ਮਤੇ। ਤੁਮ ਸੂਹੋਂ ਪਹਿਰੋ ਹਮ ਲਾਵੈਂ ਨ ਅੰਗ। ਹਮ ਪਹਿਰੈਂ ਸੁਰਮਈ ਤੁਮ ਰਹੋ ਸੰਗ। ੧੪।
ਨਹੀਂ ਅੰਮ੍ਰਿਤਸਰ ਤੁਮ ਕਹੂੰ ਥਾਂਇ। ਨਹਿੰ ਲਯੋ ਚੜ੍ਹਾਵੋ ਅਗੈ ਤੁਸਾਂਹਿ।
ਹੁਤੋ ਬੰਦਈਅਨ ਚਿਤ ਬਡ ਗਰਬ। ਬਨ੍ਹਗੁ ਬੰਦੈ ਕੀ ਸੰਗਤ ਸਰਬ। ੧੫।
ਸਤਿਗੁਰ ਦੇ ਗਯੋ ਬੰਦੈ ਕਰਾਮਾਤ। ਕੋ ਰਹਯੋ ਨ ਸੋਢੀ ਕਰਨ ਜੋਗ ਬਾਤ।
ਸਮਝੈਂ ਨ ਮੂਰਖ ਪੰਥ ਕੀਓ ਖਲਾ। ਯਾ ਮੈਂ ਪਾਈ ਸਭ ਗੁਰ ਕਲਾ। ੧੬।

ਦੋਹਰਾ : ਤਬ ਗਲ ਉਨ ਕੀ ਨਹਿੰ ਪੁਜੀ ਭਈ ਦੂਏ ਮੇਲੇ ਪਰ ਗੱਲ।
ਦੰਗੋ ਕਰਨੋਂ ਉਨ ਠਟਯੋ ਬੰਦਈ ਉਤਰੇ ਤੋਂ ਇਕ ਵੱਲ। ੧੭।

ਚੌਪਈ : ਬੰਦਈਅਨ ਡੇਰਾ ਇਕ ਵਲ ਲਾਯਾ। ਝੰਡੈ ਬੁੰਗੈ ਢਿਗ ਬਗਲ ਬਗਲਾਯਾ।
ਕਿਤ ਰੌਣੀ ਕਿਤ ਬਾੜ ਗਡਵਾਈ। ਦਰਸ਼ਨੀ ਦਰਵਾਜੇ ਕੀ ਦਬ ਬਾਹੀਂ। ੧੮।
ਕਿਤਨਨ ਛਾਏ ਛੱਪਰ ਛੰਨ। ਬਹੇ ਬੰਦਈ ਆਇ ਕਰ ਫੰਨ।
ਉਤਵਲ ਡੇਰੇ ਬੰਦਈਅਨ ਕਰੇ। ਲਵੈਂ ਰਲਾਇ ਜੁ ਉਨ ਮੈਂ ਰਲੇ। ੧੯।
ਬੰਦਈ ਸੰਗਤ ਯੌ ਬਧਤੀ ਭਈ। ਬਹੁ ਕਰਾਮਾਤ ਬੰਦਿਓਂ ਲਈ।
ਦੁਨੀਆਂ ਹੁਇ ਸਿਖ ਪ੍ਰੋਜ਼ਨ ਕਾਰਕ। ਗੁਰੂ ਕਰੋ ਹੁਇ ਪ੍ਰੋਜਨ ਸਾਰਕ। ੨੦।
ਬਹੁਤ ਸੰਗਤ ਬੰਦੇ ਕੀ ਭਈ। ਦੇਖ ਬੰਦਈਅਨ ਨਜ਼ਰ ਫੂਲ ਗਈ।
ਕਹੈਂ ਜੁਦੀ ਹਮ ਸੰਗਤ ਪੁਜਾਵੈਂ। ਕਹੈਂ ਜੁਦੀ ਹਮ ਚੜ੍ਹਤੀ ਲਾਵੈ। ੨੧।

ਦੋਹਰਾ : ਤਬ ਖਾਲਸੇ ਯੌ ਮਨ ਮਥੀ ਏ ਭਏ ਦੰਗੇ ਨੂੰ ਤਯਾਰ।
ਅਕੈ ਤੌਂ ਲੜ ਇਨ ਕੋ ਮਾਰੋ ਅਕੈ ਤੌਂ ਮਨ ਬਹੋ ਹਾਰ। ੨੨।

ਚੌਪਈ : ਤੌਂ ਇਮ ਸਯਾਨਨ ਬਾਤ ਉਚਾਰੀ। ਭੁਜੰਗੀ ਦੰਗਈਅਨ ਯੌ ਚਿਤ ਧਾਰੀ।
ਬੰਦਈਅਨ ਸੋਂ ਹਮ ਕਿਮ ਬਨੈ ਟਰਨੋ। ਰਖੈਂ ਪਾਤਸ਼ਾਹਨ ਸੋਂ ਹਮ ਲਰਨੋ। ੨੩।
ਇਨ ਦੈ ਕੈ ਅਬ ਲਾਇ ਲੈਂ ਲੀਕ। ਇਨੋਂ ਹਿੱਸਾ ਟਿਕੈ ਗੁਰਦ੍ਵਾਰ ਨਠੀਕ।
ਨਵੀਂ ਗੱਲ ਹਮ ਲਗਨ ਨ ਦੇਹਿੰ। ਮਰਨ ਲਰਨ ਤੇ ਸੰਕ ਨ ਕਰੇਹਿੰ। ੨੪।

ਦੋਹਰਾ : ਕਹੀ ਸਿਆਨਨ ਨੈ ਇਮੈ ਅਬ ਯੌਂ ਧੀਰ ਧਰਾਇ।
ਮੇਲੇ ਸੰਗਤ ਜੋ ਅਈ ਇਨ ਘਲ ਦੰਗਾ ਕਰਾਇ। ੨੫।

ਚੌਪਈ : ਤੌ ਬੰਦਈਅਨ ਸੋਂ ਖਾਲਸੇ ਯੌ ਕਹੀ। ਬਨੈ ਨਹੀਂ ਅਬ ਹਮ ਤੁਮ ਖਹੀ।
ਹਮਿ ਤੁਮ ਲੜਯੋ ਜੋ ਹੋਵਹਿਂ ਖੁਆਰ। ਤੁਰਕ ਲੇਹਿਂ ਸਭ ਸੰਗਤ ਮਾਰ। ੨੬।

ਦੋਹਰਾ : ਜੈਸੇ ਚਿਰੀਯੇਂ ਦੁਇ ਲਰਤ ਲਏ ਬਿੱਲੀ ਮੁਹਿਂ ਪਾਹਿ।
ਤੈਸੇ ਹਮ ਤੁਮ ਲਰਤ ਲਖ ਤੁਰਕ ਪਰੈਂਗੈ ਆਇ। ੨੭।

ਚੌਪਈ : ਜਬੈ ਬੰਦਈਅਨ ਯੌ ਸੁਨ ਪਾਈ। ਉਨ ਚਿਤ ਆਈ ਅਤਿ ਗਰਬਾਈ।
ਸਿੰਘ ਅਏ ਹੈਂ ਅਬ ਹਮ ਦਾਇ। ਤੁਰਕਨ ਸੌਂ ਇਨ ਦਈਏ ਤੁੜਾਇ। ੨੮।
ਟਕੇ ਦੂਨੇ ਦਈਐ ਤੁਰਕਨ ਲਿਖਵਾਇ। ਇਮ ਕਰ ਦੱਯੇ ਇਨ ਪਿਠ ਤੁੜਵਾਇ।
ਤੁਰਕ ਲਾਲਚੀ ਦਰਬਹਿਂ ਕੇਰੇ। ਇਮ ਲਾਲਚ ਦੇਹਿ ਸਿੰਘਨ ਕੋ ਗੇਰੈਂ। ੨੯।

ਦੋਹਰਾ : ਤਬੈ ਬੰਦਈਅਨ ਲਿਖ ਦੀਓ ਲਾਲਚ ਤੁਰਕਨ ਲਾਇ।
ਟਕੈ ਸੁ ਦੂਨੇ ਹਮ ਦਿਵੈਂ ਹਮ ਚੜ੍ਹਤੀ ਸਾਂਝ ਦਿਵਾਇ। ੩੦।

ਚੌਪਈ : ਤੁਰਕਨ ਕਹੀਅਤ ਥੀ ਇਹ ਬਾਤ। ਟਕੇ ਵਧੈਂ ਔ ਪੰਥ ਹੁਇ ਘਾਤ।
ਇਹ ਲਰ ਮਰੈਂ ਔ ਹੋਵਹਿਂ ਖੁਾਰ। ਇਤ ਲਾਲਚ ਲਗ ਗਯੋ ਠਾਣੇਦਾਰ। ੩੧।
ਮਿਟੈਂ ਬੰਦਈ ਜੁ ਦੰਗਯੋ ਨਾਹਿਂ। ਸਿੰਘਨ ਜਾਨ ਲਈ ਮਨ ਮਾਂਹਿਂ।
ਇਕੋ ਇਹੀ ਬਿਨ ਇਨ ਸੰਗ ਹੋਈ। ਹਮਰੋ ਖਯਾਲ ਨ ਛਾਡੈ ਕੋਈ। ੩੨।

ਦੋਹਰਾ : ਭੁਜੰਗਨ ਸਿੰਘਨ ਯੌ ਠਟੀ ਜੋ ਕਿਛੁ ਹੋਇ ਸੋ ਹੋਇ।
ਕਰੋ ਸੁ ਚੰਡੀ ਭੇਟ ਇਨ ਤੁਰਕ ਬੰਦਈਅਨ ਦੋਇ। ੩੩।

ਚੌਪਈ : ਕਾਨ੍ਹ ਸਿੰਘ ਜੀ ਫਿਰ ਬਚ ਕਹੈ। ਪ੍ਰਤੀਤ ਹਮਾਰੀ ਨਹਿਂ ਦੰਗੈ ਕੀਏ ਰਹੈ।
ਹਮ ਸੌ ਕੋਸਨ ਤੇ ਸਿਖ ਮੰਗਵਾਏ। ਦੰਗੇ ਮਹਿਂ ਵਹਿ ਜਾਇਂ ਜਾਨ ਗਵਾਏ। ੩੪।
ਵਾਧ ਘਾਟ ਸਿਰ ਸਭ ਸਹਿ ਲੀਜੈ। ਮੇਲੇ ਮੈਂ ਨਹਿਂ ਦੰਗੋ ਕੀਜੈ।
ਜਬ ਮੇਲੋ ਹੁਇ ਰੁਖਸਦ ਭਾਈ। ਸੋ ਕਰਲੀਜੈ ਜੋ ਚਿਤ ਆਈ। ੩੫।

## ੬੯.੧. **ਦੰਗੇ ਕੋ ਪ੍ਰਸੰਗ–੧**

ਦੋਹਰਾ : ਮੇਲੋ ਰੁਖਸਦ ਜਬ ਭਯੋ ਚੜ੍ਹਤੀ ਚੜ੍ਹਾਇ ਦਰਬਾਰ।
ਬੰਦਈ ਸੁ ਮਾਂਗੈਂ ਅੱਧ ਹਿੱਸਾ ਤੁਰਕਨ ਕਰੀ ਸਹਾਰ। ੧।

ਚੌਪਈ : ਹੁਤੋ ਦਰੋਗਾ ਤੁਰਕਨ ਜੋਈ। ਕਹਿ ਲਾਲਚ ਕੀਯੋ ਅਪਨੋ ਤੋਈ।
ਸੋਊ ਵਧਾਵਨ ਲਾਗੋ ਰਾਰ। ਏ ਲਰ ਮਰੈਂ ਤਾਂ ਹਮ ਬਨੈਂ ਕਾਰ। ੨।
ਹੋਣਹਾਰ° ਢੁਕ ਬੰਦਈਅਨ ਆਈ। ਸੁਨੋ ਸਿੱਖ ਤੁਮ ਗੁਰਮੁਖ ਭਾਈ।
ਜਿਮ ਜਿਮ ਖਾਲਸੋ ਟਰਤੋ ਜਾਵੈ। ਤਿਮ ਤਿਮ ਬੰਦਈ ਸਿਰ ਪਰਨੇ ਧਾਵੈ। ੩।
ਕਹੈਂ ਖਾਲਸੋ ਅਬ ਜਾਇ ਹਾਰ। ਤੁਰਕਨ ਸੌ ਮਿਲ ਹਮ ਲੇਹਿੰ ਮਾਰ।
ਸਭ ਗੁਰਦ੍ਵਾਰਨ ਅੱਧ ਟਿਕਾਵੈਂ। ਇਮ ਮਨ ਮਿਥ ਵਹਿ ਬਹੁ ਗਰਬਾਵੈਂ। ੪।
ਆਧਾ ਚੜ੍ਹਾਵਾ ਹਮ ਸੰਗਤ ਕੋ ਚੜ੍ਹਯੋ। ਇਮ ਹਮ ਚੜ੍ਹਾਵਾ ਦਾਵਾ ਆਧਾ ਕਰਯੋ।
ਸਿੰਘ ਕਹੈਂ ਹਮ ਗੁਰ ਦਰਬਾਰ। ਇਹਾਂ ਬਨੇ ਨਹਿੰ ਤੁਮਰੀ ਕਾਰ। ੫।

ਦੋਹਰਾ : ਫਤੇ ਦਰਸ਼ਨ ਤੁਮ ਛਡ ਰਲੋ ਪਾਹੁਲ ਪੀਓ ਸਰਬੰਗ।
ਬਰਨ ਸੰਗ ਮਿਲ ਬਹਿ ਛਕੋ ਕਹਾਵੋ ਪੰਥ ਭੁਜੰਗ। ੬।

ਚੌਪਈ : ਬੰਦਈਅਨ ਕੈ ਮਨ ਗਰਬ ਔਰ। ਉਇ ਚਾਹੈਂ ਬਿਸ਼ਨੋਈ ਚਲਾਯੋ ਤੌਰ।
ਹਮਰੇ ਗੁਰ ਮੈਂ ਬਡੋ ਕਰਾਮਾਤ। ਹਮ ਸਰ੍ਹੋਂ ਜਮਾਵੈਂ ਉਪਰ ਹਾਥ। ੭।
ਹੁਤੋ ਗੁਰੂ ਹਮ ਬਡ ਕਲਾਧਾਰੀ। ਸੌ ਕੋਸਨ ਕਰ ਜਾਇ ਉਡਾਰੀ।
ਦਰਸ਼ਨ ਛੈ ਜਗ ਮੱਧੇ ਆਦਿ। ਗੁਰੂ ਕਹਾਵੈਂ ਪਾ ਛਲ ਬਾਦ। ੮।
ਸਿੰਘ ਕਹੈਂ ਹਮ ਮੰਨੇਂ ਨ ਮੰਤ੍ਰ। ਤੇਗ਼ ਆਗੈ ਕੋਊ ਚਲੈ ਨ ਤੰਤ੍ਰ।
ਹਮ ਸੌਂ ਲੜੋ ਮਦਾਨਹਿ ਮਾਂਹਿ। ਮੰਤ੍ਰ ਜੰਤ੍ਰ ਪਤਿਆਵੈਂ ਨਾਹਿੰ। ੯।
ਬਧਯੋ ਬਿਖਾਦ ਇਨ ਦੋਇਨ ਮਾਂਹਿ। ਘਰੀ ਪਲਕ ਮੈਂ ਜਨ ਮਰ ਜਾਂਹਿ।
ਭਾਈ ਬੁੱਢੇ ਕੋ ਔ ਸਾਲ ਕੇ ਹੋਤੇ। ਭਾਈ ਭਗਤੂ ਬਹਲ ਕੇ ਪੋਤੇ। ੧੦।

ਦੋਹਰਾ : ਔਰ ਮਸੰਦਨ ਮੇਵੜਨ ਕਹਿ ਵਰਤਾਈ ਸ਼ਾਂਤ।
ਹਿੰਦੂ ਲਰ ਮਰ ਜਾਇੰ ਜਿਮ ਤੁਰਕ ਚਹੈਂ ਵਹ ਬਾਤ। ੧੧।

ਚੌਪਈ : ਦੋਊ ਓਰ ਕੋ ਸਯਾਨੇ ਬੋਲੈਂ। ਜਿਮ ਸਭ ਬਚੈਂ ਬਾਤ ਕੋਊ ਟੋਲੈ।
ਜੌ ਤੁਮ ਮੰਨੋਂ ਹਮਾਰੀ ਸਲਾਹਿ। ਦੋਊ ਓਰ ਬਹੁ ਸ਼ਾਂਤ ਵਰਤਾਹਿੰ। ੧੨।
ਕਰਤੇ ਪੁਰਖ ਪਰ ਰਾਖੋ ਬਾਤ। ਕਰਤਾ ਕਰੈ ਸੋਊ ਮੰਨ ਲਯੋ ਬਾਤ।
ਹੈ ਸਭ ਹੱਥ ਸੁ ਕਰਤੈ ਜਾਨੋ। ਕਾਹੇ ਲਰ ਕਰ ਮਰਨੋ ਠਾਨੋ। ੧੩।

ਲਿਖ ਦੁਇ ਚਿਠੀ ਦ੍ਰਬਾਰ ਰਖਾਵੋ। ਅਕੈ ਸੁ ਮੱਧ ਤਲਾਵਹਿ ਪਾਵੋ।
ਫਤੇ ਗੁਰੂ ਫਤੇ ਦਰਸ਼ਨਿ ਵਾਰੀ। ਜੋ ਤਰ ਆਵੈ ਸੋ ਲਯੋ ਧਾਰੀ। ੧੪।
ਡੂਬ ਜਾਇ ਤਿਸ ਦੂਰਹਿ ਕਰਯੋ। ਨਹਿਂ ਉਸ ਕੈ ਕੋਊ ਪੰਥ ਪ੍ਰਚੁਰਿਓ।
ਤੁਰਕ ਕਹੈਂ ਜਾਵੈਂ ਦੋਊ ਡੂਬ। ਤੌ ਹਮਰੋ ਕੰਮ ਹੋਇ ਸਬ ਖੂਬ। ੧੫।

ਦੋਹਰਾ : ਦੁਇਨ ਬਾਤ ਇਹ ਮੰਨ ਲਈ ਉਪਰ ਰਖ ਕਰਤਾਰ।
ਪਤਿਸ਼ਾਹੀ ਕਰਨੀ ਖਾਲਸੋ ਸੋ ਮਿਕ ਹੋਵਗੁ ਹਾਰ। ੧੬।

ਚੌਪਈ : ਧਰੀ ਖਾਲਸੈ ਦ੍ਰਿੜ੍ਹਤੋ ਚੀਤ। ਹਮ ਕੌਂ ਗੁਰ ਕੀ ਸੱਤਿ ਪ੍ਰਤੀਤ।
ਵਧੈ ਖਾਲਸੈ ਦਿਨ ਦਿਨ ਕਲਾ। ਸਗਨ ਸੌਨ ਸਭ ਹੋਊਗੁ ਭਲਾ। ੧੭।

ਸੋਰਠਾ : ਚਿੱਠੀ ਲਿਖੀ ਬਨਾਇ ਜਿਮ ਜਿਮ ਆਖੀ ਮੁਨਸਬਾਂ।
ਧਰੀ ਦਰਬਾਰ ਸੁ ਜਾਇ ਹਾਥ ਜੋੜ ਦੂਊ ਵਲ ਖੜੇ। ੧੮।

ਚੌਪਈ : ਹੇ ਸਤਿਗੁਰ ਸਭ ਜਾਨੀ ਜਾਨੀ। ਭੂਤ ਭਵਿੱਖਤ ਔ ਬ੍ਰਤਮਾਨ।
ਜੌਂ ਤੂੰ ਪੰਥ ਵਧਾਯਾ ਲੋੜੈਂ। ਲਾ ਕਰ ਪ੍ਰਿਥਮੀ ਜੋ ਨਿਭੈ ਓੜੇ। ੧੯।
ਤਾਂਕੀ ਚਿੱਠੀ ਅਬ ਤਰ ਆਵੈ। ਜਿਸ ਪੰਥ ਘਟਨੌਂ ਉਸ ਬੁਡ ਜਾਵੈ।
ਤੁਮ ਤੇ ਛਾਨੀ ਕੋਊ ਨ ਬਾਤੈ। ਤੁਮ ਨਿਜ ਕਰਤੈ ਨਿਜੈ ਬਿਧਾਤ। ੨੦।
ਹੁਛ ਕੰਨਯਾਂ ਤੈ ਸੂਤ ਕਤਾਯਾ। ਦੋਇ ਚਿਠਨ ਕੇ ਉਪਰ ਬੰਧਾਯਾ।
ਸਦ ਬਾਲਕ ਹਥ ਦਈ ਧਰਾਇ। ਮਧ ਦਰਬਾਰ ਹਰਿ ਪੌੜੀ ਥਾਇ। ੨੧।

ਇਕ ਬਾਰ ਦੋਊ ਹਿਠਾਹੈਂ ਗਈ। ਦੋਊ ਤਰਫ ਕੋ ਚਿੰਤਾ ਪਈ।
ਮਤ ਕਤ ਜਾਵੈਂ ਦੋਊ ਬੂਡੈ। ਤੌ ਰਹੈ ਨ ਹਿੰਦੂ ਕਹੂੰ ਕਿਤ ਢੂੰਡੈ। ੨੨।

ਸੋਰਠਾ : ਇਮ ਭੀ ਆਖੈਂ ਬਹੁਤ ਖੜੇ ਸਿਆਨੇ ਨਰ ਤਹੀ।
ਜੌ ਚਿੱਠੀ ਦੋਊ ਤਰਤ ਰਹੈਂ ਪੰਥ ਦੋਊ ਅਮਰ। ੨੩।

ਦੋਹਰਾ : ਠਾਂਢ ਭਏ ਕਰ ਜੋਰ ਸਭ ਊਚੋ ਕਰ ਅਰਦਾਸ।
ਚਿੱਠੀ ਤਿਸੈ ਤਰਾਈਓ ਕਰਨੋ ਜਿਸੇ ਪ੍ਰਗਾਸ। ੨੪।
ਤੌ ਡੁਬਕੀ ਲੈ ਇਕ ਤਰਯੋ ਚਿੱਠੀ ਗੋਲੋ ਏਕ।
ਤੌ ਸਿੱਖਨ ਕੁਛ ਜਿੰਦ ਪਰੀ ਰਖੀ ਗੁਰ ਅਬ ਟੇਕ। ੨੫।

ਚੌਪਈ : ਦੋਊ ਓਰ ਤੇ ਪਕੜਨ ਦੌੜੇ। ਫੜ ਫੜ ਸ਼ਸਤਰ ਆਗੇ ਧੌੜੇ।
ਤਹਿਂ ਹੁਤੇ ਦਰੋਗੇ ਤੁਰਕਨ ਕੇਊ। ਕਹੀ ਮੁਨਸਬੈ ਦੇਖੈਂ ਤੇਊ। ੨੬।
ਤੁਰਤ ਦਰੋਗਨ ਪਕੜ ਮੰਗਾਯੋ। ਪੜ੍ਹ ਕਰ ਖਾਲਸੇ ਹੱਥ ਫੜਾਯੋ।
ਫਤੇ ਗੁਰੂ ਕੀ ਹੈ ਤਰ ਆਈ। ਦੋਊ ਓਰ ਉਨ ਆਖ ਸੁਨਾਈ। ੨੭।

ਯੋਂ ਸੁਨ ਖਾਲਸੈ ਸ਼ਾਦੀ ਭਈ। ਜਨਕ ਬੰਦਈਅਨ ਮਾਂ ਮਰ ਗਈ।
ਸੁਨਤ ਚਿੱਠੀ ਉਨ੍ਹ ਬੰਧਯੋ ਹੰਦੇਸਾ। ਜਨ ਨਿਜ ਨ੍ਰਿਪੈ ਗਯੋ ਛੁਟ ਦੇਸਾ। ੨੮।
ਸਰਪ ਸੀਸ ਤੇ ਜਿਮ ਮਣਿ ਜਾਵੈ। ਮੀਨ ਤ੍ਰਿਫ ਜਿਮ ਨੀਰ ਨ ਪਾਵੈ।
ਸੋਚ ਕਰੈਂ ਔ ਕਰੈਂ ਪਛੁਤਾਵਾ। ਉਭੈ ਸਾਸ ਕਰ ਲੇਵੈਂ ਹਾਵਾ। ੨੯।

ਦੋਹਰਾ : ਦਏ ਨ ਪ੍ਰਿਥੀ ਬਿਆੜ ਤਿਨ ਔ ਅਕਾਸ਼ੇ ਉਡਯੋ ਨ ਜਾਇ।
ਹੱਥ ਮਰੋਰੈਂ ਸਿਰ ਧੁਨੈ ਜਗਾ ਲੁਕਨ ਨਹਿੰ ਪਾਇੰ। ੩੦।

ਚੌਪਈ : ਖਾਲਸੈ ਕੀਨੋ ਜੈ ਜੈ ਕਾਰੇ। ਊਚੇ ਕਰ ਕਰ ਫਤੇ ਉਚਾਰੇਂ।
ਫੜ ਫੜ ਖੰਡੇ ਖੁਸ਼ੀਆਂ ਕਰਨ। ਕਰ ਅਰਦਾਸ ਖੜ ਬਾਣੀਆਂ ਪੜ੍ਹਨ। ੩੧।
ਭਯੋ ਉਤਸ਼ਾਹਿ ਪੰਥ ਖਾਲਸੇ ਸਾਰ। ਜਿਤਯੋ ਖਾਲਸਾ ਸਚੈ ਦਰਬਾਰ
ਐਸ ਖ਼ੁਸ਼ੀ ਸਿਖਨ ਮਨ ਭਈ। ਦੈਂਤ ਮਾਰ ਜਿਮ ਦੇਵਨ ਕਈ। ੩੨।
ਹੁਤੇ ਖਾਲਸੇ ਵੱਲ ਬੰਦੱਈਅਨ ਗਯੋ। ਤਿਨ ਆਇ ਡੇਰੇ ਸਿੰਘਨ ਵਲ ਕਯੋ।
ਕਿਛੁ ਨਠ ਗਏ ਕਿਛੁ ਹੁਇ ਰਹੇ ਸੁੰਨ। ਜਨੁਕਰ ਮੋਨਧਾਰ ਬਹਿ ਮੁੰਨ। ੩੩।
ਹੁਤੇ ਜਿ ਕਿਛ ਤਿਨ ਮੱਧ ਹੰਕਾਰੀ। ਤਿਨ ਮਰਨੇ ਪਰ ਮਨਸਾ ਧਾਰੀ।
ਜਿਮ ਜਿਮ ਮੌਤ ਤਿਨ੍ਹੈ ਸਿਰ ਆਈ। ਆਗੈ ਸੁਨੋਂ ਤਿਮੈਂ ਤੁਮ ਭਾਈ। ੩੪।

## ੬੯.੨. **ਦੰਗੇ ਕੋ ਪ੍ਰਸੰਗ--੨**
## **(ਮੀਰੀ ਸਿੰਘ ਤੇ ਸੰਗਤ ਸਿੰਘ ਦਾ ਘੋਲ)**

ਦੋਹਰਾ : ਹੁਤੋ ਜੁ ਮੁਨਸਬ ਥੋ ਕੀਓ ਲਹੌਰੋ ਸਿੰਘ ਕਲਾਲ।
ਭੇਜਯੋ ਬੰਦਯਨ ਕਰਨ ਕੋ ਸਿੰਘਨ ਸਿਉਂ ਕਿਛੁ ਸੁਾਲ। ੧।

ਚੌਪਈ : ਸਾਥ ਉਸੈ ਥੋ ਬੇਟਾ ਆਯਾ। ਨਾਮ ਸੰਗਤ ਸਿੰਘ ਤਿਸ ਕੋ ਪਾਯਾ।
ਕਾਹਨ ਸਿੰਘ ਬਾਬਾ ਉਸ ਬੋਲਯੋ। ਤੁਮ ਪਰ ਖਾਲਸਾ ਹਥ ਚਹਿ ਖੋਲਯੋ। ੨।
ਕਹਯੋ ਨ ਕਿਨੇ ਹਮ ਖਬਰ ਨ ਕਈ। ਹਮ ਨੇ ਖਬਰ ਤੁਮ ਕੋ ਕਰ ਦਈ।
ਮੀਰੀ ਸਿੰਘ ਸਦ ਬੇਟੋ ਲਯੋ। ਸਾਥ ਸੰਗਤ ਸਿੰਘ ਘੁਲਾਵਤ ਭਯੋ। ੩।
ਮੱਲਨ ਜਿਮ ਦੋਊ ਘੁਲਨੈ ਡਹੇ। ਮੁਖੋਂ ਬਚਨ ਤਿਨ ਇਮ ਕਰ ਲਏ।
ਜੋ ਜੀਤੈ ਤਿਨ ਪੰਥ ਲਿਆਏ। ਇਮ ਕਰ ਲੀਨੇ ਬਚਨ ਪਕਾਏ। ੪।

ਦੋਹਰਾ : ਮੀਰੀ ਸਿੰਘ ਸਿੰਘ ਕਾਹਨ ਕੋ ਔ ਸੰਗਤ ਸਿੰਘ ਕਲਾਲ।
ਬੁੰਗੇ ਘੁਲੇ ਅਕ਼ਾਲ ਤਲ ਸਭ ਪੰਥਨ ਦੇਖਨ ਵਾਲ। ੫।

ਚੌਪਈ : ਮੀਰੀ ਸਿੰਘ ਜਬ ਹੱਥ ਛੁਹਾਯਾ। ਤੁਰਤ ਸੰਗਤ ਸਿੰਘ ਹੇਠਾਂ ਆਯਾ।
ਝਟ ਕਰ ਝਟਕੋ ਲਯੋ ਮੰਗਾਇ। ਸੂਰ ਡਲਾ° ਮੁੱਖ ਛੱਡਯੋ ਪਾਇ। ੬।
ਇਮ ਕੀਯੋ ਭੁਜੰਗੀ ਉਸ ਕੋ ਪੂਤ। ਬਚਯੋ ਲਹੌਰਾ ਸਿੰਘ ਕਰ ਸੂਤ।
ਹਾਥ ਜੋੜ ਉਸ ਪਿਤਾ ਖਲੋਯਾ। ਸਰਾਬਿ ਮਾਸਿ[1] ਉਨ ਨਿਜ ਬਖਸ਼ੋਯਾ। ੭।
ਅੱਗੇ ਸੁਨੋ ਮਹੰਤ ਉਸ ਬਾਤ। ਜਿਮ ਕਰ ਹੋਇਆ ਉਸ ਕੋ ਘਾਤ।
ਕਹਯੋ ਖਾਲਸੈ ਛਡ ਜਾਹੁ ਡੇਰਾ। ਮੰਨੀ ਨ ਗੱਲ ਉਸ ਮਚ ਗਯੋ ਰੌਰਾ। ੮।

ਦੋਹਰਾ : ਦੁਹੂੰ ਓਰ ਰੌਰਾ ਭਯੋ ਮਾਰਹਿ ਮਾਰ ਸੁ ਹੋਇ।
ਹਾਥ ਉਠਯੋ ਤਬ ਖਾਲਸੈ ਰੋਕ ਨ ਸਕਯੋ ਕੋਇ। ੯।

ਚੌਪਈ : ਅਕਾਲ ਅਕਾਲ ਕਹਿ ਉਠੇ ਸਿੰਘ ਧਾਈ। ਬਾੜੇ ਕੀ ਜਾ ਬਾੜ ਪਟਾਈ।
ਦੋਊ ਵੱਲ ਤੇ ਸ਼ਸਤਰ ਝੜੇ। ਤਹਿੰ ਨ ਬੰਦਈ ਸਕੇ ਹੁਇ ਖੜੇ। ੧੦।
ਕਰ ਮਹੰਤ ਜੋ ਉਨੈ ਬਹਾਯੋ। ਪਹੁੰਚ ਖਾਲਸੈ ਤਿਹ ਥਾਂ ਘਾਯੋ।
ਹੁਤੀ ਗੜੈ ਪਰ ਗੱਦੀ ਬਨਾਈ। ਦੌੜ ਸਿੰਘ ਚੜ੍ਹ ਬੈਠੇ ਧਾਈ। ੧੧।
ਹੁਤੋ ਮਹੰਤ ਥੋ ਖੇਮ ਕਰਨ ਵਾਰੋ। ਜਾਤ ਕਮੋਇ ਨਾਮ ਮਹੰਤ ਸਿੰਘ ਧਾਰੋ।
ਜਿਨ ਜਿਨ ਹਥ ਤੈ ਸ਼ਸਤ੍ਰ ਨ ਗੇਰੇ। ਮਾਰ ਕਰੇ ਤਹਿੰ ਖਾਲਸੇ ਢੇਰ। ੧੨।

ਜਿਨ ਕਿਨ ਸ਼ਸਤ੍ਰ ਦਏ ਤਹਿੰ ਡਾਰ। ਰੱਖ ਰਲਾਏ ਪੰਥਹਿ ਨਾਰ।
ਦੋਹੀ ਖਾਲਸੇ ਕੀ ਤਹਿੰ ਭਈ। ਬਚਯੋ ਸੋਊ ਜਿਨ ਫਤੈ ਗੁਰ ਕਹੀ। ੧੩।

ਦੋਹਰਾ : ਦੋਹੀ ਫਿਰੀ ਅਕਾਲ ਕੀ ਬੰਦਈ ਬਚਯੋ ਨਹਿੰ ਕੋਇ।
ਲੁਕਯੋ ਛਪਯੋ ਜੋ ਥੋ ਸਚਯੋ ਹਾਰ ਰਲਯੋ ਪੰਥ ਸੋਇ। ੧੪।

ਚੌਪਈ : ਜਹਿੰ ਬੰਦੱਯਨ ਥੀ ਗੱਦੀ ਲਗਾਈ। ਤਿਹ ਥਾਂ ਬੈਠਯੋ ਮਨੀ ਸਿੰਘ ਭਾਈ[4]।
ਆਇ ਸ਼ਰਨ ਜੋ ਉਨਕੀ ਪਰੈ। ਲਾਇ ਤਨਖਾਹਿ° ਤਿਹ ਖਾਲਸੋ ਕਰੈ। ੧੫।
ਨਾਨੂ ਸਿੰਘ ਹੁਤ ਢੇਸੀਏ ਵਾਲੋ। ਲਹੌਰਾ ਸਿੰਘ ਤੇ ਸਯਾਮ ਸਿੰਘ ਕਲਾਲੋ।
ਔ ਬਖਸ਼ੀਸ਼ ਸਿੰਘ ਭੀ ਮਿਲਤੀ ਕੇਈ। ਪਿੰਡ ਚਮਾਰੀ ਤਿਸ ਘਰ ਥੇਈ। ੧੬।
ਭਾਈ ਭਗਤੂ ਕੇ ਪੋਤਰੇ ਦੋਊ। ਕੀਏ ਨਬਾਬ ਬੰਦੇ ਥੇ ਸੋਊ।
ਤਊ ਖਾਲਸੈ ਫੜ ਕਰ ਓਇ। ਨੀਲ ਬਸਤ੍ਰ ਕਰ ਛੱਡੇ ਸੋਇ। ੧੭।

ਦੋਹਰਾ : ਸਭ ਭਾਈਅਨ ਮਿਲ ਇਮ ਕਹਯੋ ਹਮ ਤੈ ਉਜ਼ਰ ਨ ਹੋਇ।
ਗੋਲੀ ਹੋਇ ਜੁ ਖਸਮ ਕੀ ਬਸਤ੍ਰ ਪਹਿਰਾਵੈ ਕੋਇ। ੧੮।
ਬੰਦੱਇਅਿਨ ਔ ਭੁਜੰਗੀਅਨ ਐਸੀ ਬੀਤੀ ਬਾਤ।
ਰਤਨ ਸਿੰਘ ਨੇ ਜਿਮ ਸੁਨੀ ਲਿਖੀ ਤਿਸੈ ਹੀ ਭਾਂਤਿ। ੧੯।

## ੭੦. ਪ੍ਰਸੰਗ ਬਾਬੇ ਬਨੋਦ ਸਿੰਘ ਔ ਕਾਨ ਸਿੰਘ ਟੇਹਣ ਔ ਬਾਬੇ ਦਇਆ ਸਿੰਘ ਔ ਰਾਮ ਸਿੰਘ ਭਲੇ ਭੁਜੰਗੀਅਨ ਕੋ

ਦੋਹਰਾ : ਅੰਗਦ ਗੁਰ ਔ ਅਮਰ ਕੋ ਤਿਹਣ ਭਲੇ ਕੁਲ ਦੋਇ।
ਖੰਡੇ ਪਾਹੁਲ ਜਿਨ ਲਈ ਭਏ ਭੁਜੰਗੀ ਸੋਇ। ੧।

ਚੌਪਈ : ਟਿਹਣਿ ਬਨੋਜ ਸਿੰਘ ਕੌ ਕਾਨ ਸਿੰਘ ਭਾਈ। ਭਲੇ ਰਾਮ ਸਿੰਘ ਬੀਰ ਥਾਈ।
ਨੀਲ ਬਸਤ੍ਰ ਤਉ ਅੰਗਿ ਪਹਿਰਾਇ। ਕਰਦਿ ਚਕ੍ਰ ਬਹੁ ਸੀਸ ਛਕਾਹਿ। ੨।
ਸਰਬ ਲੋਹਿ ਕੀ ਮਾਨੈ ਆਨਿ। ਅਕਾਲ ਅਕਾਲ ਕੋ ਜਾਪ ਜਪਾਨਿ।
ਸ੍ਰੀ ਸਤਿਗੁਰ ਜਬ ਬਰਤਿਆ ਭਾਣਾ। ਉਨ ਕੋ ਕਹਿਯੋ ਬੰਦੈ ਪਹਿ ਜਾਣਾ। ੩।
ਔਰ ਪੰਥ ਬਹੁ ਗੈਲ ਕਰ ਦੀਆਂ। ਲੈਣ ਬੈਰ ਗੁਰ ਸਜਾਦਨਿ ਸੌਂਪੀਯਾ।
ਤੁਰਕ ਪੰਜਾਬੀ ਔ ਰਾਜੇ ਪਹਾਰੀ। ਮਾਰ ਇਨਹਿ ਬਹੁ ਕਰੀ ਖੁਆਰੀ। ੪।

ਉਨਿ ਤੈ ਖੋਸਿ ਪਤਿਸਾਹੀ ਲੇਵਹੁ। ਹਨੈ ਹਨੈ ਆਪ ਮੀਰੀ ਕਰੇਵਹੁ।
ਜਿਮ ਗੁਰ ਕਹਿਯੋ ਪੰਥ ਮਨ ਬਾਤਿ। ਆਇ ਬੰਦੈ ਕੈ ਰਲ ਗਏ ਸਾਥਿ। ੫।

ਦੋਹਰਾ : ਮਿਲ ਬੰਦੈ ਸੋ ਸਭਿ ਜਿਤ ਦੁਸਟ ਤੁਰਕ ਰਜਵਾਰਿ।
ਭਏ ਬਿਰੋਧਾ ਦੁਹਿਨਿ ਫਮੈ ਕਰਿ ਕਰਿ ਬਹੁਤ ਅਹੰਕਾਰ। ੬।

ਚੌਪਈ : ਬੰਦੇ ਪੰਥਿ ਖੜਾ ਔਰ ਕੀਯਾ। ਯਾ ਤੇ ਪਾਟਕ ਬਹੁਤੋ ਥੀਆ।
ਪੰਥ ਪੰਥ ਮੈ ਪ੍ਰਗਟਯੋ ਬਾਦਿ। ਫਿਰਿ ਤਿਨਿ ਮਹਿ ਨਹਿ ਭਯੋ ਇਤਕਾਤ। ੭।
ਬਾਬੇ ਜੁਦੇ ਬੰਦਯੋ ਤੌਂ ਹੋਏ। ਜਾਇ ਤੁਰਕਨ ਕੈ ਸਾਥ ਸਮੋਏ।
ਤੁਰਕ ਚਹਿਤ ਥੇ ਯਹ ਹੀਬਾਤਿ। ਲੈ ਚੜ੍ਹਿਯੋ ਏ ਉਨ ਕੌ ਸਾਥ। ੮।
ਹੁਇ ਮੁਹਰੈ ਤਿਨ ਬੰਦੋ ਹਰਾਯਾ। ਪ੍ਰਤਾਪ ਗੁਰਨ ਕੈ ਤੁਰਕ ਜਿਤਾਯਾ।
ਤੁਰਕਨਿ ਲਿਖਿਓ ਪਤਿ ਦਿਲੀ ਵਾਲ। ਬਾਬਿਨ ਪ੍ਰਚਾਇ ਰੱਖੇ ਨਿਜਿ ਨਾਲਿ। ੯।
ਇਨ ਕੌ ਦੀਜੈ ਕਿਛੁ ਬਡਿਆਈ। ਫੌਜਦਾਰ ਇਨ ਰੱਖੇ ਬਣਾਈ।
ਯਹਿ ਸੁਨਿ ਜਾਹਿ ਧਰਗਿ ਦਈ ਬਡਿਆਇ। ਸੁਥਰੀ ਅਸਫੀ ਸਾਥ ਰਲਾਇ। ੧੦।

ਦੋਹਰਾ : ਔਰ ਦਿਲਾਸੈ ਬਹੁ ਦਏ ਫੌਜ ਗੈਲ ਦੀਨ ਲਾਇ।
ਨਿਜਿ ਗੁਰਦਆਰਨਿ ਜਾਇ ਕੈ ਮੇਲੈ ਲਹੌਂ ਲਵਾਇ। ੧੧।

ਚੌਪਈ : ਟ੍ਰੇਹਣ ਬਿਨੋਦ ਸਿੰਘ ਕੋ ਭਾਈ ਕਾਨ੍ਹ ਸਿੰਘ। ਕਾਨ੍ਹ ਸਿੰਘ ਕੋ ਸੁਤ ਮੀਰੀ ਭੁਜੰਗ।
ਲਈ ਤੁਰਕ ਸੌ ਉਨ ਜੁਗਤ ਮਿਲਾਇ। ਦੁਈ ਸਭੀ ਉਸ ਗਲ ਸਮੁਝਾਇ। ੧੨।

## ਅੰਤਿਕਾ - 2

# ਬੰਦਾ ਸਿੰਘ ਬਹਾਦਰ ਦੀ ਸੰਤਾਨ ਰਤਨ ਸਿੰਘ ਭੰਗੂ ਦੀ ਜ਼ਬਾਨੀ

(ਰਤਨ ਸਿੰਘ ਭੰਗੂ, *ਸ੍ਰੀ ਗੁਰ ਪੰਥ ਪ੍ਰਕਾਸ਼* (ਸੰ. ਡਾ. ਬਲਵੰਤ ਸਿੰਘ ਢਿੱਲੋਂ), ਸਿੰਘ ਬ੍ਰੱਦਰਜ਼, ਅੰਮ੍ਰਿਤਸਰ, 2004).

ਜਿਵੇਂ ਕਿ ਪਿੱਛੇ ਵੀ ਇਸ ਗੱਲ ਦਾ ਜ਼ਿਕਰ ਆ ਚੁੱਕਿਆ ਹੈ ਕਿ ਭੰਗੂ ਨੇ ਆਪਣੀ ਲਿਖਤ 1841 ਵਿਚ ਲਿਖੀ ਸੀ ਅਤੇ ਅੰਗਰੇਜ਼ ਅਧਿਕਾਰੀਆਂ ਦੇ ਕਹੇ ਤੋਂ ਤੇ ਉਨ੍ਹਾਂ ਦੀ ਛਤਰ-ਛਾਇਆ ਹੇਠ ਰਹਿ ਕੇ ਲਿਖੀ ਸੀ। ਭੰਗੂ ਨੇ ਬੰਦਾ ਸਿੰਘ ਬਹਾਦਰ ਨੂੰ ਨਾ ਹੀ ਇਕ ਸਿੱਖ ਨੇਤਾ ਮੰਨਿਆ ਹੈ ਅਤੇ ਨਾ ਹੀ ਗੁਰੂ ਦਾ ਸਿੱਖ। ਭੰਗੂ ਮੁੱਢ ਤੋਂ ਲੈ ਕੇ ਅਖੀਰ ਤਕ ਬੰਦਾ ਸਿੰਘ ਨੂੰ ਸਿੰਘ ਨਾਂ ਨਾਲ ਸੰਬੋਧਨ ਹੀ ਨਹੀਂ ਕਰਦਾ। ਭੰਗੂ ਹਰ ਸਮੇਂ ਬੰਦਾ ਸਿੰਘ ਨੂੰ ਸਿਰਫ਼ ਅੱਧੇ ਨਾਂ ਨਾਲ ਹੀ ਬੁਲਾਉਂਦਾ ਹੈ ਜਿਵੇਂ ਕਿ ਬੰਦਾ, ਬੰਦੋ ਜਾਂ ਬੰਦੇ। ਭੰਗੂ ਬੰਦੇ ਨੂੰ ਪੰਥ ਵਿਚ ਓਪਰਾ ਓਪਰਾ ਜਿਹਾ ਰੱਖਦਾ ਹੈ ਅਤੇ ਪੰਥ ਨੇ ਹਮੇਸ਼ਾ ਬੰਦੇ ਉਪਰ ਸ਼ੱਕ ਦੀ ਦਰਿਸ਼ਟੀ ਹੀ ਰੱਖੀ ਸੀ। ਭੰਗੂ ਬੰਦੇ ਨੂੰ ਸਾਰੀ ਲਿਖਤ ਵਿਚ ਸਿਰਫ਼ ਇਕ ਸਾਧ ਹੀ ਸਮਝ ਕੇ ਚੱਲ ਰਿਹਾ ਹੈ ਅਤੇ ਅਖੀਰ ਵਿਚ ਵੀ ਉਸ ਨੂੰ ਇਕ ਸਾਧ ਬਣਾ ਕੇ ਭਗਤੀ ਕਰਨ ਲਾ ਦਿੰਦਾ ਹੈ। ਭੰਗੂ ਨੇ ਬੰਦਾ ਸਿੰਘ ਨੂੰ ਸ਼ਹੀਦ ਹੋਇਆ ਤਾਂ ਲਿਖਿਆ ਹੀ ਨਹੀਂ ਹੈ। ਉਹ ਉਸ ਨੂੰ ਮਰ ਗਿਆ ਲਿਖਦਾ ਹੈ। ਜਿਵੇਂ ਅਖੀਰ ਵਿਚ ਭੰਗੂ ਨੇ ਬੰਦਾ ਸਿੰਘ ਨੂੰ ਵਿਆਹ ਕਰਵਾਉਂਦਿਆਂ ਦਿਖਾਇਆ ਹੈ ਉਹ ਸਾਰਾ ਤਰੀਕਾ ਬੰਦਾ ਸਿੰਘ ਨੂੰ ਬਦਨਾਮ ਕਰਨ ਵਾਲਾ ਹੈ। ਭੰਗੂ ਅਨੁਸਾਰ ਬੰਦੇ ਨੇ ਆਪਣੀ ਨੌਕਰਾਣੀ ਨੂੰ ਵੀ ਗਰਭਵਤੀ ਕਰ ਦਿੱਤਾ ਸੀ। ਇਸ ਤੋਂ ਵੱਡਾ ਦੋਸ਼ ਬੰਦਾ ਸਿੰਘ ਤੇ ਹੋਰ ਕਿਹੜਾ ਲਗਾਇਆ ਜਾ ਸਕਦਾ ਹੈ? ਭਾਵ ਕਿ ਭੰਗੂ ਨੇ ਬੰਦੇ ਦੀ ਆਚਰਣ-ਸ਼ਿਕਨੀ ਕਰਨ ਵਿਚ ਕੋਈ ਕਸਰ ਨਹੀਂ ਛੱਡੀ। ਆਓ ਦੇਖੀਏ ਭੰਗੂ ਨੇ ਬੰਦੇ ਦੇ ਵਿਆਹ ਅਤੇ ਸੰਤਾਨ ਬਾਰੇ ਕੀ ਲਿਖਿਆ ਹੈ:

ਭੰਗੂ ਅਨੁਸਾਰ ਜਦੋਂ ਬੰਦੇ ਨੂੰ ਪਕੜ ਕੇ ਦਿੱਲੀ ਦੇ ਨੇੜੇ ਨਰੇਲਾ ਪਿੰਡ ਵਿਖੇ ਲਿਆਂਦਾ ਗਿਆ ਸੀ ਤਾਂ ਬਾਦਸ਼ਾਹ ਦੇ ਹੁਕਮ ਅਨੁਸਾਰ ਉਸ ਨੂੰ ਅੰਨ੍ਹਾ ਕਰ ਦਿੱਤਾ ਗਿਆ ਸੀ। ਅੰਨ੍ਹਾ ਕਰਨ ਤੋਂ ਬਾਅਦ ਜਦੋਂ ਬੰਦੇ ਨੂੰ ਦਿੱਲੀ ਲਿਜਾਇਆ ਗਿਆ ਤਾਂ ਕਾਜ਼ੀਆਂ ਦੀ ਸਲਾਹ ਨਾਲ ਉਸ ਨੂੰ ਘੋੜੇ ਪਿੱਛੇ ਬੰਨ ਕੇ ਦਿੱਲੀ ਸ਼ਹਿਰ ਦੇ ਆਲੇ-ਦੁਆਲੇ ਘਸੀਟਿਆ ਗਿਆ। ਇਸ ਤੋਂ ਅੱਗੇ ਭੰਗੂ ਲਿਖਦਾ ਹੈ ਕਿ ਦਿੱਲੀ ਦੇ ਹਿੰਦੂ ਇਹ ਗੱਲਾਂ ਕਰਦੇ ਸਨ ਕਿ ਬੰਦਾ ਮਰਿਆ ਨਹੀਂ ਸੀ। ਉਹ ਜਿਉਂਦਾ ਸੀ ਅਤੇ ਕਿਸੇ ਐਸੀ ਥਾਂ ਜਾ ਕੇ ਛੁਪ ਗਿਆ ਸੀ ਜਿਥੋਂ ਉਹ ਲੱਭਿਆ ਨਹੀਂ ਸੀ ਜਾ ਸਕਦਾ। ਭੰਗੂ ਲਿਖਦਾ ਹੈ ਕਿ ਹੁਣ ਉਸ ਥਾਂ ਦਾ ਪਤਾ ਲਗ ਗਿਆ ਹੈ ਜਿਥੇ ਬੰਦਾ ਜਾ ਕੇ ਲੁਕਿਆ ਸੀ। ਭੰਗੂ ਨੂੰ ਅੰਮ੍ਰਿਤਸਰ ਵਿਚ ਬੰਦੇ ਦੇ ਪੜਪੋਤੇ ਫਤੇ

ਸਿੰਘ ਅਤੇ ਭਾਗ ਸਿੰਘ ਮਿਲੇ ਸਨ। ਉਨ੍ਹਾਂ ਨਾਲ ਭੰਗੂ ਦੀ ਗੱਲ ਹੋਈ ਸੀ। ਇਨ੍ਹਾਂ ਦੋਹਾਂ ਨੇ ਭੰਗੂ ਨੂੰ ਇਹ ਹੇਠ ਲਿਖੀ ਗੱਲ ਦਸੀ ਸੀ

ਤੁਰਕਾਂ ਨੇ ਬੰਦੇ ਦੇ ਅੰਗ ਅੰਗ ਕੱਟ ਕੇ ਵੱਖ ਵੱਖ ਦੂਰ ਦੀਆਂ ਥਾਵਾਂ ਤੇ ਇਕ ਇਕ ਕਰਕੇ ਸੁੱਟਣ ਲਈ ਹੁਕਮ ਕੀਤਾ ਸੀ। ਬਾਦਸ਼ਾਹ ਡਰਦਾ ਸੀ ਕਿ ਜੇਕਰ ਬੰਦੇ ਦੇ ਕੱਟੇ ਹੋਏ ਅੰਗ ਵੀ ਪਏ ਰਹਿਣਗੇ ਤਾਂ ਕਿਤੇ ਇਹ ਇਕੱਠੇ ਹੋ ਕੇ ਬੰਦੇ ਦਾ ਜਿਉਂਦੇ ਦਾ ਰੂਪ ਨਾ ਧਾਰ ਲੈਣ। ਜੇ ਸਾਰੇ ਅੰਗ ਅੱਡ ਅੱਡ ਥਾਵਾਂ ਤੇ ਖਿੰਡਣਗੇ ਤਾਂ ਇਹ ਇਕੱਠੇ ਨਹੀਂ ਹੋ ਸਕਣਗੇ। ਇਸ ਵਿਚਾਰ ਨਾਲ ਸਾਰੇ ਅੰਗ ਇਕ ਸੰਦੂਕ ਵਿਚ ਬੰਦ ਕਰ ਕੇ ਪਹਿਰੇਦਾਰਾਂ ਰਾਹੀਂ ਕਿਤੇ ਦੂਰ ਲਿਜਾਏ ਜਾ ਰਹੇ ਸਨ। ਰਸਤੇ ਵਿਚ ਜਦੋਂ ਰਾਤ ਪਈ ਤਾਂ ਉਹ ਆਰਾਮ ਕਰਨ ਲਗੇ। ਬੰਦੇ ਦੇ ਅੰਗਾਂ ਨੇ ਸੰਦੂਕ ਦੇ ਵਿਚੋਂ ਹੀ ਆਵਾਜ਼ ਦਿਤੀ ਕਿ ਸੰਦੂਕ ਖੋਹਲ ਕੇ ਸਾਰੇ ਅੰਗ ਉਸੇ ਤਰ੍ਹਾਂ ਜੋੜੋ ਜਿਵੇਂ ਸਰੀਰ ਦੇ ਹੁੰਦੇ ਹਨ। ਪਰ ਪਹਿਰੇਦਾਰਾਂ ਨੇ ਇਨਕਾਰ ਕਰ ਦਿਤਾ। ਫਿਰ ਬੰਦੇ ਨੇ ਉਨ੍ਹਾਂ ਨੂੰ ਅੰਨ੍ਹੇ ਹੋਣ ਦਾ ਸ਼ਰਾਪ ਦੇ ਦਿੱਤਾ। ਪਹਿਰੇਦਾਰ ਅੰਨ੍ਹੇ ਹੋ ਗਏ। ਪਹਿਰੇਦਾਰਾਂ ਨੇ ਮੁਆਫੀ ਮੰਗੀ। ਫਿਰ ਬੰਦੇ ਦੇ ਅੰਗ ਬੋਲੇ ਜੇ ਅੰਗਾਂ ਨੂੰ ਜੋੜੋਂਗੇ ਤਾਂ ਅੰਨ੍ਹਾਪਣ ਦੂਰ ਹੋਵੇਗਾ। ਡਰਦੇ ਹੋਏ ਪਹਿਰੇਦਾਰਾਂ ਨੇ ਸਾਰੇ ਅੰਗ ਜੋੜ ਦਿਤੇ। ਨ੍ਹੇਰਾ ਹੋਣ ਕਰਕੇ ਕੁਝ ਅੰਗ ਗਲਤ ਜੁੜ ਗਏ। ਫਿਰ ਆਵਾਜ਼ ਆਈ ਕਿ ਗਲਤ ਜੁੜੇ ਅੰਗਾਂ ਨਾਲ ਤਾਂ ਮੈਂ ਅਜੀਬ ਆਦਮੀ ਲਗਾਂਗਾ। ਫਿਰ ਦਿਨ ਚੜ੍ਹੇ ਤੋਂ ਸਾਰੇ ਅੰਗ ਠੀਕ ਤਰ੍ਹਾਂ ਜੋੜੇ ਗਏ। ਫਿਰ ਬੰਦਾ ਚੁੱਪ ਚਾਪ ਉਥੋਂ ਚਲਾ ਗਿਆ। ਪਹਿਰੇਦਾਰਾਂ ਦੀ ਨਿਗਾਹ ਪਰਤ ਆਈ ਸੀ ਉਹ ਵੀ ਚਲੇ ਗਏ।

ਬੰਦਾ ਉਥੋਂ ਉਡ ਕੇ ਜੰਮੂ ਪਹੁੰਚ ਗਿਆ। ਜਿਸ ਜਗਾਹ ਉਤਰਿਆ ਸੀ ਉਹ ਬੜੀ ਮਨਭਾਉਣੀ ਸੀ। ਉਥੇ ਹੀ ਉਹ ਡੇਰਾ ਜਮਾ ਕੇ ਬੈਠ ਗਿਆ। ਹੌਲੀ ਹੌਲੀ ਸਿੱਖੀ ਸੇਵਕੀ ਬਣ ਗਈ। ਲੋਕ ਆਉਣ ਲਗ ਪਏ। ਜੋ ਬਚਨ ਬੰਦਾ ਕਰਦਾ ਉਹੀ ਪੂਰੇ ਹੋ ਜਾਂਦੇ। ਕਦੇ ਕਦੇ ਬੰਦਾ ਆਪਣੇ ਆਪ ਨੂੰ ਗੁਰੂ ਵੀ ਅਖਵਾ ਲੈਂਦਾ ਸੀ। ਇਕ ਦਿਨ ਬੰਦਾ ਕਿਸੇ ਪਿੰਡ ਗਿਆ। ਉਥੇ ਜਿਸ ਦੇ ਘਰ ਗਿਆ ਉਸ ਘਰ ਵਿਚ ਬਹੁਤ ਸੋਹਣੀ ਕੁੜੀ ਵੀ ਸੀ। ਬੰਦਾ ਉਸੇ ਕੁੜੀ ਤੇ ਮੋਹਿਤ ਹੋ ਗਿਆ। ਕੁੜੀ ਦੇ ਮਾਂ-ਬਾਪ ਨੂੰ ਕਿਹਾ ਕਿ ਅਪਣੀ ਕੁੜੀ ਮੈਨੂੰ ਦਿਓ ਨਹੀਂ ਤਾਂ ਤੁਸੀਂ ਅੰਨ੍ਹੇ ਹੋ ਜਾਵੋਗੇ। ਉਨ੍ਹਾਂ ਨੇ ਕੁੜੀ ਬੰਦੇ ਕੋਲ ਨਹੀਂ ਭੇਜੀ। ਉਹ ਅੰਨ੍ਹੇ ਹੋ ਗਏ। ਫਿਰ ਉਹ ਕੁੜੀ ਲੈ ਕੇ ਗਏ ਤਾਂ ਉਨ੍ਹਾਂ ਦਾ ਅੰਨ੍ਹਾਪਣ ਠੀਕ ਹੋਇਆ।

ਉਸ ਕੁੜੀ ਨਾਲ ਬੰਦੇ ਨੇ ਵਿਆਹ ਕਰਵਾ ਲਿਆ। ਉਸ ਦੇ ਪੇਟੋਂ ਜਿਹੜਾ ਬੱਚਾ ਪੈਦਾ ਹੋਇਆ ਉਹ ਸੋਢੀ ਅਖਵਾਉਣ ਲਗ ਗਿਆ ਸੀ। ਬੰਦੇ ਦੀ ਇਕ ਨੌਕਰਾਣੀ ਸੀ। ਭੰਗੂ ਕਹਿੰਦਾ ਹੈ ਕਿ ਬੰਦੇ ਨੇ ਆਪਣੀ ਨੌਕਰਾਣੀ ਨੂੰ ਵੀ ਗਰਭਵਤੀ ਕਰ ਦਿੱਤਾ ਸੀ। ਨੌਕਰਾਣੀ ਦੇ ਵੀ ਮੁੰਡਾ ਹੋ ਗਿਆ। ਉਹ ਵੀ ਪਹਿਲੇ ਮੁੰਡੇ ਦੇ ਬਰਾਬਰ ਦਾ ਮਾਲਕ ਬਣ ਗਿਆ ਸੀ। ਭੰਗੂ ਅਖੀਰ ਵਿਚ ਲਿਖਦਾ ਹੈ ਕਿ ਜਿਵੇਂ ਉਸ ਨੇ ਇਹ ਗੱਲ ਸੁਣੀ ਸੀ ਉਸੇ ਤਰ੍ਹਾਂ ਹੀ ਉਸ ਨੇ ਲਿਖ ਦਿੱਤੀ ਹੈ।

ਹੁਣ ਪਾਠਕ ਜਨ ਆਪ ਦੇਖ ਲੈਣ ਕੇ ਭੰਗੂ ਨੇ ਇਹ ਲਿਖ ਕੇ ਆਪਣੀ ਬੌਧਿਕਤਾ ਦਾ ਵੀ ਦਿਵਾਲਾ ਕੱਢਿਆ ਹੈ, ਬੰਦਾ ਸਿੰਘ ਬਹਾਦਰ ਦੀ ਸ਼ਹਾਦਤ ਨੂੰ ਵੀ ਮਿੱਟੀ ਵਿਚ ਰੋਲਿਆ ਹੈ ਅਤੇ ਰਿਆਸੀ ਵਾਲੇ ਬੰਦੇ ਦੀ ਸੰਤਾਨ ਕਹਾਉਣ ਵਾਲਿਆਂ ਡੇਰੇਦਾਰਾਂ ਦਾ ਵੀ ਪੂਰਾ ਜਲੂਸ ਕੱਢ ਦਿੱਤਾ ਹੈ। ਹੁਣ ਰਿਆਸੀ ਡੇਰੇ ਵਾਲੇ ਹੀ ਸੋਚਣ ਕਿ ਉਹ ਬੰਦੇ ਦੇ ਕਿਹੜੇ ਪੁੱਤਰ ਦੀ ਔਲਾਦ ਹਨ?

## ਭੰਗੂ ਦੀ ਅਸਲ ਲਿਖਤ ਇਸ ਤਰ੍ਹਾਂ ਹੈ

### ੬੩. ਪ੍ਰਸੰਗ ਬੰਦੈ ਕੈ ਮਰਨੇ ਕੋ

ਦੋਹਰਾ : ਨਲਿਏਰੈ ਬੰਦੋ ਜਬ ਪੁਜਯੋ ਸ਼ਾਹ ਸੁ ਬਹੁ ਕੰਪਾਹਿ ।
ਇਸੈ ਨ ਦਿੱਲੀ ਲਯਾਈਐ ਯਹਿ ਹੈ ਬੁਰੀ ਬਲਾਇ । ੧ ।

ਚੌਪਈ : ਆਪ ਜਮਨਾ ਕੇ ਮਧ ਜਾ ਰਹਯੋ । ਬੰਦਾ ਜਮਨੈ ਉਰਾਰ ਰਖਯੋ ।
ਊਹਾਂਜ਼ ਬੰਦੇ ਕੋ ਅੰਧਾ ਕਰਾਯਾ । ਤੌ ਨਲਏਰਹੋਂ ਅਗੈ ਤੁਰਾਯਾ । ੨ ।
ਫਰਕਸੇਰ ਦਿਲ ਆਈ ਬਾਤ । ਬੰਦੇ ਮੁਏ ਬਿਨ ਸੁਖ ਨ ਬਿਹਾਤ ।
ਸ਼ਾਹ ਬੰਦੇ ਪੈ ਮਨੁਖ ਘਲਾਏ । ਜੋ ਤੈਂ ਖਾਣੋਂ ਸੋ ਲੈ ਖਾਏ । ੩ ।
ਅਪਨੀ ਮੌਤ ਦੇਹ ਤੂੰ ਆਖ । ਜਿਮ ਤੈਂ ਮਰਨੋਂ ਤਿਮ ਦੇਹਿ ਭਾਖ ।
ਤਬ ਬੰਦੈ ਯੌ ਉਤ੍ਰ ਬਤਾਯੋ । ਜਿਮ ਤੈਂ ਮਰਨੋ ਉਮ ਮੋਹਿ ਮਰਵਾਯੋ । ੪ ।
ਯੌ ਕਹਿ ਬੰਦਾ ਚੁਪ ਕਰ ਕਹਯੋ । ਕਹਿਣ ਵਾਲੇ ਤਿਸ ਉਮ ਆ ਕਹਯੋ ।
ਬੰਦੇ ਕਹਯੋ ਸੁ ਉਨਿ ਸੁਨਿ ਲਯੋ । ਅਗੈ ਸੁਨੋਂ ਜਿਮ ਸਿਰ ਦੂਹੂੰ ਭਯੋ । ੫ ।

ਦੋਹਰਾ : ਅੰਧਾ ਕਰ ਬੰਦਾ ਰਖਯੋ ਫਰਕਸੇਰ ਬਹੁ ਰੋਜ ।
ਜਿਸ ਪਾਛੇ ਦੋਊ ਮਰੇ ਸੁਨੋਂ ਸੁ ਵਾਂਕੇ ਖੋਜ । ੬ ।
ਫਰਕਸੇਰ ਕਾਜ਼ੀ ਹੁਤੋ ਉਸੈ ਬਜੀਰੈ ਭ੍ਰਾਇ ।
ਬੰਦੇ ਮਾਰਯੋ ਥੋ ਜੋਊ ਬੈਲਨ ਗੈਲ ਘਿਸਟਾਇ । ੭ ।

ਚੌਪਈ : ਫਰਕਸੇਰ ਕਾਜੀ ਬਹਿਕਾਯੋ । ਬੰਦੈ ਮਾਰੇ ਬਿਨ ਹੋਗੁ ਪਛਤਾਯੋ ।
ਹੁਇੰ ਬੰਦੈ ਸਿੱਖ ਜਗ ਮੈਂ ਰਹੇ । ਅਪਨੇ ਜੈਸੇ ਇਨ ਬਹੁ ਕਏ । ੮ ।
ਉਡਨ ਵਿੱਦਯਾ ਇਨ ਕਈਅਨ ਦਈ । ਇਸਕੇ ਪੁਤ੍ਰ ਭੀ ਰਹਿ ਹੈਂ ਕਈ ।
ਇਸ ਕੇ ਬਚੇ ਵੈ ਚਾਮਲ ਆਵੈਂ । ਇਸ ਮਾਰੇ ਵੈ ਲੁਕ ਛੁਪ ਜਾਵੈਂ । ੯ ।
ਬੰਦੇ ਕੇ ਬਹੁ ਹੁਤੇ ਮੁਦੱਈ । ਇਕ ਕੀ ਗਲ ਉਨ ਬਨਾਈ ਕਈ ।
ਫਰਕਸੇਰ ਤਬ ਕਾਜੀ ਬੁਲਾਏ । ਉਸੈ ਕਿਤਾਬੋ ਮਸਲੈ ਕਢਾਏ । ੧੦ ।
ਤਬ ਕਾਜ਼ੀ ਨੇ ਬਦਲੋ ਬਤਾਯੋ । ਵਾਂਗ ਬਜੀਰੈ ਚਹੀਐ ਘਿਸਟਾਯੋ ।
ਮਗਰ ਘੋੜੇ ਕੇ ਦਿਹੋ ਬੰਧਾਇ । ਗਿਰਦ ਫਿਰਾਵੋਂ ਸ਼ਹਿਰੇ ਦਾਇ । ੧੧ ।

ਦੋਹਰਾ : ਗਿਰਦੋ ਸ਼ਹਰ ਘੁਮਾਇਕੈ ਫਿਰ ਉਸ ਦੀਜੋ ਡਾਲ ।
ਐਸੋ ਕਾਮ ਜੋ ਕਰੇ ਉਸਹੋਵਗ ਯਹੀ ਹਵਾਲ । ੧੨ ।

ਚੌਪਈ : ਕਾਜ਼ੀ ਕਹੀ ਕਰੀ ਸੋਊ ਸ਼ਾਹਿ। ਮਗਰ ਘੋੜੇ ਵੈ ਦਯੋ ਘਿਸਟਾਇ।
ਕਹੈ ਬੰਦੈ ਜਿਉਂ ਕੋਊ ਕਰੂਗੁ। ਵਾਂਗ ਬੰਦੈ ਦੇ ਸੋ ਫਿਰ ਭਰੂਗੁ। ੧੩।
ਇਮ ਕਹਿ ਬੰਦੋ ਦਯੋ ਮਰਵਾਇ। ਜਿਮ ਜਿਮ ਸੁਨਯੋ ਸੁ ਧਰਯੋ ਲਿਖਾਇ।

ਕੋਊ ਕਹੈ ਬੰਦੋ ਨਹਿੰ ਮੋਯੋ। ਭਈ ਨ ਮੜੀ ਸੋਊ ਉੱਡ ਗਯੋ। ੧੪।
ਹਮਰੈ ਦਿਲ ਯਿਹ ਬਾਤ ਨ ਆਈ। ਹੁਤੋ ਜੀਵਤ ਤੌ ਦੇਤ ਦਿਖਾਈ।
ਮਗਰੈ ਸਿਖ ਸਭ ਦੀਨੇ ਮਾਰ। ਘਸੀਟ ਕੂਟ ਔ ਕਰਿਕੇ ਖ੍ਵਾਰ। ੧੫।
ਬਾਜ ਸਿੰਘ ਭਲੀ ਨਿਬਾਹੀ। ਮੁਏ ਬੰਦੈ ਸੰਗ ਚਾਰਉਂ ਭਾਈ।
ਆਲੀ ਮਾਲੀ ਸਿੰਘ ਔ ਸਲੌਦੀ ਵਾਲੇ। ਉਹ ਭੀ ਮੋਏ ਬੰਦੈ ਕੇ ਨਾਲੇ। ੧੬।

ਦੋਹਰਾ : ਰਤਨ ਸਿੰਘ ਨੇ ਜੋ ਸੁਨੀ ਸੋ ਤੌ ਦੀਨੀ ਆਖ।
ਸਤ੍ਰੈ ਸੈ ਅੱਠਤਰੇ[1] (1721 ਈ.) ਮਧ ਭਈ ਬੰਦੇ ਇਮ ਸਾਖ। ੧੭।

## ੬੪. (ਬੰਦੇ ਦੇ ਲੋਪ ਹੋਣ ਬਾਬਤ ਪ੍ਰਸੰਗ)

ਦੋਹਰਾ : [2]ਸੁਨੋ ਕਹਾਨੀ ਅਦਭੁਤੈ ਆਗੈ ਭਈ ਨ ਜੋਇ।
ਮੁਯੋ ਜੀਯੋ ਔਰ ਨਹਿੰ ਸੁਨਯੋ ਜੀਯੋ ਬੰਦੋ ਸੀਸ ਕਟੋਇ। ੧।

ਚੌਪਈ : ਕਹੈਂ ਦਿੱਲੀ ਮੈਂ ਹਿੰਦੂ ਯੌਂ ਬਾਤ। ਮੁਯੋ ਨ ਬੰਦੋ ਕਿਤ ਗਯੋ ਉਡਾਤ।
ਹੁਤੀ ਸ਼ਕਤੀ ਸੋ ਮਨ ਮਾਂਹੀ। ਜੀਵਤ ਗਯੋ ਨਹਿ ਠੌਰ ਲਭਾਹੀ। ੨।
ਸੋ ਅਬ ਠੌਰ ਹਮੈਂ ਦਿਸ ਆਹੀ। ਤਿਸ ਮਿਲੇ ਪੋਤਰੇ ਜਿ ਜਨਮੇ ਜਾਈ।
ਫਤੇ ਸਿੰਘ[1] ਔ ਭਾਗ ਸਿੰਘ ਦੋਈ। ਤਿਨ ਸੋਂ ਭੀ ਅੰਮ੍ਰਿਤਸਰ ਗੋਸਟ ਮੋਹੀ। ੩।
ਹਮ ਕੋ ਹੁਤੀ ਅਤਿ ਚਿੰਤਾ ਭਾਰੀ। ਭਾਗ ਸਿੰਘ ਮਿਲ ਹਮੈਂ ਨਿਵਾਰੀ।
ਕਹੀ ਉਨੇ ਹਮ ਐਸੇ ਸੁਨੀ। ਸ਼ਹਰ ਨ ਨੇਰੇ ਐਸੇ ਹੁਨੀ। ੪।
ਤੁਰਕਨ ਸਿਰ ਸਿਰ ਬੰਦੇ ਜੀ ਲਾਯੋ। ਜਿਮ ਚਾਹਯੋ ਤਿਮ ਕਾਟ ਗਿਰਾਯੋ।
ਪੁਨ ਤਿਨ ਚਹਯੋ ਦਯੈ ਦੇਸਨ ਖਿੰਡਵਾਇ। ਬੰਦੈ ਬੰਦ ਧਰੇ ਜੁਦੇ ਕਰਿਵਾਇ। ੫।

ਦੋਹਰਾ : ਜਹਿੰ ਹੁਤ ਖ਼ੌਫ ਬਡੋ ਸੁਨਯੋ ਦੇਸ਼ ਦਿਸੰਤਰ ਮਾਂਹਿ।
ਅਬ ਤਹਿੰ ਘਲ ਦਿਖਲਾਈਏ ਬੰਦੈ ਬੰਦ ਪਹੁੰਚਾਇ। ੬।

ਚੌਪਈ : ਯਹੀ ਹੁਕਮ ਫ਼ਰਕਸੇਰ ਦਯੋ। ਯੌਂ ਕਹਿ ਮੱਧ ਸੰਦੂਕਨ ਠਯੋ।
ਉਸ ਪਰ ਦ੍ਰੋਗੇ ਕੀਏ ਨਿਗਵਾਨ। ਦੇਸ਼ ਵੰਡ ਕਹਯੋ ਤੋਰਯੋ ਅਗੁਵਾਨਜ਼। ੭।
ਸੋ ਸੁਨੋ ਰਾਤ ਬੰਦੈ ਜੀ ਠਈ। ਬੋਲ ਦਰੋਗਨ ਸੋਂ ਯੌਂ ਕਹੀ :
ਯਹ ਸੰਦੂਕ ਅਬ ਹੀ ਫਟ ਜਾਇ। ਹਮਰੀ ਦੇਹ ਤੁਮ ਦੇਹੁ ਬਨਾਇ। ੮।

ਨਹਿਂ ਬਨਵੋਂ ਤੌ ਅੰਧੇ ਹੋਵਹੁ। ਹੁਇ ਦੁਖੀਏ ਤੁਮ ਪ੍ਰਾਣ ਗੁਵੋਵਹੁ।
ਸੋ ਸੁਨ ਉਨ੍ਹੈ ਕੁਛ ਆਕੜ ਕਈ। ਭਏ ਅੰਧੇ ਤੌ ਸਭ ਭੂਲ ਗਈ। ੯।
ਤੌ ਦਰੋਗਨ ਕਹਯੋ ਹਮ ਆਂਖੈ ਦੱਯੈ। ਔਰ ਲੋਗਨ ਕੋ ਨਦਰ ਨ ਪੱਯੈ।
ਸੋਊ ਬਾਤ ਬੰਦੈ ਜੀ ਕਈ। ਉਨ ਕੋ ਤਊ ਪ੍ਰਤੀਤਹਿ ਅਈ। ੧੨।

ਦੋਹਰਾ : ਬੰਦੈ ਜੀ ਜਿਮ ਉਨ ਕਹਯੋ ਤਿਮ ਤਿਨ ਦਯੋ ਬਨਾਇ।
ਮੱਧ ਹਨ੍ਹੇਰੇ ਨਹਿਂ ਦਿਸੈ ਇਮ ਹਥ ਪਗ ਲਗੈ ਪਲਟਾਇ। ੧੧।

ਚੌਪਈ : ਔਰ ਬੰਦੈ ਜੀ ਐਸ ਬਿਚਾਰੀ। ਜੌ ਹਮ ਬਨਾਵਹਿਂ ਦੇਹ ਸਭ ਕਾਰੀ।
ਤੌ ਲੋਕ ਕਹੈਂ ਕੋਊ ਹੈ ਪਾਖੰਡੀ। ਯੌ ਉਲਟੀ ਦੇਹ ਦਿਖਾਈ ਖੰਡੀ। ੧੨।

ਦੋਹਰਾ : ਹੁਤੀ ਬੰਦੈ ਯੌਂ ਦਿਲਬਸੀ ਸਤਿਗੁਰ ਕਹਯੋ ਸਭ ਕੀਨ।
ਰਹੀ ਹੁਤੀ ਜੰਬੂ ਦਿਸੈ ਅਬ ਦਿਯੋ ਪਤਿਆਰੋ ਚੀਨ। ੧੩।
ਬੰਦੋ ਜੀ ਤਹਿਂ ਤੇ ਉਡਯੋ ਢਿਗ ਪੁਜਯੋ ਜੰਮੂ ਕੈ ਸੋਇ।
ਜਗਾ ਖ਼ੂਬ ਮਨ ਮਾਨਤੀ ਲਖ ਬੈਠੋ ਤੁਰਤਹਿ ਤੋਇ। ੧੪।

ਚੌਪਈ : ਤਹਾਂ ਜਾਇ ਕੁਛ ਗੁਪਤ ਬੀ ਰਹਯੋ। ਹੁਤੇ ਭੇਤੀ ਤੇ ਸੱਦ ਮਿਲਯੋ।
ਹੁਤੋ ਤਕਰਾਰ ਜਿ ਉਨਕੈ ਸਾਥਿ। ਸੱਭਿ ਪੁਜਾਈ ਉਨ ਕੀ ਬਾਤਿ। ੧੫।
ਤਹਾਂ ਬੈਠ ਬਹੁ ਪਰਚੇ ਲਾਏ। ਬਹੁ ਲੋਕਨ ਕੇ ਮਨ ਪਤਿਆਇ।
ਜਿਸ ਹੁਤੇ ਬਚਨ ਕਹੇ ਆਪ ਹਜ਼ੂਰ। ਤਿਨਕੀ ਭੀ ਪਈ ਮਨਸਾ ਪੂਰ। ੧੬।
ਕਿਤੈ ਹਜ਼ੂਰ ਬੀ ਆਪ ਕਹਾਵੈ। ਕਿਤੇ ਜ਼ੋਰਾਵਰ ਸਿੰਘ ਅਖਵਾਵੈ।
ਸਬਦੀ ਸਾਖੀ ਗੁਰ ਕੀ ਜੋਈ। ਪ੍ਰਗਟਬਨਾਇ ਸੁਨਾਵੈ ਤੋਈ। ੧੭।

ਦੋਹਰਾ : ਅਗਮ ਨਿਗਮ ਕੀ ਬਾਤ ਜੋ ਸੋ ਸਭ ਦਏ ਬਤਾਇ।
ਬਹੁਤ ਪ੍ਰਚੇ ਤਿਸ ਥਾਂ ਲਏ ਗੁਰ ਬੀ ਆਪ ਅਖਾਇ। ੧੮।

## ੬੫. (ਬੰਦੇ ਦੀ ਸੰਤਾਨ)

ਦੋਹਰਾ : ਸੁਨੋ ਸਾਖੀ ਅਬ ਔਰ ਇਕ ਜਿਮ ਬੰਦੋ ਕੀਓ ਬਿਆਹ।
ਭਏ ਜੁ ਪੁੱਤਰ ਦੁਇ ਉਸੈ ਤੇਊ ਸੋਢੀ ਬੰਸ ਸਦਾਹਿ। ੧। [1]

---

* ਸਾਰੀਆਂ ਗੁਰਮੁਖੀ ਦੀਆਂ ਲਿਖਤਾਂ ਵਿਚ ਬੰਦਾ ਸਿੰਘ ਬਹਾਦਰ ਨੂੰ ਭਾਰਦੁਆਜ ਗੋਤ ਦਾ ਰਾਜਪੂਤ ਦੱਸਿਆ ਗਿਆ ਹੈ। ਕਰਮ ਸਿੰਘ ਹਿਸਟੋਰੀਅਨ ਅਤੇ ਗੰਡਾ ਸਿੰਘ ਵੀ ਇਸ ਨੂੰ ਠੀਕ ਮੰਨਦੇ ਹਨ ਪਰ ਬੰਦਾ ਸਿੰਘ ਦੀ ਵਰਤਮਾਨ ਸੰਤਾਨ ਆਪਣੇ ਆਪ ਨੂੰ ਸੋਢੀ ਬੰਸ ਨਾਲ ਸਬੰਧਤ ਦੱਸਦੀ ਹੈ। ਇਹ ਕਿਉਂ?

ਚੌਪਈ : ਊਹਾਂ ਢਿਗ ਇਕ ਗ੍ਰਾਮ ਬਸਾਤ। ਭਯੋ ਬੰਦੋ ਜੀ ਤਹਿੰ ਕਿਤ ਜਾਤ।
ਤਹਾਂ ਬਸਤ ਥੋ ਕੋਊ ਹਾਛੀ ਕੁਲਹਿ। ਲਖੀ ਪੁੱਤਰੀ ਤਿਸ ਘਰ ਭਲਹਿ। ੨।
ਤਿਸਕੈ ਮਾਤ ਪਿਤਹਿ ਸੱਦ ਕਹਿਓ। ਅਪਨੀ ਪੁੱਤ੍ਰੀ ਤੁਮ ਹਮ ਕੋ ਦਇਓ।
ਯਹ ਸੁਨਿਕੈ ਉਨ ਗੁੱਸੇ ਕੀਓ। ਹਮ ਫਕੀਰਨ ਕੋ ਕਿਮ ਸਾਕ ਚਹੈਂ ਦੀਓ। ੩।
ਤੌਂ ਬੰਦੈ ਜਾ ਐਸ ਉਚਾਰੋ। ਤੁਮ ਹੋਵੋ ਅੰਧੇ ਹਮ ਬਚਨ ਨਿਵਾਰੋ।
ਜਬ ਲਗ ਤੁਮ ਮੋ ਮੰਨੋ ਨ ਸਾਕ। ਮਿਲੈਂ ਨ ਨੇਤਰ ਯੌਂ ਦੀਓ ਆਖਿ। ੪।
ਹੁਇ ਦੁਖੀਓ ਸਭ ਟੱਬਰ ਪਯੋ। ਤਊ ਸਾਕ ਉਨ ਨੈ ਮੰਨਿ ਲਯੋ।
ਬੰਦੇ ਜੀ ਯੌਂ ਕਹਯੋ ਉਚਾਰੇ। ਲਯਾਵੋ ਡੋਲਾ ਹਮਰੇ ਦੁਆਰੇ। ੫।

ਦੋਹਰਾ : ਉਸ ਦਿਨ ਤੇ ਯੌਂ ਟਿਕ ਭਯੋ ਪਰ ਘਰ ਬਯਾਹਨ ਨ ਜਾਹਿੰ।
ਆਗੈ ਉਨੈ ਉਲਾਦ ਬੀ ਘਰ ਡੋਲੇ ਮੰਗਾਹਿ। ੬।

ਚੌਪਈ : ਜੋ ਬੰਦੈ ਜੀ ਭਈ ਉਲਾਦ। ਗੋਤ ਉਚਾਰੈਂ ਸੋਢੀ ਤਾਦ।
ਹਮ ਗੁਰੂ ਗੋਬਿੰਦ ਸਿੰਘ ਬੰਸੀ ਆਹੀਂ। ਇਮ ਕਰ ਸੋਢੀ ਬੰਸ ਅਖਾਹੀਂ। ੭।
ਤੌਂ ਬੰਦੈ ਜੀ ਘਰ ਬੇਟਾ ਭਯੋ। ਔਰ ਦਾਸੀ ਕੈ ਬੀ ਇਕ ਠਯੋ।
ਤੌਂ ਦਾਸੀ ਸੁਤ ਖੇਡਤ ਆਯੋ। ਬੰਦੈ ਜੀ ਉਸ ਯੌਂ ਫੁਰਮਾਯੋ। ੮।
ਤੂ ਭੀ ਖੇਡ ਜਾ ਭਾਈਆਨ ਸਾਥ। ਯੌਂ ਸੁਨ ਦਾਸੀ ਬੋਲੀ ਬਾਤ।
ਸੁਨੋ ਬਚਨ ਸੰਗਤ ਤੁਮ ਸਾਰੀ। ਭਾਈ ਸੋਂ ਖੇਲੋ ਯੌਂ ਮਾਲਕ ਉਚਾਰੀ। ੯।
ਯਾ ਮੈਂ ਸੰਕ ਨ ਕੋਈ ਧਾਰਯੋ। ਸੱਤਿ ਬਚਨ ਯਹ ਮਾਲਕ ਉਚਾਰਯੋ।
ਯੌਂ ਕਰ ਭੀ ਪਰਤੀਤਹਿ ਭਈ। ਉਸ ਭੀ ਸੁਤਹਿ ਬਡਯਾਈ ਭਈ। ੧੦।

ਦੋਹਰਾ : ਜਿਤਨੀ ਬਾਤ ਅਸਾਂ ਸੁਨੀ ਸੋ ਤੌਂ ਧਰੀ ਲਿਖਾਇ।
ਕਿਛ ਔਰਨ ਕਿਛ ਅਪਨ ਤੇ ਵਡਿਅਨ ਤੇ ਸੁਨ ਪਾਇ। ੧੧।

# ਬੰਦੇ ਦੀ ਸੰਤਾਨ ਬਾਰੇ ਗਯਾਨ ਸਿੰਘ ਦਾ ਬਿਆਨ

ਬਾਦਸ਼ਾਹ ਨੇ ਖ਼ਫ਼ਾ ਹੋ ਕੇ ਬੰਦੇ ਨੂੰ ਹਾਥੀ ਦੇ ਪੈਰ ਨਾਲ ਬੰਧਵਾ ਦਿੱਤਾ ਤੇ ਘਸੀਟ ਕਰ ਮਾਰਣ ਦਾ ਹੁਕਮ ਦੇ ਦਿੱਤਾ। ਉਸੇ ਘਸੀਟ ਵਿਚ ਬਾਬੇ ਬੰਦੇ ਨੇ ਆਪਣੇ ਪ੍ਰਾਣ ਦਸਵੇਂ ਦੁਆਰ ਚੜ੍ਹਾ ਲਏ। ਮੁਸਲਮਾਨਾਂ ਨੇ ਮੁਰਦਾ ਸਮਝ ਕੇ ਜਮਨਾ ਕਿਨਾਰੇ ਸਿਟਵਾ ਦਿੱਤਾ। ਬੰਦੇ ਦੇ ਚੇਲੇ ਜੋ ਮਾਈ ਰਾਮ ਦੇਈ ਬੰਦੇ ਦੀ ਔਰਤ ਦੇ ਭੇਜੇ ਹੋਏ ਮੁਸਲਮਾਨੀ ਲਿਬਾਸ ਧਾਰ ਕੇ ਓਥੇ ਫਿਰ ਰਹੇ ਸੇ ਰਾਤ ਪਈ ਬੰਦੇ ਨੂੰ ਚੁੱਕ ਕੇ ਪੰਜਾਬ ਵਿਚ ਠੱਕਰ ਭੁੱਚੋ ਪਿੰਡ, ਪਰਗਨੇ ਸ਼ਰਕਪੁਰ, ਬੰਦੇ ਦੀ ਇਸਤਰੀ ਪਾਸ ਲੈ ਆਏ। ਓਸ ਨੂੰ ਪ੍ਰਾਣ ਉਤਾਰ ਲੈਣੇ ਆਂਵਦੇ ਸੇ, ਮਾਲਸ਼ ਕਰਨੇ ਪਰ ਪ੍ਰਾਣ ਉਤਰ ਆਏ। ਮਿਹਰ ਸਿੰਘ ਮਾਸ਼ਕੀ ਗੁਰੂ ਗੋਬਿੰਦ ਸਿੰਘ ਜੀ ਦਾ ਜ਼ਿਲ੍ਹੇ ਝੰਗ ਤਹਸੀਲ ਸ਼ੋਰਕੋਟ, ਡੱਬ ਪਿੰਡ ਦੇ ਰਹਿਣਵਾਲਾ ਅਰੋੜਾ ਸਿੱਖ ਤੇ ਬੁਲਾਕੀ ਮਸੰਦ ਓਸ ਦੇਸ ਦਾ ਏਹ ਦੋਵੇਂ ਬਾਬੇ ਬੰਦੇ ਨੂੰ ਮਿਲੇ। ਇਨ੍ਹਾਂ ਨੇ ਚਾਹਯਾ, ਬੰਦੇ ਨੂੰ ਪਰਗਟ ਕਰ ਕੇ ਪੁਜਵਾਈਏ ਪਰ ਬਾਬੇ ਬੰਦੇ ਨੇ ਸਿੰਘ ਪੰਥ ਦਾ ਜਥੇਦਾਰ ਹੋਣੇ ਵਿੱਚ ਬਹੁਤ ਕਲੇਸ ਦੇਖ ਕੇ ਮੇਹਰ ਸਿੰਘ ਤੇ ਬੁਲਾਕੀ ਮਸੰਦ ਨੂੰ ਨਾਲ ਲੈ ਲਿਆ ਤੇ ਆਪਣੀ ਦੋਹਾਂ ਇਸਤਰੀਆਂ ਸਮੇਤ ਜੰਮੂ ਦੇ ਇਲਾਕੇ ਪਹਾੜ ਵਿਚ ਚਲਾ ਗਿਆ ਤੇ ਪਰਗਨੇ ਰਯਾਸੀ ਭੱਬਰ ਪਿੰਡ ਪਾਸ ਚੰਦਰ ਭਾਗਾ ਦਰਿਆ ਕਿਨਾਰੇ ਇਕ ਪਹਾੜ ਦੀ ਗੁਫਾ ਵਿਚ ਸਾਰੀ ਉਮਰ ਗੁਜ਼ਾਰੀ।

"ਬੰਦੇ ਸਾਹਿਬ ਦੇ ਦੋਵੇਂ ਬੇਟੇ ਤਾਂ ਪਹਿਲੇ ਹੀ ਮਾਰੇ ਗਏ ਸੇ ਫੇਰ ਸੰ. 1783 ਬਿ. (1726 ਈ.) ਨੂੰ ਵਜ਼ੀਰਾਬਾਦ ਵਾਲੀ ਸਾਹਿਬ ਕੌਰ ਵਿਚੋਂ ਇਕ ਬੇਟਾ ਅਜੀਤ ਸਿੰਘ ਹੋਯਾ। ਮਿਹਰ ਸਿੰਘ ਤੇ ਬੁਲਾਕੀ ਮਸੰਦ ਬੰਦੇ ਦੀ ਸੰਗਤ ਨੂੰ ਨਾਲ ਲੈ ਕੇ ਹਰ ਸਾਲ ਬਾਬੇ ਬੰਦੇ ਪਾਸ ਜਾਂਦੇ ਰਹੇ ਤੇ ਸਭ ਸਿੱਖ ਦਸਵੰਧ ਦਿੰਦੇ ਰਹੇ ਅਤੇ ਹੁਣ ਭੀ ਦਿੰਦੇ ਹਨ। ਮਿਹਰ ਸਿੰਘ ਦਾ ਪੋਤਾ ਦਿਲਬਰ ਮਸੰਦ ਸੰਗਤਾਂ ਨੂੰ ਲੈ ਜਾਂਦਾ ਰਿਹਾ। ਹੁਣ ਓਸ ਦਾ ਪੋਤਾ ਭਾਈ ਗੁਰਮੁਖ ਸਿੰਘ ਲੈ ਜਾਂਦਾ ਹੈ। ਬਾਬੇ ਬੰਦੇ ਦੀ ਰਾਜਾ ਰਤਨ ਦੇਵ ਜੰਮੂ ਵਾਲਾ ਬਹੁਤ ਸੇਵਾ ਕਰਦਾ ਰਿਹਾ। ਸੰ. 1793 ਬਿ. (1736 ਈ.) ਫੱਗਣ ਸੁਦੀ ਪੂੰਨਯੋਂ ਨੂੰ ਬਾਬੇ ਬੰਦੇ ਨੇ ਦੇਹ ਛੱਡੀ। ਏਸ ਦਾ ਦੇਹੁਰਾ ਏਥੇ ਬਹੁਤ ਸੁੰਦਰ ਬਨਿਆ ਹੋਇਆ ਹੈ। ਕਈ ਲੱਖ ਰੁਪਏ ਦਾ ਸੋਨਾ ਚੜ੍ਹਿਆ ਹੋਇਆ ਹੈ ਤੇ ਚਾਂਦੀ ਦੇ ਦਰਵਾਜ਼ੇ ਹਨ। ਜਿਸ ਪਿੱਪਲ ਤੇ ਬੋਹੜ ਬਿਰਛ ਹੇਠਾਂ ਬੈਠ ਕੇ ਬੰਦਾ ਸੰਗਤਾਂ ਨੂੰ ਦਰਸ਼ਨ ਉਪਦੇਸ਼ ਦਿੰਦਾ ਹੁੰਦਾ ਸੀ ਓਹ ਹੁਣ ਤਕ ਹਨ। ਏਥੋਂ ਦਾ ਮਹੰਤ ਤੇਜਾ ਸਿੰਘ ਹੈ। ਏਹ ਬੰਦੇ ਦੀ ਸੰਤਾਨ ਕਹਾਉਂਦੇ ਹਨ।"

ਸਿਜਰਾ ਬੰਦੇ ਦੀ ਸੰਤਾਨ ਦਾ

ਬਾਬਾ ਬੰਦਾ ਸਿੰਘ – ਅਜੀਤ ਸਿੰਘ – ਜੁਝਾਰ ਸਿੰਘ – ਫਤੇ ਸਿੰਘ

ਅਜੀਤ ਸਿੰਘ – ਜੋਰਾਵਰ ਸਿੰਘ – ਅਰਜਨ ਸਿੰਘ – ਖੜਕ ਸਿੰਘ – ਦਯਾ ਸਿੰਘ – ਤੇਜਾ ਸਿੰਘ

(ਗਯਾਨੀ ਗਯਾਨ ਸਿੰਘ, *ਤਵਾਰੀਖ਼ ਸ਼ਮਸ਼ੇਰ ਖਾਲਸਾ* (ਪੱਥਰ ਛਾਪ), ਸਿਆਲਕੋਟ, 1892 ਈ., ਪੰਨੇ 399-400.)

# ਬੰਦਾ ਸਿੰਘ ਬਹਾਦਰ ਦੀ ਸੰਤਾਨ ਬਾਰੇ ਕਰਮ ਸਿੰਘ ਹਿਸਟੋਰੀਅਨ ਦਾ ਬਿਆਨ

(*ਬੰਦਾ ਬਹਾਦਰ ਅਤੇ ਬੰਦਾ ਬਹਾਦਰ ਕੌਣ ਸੀ*, ਧਰਮ ਪ੍ਰਚਾਰ ਕਮੇਟੀ, ਅੰਮ੍ਰਿਤਸਰ, 1998).

"ਬੰਦੇ ਨੇ ਮੁਸਲਮਾਨ ਹੋਣੋਂ ਜਦ ਨਾਂਹ ਕੀਤੀ ਤਾਂ ਉਸੇ ਵੇਲੇ ਇਕ ਹਾਥੀ ਮੰਗਵਾ ਕੇ ਉਸ ਦੇ ਪੈਰ ਮਗਰ ਬੰਦਾ ਪਾਇਆ ਗਿਆ ਅਤੇ ਸਾਰੇ ਸ਼ਹਿਰ ਵਿਚ ਫਿਰਵਾ ਕੇ ਜਦ ਸਮਝਿਆ ਕਿ ਸਭ ਨੂੰ ਇਸ ਗੱਲ ਦਾ ਪਤਾ ਲਗ ਗਿਆ ਹੈ ਅਤੇ ਵਜ਼ੀਰ ਖਾਂ ਦਾ ਬਦਲਾ ਲੈ ਲਿਆ ਹੈ ਤਾਂ ਬੰਦੇ ਦੀ ਲੋਥ ਨੂੰ ਜਮਨਾ ਦੀ ਬਰੇਤੀ ਵਿਚ ਸੁੱਟ ਦਿੱਤਾ। ਸ਼ਾਮ ਦਾ ਵੇਲਾ ਤੇ ਦਰਿਆ ਦੀ ਬਰੇਤੀ, ਬਾਦਸ਼ਾਹ ਨੇ ਸਮਝਿਆ ਸੀ ਕਿ ਗਿੱਦੜ ਕੁੱਤੇ ਖਾ ਜਾਣਗੇ ਪਰ ਜਿਸ ਭਾਬੀ ਨੇ ਬੰਦੇ ਜੈਸੇ ਬਹਾਦਰ ਨੂੰ ਫਰਖਸੀਅਰ ਜੈਸੇ ਜ਼ਾਲਮ ਦੇ ਹਥ ਪਾਇਆ ਸੀ ਉਹ ਹੁਣ ਇਕ ਹੋਰ ਕੌਤਕ ਕਰਨ ਵਾਲੀ ਸੀ। ਇਹ ਸਮਾਚਾਰ ਚੇਤ ਸੁਦੀ 1, ਸੰਮਤ 1773 ਬਿ. (ਮਾਰਚ, 1716 ਈ.) ਦਾ ਹੈ।

"ਜਿਥੇ ਬੰਦੇ ਦੀ ਲੋਥ ਸੁੱਟੀ ਗਈ ਸੀ ਉਸ ਦੇ ਪਾਸ ਹੀ ਇਕ ਫ਼ਕੀਰ ਦੀ ਕੁੱਲੀ ਸੀ, ਉਸ ਨੇ ਜਦ ਦੇਖਿਆ ਕਿ ਇਸ ਲੋਥ ਵਿਚ ਅਜੇ ਜਾਨ ਬਾਕੀ ਹੈ ਤਾਂ ਉਸ ਨੂੰ ਚੁੱਕ ਕੇ ਆਪਣੀ ਕੁੱਲੀ ਵਿਚ ਲੈ ਆਇਆ ਅਤੇ ਲਗਾ ਦਵਾ ਦਾਰੂ ਕਰਨ। ਕਰਤਾਰ ਦੀ ਮਰਜ਼ੀ ਹੀ ਇਹ ਸੀ ਕਿ ਬੰਦਾ ਅਜੇ ਕੁਝ ਸਮਾਂ ਹੋਰ ਜਿਊਂਦਾ ਰਹੇ, ਇਸ ਲਈ ਹੌਲੀ ਹੌਲੀ ਜਾਨ ਫਿਰਨ ਲਗ ਪਈ, ਅਤੇ ਕਈ ਮਹੀਨਿਆਂ ਦੀ ਬਿਮਾਰੀ ਮਗਰੋਂ ਬੰਦਾ ਨੌ ਬਰ ਨੌ ਹੋ ਗਿਆ। ਉਥੋਂ ਭੇਸ ਵਟਾ ਕੇ ਪੰਜਾਬ ਵਲ ਆਇਆ, ਪਰ ਇੱਧਰ ਹੋਰ ਹੀ ਗੱਲ ਹੋ ਚੁੱਕੀ ਸੀ। ਲੋਕੀਂ ਸਮਝੀਂ ਬੈਠੇ ਸਨ ਕਿ ਬੰਦਾ ਮਰ ਚੁੱਕਿਆ ਹੈ ਇਸ ਲਈ ਬੰਦੇ ਦਾ ਹੌਂਸਲਾ ਨਾ ਪਿਆ ਕਿ ਆਪਣੇ ਆਪ ਨੂੰ ਜ਼ਾਹਰ ਕਰ ਕੇ ਇਕ ਵਾਰ ਫੇਰ ਸਿੰਘਾਂ ਨੂੰ ਇਕੱਠਾ ਕਰੇ। ਉਹ ਸਿੱਧਾ ਹੀ ਨੱਕੇ ਦੇ ਇਲਾਕੇ ਵਲ ਚਲਿਆ ਗਿਆ। ਜਿਧਰ ਭੁੱਚੋ ਕੇ ਠੱਕਰ ਪਿੰਡ ਦੇ ਸੰਧੂ ਜਿੰਮੀਦਾਰ ਇਸ ਦੇ ਸੇਵਕ ਸਨ। ਜਦ ਇਹ ਉਥੇ ਪੁੱਜਾ ਤਾਂ ਉਨ੍ਹਾਂ ਤਨੋ ਮਨੋਂ ਹੋ ਕੇ ਇਸ ਦੀ ਸੇਵਾ ਕੀਤੀ, ਪਰ ਮਾਲੂਮ ਹੁੰਦਾ ਹੈ ਕਿ ਇਸ ਸਮੇਂ ਬੰਦਾ ਮੂਲੋਂ ਹੀ ਨਾ-ਕਾਬਲ ਹੋ ਚੁੱਕਾ ਸੀ।

"ਇਸ ਪਿੰਡੋਂ ਉੱਠ ਕੇ ਬੰਦਾ ਜੰਮੂ ਦੇ ਪਹਾੜ ਵਿਚ ਚਲਿਆ ਗਿਆ, ਅਤੇ ਰਿਆਸੀ ਪਾਸ ਭੱਬਰ ਪਿੰਡ ਇਕ ਬੋਹੜ ਹੇਠ ਜਾ ਬੈਠਾ। ਪਰ ਉਹ ਜਗਾਹ ਵੀ ਪਸੰਦ ਨਾ ਆਈ, ਇਸ ਲਈ ਉਥੋਂ ਉਠ ਕੇ ਦੋ ਕੁ ਕੋਹ ਜੰਮੂ ਵੱਲ ਇਕ ਜੰਗਲ ਵਿਚ ਚੰਦਰ ਭਾਗਾ ਦੇ ਕੰਢੇ ਆ ਬੈਠਿਆ, ਜਿੱਥੇ ਹੁਣ ਉਸ ਦਾ ਦੇਹੁਰਾ ਹੈ। ਇਸ ਦੇ ਪਾਸ ਹੀ ਲੁਬਾਣਿਆਂ ਦਾ ਇਕ ਪਿੰਡ ਟਾਂਡਾ ਸੀ ਜਿਥੋਂ ਦਾ ਪੈਂਚ ਢੋਟੀ ਨਾਮੀ ਦਸਮ ਗੁਰੂ ਜੀ ਦਾ ਮਸੰਦ ਅਤੇ ਆਪ ਦਾ ਜਾਣੂ ਸੀ, ਉਸ ਨੇ ਬੰਦੇ ਨੂੰ ਪਛਾਣ ਲਿਆ ਅਤੇ ਸੇਵਾ ਕਰਦਾ ਰਿਹਾ।

"ਇਕ ਮੋਹਰ ਸਿੰਘ ਨਾਮੀ ਬੰਦਈ ਜੋ ਇਲਾਕਾ ਝੰਗ ਵਿਚ ਡੱਬੇ ਪਿੰਡ ਦਾ ਵਸਨੀਕ ਸੀ ਆਪ ਦਾ ਬੜਾ ਸ਼ਰਧਾਲੂ ਸੀ, ਉਸ ਨੂੰ ਲੁਬਾਣਿਆਂ ਤੋਂ ਸੁੰਧਕ ਮਿਲੀ ਕਿ ਬੰਦਾ ਫਲਾਣੇ ਅਸਥਾਨ ਹੈ, ਝੱਟ ਉਥੇ ਪੁੱਜਾ

ਅਤੇ ਸੇਵਾ ਵਿਚ ਲਗ ਗਿਆ। ਇਸੇ ਦੀ ਪਰੇਰਨਾ ਦੇ ਕਾਰਨ ਬੰਦੇ ਨੇ ਵਜੀਰਾਬਾਦ ਦੇ ਕਪੂਰ ਖੱਤਰੀਆਂ ਦੇ ਘਰ ਵਿਆਹ ਕੀਤਾ। ਮੇਹਰ ਸਿੰਘ ਆਪ ਹੀ ਵਜੀਰਾਬਾਦ ਗਿਆ ਅਤੇ ਵਿਆਹ ਦੀ ਗੱਲ ਤੋਰੀ, ਪਹਿਲਾਂ ਤਾਂ ਇਹ ਗੱਲ ਖੱਤਰੀਆਂ ਨੂੰ ਬੁਰੀ ਮਾਲੂਮ ਹੋਈ ਪਰ ਅੰਤ ਨੂੰ ਜਦ ਲੜਕੀ ਸਾਹਿਬਾਂ ਨੇ ਹੀ ਕਹਿ ਦਿੱਤਾ ਕਿ ਮੇਰਾ ਸੰਜੋਗ ਉਨ੍ਹਾਂ ਨਾਲ ਹੈ, ਤਦ ਉਸ ਦਾ ਪਿਤਾ ਸੰਤਾਂ ਦੇ ਕਹਿਰ ਤੋਂ ਡਰਦਾ ਉਸ ਨੂੰ ਪਹਾੜਾਂ ਵਿਚ ਲੈ ਗਿਆ ਅਤੇ ਬੰਦੇ ਨਾਲ ਫੇਰੇ ਦੇ ਦਿੱਤੇ। ਸੰਮਤ 1785 ਬਿ. (1728 ਈ.) ਵਿਚ ਇਕ ਪੁੱਤਰ ਕਰਤਾਰ ਨੇ ਬਖ਼ਸ਼ਿਆ ਜਿਸ ਦਾ ਨਾਮ ਰਣਜੀਤ ਸਿੰਘ ਰੱਖਿਆ ਗਿਆ, ਅਤੇ ਅਜੇ ਉਹ ਤੇਰਾਂ ਕੁ ਬਰਸ ਦਾ ਹੋਇਆ ਸੀ ਕਿ ਬੰਦਾ ਜੇਠ ਸੁਦੀ 14, ਸੰਮਤ 1798 ਬਿ. (1741 ਈ.) ਨੂੰ ਅੰਮ੍ਰਿਤ ਵੇਲੇ ਦੋ ਘੜੀ ਰਾਤ ਰਹਿੰਦੇ ਆਪਣੀ ਕੁਟੀਆਂ ਵਿਚ ਸਮਾ ਗਿਆ (ਪੰਨੇ 111-12)।

ਇਸ ਬਿਆਨ ਤੋਂ ਪਿੱਛੋਂ ਇਸੇ ਹੀ ਪੁਸਤਕ ਵਿਚ ਕਰਮ ਸਿੰਘ ਹਿਸਟੋਰੀਅਨ ਇਕ ਹੋਰ ਬਿਆਨ ਲਿਖਦਾ ਹੈ ਜਿਸ ਨਾਲ ਉਹ ਆਪਣੇ ਪਹਿਲੇ ਬਿਆਨ ਦੀ ਖੁਦ ਹੀ ਵਿਰੋਧਤਾ ਕਰਕੇ ਸਾਰੀ ਕਥਾ ਦਾ ਪੋਲ ਖੋਲ੍ਹ ਕੇ ਰੱਖ ਦਿੰਦਾ ਹੈ। ਇਹ ਇਉਂ ਹੈ:

"ਬੰਦਾ ਜਦ ਦਿੱਲੀ ਵਿਚ ਸ਼ਹੀਦ ਹੋਇਆ ਤਾਂ ਸਮੇਂ ਦੇ ਰਿਵਾਜ਼ ਅਨੁਸਾਰ ਇਕ ਆਦਮੀ ਨੇ ਨੱਕੇ ਦੇ ਇਲਾਕੇ ਵਿਚ ਜਾ ਕੇ ਮਸ਼ਹੂਰ ਕਰ ਦਿੱਤਾ ਜੋ ਬੰਦਾ ਮੈਂ ਹੀ ਹਾਂ ਤੇ ਆਪਣੇ ਫੱਟਾਂ ਦੇ ਰਾਜ਼ੀ ਹੋ ਜਾਣ ਪੁਰ ਦਿੱਲਿਓਂ ਆ ਗਿਆ ਹਾਂ। ਇਹ ਆਦਮੀ ਪਿੰਡ ਭੁੱਚੋ ਕੇ ਠੱਕਰ ਤੋਂ ਉੱਠ ਕੇ ਜੰਮੂ ਦੇ ਪਹਾੜਾਂ ਵਲ ਚਲਾ ਗਿਆ ਅਤੇ ਰਿਆਸੀ ਦੇ ਨੇੜੇ ਚੰਦਰ ਭਾਗਾਂ ਦੇ ਕੰਢੇ ਰਹਿਣ ਲਗ ਪਿਆ। ਜਿੱਥੇ ਅੱਜ ਕੱਲ ਡੇਹਰਾ ਬਾਬਾ ਬੰਦਾ ਹੈ। ਪੰਜਾਬ ਦੇ ਬੰਦਈ ਸਿੱਖਾਂ ਨੂੰ ਜਦ ਬੰਦੇ ਦੇ ਜਿਉਂਦੇ ਹੋਣ ਦੀ ਖ਼ਬਰ ਮਿਲੀ ਤਾਂ ਉਹ ਵਾਹੋ ਦਾਹੀ ਜੰਮੂ ਦੇ ਪਹਾੜ ਵਲ ਜਾਣ ਲਗ ਪਏ ਅਤੇ ਆਪਣੀਆਂ ਪਹਿਲੀਆਂ ਰਸਮਾਂ ਨੂੰ ਨਵੇਂ ਸਿਰਿਓਂ ਤਾਜ਼ਾ ਕਰ ਲਿਆ। ਭਾਵੇਂ ਕੋਈ ਇਤਿਹਾਸਕਾਰ ਇਸ ਗੱਲ ਨੂੰ ਨਹੀਂ ਮੰਨਦਾ ਕਿ ਇਹ ਸਖ਼ਸ਼ ਅਸਲੀ ਬੰਦਾ ਬਹਾਦਰ ਸੀ।" ਪੰਨਾ 226.

ਨੋਟ: ਪਾਠਕਾਂ ਨੇ ਦੇਖ ਲਿਆ ਹੈ ਕਿ ਰਤਨ ਸਿੰਘ ਭੰਗੂ, ਗਿਆਨ ਸਿੰਘ ਅਤੇ ਕਰਮ ਸਿੰਘ ਹਿਸਟੋਰੀਅਨ ਦੇ ਕਥਨਾਂ ਵਿਚ ਕਿਤੇ ਵੀ ਇਕ ਰਾਏ ਨਹੀਂ ਹੈ। ਸਭ ਦੇ ਬਿਆਨ ਅਲੱਗ ਅਲੱਗ ਹਨ। ਅਜਿਹੇ ਬਿਆਨਾਂ ਨਾਲ ਇਨ੍ਹਾਂ ਲੇਖਕਾਂ ਨੇ ਬੰਦਾ ਸਿੰਘ ਬਹਾਦਰ ਦੀ ਲਾਸਾਨੀ ਸ਼ਹਾਦਤ ਨੂੰ ਰੋਲ ਕੇ ਰੱਖ ਦਿੱਤਾ ਹੈ। ਇਹ ਲੇਖਕ ਤਾਂ ਬੰਦਾ ਸਿੰਘ ਬਹਾਦਰ ਜੈਸੇ ਗੁਰੂ ਦੇ ਸਿੰਘ ਨੂੰ ਬਦਨਾਮ ਕਰਨ ਵਿਚ ਭਾਗੀਦਾਰ ਹਨ ਹੀ ਬਲਕਿ ਉਹ ਲੇਖਕ ਅਤੇ ਖੋਜੀ ਵੀ ਉਤਨੇ ਹੀ ਭਾਗੀਦਾਰ ਹਨ ਜਿਨ੍ਹਾਂ ਨੇ ਇਨ੍ਹਾਂ ਅਖਾਉਤੀ ਇਤਿਹਾਸਕਾਰਾਂ ਦੀ ਲਿਖਤ ਨੂੰ ਆਧਾਰ ਬਣਾ ਕੇ ਵਰਤਮਾਨ ਰਿਆਸੀ ਵਾਲੇ ਡੇਰੇਦਾਰਾਂ ਨੂੰ ਬੰਦਾ ਸਿੰਘ ਦੀ ਸੰਤਾਨ ਦੱਸਿਆ ਹੈ।

# ਪੁਸਤਕ ਸੂਚੀ

**(ਪੰਜਾਬੀ)**

1. ਅਹਿਮਦ ਸ਼ਾਹ ਬਟਾਲਵੀ, *ਤਾਰੀਖ਼-ਏ-ਪੰਜਾਬ* (ਰਚਨ ਕਾਲ 1824 ਈ., ਅਨੁਵਾਦ ਗੁਰਬਖਸ਼ ਸਿੰਘ), ਪੰਜਾਬੀ ਯੂਨੀਵਰਸਿਟੀ, ਪਟਿਆਲਾ, 1969.
2. ਅਮਰ ਸਿੰਘ ਗਿਆਨੀ, *ਸਿੱਖ ਇਤਿਹਾਸ* (1968), ਭਾਈ ਚਤਰ ਸਿੰਘ ਜੀਵਨ ਸਿੰਘ, ਅੰਮ੍ਰਿਤਸਰ, 1998.
3. ਈਸ਼ਰ ਸਿੰਘ ਨਾਰਾ, ਗਿਆਨੀ, *ਸਫਰਨਾਮਾ ਤੇ ਜਫਰਨਾਮਾ* (ਗੁਰੂ ਗੋਬਿੰਦ ਸਿੰਘ ਸਾਹਿਬ ਜੀ), ਪ੍ਰਕਾਸ਼ਕ ਲੇਖਕ ਖੁਦ, 11/3287, ਦੇਹਲੀ ਗੇਟ, ਦਿੱਲੀ-6, 1971.
4. ਸਰੂਪ ਸਿੰਘ ਕੌਸ਼ਿਸ਼, *ਗੁਰੂ ਕੀਆਂ ਸਾਖੀਆਂ* (ਸੰ. ਪਿਆਰਾ ਸਿੰਘ ਪਦਮ), ਕਲਮ ਮੰਦਰ, ਪਟਿਆਲਾ, 1986.
5. ਸਰੂਪ ਦਾਸ ਭੱਲਾ, *ਮਹਿਮਾ ਪ੍ਰਕਾਸ਼*, ਭਾਗ ਦੂਜਾ, ਭਾਸ਼ਾ ਵਿਭਾਗ, ਪੰਜਾਬ, ਪਟਿਆਲਾ, 1971.
6. ਸ਼ਰਧਾ ਰਾਮ ਫਿਲੌਰੀ, *ਸਿੱਖਾਂ ਦੇ ਰਾਜ ਦੀ ਵਿਥਿਆ*, ਲਾਹੌਰ, 1905.
7. ਸ਼ਿਵ ਬ੍ਰੱਤ ਲਾਲ, *ਪੰਜਾਬੀ ਸੂਰਮਾ* (ਉਰਦੂ), ਜਿਲਦ ਦੂਜੀ, ਭਾਰਤ ਲਿਟਰੇਚਰ ਕੰ. ਲਿ., ਲਾਹੌਰ, 1919.
8. ਸੁਖਦਿਆਲ ਸਿੰਘ, *ਬੰਦਾ ਸਿੰਘ ਬਹਾਦੁਰ ਨਾਲ ਸਬੰਧਤ ਲਿਖਤਾਂ ਦਾ ਆਲੋਚਨਾਤਮਕ ਵਿਵੇਚਨ*, ਗੁਰੂ ਨਾਨਕ ਦੇਵ ਮਿਸ਼ਨ, ਸਿਰੀਜ਼, ਪਟਿਆਲਾ, 1994.
9. ਸੁਖਦਿਆਲ ਸਿੰਘ, *ਪਹਿਲੇ ਖਾਲਸਾ ਰਾਜ ਦੀ ਰਾਜਧਾਨੀ-ਕਿਲ੍ਹਾ ਲੋਹਗੜ੍ਹ*, ਪਟਿਆਲਾ, 2003.
10. ਸੁਖਦਿਆਲ ਸਿੰਘ, *ਚੱਪੜ-ਚਿੜੀ ਦੀ ਲੜਾਈ ਅਤੇ ਖਾਲਸਾ ਰਾਜ ਦਾ ਐਲਾਨ*, ਪਟਿਆਲਾ, 2009.
11. ਸੁਜਾਨ ਰਾਏ ਭੰਡਾਰੀ, *ਖੁਲਾਸਤੁਤ ਤਵਾਰੀਖ਼* (1696-97), ਪੰਜਾਬੀ ਯੂਨੀਵਰਸਿਟੀ, ਪਟਿਆਲਾ, 2000.
12. ਸੁੰਦਰ ਸਿੰਘ ਗਿਆਨੀ, *ਬਾਬਾ ਗੁਰਬਖਸ਼ ਸਿੰਘ ਬੰਦਾ ਬਹਾਦੁਰ*, ਸਿੱਖ ਰਿਲੀਜਸ ਬੁੱਕ ਸੁਸਾਇਟੀ, ਲਾਹੌਰ, ਖਾਲਸਾ ਸੰਮਤ 460.
13. ਸੋਹਣ ਸਿੰਘ ਸੀਤਲ, *ਬੰਦਾ ਸਿੰਘ ਸ਼ਹੀਦ*, ਲਾਹੌਰ ਬੁੱਕ ਸ਼ਾਪ, ਲੁਧਿਆਣਾ, 1946, 1988 ਅਤੇ 1996.
14. *ਸੰਘੋਲ*, (ਸਰਵੈ ਪੁਸਤਕ), ਭਾਸ਼ਾ ਵਿਭਾਗ, ਪੰਜਾਬ, ਪਟਿਆਲਾ, 1980.
15. ਸੰਤ ਸਿੰਘ ਸੇਖੋਂ, *ਬੰਦਾ ਬਹਾਦਰ*, (ਨਾਟਕ), ਲਾਹੌਰ ਬੁੱਕ ਸ਼ਾਪ, ਲੁਧਿਆਣਾ, 1985.
16. ਸੰਤੋਖ ਸਿੰਘ ਭਾਈ, *ਸ੍ਰੀ ਗੁਰ ਪ੍ਰਤਾਪਿ ਸੂਰਜ ਉਦੈ ਗ੍ਰੰਥ ਜਿਲਦ ਚੌਦਵੀਂ* (ਸੰ. ਭਾਈ ਵੀਰ ਸਿੰਘ), *ਖਾਲਸਾ ਸਮਾਚਾਰ*, ਅੰਮ੍ਰਿਤਸਰ, 1926-34.

